ੴ ਵਾਹਿਗੁਰੂ ਜੀ ਕੀ ਫ਼ਤਹ॥

ੴ ੴ

# ਗੁਰਮਤਿ ਸੰਗੀਤ ਦਰਪਣ

ਭਾਗ-ਦੂਜਾ

# GURMAT SANGEET DARPAN




ਪ੍ਰੋ. ਕਰਤਾਰ ਸਿੰਘ

ਧਰਮ ਪ੍ਰਚਾਰ ਕਮੇਟੀ
ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ
ਸ੍ਰੀ ਅੰਮ੍ਰਿਤਸਰ ।

ੴ ਵਾਹਿਗੁਰੂ ਜੀ ਕੀ ਫਤਹਿ॥

# ਗੁਰਮਤਿ ਸੰਗੀਤ ਦਰਪਣ

## ਭਾਗ ਦੂਜਾ

# GURMAT SANGEET DARPAN




ਪ੍ਰੋ. ਕਰਤਾਰ ਸਿੰਘ




ਧਰਮ ਪ੍ਰਚਾਰ ਕਮੇਟੀ
ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ
ਸ੍ਰੀ ਅੰਮ੍ਰਿਤਸਰ ।

'ਗੁਰਬਾਣੀ ਇਸੁ ਜਗ ਮਹਿ ਚਾਨਣੁ'

ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ

੪੦੦ ਸਾਲਾ

**ਪਹਿਲੇ ਪ੍ਰਕਾਸ਼ ਉਤਸਵ**

ਭਾਦੋਂ, ਸੰਮਤ ਨਾਨਕਸ਼ਾਹੀ ੫੩੬

(ਸਤੰਬਰ ੨੦੦੪) ਨੂੰ ਸਮਰਪਿਤ

# ਧੰਨਵਾਦ

ਸਿੱਖ ਪੰਥ ਦੀ ਸਿਰਮੋਰ ਸੰਸਥਾ ਧਰਮ ਪ੍ਰਚਾਰ ਕਮੇਟੀ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸ੍ਰੀ ਅੰਮ੍ਰਿਤਸਰ ਵੱਲੋਂ ਪਹਿਲਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਸਿਰੀ ਰਾਗੁ ਤੋਂ ਰਾਗੁ ਸੂਹੀ ਤੱਕ ਪਹਿਲੇ ੧੫ ਮੁੱਖ ਰਾਗਾਂ ਵਿੱਚ ੩੭੨ ਸ਼ਬਦ ਬੰਦਸ਼ਾਂ ਦਾ ਸੰਗ੍ਰਹਿ 'ਗੁਰਮਤਿ ਸੰਗੀਤ ਦਰਪਣ ਭਾਗ-ਪਹਿਲਾ' ਛਾਪਿਆ ਗਿਆ ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਚਾਰ ਸੌ ਸਾਲਾ ਪਹਿਲਾ ਪ੍ਰਕਾਸ਼ ਉਤਸਵ ਦੇ ਸਮਾਗਮਾਂ ਸਮੇਂ ਭਾਦੋਂ ੫੩੬ ਨਾਨਕਸ਼ਾਹੀ/ਅਗਸਤ ੨੦੦੪ ਨੂੰ ਰੀਲੀਜ਼ ਕੀਤਾ ਤੇ ਹੁਣ ਰਾਗੁ ਬਿਲਾਵਲੁ ਤੋਂ ਰਾਗੁ ਜੈਜਾਵੰਤੀ ਤੱਕ ੧੬ ਮੁੱਖ ਰਾਗਾਂ ਦੀਆਂ ੪੨੦ ਸ਼ਬਦ ਬੰਦਸ਼ਾਂ 'ਗੁਰਮਤਿ ਸੰਗੀਤ ਦਰਪਣ ਭਾਗ-ਦੂਜਾ' ਨੂੰ ਧਰਮ ਪ੍ਰਚਾਰ ਕਮੇਟੀ ਦੇ ਮਤਾ ਨੰ. ੧੦੯੩ ਮਿਤੀ ੭-੯-੨੦੦੫ ਰਾਹੀਂ ਛਾਪਣ ਦੀ ਪ੍ਰਵਾਨਗੀ ਦਿੱਤੀ ਹੈ। ਗੁਰੂ ਸਾਹਿਬ ਜੀ ਨੇ ਆਪਣੀ ਦਇਆ ਦ੍ਰਿਸ਼ਟੀ ਦੁਆਰਾ ਮੈਨੂੰ ਆਪਣਾ ਸੇਵਕ ਜਾਣ ਮੈਥੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਸਨਮਾਨਿਤ ੩੧ ਮੁੱਖ ਰਾਗਾਂ ਦੇ ਨਿਰਧਾਰਿਤ ਸਰੂਪਾਂ ਵਿੱਚ ਸ਼ਬਦ ਬੰਦਸ਼ਾਂ ਨੂੰ ਲਿੱਪੀ-ਬੱਧ ਕਰਵਾਉਣ ਦੀ ਸੇਵਾ ਲਈ ਹੈ।

ਮੈਂ ਧਰਮ ਪ੍ਰਚਾਰ ਕਮੇਟੀ ਦਾ ਹਾਰਦਿਕ ਧੰਨਵਾਦੀ ਹਾਂ ਕਿ ਗੁਰਮਤਿ ਸੰਗੀਤ ਦੇ ਪ੍ਰਚਾਰ ਲਈ ਮੇਰੀ ਇਸ ਸੇਵਾ ਨੂੰ ਉਹਨਾਂ ਪ੍ਰਵਾਣਿਤ ਕੀਤਾ ਹੈ ਤੇ ਕੀਰਤਨ ਪ੍ਰੇਮੀਆਂ, ਸੰਗੀਤ ਸਿਖਿਆਰਥੀਆਂ ਤੇ ਸਿੱਖ ਸੰਗਤਾਂ ਦੇ ਸਾਹਮਣੇ ਇਸ ਨੂੰ ਲਿਆਉਣ ਦੀ ਕ੍ਰਿਪਾਲਤਾ ਕੀਤੀ ਹੈ। ਮੇਰਾ ਵਿਸ਼ਵਾਸ਼ ਹੈ ਕਿ ਇਸ ਪੁਸਤਕ ਦੇ ਛਪਣ ਨਾਲ ਦੇਸ਼ ਵਿਦੇਸ਼ ਵਿੱਚ ਸਥਾਪਿਤ ਗੁਰ ਅਸਥਾਨਾਂ ਵਿੱਚ ਜਿੱਥੇ ਕੀਰਤਨ ਰੀਤ ਦਾ ਮਿਆਰ ਉੱਚਾ ਹੋਵੇਗਾ ਉਥੇ ਕੀਰਤਨ ਦੀ ਪ੍ਰੰਪਰਾਗਤ ਸ਼ੈਲੀ ਸੁਰਜੀਤ ਹੋਵੇਗੀ ਤੇ ਗੁਰੂ ਸਾਹਿਬਾਨ ਵਲੋਂ ਸਨਮਾਨੇ ਰਾਗਾਂ ਵਿੱਚ ਸ਼ਬਦਾਂ ਦਾ ਗਾਇਣ ਤੇ ਕੀਰਤਨ ਦਰਬਾਰਾਂ ਦੀਆਂ ਧੁਨਾਂ ਗੂੰਜਦੀਆਂ ਰਹਿਣਗੀਆਂ ।

ਦਾਸ

ਕਰਤਾਰ ਸਿੰਘ (ਪ੍ਰੋ.)

ਲੇਖਕ

# ਦੋ ਸ਼ਬਦ

ਗੁਰਮਤਿ ਸੰਗੀਤ ਦੇ ਖੇਤਰ ਵਿਚ ਪ੍ਰੋ. ਕਰਤਾਰ ਸਿੰਘ ਲੁਧਿਆਣੇ ਵਾਲਿਆਂ ਦਾ ਵਿਸ਼ੇਸ਼ ਸਥਾਨ ਹੈ। ਮੈਂ ਨਿੱਜੀ ਤੌਰ 'ਤੇ ਪ੍ਰੋਫ਼ੈਸਰ ਸਾਹਿਬ ਨੂੰ ਕਈ ਦਹਾਕਿਆਂ ਤੋਂ ਜਾਣਦਾ ਹਾਂ। ਮੈਂ ਉਨ੍ਹਾਂ ਦੇ ਸਿਦਕ, ਸਿਰੜ ਤੇ ਗੁਰਮਤਿ ਸੰਗੀਤ ਪ੍ਰਤੀ ਪੂਰੀ ਤਨਦੇਹੀ, ਈਮਾਨਦਾਰੀ ਅਤੇ ਪੂਰਨ ਸਮਰਪਣ-ਭਾਵਨਾ ਨਾਲ ਜੁੜੇ ਹੋਣ ਕਾਰਨ, ਪੂਰੀ ਤਰ੍ਹਾਂ ਕਾਇਲ ਹਾਂ। ਕਈ ਵਿਦਿਆਰਥੀ ੧੨-੧੨ ਸਾਲਾਂ ਤੋਂ ਆਪ ਪਾਸੋਂ ਗੁਰਮਤਿ ਕੀਰਤਨ ਦੀ ਵਿੱਦਿਆ ਲੈ ਰਹੇ ਹਨ। ਸ੍ਰੀ ਗੁਰੂ ਸਿੰਘ ਸਭਾ ਮਾਡਲ ਟਾਊਨ ਐਕਸਟੈਨਸ਼ਨ, ਲੁਧਿਆਣਾ ਦੇ ਗੁਰਮਤਿ ਕੀਰਤਨ ਦੇ ਕਈ ਪ੍ਰੋਗਰਾਮ ਪ੍ਰੋਫ਼ੈਸਰ ਸਾਹਿਬ ਨੇ ਉਲੀਕ ਕੇ ਸਫਲਤਾ ਪੂਰਵਕ ਨੇਪਰੇ ਚਾੜ੍ਹੇ ਹਨ। ਕੀਰਤਨ ਦੀ ਸ਼ੁੱਧਤਾ ਪ੍ਰਤੀ ਆਪ ਬਹੁਤ ਸਖ਼ਤੀ ਨਾਲ ਪਹਿਰਾ ਦਿੰਦੇ ਹਨ ਅਤੇ ਰਾਗੀਆਂ ਨੂੰ ਕੁਤਾਹੀ ਨਹੀਂ ਕਰਨ ਦੇਂਦੇ।

ਸਿੱਖ ਧਰਮ ਵਿਚ ਕੀਰਤਨ ਦੀ ਪਰੰਪਰਾ ਪੀੜ੍ਹੀ-ਦਰ-ਪੀੜ੍ਹੀ, ਪਹਿਲਾਂ ਗੁਰੂ ਕਾਲ ਅਤੇ ਫਿਰ ਬਾਅਦ ਵਿਚ ਗੁਰਸਿੱਖਾਂ ਰਾਹੀਂ ਅੱਜ ਤੱਕ ਉਸੇ ਪਿਆਰ, ਸਤਿਕਾਰ ਅਤੇ ਧਰਮ ਨਿਯਮਾਂ ਅਨੁਸਾਰ ਚਲੀ ਆ ਰਹੀ ਹੈ। ਗੁਰਬਾਣੀ ਕੀਰਤਨ ਦਾ ਹਮੇਸ਼ਾਂ ਤੋਂ ਸਿੱਖ ਜੀਵਨ-ਜਾਚ ਵਿਚ ਇਕ ਅਦੁੱਤੀ ਉੱਚ ਅਸਥਾਨ ਰਿਹਾ ਹੈ। ਗੁਰਬਾਣੀ ਦਾ ਫ਼ੁਰਮਾਨ ਵੀ ਹੈ "ਕਲਿਜੁਗ ਮਹਿ ਕੀਰਤਨੁ ਪਰਧਾਨਾ"। ਗੁਰਮਤਿ ਵਿਚ ਸ਼ਬਦ ਪ੍ਰਧਾਨ ਗਾਇਕੀ ਨੂੰ ਹੀ ਪਰਵਾਨਿਆ ਗਿਆ ਹੈ ਤੇ ਰਾਗ ਨੂੰ ਹਾਵੀ ਨਹੀਂ ਹੋਣ ਦਿੱਤਾ ਜਾਂਦਾ। ਪ੍ਰੋਫ਼ੈਸਰ ਸਾਹਿਬ ਨੇ ਇਸ ਗੱਲ 'ਤੇ ਹਮੇਸ਼ਾਂ ਪਹਿਰਾ ਦਿੱਤਾ ਹੈ। ਰਾਗ ਦੀ ਬਾਰੀਕੀ ਅਤੇ ਫਿਰ ਸ਼ਬਦ ਨੂੰ ਤੰਤੀ ਸਾਜਾਂ ਦੁਆਰਾ ਹੀ ਰਾਗ ਆਧਾਰਿਤ ਗਾਉਣਾ ਪ੍ਰੋਫ਼ੈਸਰ ਸਾਹਿਬ ਦਾ ਕਮਾਲ ਹੈ। ਆਪ ਦੀ ਲਿਖੀ ਪੁਸਤਕ 'ਗੁਰਬਾਣੀ ਸੰਗੀਤ ਦਰਪਣ' ਪੰਜ ਵਾਰ ਅਤੇ 'ਗੁਰਮਤਿ ਸੰਗੀਤ ਦਰਪਣ' ਭਾਗ ਪਹਿਲਾ, 'ਗੁਰੂ ਅੰਗਦ ਦੇਵ ਸੰਗੀਤ ਦਰਪਣ' ਨਾਮਕ ਪੁਸਤਕਾਂ ਛਾਪ ਕੇ, ਧਰਮ ਪ੍ਰਚਾਰ ਕਮੇਟੀ (ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ) ਨੇ ਸੰਗਤਾਂ ਦੀਆਂ ਖੁਸ਼ੀਆਂ ਲਈਆਂ ਹਨ। ਹੱਥਲੀ ਪੁਸਤਕ 'ਗੁਰਮਤਿ ਸੰਗੀਤ ਦਰਪਣ' ਭਾਗ ਦੂਜਾ ਵੀ ਸ਼੍ਰੋਮਣੀ ਕਮੇਟੀ ਛਾਪ ਕੇ ਸੰਗਤਾਂ ਦੀਆਂ ਅਸੀਸਾਂ ਲੈ ਰਹੀ ਹੈ। ਇਸ ਪੁਸਤਕ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਰਾਗੁ ਬਿਲਾਵਲੁ ਤੋਂ ਰਾਗੁ ਜੈਜਾਵੰਤੀ ਤੱਕ ੧੯ ਰਾਗਾਂ ਦੀਆਂ ਸ਼ਬਦ ਬੰਦਸ਼ਾਂ ਪ੍ਰੋਫ਼ੈਸਰ ਸਾਹਿਬ ਨੇ ਤਿਆਰ ਕਰ ਕੇ ਕੀਰਤਨ ਸਿਖਿਆਰਥੀਆਂ ਲਈ ਬਹੁਤ ਵੱਡਾ ਉਪਰਾਲਾ ਕੀਤਾ ਹੈ ਅਤੇ ਦੋਹਾਂ ਭਾਗਾਂ ਵਿਚ ੩੧ ਰਾਗ ਪੂਰੇ ਹੋ ਜਾਂਦੇ ਹਨ। ਮੇਰੀ ਆਪਣੀ ਰੀਝ ਹੈ ਕਿ ਰਾਗੀ ਸਿੰਘ ਫਿਲਮੀ ਧੁਨਾਂ ਛੱਡ ਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਦਰਸਾਏ ਮਾਰਗ ਉੱਪਰ ਚੱਲ ਕੇ ਹੀ ਕੀਰਤਨ ਕਰਨ ਦੀ ਮਿਹਨਤ ਕਰਨ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਮੁੱਖ ਸੇਵਾਦਾਰ ਹੋਣ ਦੀ ਜ਼ਿੰਮੇਵਾਰੀ ਤਹਿਤ ਮੇਰੀ ਪੂਰੀ ਕੋਸ਼ਿਸ਼ ਹੋਵੇਗੀ ਕਿ ਰਾਗੀ ਸਿੰਘਾਂ ਨੂੰ ਗੁਰਮਤਿ ਕੀਰਤਨ ਵੱਲ ਹੀ ਪ੍ਰੇਰਿਆ ਜਾਵੇ ਤੇ ਇਸ ਲਈ ਪ੍ਰੋਫ਼ੈਸਰ ਸਾਹਿਬ ਦੀਆਂ ਸੇਵਾਵਾਂ ਬਹੁਤ ਲਾਭਦਾਇਕ ਹੋਣਗੀਆਂ। ਪ੍ਰੋਫ਼ੈਸਰ ਸਾਹਿਬ ਦੀ ਗੁਰਮਤਿ ਸੰਗੀਤ ਤੇ ਭਾਰਤੀ ਸੰਗੀਤ ਦੀ ਸੂਝ-ਬੂਝ ਨੂੰ ਦੇਖ ਕੇ ਹੀ ਸ੍ਰੀ ਅਨੰਦਪੁਰ ਸਾਹਿਬ ਵਿਖੇ ਗੁਰਮਤਿ ਸੰਗੀਤ ਅਕੈਡਮੀ ਦਾ ਆਪ ਨੂੰ ਡਾਇਰੈਕਟਰ ਥਾਪਿਆ ਗਿਆ ਹੈ, ਜਿਥੇ ਆਪ ਨੌਜੁਆਨ ਸਿੱਖ ਵਿਦਿਆਰਥੀਆਂ ਨੂੰ ਗੁਰਮਤਿ ਸੰਗੀਤ ਦੀ ਵਿੱਦਿਆ ਬਾਖ਼ੂਬੀ ਦੇ ਰਹੇ ਹਨ।

ਮੇਰੀ ਤਹਿ ਦਿਲੋਂ ਅਰਦਾਸ ਹੈ ਕਿ ਗੁਰੂ-ਪਾਤਸ਼ਾਹ ਪ੍ਰੋਫ਼ੈਸਰ ਸਾਹਿਬ ਨੂੰ ਪੂਰਨ ਦੇਹ ਅਰੋਗਤਾ, ਢੇਰ ਸਾਰਾ ਉੱਦਮ ਤੇ ਬਲ ਬਖ਼ਸ਼ਣ ਤਾਂ ਕਿ ਉਹ ਕੀਰਤਨ ਦੇ ਖੇਤਰ ਵਿਚ ਇਸੇ ਤਰ੍ਹਾਂ ਸੇਵਾ ਕਰਦੇ ਰਹਿਣ।

ਗੁਰੂ-ਪੰਥ ਦਾ ਦਾਸ,

ਫਰਵਰੀ, ੨੦੦੯

(ਅਵਤਾਰ ਸਿੰਘ)
ਪ੍ਰਧਾਨ, ਸ਼੍ਰੋਮਣੀ ਗੁ: ਪ੍ਰ: ਕਮੇਟੀ,
ਸ੍ਰੀ ਅੰਮ੍ਰਿਤਸਰ।

# ਨਵੇਕਲੀ ਤੇ ਅਦੁੱਤੀ ਸੰਗੀਤ ਪੁਸਤਕ

ਸ਼ਾਸਤ੍ਰੀਯ-ਸੰਗੀਤ, ਭਗਤੀ-ਸੰਗੀਤ ਅਤੇ ਗੁਰਮਤਿ-ਸੰਗੀਤ ਦੇ ਰਾਗ-ਤਾਲ (ਗਾਉਣ-ਬਜਾਉਣ) ਵਿਚ ਕੋਈ ਖਾਸ ਅੰਤਰ ਨਹੀਂ, ਕੇਵਲ ਇਨ੍ਹਾਂ ਦੀਆਂ ਗਾਇਨ ਸ਼ੈਲੀਆਂ ਭਿੰਨ-ਭਿੰਨ ਹਨ। ਉਨੀਸਵੀਂ ਸਦੀ ਦੇ ਅਖੀਰ ਵਿਚ ਪੰਡਿਤ ਸ੍ਰੀ ਵਿਸ਼ਣੂ ਨਾਰਾਇਣ ਭਾਤਖੰਡੇ ਅਤੇ ਸ੍ਰੀ ਵਿਸ਼ਣੂ ਦਿਗੰਬਰ ਪੁਲਸਕਰ ਸੰਗੀਤ ਜਗਤ ਦੀਆਂ ਦੋ ਐਸੀਆਂ ਮਹਾਨ ਹਸਤੀਆਂ ਹੋਈਆਂ ਹਨ, ਜਿਨ੍ਹਾਂ ਨੇ ਪਹਿਲਾਂ ਆਪ ਇਸ ਸੰਗੀਤ ਵਿੱਦਿਆ ਨੂੰ ਸਾਲਾਂ-ਬੱਧੀ ਮਿਹਨਤ ਕਰਕੇ ਸਿੱਖਿਆ, ਉਸ ਤੋਂ ਬਾਅਦ ਸਾਰੇ ਭਾਰਤ ਦਾ ਦੌਰਾ ਕਰਨ ਸਮੇਂ ਬੜੇ-ਬੜੇ ਪ੍ਰਸਿੱਧ ਗਾਇਕ-ਵਾਦਕਾਂ ਤੋਂ ਸੰਗੀਤ ਸੁਣਿਆ ਤੇ ਸਿੱਖਿਆ ਅਤੇ ਫਿਰ ਉਨ੍ਹਾਂ ਦੀਆਂ ਸੈਂਕੜੇ ਬੰਦਸ਼ਾਂ ਨੂੰ ਤਾਲ-ਬੱਧ ਸੁਰ-ਲਿਪੀ ਵਿੱਚ ਲਿਖ ਕੇ ਪ੍ਰਕਾਸ਼ਿਤ ਕਰਵਾਇਆ। ਇਸ ਤੋਂ ਇਲਾਵਾ ਲਾਹੌਰ, ਲਖਨਊ, ਕੈਲਕਟਾ, ਮੁੰਬਈ ਆਦਿਕ ਥਾਵਾਂ ਤੇ ਸੰਗੀਤ ਵਿਦਿਆਲੇ ਚਾਲੂ ਕਰਵਾਏ ਤਾਂ ਜੋ ਸਭ ਇਸ ਬ੍ਰਹਮ ਵਿੱਦਿਆ ਨੂੰ ਸਿੱਖਣ।

ਸ਼੍ਰੀ ਵਿਸ਼ਣੂ ਦਿਗੰਬਰ ਜੀ ਨੇ ਜਦੋਂ ਸੰਨ 1901 ਵਿਚ ਲਾਹੌਰ ਵਿਖੇ "ਗੰਧਰਵ ਮਹਾ ਵਿਦਿਆਲਯ" ਚਾਲੂ ਕੀਤਾ ਤਾਂ ਆਪ ਜੀ ਸ੍ਰੀ ਦਰਬਾਰ ਸਾਹਿਬ ਅੰਮ੍ਰਿਤਸਰ ਵਿਖੇ ਸ਼ਰਧਾ-ਪੂਰਵਕ ਹਾਜ਼ਰੀ ਭਰਨ ਆਉਂਦੇ ਸਨ। ਜਿਹੜੇ 30 ਰਾਗਾਂ ਵਿਚ ਆਪ ਨੇ ਸ਼ਬਦ ਗਾਇਨ ਕੀਤੇ ਹਨ, ਉਹਨਾਂ ਨੂੰ ਆਪ ਦੇ ਸ਼ਾਗਿਰਦ ਸ਼੍ਰੀ ਵਿਨਾਯਕ ਰਾਵ ਪਟਵਰਧਨ ਜੀ ਨੇ ਆਪਣੇ 'ਰਾਗ ਵਿਗਿਯਾਨ' ਦੇ ਸੰਗੀਤ ਗ੍ਰੰਥਾਂ ਵਿੱਚ ਸੁਰ-ਬੱਧ ਕੀਤਾ ਹੈ। ਇਨ੍ਹਾਂ ਤੋਂ ਪ੍ਰੇਰਨਾ ਲੈ ਕੇ ਲੱਗਭਗ ਸੰਨ 1925-30 ਵਿੱਚ ਉਸਤਾਦ ਪੰਡਿਤ ਨੱਥੂ ਰਾਮ ਜੀ (ਤਰਨਤਾਰਨ) ਉਸਤਾਦ ਗਿਆਨੀ ਹਰਦਿੱਤ ਸਿੰਘ ਜੀ (ਦਿੱਲੀ) ਉਸਤਾਦ ਭਾਈ ਗਿਆਨ ਸਿੰਘ ਜੀ ਅਲਮਸਤ, ਭਾਈ ਜੋਧ ਸਿੰਘ ਜੀ ਮਸਤਾਨਾ, ਸ. ਗਿਆਨ ਸਿੰਘ ਜੀ (ਐਬਟਾਬਾਦ) ਇਤਿਆਦ ਗੁਣੀ ਸੱਜਣਾਂ ਨੇ ਵੀ ਆਪਣੀਆਂ ਸ਼ਬਦ-ਰੀਤਾਂ ਨੂੰ ਤਾਲ-ਬੱਧ ਸੁਰ-ਲਿਪੀ ਵਿੱਚ ਲਿਖਣਾ ਆਰੰਭ ਕੀਤਾ। ਇਸ ਦਾ ਸਭ ਤੋਂ ਵੱਡਾ ਲਾਭ ਇਹ ਹੋਇਆ ਕਿ ਜਿਹੜੀਆਂ ਸ਼ਬਦ-ਰੀਤਾਂ (ਰਾਗੀ-ਰਬਾਬੀ) ਸੀਨਾ-ਬ-ਸੀਨਾ ਗਾਉਂਦੇ ਆ ਰਹੇ ਸਨ, ਉਹ ਗੁੰਮ ਹੋਣ ਤੋਂ ਬਚ ਗਈਆਂ।

ਪੰਜਾਬੀ ਭਾਸ਼ਾ ਵਿੱਚ ਹੁਣ ਤੋਂ 70-80 ਸਾਲ ਪਹਿਲਾਂ ਕੋਈ ਐਸੀ ਸੰਗੀਤ ਪੁਸਤਕ ਵੇਖਣ ਵਿੱਚ ਨਹੀਂ ਆਈ ਜਿਸ ਵਿਚ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ 31 ਰਾਗ ਅਤੇ ਉਨ੍ਹਾਂ ਦੇ ਪ੍ਰਕਾਰਾਂ ਦਾ ਵਿਸਥਾਰ ਨਾਲ ਵਰਣਨ ਹੋਵੇ ਪਰ ਹੁਣ ਕਾਫੀ ਪੁਸਤਕਾਂ ਪ੍ਰਿੰਟ ਹੋ ਗਈਆਂ ਨੇ ਜਿਨ੍ਹਾਂ ਤੋਂ ਸ਼ਾਸਤਰੀ ਸੰਗੀਤ ਗਿਆਨ ਅਤੇ ਆਧੁਨਿਕ ਤੇ ਪੁਰਾਤਨ ਸ਼ਬਦ-ਰੀਤਾਂ ਨੂੰ ਸੁਰ-ਲਿਪੀ ਦੀ ਸਹਾਇਤਾ ਨਾਲ ਕੰਠ ਕਰ ਕੇ ਗਾਇਆ ਜਾ ਸਕਦਾ ਹੈ।

ਪ੍ਰੋਫ਼ੈਸਰ ਕਰਤਾਰ ਸਿੰਘ ਜੀ ਦਾ ਲਿਖਿਆ 'ਗੁਰਮਤਿ ਸੰਗੀਤ ਦਰਪਣ ਭਾਗ-ਪਹਿਲਾ' ਜਿਸ ਨੂੰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਅੰਮ੍ਰਿਤਸਰ ਨੇ ਪ੍ਰਕਾਸ਼ਤ ਕੀਤਾ ਹੈ, ਉਸ ਨੂੰ ਮੈਂ ਧਿਆਨ ਨਾਲ ਪੜ੍ਹਿਆ ਹੈ। ਆਪ ਜੀ ਨੇ ਇਸ ਨੂੰ ਲਿਖਣ ਤੇ ਪ੍ਰਿੰਟ ਕਰਾਉਣ ਸਮੇਂ ਬਹੁਤ ਮਿਹਨਤ ਕੀਤੀ ਹੈ। ਆਪ ਨੇ ਉਹ ਕਠਿਨ ਕੰਮ ਕੀਤਾ ਹੈ ਜਿਸ ਨੂੰ ਕੋਈ ਲਗਨ ਵਾਲਾ ਜਾਂ ਸਿਰੜੀ ਬੰਦਾ ਹੀ ਕਰੇਗਾ। ਇਸ ਵਿੱਚ

ਆਦਿ ਗ੍ਰੰਥ ਦੇ 31 ਰਾਗਾਂ ਵਿੱਚੋਂ ਸ੍ਰੀ ਰਾਗ ਤੋਂ ਸੂਹੀ ਤੱਕ ਕੇਵਲ 15 ਰਾਗ ਹਨ। ਸੰਗੀਤ ਸੰਬੰਧੀ ਜੋ ਪੁਸਤਕਾਂ ਹੁਣ ਤੀਕ ਪੰਜਾਬੀ ਭਾਸ਼ਾ ਵਿੱਚ ਪ੍ਰਿੰਟ ਹੋਈਆਂ ਹਨ, ਉਨ੍ਹਾਂ ਵਿਚੋਂ ਇਹ ਨਵੇਕਲੀ ਤੇ ਅਦੁੱਤੀ ਸੰਗੀਤ ਪੁਸਤਕ ਹੈ। ਉਸੇ ਦਾ ਸੰਖੇਪ ਵਿੱਚ ਵਰਣਨ ਕਰਦਾ ਹਾਂ:-

(੧) ਸ੍ਰੀ ਰਾਗੁ ਦਾ ਉਲੇਖ ਕਰਨ ਸਮੇਂ ਆਪ ਜੀ ਨੇ ਪਹਿਲਾਂ ਉਨ੍ਹਾਂ ਪੁਰਾਤਨ ਸੰਗੀਤ ਗ੍ਰੰਥਾਂ ਤੇ ਲੇਖਕ ਵਿਦਵਾਨਾਂ ਦਾ ਜ਼ਿਕਰ ਕੀਤਾ ਹੈ ਜੋ ਸ੍ਰੀ ਰਾਗ ਨੂੰ ਥਾਟ (ਮੇਲ) ਜਾਂ ਪ੍ਰਮੁੱਖ ਰਾਗ ਮੰਨਦੇ ਹਨ। ਉਸ ਤੋਂ ਬਾਅਦ ਮੌਜੂਦਾ ਗੁਰਮਤਿ ਸੰਗੀਤ ਦੇ ਗਾਇਕ ਵਾਦਕ ਤੇ ਲੇਖਕਾਂ ਦਾ ਹਵਾਲਾ ਦਿੱਤਾ ਹੈ ਭਾਵ ਇਸ ਦਾ ਥਾਟ, ਜਾਤੀ, ਵਾਦ-ਸੰਵਾਦ, ਗਾਉਣ ਸਮਾਂ ਆਦਿ ਕੀ ਹੈ? ਫਿਰ ਗ੍ਰੰਥਾਂ ਦੀ ਬਹੁ ਸੰਮਤੀ ਨੂੰ ਮੁੱਖ ਮੰਨਦੇ ਹੋਏ ਰਾਗ ਦਾ ਸੁਰ-ਵਿਸਥਾਰ ਕੀਤਾ ਹੈ।

(੨) ਮੰਗਲਾਚਰਣ: ਰਾਗ ਦਾ ਸਰੂਪ ਮੰਗਲਾਚਰਣ ਰਾਹੀਂ ਮੰਦ੍ਰ ਮੱਧ ਤੇ ਤਾਰ ਸਪਤਕ ਤੱਕ ਕਿਵੇਂ ਪ੍ਰਗਟ ਕਰਨਾ ਹੈ ਉਸ ਨੂੰ ਭਿੰਨ-ਭਿੰਨ ਤਾਲਾਂ ਦੀ ਵਿਲੰਭਿਤ ਲੈਅ ਵਿਚ ਤਾਲ-ਬੱਧ, ਸੁਰ-ਲਿਪੀ ਵਿਚ ਲਿਖਿਆ ਹੈ। ਇਸ ਤੋਂ ਇਲਾਵਾ ਜਿਹੜੇ ਸ਼ਬਦ ਲਿਖੇ ਹਨ, ਉਨ੍ਹਾਂ ਦੇ ਪਦ-ਅਰਥ ਨਾਲੋ ਨਾਲ ਦਿੱਤੇ ਹਨ ਤਾਂ ਜੋ ਗਾਉਣ ਵਾਲੇ ਨੂੰ ਗੁਰਬਾਣੀ ਦੀ ਸਮਝ ਆਵੇ।

(੩) ਹਰੇਕ ਰਾਗ ਵਿਚ ਵਿਲੰਭਿਤ, ਮੱਧ ਤੇ ਦਰੁਤ ਲੈਅ ਦੀਆਂ ਸ਼ਬਦ-ਰੀਤਾਂ ਨਾਲ ਤਾਨਾਂ ਤਿਹਾਈਆਂ ਆਦਿ ਵੀ ਦਰਜ ਹਨ। ਵਿੱਚ ਵਿੱਚ ਅਪ੍ਰਚਲਿਤ ਤਾਲਾਂ ਦੀਆਂ ਕਠਿਨ ਬੰਦਸ਼ਾਂ ਵੀ ਹਨ, ਜਿਨ੍ਹਾਂ ਨੂੰ ਸਿੱਖਣ ਲਈ ਬਹੁਤ ਮਿਹਨਤ ਕਰਨੀ ਪੈਂਦੀ ਹੈ। ਹਰ ਰਾਗ ਵਿੱਚ ਪੜਤਾਲਾਂ ਦੀ ਸਵਰ ਰਚਨਾ ਕੀਤੀ ਹੈ। ਇਸ ਤੋਂ ਬਿਨਾ ਡੇਢ ਪੌਣ ਤੇ ਸਵਾਈ ਮਾਤਰ ਵਾਲੇ ਤਾਲਾਂ ਵਿੱਚ ਵੀ ਸ਼ਬਦਾਂ ਨੂੰ ਲਿੱਪੀ-ਬੱਧ ਕੀਤਾ ਹੈ। ਸੌਖੇ ਤਾਲ ਦੀਪਚੰਦੀ, ਛੋਟਾ ਤੀਨ ਤਾਲ, ਦਾਦਰਾ, ਕਹਿਰਵਾ ਵਿੱਚ ਵੀ ਹਰ ਰਾਗ ਵਿੱਚ ਸ਼ਬਦਾਂ ਦੀ ਨੋਟੇਸ਼ਨ ਦਿੱਤੀ ਹੈ।

ਮੇਰੇ ਖਿਆਲ ਵਿੱਚ ਇਹ ਪੁਸਤਕ ਆਪਣੀ ਥਾਂ ਮੁਕੰਮਲ ਹੈ ਅਤੇ ਨਿਰਧਾਰਿਤ ਰਾਗਾਂ ਅਨੁਸਾਰ ਕੀਰਤਨ ਸਿੱਖਣ ਵਾਲੇ ਵਿਦਿਆਰਥੀ ਇਸ ਤੋਂ ਵਧੇਰੇ ਲਾਭ ਲੈ ਸਕਦੇ ਹਨ।

ਗੁਰਮਤਿ ਸੰਗੀਤ ਦਰਪਣ ਭਾਗ-ਦੂਜਾ ਰਾਗੁ ਬਿਲਾਵਲੁ ਤੋਂ ਜੈਜਾਵੰਤੀ ਤੱਕ 16 ਰਾਗਾਂ ਵਿੱਚ ਸ਼ਬਦ-ਰੀਤ ਸੰਗ੍ਰਹਿ ਛਪ ਕੇ ਸੰਗਤਾਂ, ਸੰਗੀਤ ਸਾਧਕਾਂ ਤੇ ਕੀਰਤਨ ਸਿਖਿਆਰਥੀਆਂ ਲਈ ਹਾਜ਼ਰ ਹੈ। ਇੱਕ ਮਹਾਨ ਕਾਰਜ ਸਿਰੇ ਚੜ੍ਹਿਆ ਹੈ, ਜਿਸ ਲਈ ਲੇਖਕ ਵਧਾਈਆਂ ਦਾ ਪਾਤਰ ਹੈ। ਧਰਮ ਪ੍ਰਚਾਰ ਕਮੇਟੀ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸ੍ਰੀ ਅੰਮ੍ਰਿਤਸਰ ਨੇ ਇਸ ਨੂੰ ਪ੍ਰਕਾਸ਼ਿਤ ਕਰਕੇ ਗੁਰਮਤਿ ਸੰਗੀਤ ਦੇ ਪ੍ਰਚਾਰ ਲਈ ਬਹੁਤ ਨਿੱਗਰ ਸੇਵਾ ਨਿਭਾਈ ਹੈ। ਉਹਨਾਂ ਦੇ ਇਸ ਸ਼ਲਾਘਾਯੋਗ ਕਾਰਜ ਲਈ ਬਹੁਤ-ਬਹੁਤ ਵਧਾਈਆਂ।

ਦਿਆਲ ਸਿੰਘ ਪ੍ਰਿੰਸੀਪਲ
ਗੁਰਮਤਿ ਵਿਦਿਆਲਾ
ਗੁਰਦੁਆਰਾ ਰਕਾਬ ਗੰਜ,
ਨਵੀਂ ਦਿੱਲੀ

# ਸ਼ੁਭ ਕਾਮਨਾ

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਧਰਮ ਪ੍ਰਚਾਰ ਕਮੇਟੀ ਨੇ ਪ੍ਰੋਫ਼ੈਸਰ ਕਰਤਾਰ ਸਿੰਘ ਵਰਗੇ ਅਨੁਭਵੀ ਸੰਗੀਤਕਾਰ ਅਤੇ ਕੀਰਤਨਕਾਰ ਨੂੰ ਗੁਰਮਤਿ ਸੰਗੀਤ ਅਕੈਡਮੀ ਅਨੰਦਪੁਰ ਸਾਹਿਬ ਦਾ ਡਾਇਰੈਕਟਰ ਥਾਪ ਕੇ ਬਹੁਤ ਹੀ ਪ੍ਰਸੰਸਾ ਯੋਗ ਕੰਮ ਕੀਤਾ ਹੈ। ਦੂਜਾ ਉਹਨਾਂ ਦੀਆਂ ਪੁਸਤਕਾਂ ਨੂੰ ਪ੍ਰਕਾਸ਼ਿਤ ਕਰਕੇ, ਗੁਰਮਤਿ ਸੰਗੀਤ ਦੇ ਖੇਤਰ ਵਿਚ ਮਹਾਨ ਕਾਰਜਾਂ ਦੀ ਆਰੰਭਤਾ ਦਾ ਵਿਕਾਸ ਵੀ ਕੀਤਾ ਹੈ।

ਪ੍ਰੋਫ਼ੈਸਰ ਸਾਹਿਬ ਦੀ ਪਹਿਲੀ ਪੁਸਤਕ 'ਗੁਰਮਤਿ ਸੰਗੀਤ ਦਰਪਣ' ੧੯੯੬, ੧੯੯੭, ੨੦੦੦ ਤੇ ਫਿਰ ੨੦੦੨ ਚਾਰ ਵਾਰ ਛਪ ਚੁਕੀ ਹੈ। ਫਿਰ 'ਗੁਰਮਤਿ ਸੰਗੀਤ ਦਰਪਣ ਭਾਗ-ਪਹਿਲਾ', ਜੋ ਸਿਰੀਰਾਗੁ ਤੋਂ ਰਾਗੁ ਸੂਹੀ ਤੱਕ ਪ੍ਰਚਲਿਤ ਤੇ ਅਪ੍ਰਚਲਿਤ ਤਾਲਾਂ ਵਿੱਚ ੩੭੨ ਸ਼ਬਦ ਬੰਦਸ਼ਾਂ ਦਾ ਸੰਗ੍ਰਹਿ ਹੈ ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ੪੦੦ ਸਾਲਾ ਪਹਿਲਾ ਪ੍ਰਕਾਸ਼ ਉਤਸਵ ਨੂੰ ਸਮਰਪਿਤ ਹੈ, ਉਹ ਵੀ ਪ੍ਰਕਾਸ਼ ਉਤਸਵ ਸਮਾਗਮਾਂ ਵਿਚ ਰੀਲੀਜ਼ ਹੋ ਚੁਕਾ ਹੈ। ਸਾਹਿਬ ਸ੍ਰੀ ਗੁਰੂ ਅੰਗਦ ਦੇਵ ਜੀ ਦੇ ਪੰਜ ਸੌ ਸਾਲਾ ਪ੍ਰਕਾਸ਼ ਉਤਸਵ ਨੂੰ ਸਮਰਪਿਤ 'ਗੁਰੂ ਅੰਗਦ ਦੇਵ ਸੰਗੀਤ ਦਰਪਣ' ਜੋ ਗੁਰੂ ਸਾਹਿਬ ਦੀ ਰਚਿਤ ਬਾਣੀ ਤੇ ਗੁਰੂ ਉਪਮਾ ਵਿੱਚ ਰਚਿਤ ਰਚਨਾਵਾਂ ਦਾ ੨੨ ਰਾਗਾਂ ਵਿੱਚ ੧੩੫ ਬੰਦਸ਼ਾਂ ਦਾ ਸੰਗ੍ਰਹਿ ਹੈ, ਉਹ ਵੀ ਜੁਲਾਈ ੨੦੦੪ ਵਿੱਚ ਪ੍ਰਕਾਸ਼ਿਤ ਹੋਇਆ ਹੈ। ਹੁਣ ਗੁਰਮਤਿ ਸੰਗੀਤ ਦਰਪਣ ਭਾਗ-ਦੂਜਾ ਜੋ ਰਾਗੁ ਬਿਲਾਵਲੁ ਤੋਂ ਰਾਗੁ ਜੈਜਾਵੰਤੀ ਤੱਕ ੧੬ ਰਾਗਾਂ ਵਿੱਚ ਸ਼ਬਦ ਬੰਦਸ਼ਾਂ ਨੂੰ ਲਿੱਪੀ-ਬੱਧ ਕੀਤਾ ਗਿਆ ਹੈ, ਇਹ ਇੱਕ ਵਿਲੱਖਣ ਕੰਮ ਨੇਪਰੇ ਚੜ੍ਹਿਆ ਹੈ। ਧਰਮ ਪ੍ਰਚਾਰ ਕਮੇਟੀ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਅੰਮ੍ਰਿਤਸਰ ਉਪਰੋਕਤ ਪੁਸਤਕਾਂ ਨੂੰ ਪ੍ਰਕਾਸ਼ਨ ਕਰਨ ਲਈ ਵਧਾਈ ਦੇ ਪਾਤਰ ਹਨ।

ਤਾਨਪੁਰੇ ਤੇ ਤੰਤੀ ਸਾਜ਼ਾਂ ਨਾਲ ਗਾਉਣ ਵਿਚ ਪ੍ਰੋਫ਼ੈਸਰ ਕਰਤਾਰ ਸਿੰਘ ਜੀ ਨੂੰ ਮੁਹਾਰਤ ਹਾਸਲ ਹੈ। ਵੱਖ-ਵੱਖ ਰਾਗਾਂ ਵਿੱਚ ਖ਼ੂਬਸੂਰਤ ਸੁਰ-ਰਚਨਾਵਾਂ ਬੰਦਸ਼ਾਂ ਦੀ ਰਚਨਾ ਕਰਨਾ ਉਨ੍ਹਾਂ ਦੀ ਵਿਸ਼ੇਸ਼ਤਾ ਹੈ। ਸਹਿਜ-ਸੁਭਾਵਿਕ ਢੰਗ ਨਾਲ ਗਾਉਣਾ, ਸਦਾ ਚੜ੍ਹਦੀ ਕਲਾ ਵਿਚ ਖਿੜੇ-ਮੱਥੇ ਰਹਿਣਾ, ਉਨ੍ਹਾਂ ਦਾ ਸੁਭਾਅ ਹੈ। ਆਪਣਾ ਜੀਵਨ ਦਾ ਬਹੁਤਾ ਭਾਗ ਉਨ੍ਹਾਂ ਨੇ ਗੁਰੂ ਨਾਨਕ ਗਰਲਜ਼ ਕਾਲਜ, ਲੁਧਿਆਣਾ ਵਿਖੇ, ਮੁਖੀ ਸੰਗੀਤ ਵਿਭਾਗ ਵਜੋਂ ਸੇਵਾ ਕੀਤੀ ਹੈ। ਦਾਸ ਨੂੰ ਅਨੇਕਾਂ ਵਾਰੀ ਇਨ੍ਹਾਂ ਦੇ ਕਾਲਜ ਵਿਚ ਪੰਜਾਬ ਭਾਸ਼ਾ ਵਿਭਾਗ, ਪਟਿਆਲਾ ਦੀਆਂ ਸੰਗੀਤ-ਗੋਸ਼ਟੀਆਂ ਅਤੇ ਪੰਜਾਬੀ ਯੂਨੀਵਰਸਿਟੀ, ਪਟਿਆਲਾ ਵੱਲੋਂ ਆਯੋਜਿਤ 'ਗੁਰਮਤਿ ਸੰਗੀਤ ਸੈਮੀਨਾਰ' ਵਿੱਚ ਸ਼ਾਮਲ ਹੋਣ ਦਾ ਅਵਸਰ ਮਿਲਿਆ।

ਅਕਾਲ ਪੁਰਖ ਇਨ੍ਹਾਂ ਨੂੰ ਸਿਹਤਮੰਦ ਅਤੇ ਲੰਮੀ ਆਯੂ ਬਖਸ਼ੇ ਤਾਂ ਕਿ ਗੁਰਮਤਿ ਸੰਗੀਤ ਦੇ ਅਨੇਕਾਂ ਕਾਰਜਾਂ ਨੂੰ ਨੇਪਰੇ ਚਾੜ੍ਹਨ ਵਿਚ ਸਫਲ ਹੋਣ, ਇਹੀ ਦੁਆ ਹੈ।

ਦਾਸ:-

ਡਾ. ਦਰਸ਼ਨ ਸਿੰਘ ਨਰੂਲਾ, ਮੁਖੀ ਸੰਗੀਤ ਵਿਭਾਗ,
ਡੀ.ਏ.ਵੀ. ਕਾਲਜ, ਮਲੋਟ-152107 (ਪੰ.)
ਫੋਨ: 261623 (ਘਰ)

# ਤੇਰੇ ਗੁਣ ਗਾਵਾ ਦੇਹਿ ਬੁਝਾਈ

ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ੩੧ ਮੁੱਖ ਰਾਗਾਂ ਬਾਰੇ ਤੇ ਸ਼ਬਦਾਂ ਨੂੰ ਇਹਨਾਂ ਦੇ ਨਿਰਧਾਰਤ ਸਰੂਪਾਂ ਵਿੱਚ ਵੱਖ-ਵੱਖ ਤਾਲਾਂ ਵਿੱਚ ਲਿੱਪੀ-ਬੱਧ ਕਰਨ ਦੇ ਕਾਰਜ ਨੂੰ ਗੁਰੂ ਨੇ ੧੯੮੮ ਵਿੱਚ ਮੇਰੇ ਅੰਦਰ ਜਾਗ੍ਰਿਤ ਕੀਤਾ। ਸੋ ਆਪਣੀ ਨਿੱਤ ਦੀ ਸੰਗੀਤ ਸਾਧਨਾ ਤੇ ਸੰਗੀਤ ਵਿਦਿਆਰਥੀਆਂ ਵਿੱਚ ਸੰਗੀਤ ਵਿੱਦਿਆ ਦੇ ਵੰਡ-ਵੰਡਈਆ ਦੇ ਨਾਲ ਨਾਲ ਸ਼ਬਦਾਂ ਨੂੰ ਤਾਲ-ਬੱਧ ਕਰ ਕੇ ਲਿਖਣ ਦਾ ਕੰਮ ਵੀ ਆਰੰਭ ਹੋ ਗਿਆ। ਪਹਿਲਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ੧੨ ਸੁਥੈਨ ਰਾਗਾਂ ਤੇ ਭਾਰਤੀ ਸੰਗੀਤ ਦੇ ੧੨ ਪ੍ਰਚਲਿਤ ਰਾਗਾਂ, ਇਹਨਾਂ ੨੪ ਰਾਗਾਂ ਵਿੱਚ ੧੬੨ ਸ਼ਬਦ-ਬੰਦਸ਼ਾਂ ਦਾ ਸੰਗ੍ਰਹਿ 'ਗੁਰਬਾਣੀ ਸੰਗੀਤ ਦਰਪਣ' ਦੇ ਰੂਪ ਵਿੱਚ ਸ਼੍ਰੋਮਣੀ ਕਮੇਟੀ ਵਲੋਂ ਪ੍ਰਕਾਸ਼ਿਤ ਹੋਇਆ ਜੋ ਫਿਰ ੧੯੯੭, ੨੦੦੦, ੨੦੦੨ ਤੇ ਹੁਣ ਪੰਜਵੀਂ ਵਾਰ ੨੦੦੫ ਵਿੱਚ ਛਾਪਿਆ ਗਿਆ।'ਤਰਸੁ ਪਇਆ ਮਿਹਰਾਮਤਿ ਹੋਈ' ਫਿਰ ਮੁੱਖ ਰਾਗਾਂ ਦੀ ਲੜੀ ਵਿੱਚ ਸਿਰੀਰਾਗੁ ਤੋਂ ਰਾਗੁ ਸੂਹੀ ਤੱਕ ੧੫ ਰਾਗਾਂ ਵਿੱਚ ੩੭੨ ਸ਼ਬਦ-ਬੰਦਸ਼ਾਂ ਦਾ ਸੰਗ੍ਰਹਿ 'ਗੁਰਮਤਿ ਸੰਗੀਤ ਦਰਪਣ ਭਾਗ-ਪਹਿਲਾ' ਦੇ ਰੂਪ ਵਿੱਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਚਾਰ ਸੌ ਸਾਲਾ ਪਹਿਲਾ ਪ੍ਰਕਾਸ਼-ਉਤਸਵ ਨੂੰ ਸਮਰਪਿਤ ਅਗਸਤ ੨੦੦੪ ਦੇ ਸਮਾਗਮਾਂ ਸਮੇਂ ਸ੍ਰੀ ਅੰਮ੍ਰਿਤਸਰ ਸਾਹਿਬ ਵਿਖੇ ਰੀਲੀਜ਼ ਕੀਤਾ ਗਿਆ। ਗੁਰੂ ਅੰਗਦ ਦੇਵ ਜੀ ਜਿਨ੍ਹਾਂ ਨੇ ਗੁਰੂ ਨਾਨਕ ਦੇਵ ਜੀ ਦੀ ਚਲਾਈ ਕੀਰਤਨ ਰੀਤ ਨੂੰ ਅੱਗੇ ਤੋਰਿਆ, ਉਹਨਾਂ ਦੇ ਅਪ੍ਰੈਲ ੨੦੦੪ ਵਿੱਚ ਪੰਜ ਸੌ ਸਾਲਾ ਪ੍ਰਕਾਸ਼ ਉਤਸਵ ਨੂੰ ਸਮਰਪਿਤ ਉਹਨਾਂ ਦੀ ਰਚਿਤ ਬਾਣੀ ਗੁਰੂ ਉਪਮਾ ਵਿੱਚ ਰਾਇ ਬਲਵੰਡਿ, ਸਤੈ, ਕਲਸਹਾਰ ਭੱਟ ਤੇ ਭਾਈ ਗੁਰਦਾਸ ਜੀ ਇਹਨਾਂ ਦੀਆਂ ੧੩੫ ਰਚਨਾਵਾਂ ਨੂੰ ੨੨ ਰਾਗਾਂ ਵਿੱਚ ਸਵਰ-ਰਚਨਾ ਦੇ ਕੇ 'ਗੁਰੂ ਅੰਗਦ ਦੇਵ ਸੰਗੀਤ ਦਰਪਣ' ਦੇ ਰੂਪ ਵਿੱਚ ਗੁਰੂ ਪ੍ਰਤੀ ਸ਼ਰਧਾ ਅਰਪਿਤ ਕਰਦਿਆਂ ਸੰਗਤਾਂ ਨੂੰ ਭੇਟ ਕੀਤਾ। ਹੁਣ ਰਾਗੁ ਬਿਲਾਵਲੁ ਤੋਂ ਰਾਗੁ ਜੈਜਾਵੰਤੀ ਤੱਕ ੧੬ ਰਾਗਾਂ ਵਿੱਚ ਸ਼ਬਦ ਬੰਦਸ਼ਾਂ ਨੂੰ ਲਿੱਪੀ-ਬੱਧ ਕਰਨ ਦਾ ਕੰਮ 'ਗੁਰਮਤਿ ਸੰਗੀਤ ਦਰਪਣ ਭਾਗ ਦੂਜਾ' ਦੇ ਰੂਪ ਵਿੱਚ ਸਿਰੇ ਚੜ੍ਹਿਆ ਹੈ। ਇਸ ਕਾਰਜ ਵਿੱਚ ਮੇਰੇ ਵਿਦਿਆਰਥੀ ਭਾਈ ਹਰਪਿੰਦਰ ਸਿੰਘ, ਭਾਈ ਕੁਲਦੀਪ ਸਿੰਘ ਤੇ ਵਿਦਿਆਰਥਣਾਂ ਜਤਿੰਦਰ ਬੀਰ ਕੌਰ ਤੇ ਰਵਿੰਦਰ ਕੌਰ ਤੋਂ ਸੁਧਾਈ ਕਰਨ ਵਿੱਚ ਤੇ ਮੀਨਾ-ਹੈਰੇ ਐਂਟਰਪ੍ਰਾਈਜ਼ਜ਼ ਤੋਂ ਕੰਪੋਜ਼ਿੰਗ ਵਿੱਚ ਬਹੁਤ ਸਹਿਯੋਗ ਪ੍ਰਾਪਤ ਹੋਇਆ।

'ਜੋ ਤੂ ਦੇਹਿ ਸੁ ਕਹਾ ਸੁਆਮੀ ਮੈ ਮੂਰਖ ਕਹਣੁ ਨ ਜਾਈ'।। ਗੁਰਮਤਿ ਸੰਗੀਤ ਦੇ ਇਹਨਾਂ ਕਾਰਜਾਂ ਨੂੰ ਨੇਪਰੇ ਚਾੜ੍ਹਣ ਦਾ ਸੁਪਨਾ ਆਪਣੇ ਜੀਵਨ-ਕਾਲ ਵਿੱਚ ਹੀ ਸਾਕਾਰ ਹੋਇਆ ਹੈ। ਮੈਂ ਤਾਂ ਕੋਈ ਸਮਰਥਾ ਹੀ ਨਹੀਂ ਰੱਖਦਾ, ਇਹ ਤਾਂ ਗੁਰੂ ਦੀ ਵਡਿਆਈ ਹੈ, ਜੋ ਪਿੰਗਲੇ ਨੂੰ ਪਰਬਤ ਚੜ੍ਹਾਉਣ ਦੀ ਤੇ ਅੰਧੁਲੇ ਨੂੰ ਤ੍ਰਿਭਵਣ ਦੀ ਸੂਝ ਦੇਣ ਦੇ ਸਮਰੱਥ ਹੈ। ਉਸ ਮਹਾਨ ਗੁਰੂ ਨੇ ਆਪਣੀ ਅਪਾਰ ਬਖਸ਼ਿਸ਼ ਦੁਆਰਾ ਇਹ ਜੋ ਸੇਵਾ ਲਈ ਹੈ ਉਸ ਲਈ ਮੇਰਾ ਲੂੰ ਲੂੰ ਸ਼ੁਕਰ ਗੁਜ਼ਾਰ ਹੈ।

ਹਰ ਸਰੇ ਮੂਯਮ ਜ਼ੁਬਾਂ ਕੁਨ ਅਜ਼ ਕਰਮ।। ਤਾ ਬਿਗੋਯਮ ਵਸਫਿ ਹੱਕ ਰਾ ਦਮ ਬਦਮ।।੪੬੪।।

(ਜ਼ਿੰਦਗੀਨਾਮਾ ਭਾ. ਨੰਦ ਲਾਲ ਜੀ)

(ਆਪਣੀ ਮਿਹਰ ਨਾਲ ਮੇਰੇ ਸਾਰੇ ਰੋਮਾਂ ਨੂੰ ਜੀਭਾਂ ਬਣਾ ਦੇ, ਜਿਨ੍ਹਾਂ ਨਾਲ ਮੈਂ ਹਰ ਦਮ ਤੇਰੇ ਗੁਣ ਗਾਉਂਦਾ ਰਹਾਂ। )

ਕਰਤਾਰ ਸਿੰਘ (ਪ੍ਰੋ:)
ਡਾਇਰੈਕਟਰ ਗੁਰਮਤਿ ਸੰਗੀਤ ਅਕੈਡਮੀ,
ਸ੍ਰੀ ਅਨੰਦਪੁਰ ਸਾਹਿਬ, ਜ਼ਿਲ੍ਹਾ ਰੋਪੜ।

ਸੰਗੀਤ ਭਾਰਤੀ,
99-ਬੀ, ਸ਼ਾਸਤਰੀ ਨਗਰ,
ਲੁਧਿਆਣਾ-141002
ਫੋਨ: 0161-2458140

# ਪੁਸਤਕ ਬਾਰੇ

ਗੁਰਮਤਿ ਸੰਗੀਤ ਦਰਪਣ ਭਾਗ-ਦੂਜਾ ਰਾਗੁ ਬਿਲਾਵਲੁ ਤੋਂ ਰਾਗੁ ਜੈਜਾਵੰਤੀ ਤੱਕ ੧੬ ਰਾਗਾਂ ਵਿੱਚ ੪੨੦ ਸ਼ਬਦ ਬੰਦਸ਼ਾਂ ਦਾ ਸੰਗ੍ਰਹਿ ਹੈ। ਇਸ ਪੁਸਤਕ ਦੀ ਤਰਤੀਬ ਭਾਗ-ਪਹਿਲਾ ਮੁਤਾਬਕ ਹੀ ਰੱਖੀ ਗਈ ਹੈ। ਰਾਗਾਂ ਦੇ ਸਰੂਪਾਂ ਬਾਰੇ ਉਪਲੱਬਧ ਜਾਣਕਾਰੀ ਪਹਿਲਾਂ ਭਾਰਤੀ ਸੰਗੀਤ ਦੇ ਮੱਧ ਤੇ ਆਧੁਨਿਕ ਕਾਲ ਦੇ ਸ਼ਾਸਤਰਕਾਰਾਂ ਵੱਲੋਂ ਫਿਰ ਗੁਰਮਤਿ ਸੰਗੀਤ ਦੇ ਖੋਜੀਆਂ ਤੇ ਗਾਇਕ ਗ੍ਰੰਥਕਾਰਾਂ ਵੱਲੋਂ ਫਿਰ ਸ਼ਬਦ-ਤਰਤੀਬ, ਪਰੀਚੈ ਤੇ ਅਲਾਪ ਹਨ। ਫਿਰ ਹਰ ਰਾਗ ਵਿੱਚ ਵਿਲੰਭਿਤ ਲੈਅ ਦੇ ਤਾਲਾਂ ਵਿੱਚ ਮੰਗਲਾਚਰਨ, ਮੱਧ ਲੈਅ ਵਿੱਚ ਤੀਨਤਾਲ, ਸੂਲਤਾਲ, ਏਕਤਾਲ, ਜੈ ਤਾਲ, ਆਡਾ ਚਾਰ ਤਾਲ, ਫਰੋਦਸਤ ਆਦਿ ਤਾਲਾਂ ਵਿੱਚ ਬੰਦਸ਼ਾਂ ਦੁਗੁਨ ਦੀਆਂ ਤਾਨਾਂ ਤੇ ਤਿਹਾਈਆਂ ਸਹਿਤ ਹਨ। ਫਿਰ ਵਿਲੰਭਿਤ ਲੈਅ ਵਿੱਚ ਮੱਤ ਤਾਲ, ਮਹੇਸ਼ ਤਾਲ, ਝਪ ਤਾਲ, ਜਗਪਾਲ ਤਾਲ, ਭਾਨਮਤੀ, ਰੁਦ੍ਰ, ਚਾਰ ਤਾਲ ਸਵਾਰੀ, ਜੈ ਤਾਲ, ਧਮਾਰ ਤੇ ਪੰਚਮ ਸਵਾਰੀ ਤਾਲਾਂ ਵਿੱਚ ਬੰਦਸ਼ਾਂ ਚੌਗੁਨ ਦੀਆਂ ਤਾਨਾਂ ਤੇ ਤਿਹਾਈਆਂ ਸਹਿਤ ਦਿੱਤੀਆਂ ਹਨ। ਏਕਤਾਲ ਤੇ ਝੂਮਰਾ ਦੀਆਂ ਬੰਦਸ਼ਾਂ ਅੱਠਗੁਨ/ਸੋਲਾਂਗੁਨ ਤਾਨਾਂ ਤੇ ਤਿਹਾਈਆਂ ਸਹਿਤ ਹਨ। ਚਾਰ ਤਾਲ ਬੰਦਸ਼ਾਂ ਦੁਗੁਨ, ਚੌਗੁਨ, ਤਿਗੁਨ, ਛੇਗੁਨ, ਲੈਅਕਾਰੀਆਂ ਸਹਿਤ ਦਿੱਤੀਆਂ ਹਨ। ਸਾਢ ਮਾਤਰ ਦੀਆਂ ਤਾਲਾਂ ਵਿੱਚ ਸਾਢੇ ਸਤ, ਸਾਢੇ ਅੱਠ, ਸਾਢੇ ਨੌਂ, ਸਾਢੇ ਦਸ ਮਾਤਰਾਂ ਦੀਆਂ, ਸਵਾਈ ਮਾਤਰ ਵਿੱਚ ਸਵਾ ਨੌਂ, ਸਵਾ ਦਸ ਮਾਤਰਾਂ ਦੀਆਂ ਤੇ ਪੌਂਣ ਮਾਤਰ ਵਿੱਚ ਪੌਂਣੇ ਅੱਠ ਤੇ ਪੌਂਣੇ ਦਸ ਮਾਤਰਾਂ ਦੀਆਂ ਤਾਲਾਂ ਵਿੱਚ ਬੰਦਸ਼ਾਂ ਚੌਗੁਨ ਤਾਨਾਂ ਤੇ ਤਿਹਾਈਆਂ ਸਹਿਤ ਦਿੱਤੀਆਂ ਹਨ। ਐਸੀਆਂ ੧੨ ਬੰਦਸ਼ਾਂ ਭਾਗ-ਪਹਿਲਾ ਵਿੱਚ ਤੇ ਇੱਥੇ ਭਾਗ-ਦੂਜਾ ਵਿੱਚ ੨੨ ਬੰਦਸ਼ਾਂ ਹਨ।

ਪੜਤਾਲ ਗਾਇਣ ਦਾ ਗੁਰਮਤਿ ਸੰਗੀਤ ਵਿੱਚ ਮਹੱਤਵਪੂਰਨ ਅਸਥਾਨ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਪੜਤਾਲ ਦੇ ਮਹਲਾ ੪ ਦੇ ੬ ਰਾਗਾਂ ਵਿੱਚ ੧੯ ਸ਼ਬਦ ਤੇ ਮਹਲਾ ੫ ਦੇ ੧੦ ਰਾਗਾਂ ਵਿੱਚ ੩੬ ਸ਼ਬਦ ਰਚਿਤ ਹਨ। ਇੱਥੇ ਹਰ ਰਾਗ ਵਿੱਚ ਪੜਤਾਲ ਬੰਦਸ਼ਾਂ ਦੀ ਨੋਟੇਸ਼ਨ ਦਿੱਤੀ ਗਈ ਹੈ। ਭਾਗ-ਪਹਿਲਾ ਵਿੱਚ ੨੫ ਤੇ ਇੱਥੇ ਭਾਗ-ਦੂਜਾ ਵਿੱਚ ੪੦ ਪੜਤਾਲਾਂ ਨੂੰ ਲਿੱਪੀ-ਬੱਧ ਕੀਤਾ ਗਿਆ ਹੈ। ਸੋਦਰੁ ਪਉੜੀ, ਆਸਾ ਦੀ ਵਾਰ ਦੇ ਕੁਝ ਛੰਤ ਤੇ ਪਉੜੀਆਂ ਦੀਆਂ ਨੋਟੇਸ਼ਨਾਂ ਪਹਿਲਾਂ ਰਾਗੁ ਆਸਾ ਵਿੱਚ ਦਿੱਤੀਆਂ ਗਈਆਂ ਹਨ ਤੇ ਇੱਥੇ ਆਸਾ ਦੀ ਵਾਰ ਦੀਆਂ ਕੁਝ ਪਉੜੀਆਂ ਤੇ ਛੰਤ ਰਾਗ ਭੈਰਉ ਵਿੱਚ ਦਿੱਤੇ ਗਏ ਹਨ। ਰਾਗੁ ਬਸੰਤੁ ਵਿੱਚ ਤਿੰਨ ਵੱਖ-ਵੱਖ ਪਉੜੀਆਂ ਬਿਲਾਵਲ, ਪੂਰਵੀ ਤੇ ਮਾਰਵਾ ਥਾਟਾਂ ਦੇ ਸਰੂਪਾਂ ਵਿੱਚ ਦਿੱਤੀਆਂ ਹਨ। ਬਿਲਾਵਲ, ਚਰਨ ਕਮਲ ਤੇ ਕਲਿਆਨ ਚੌਂਕੀਆਂ ਦੀਆਂ ਪਉੜੀਆਂ ਤੇ ਕੁਝ ਹੋਰ ਰਾਗਾਂ ਵਿੱਚ ਵੀ ਪਉੜੀਆਂ ਦੀ ਨੋਟੇਸ਼ਨ ਹੈ। ਹਰ ਰਾਗ ਵਿੱਚ ਸ਼ਬਦ ਬੰਦਸ਼ਾਂ ਦੀ ਸਵਰ-ਰਚਨਾ ਸੁਖੈਣ ਤਾਲਾਂ, ਛੋਟਾ ਤੀਨ ਤਾਲ, ਦੀਪਚੰਦੀ, ਰੂਪਕ, ਦਾਦਰਾ ਤੇ ਕਹਿਰਵਾ ਤਾਲਾਂ ਵਿੱਚ ਵੀ ਦਿੱਤੀ ਗਈ ਹੈ।

ਸ਼ਬਦ-ਰਚਨਾ ਵਿੱਚ ਪਹਿਲੇ ਪੰਜ ਗੁਰੂ ਸਾਹਿਬਾਨ, ਨੌਵੇਂ ਗੁਰੂ ਸਾਹਿਬ, ੧੫ ਭਗਤਾਂ, ਤਿੰਨ ਸਿੱਖਾਂ ਤੇ ਭੱਟਾਂ ਦੀ ਬਾਣੀ ਦੇ ਸ਼ਬਦਾਂ ਨੂੰ ਲਿੱਪੀ-ਬੱਧ ਕੀਤਾ ਗਿਆ ਹੈ। ਹਰ ਰਾਗ ਵਿੱਚ ਭਾਈ ਗੁਰਦਾਸ ਜੀ ਦੀਆਂ ਵਾਰਾਂ/ਕਬਿਤ ਸਵੱਯੇ ਤੇ ਦਸਮ ਬਾਣੀ ਦੇ ਸ਼ਬਦਾਂ ਨੂੰ ਲਿੱਪੀ-ਬੱਧ ਕੀਤਾ ਗਿਆ ਹੈ ਤੇ ਭਾਈ ਨੰਦ ਲਾਲ ਦੀ ਰਚਨਾ ਨੂੰ ਵੀ ਜੋੜਿਆ ਗਿਆ ਹੈ। ਹਰ ਸ਼ਬਦ ਦਾ ਪੰਨਾ ਤੇ ਪਦ-ਅਰਥ ਵੀ ਦਿੱਤੇ ਹਨ। 'ਤਾਲ ਪਰੀਚੈ', 'ਰਾਗਾਂ ਦੇ ਸਰੂਪ ਬਾਰੇ', 'ਲੈਅ ਤੇ ਤਾਨਾਂ ਦੇ ਪ੍ਰਯੋਗ ਬਾਰੇ' ਤੇ 'ਸਾਢ, ਸਵਾਈ ਤੇ ਪੌਣ ਮਾਤਰ ਦੇ ਤਾਲਾਂ ਦੇ ਪ੍ਰਯੋਗ ਬਾਰੇ' ਇਹ ਸਭ ਜਾਣਕਾਰੀ 'ਗੁਰਮਤਿ ਸੰਗੀਤ ਦਰਪਣ ਭਾਗ-ਪਹਿਲਾ' ਵਿੱਚ ਪਹਿਲਾਂ ਹੀ ਦਿੱਤੀ ਜਾ ਚੁਕੀ ਹੈ।

# ਤਤਕਰਾ

## ੧੯ - ਰਾਗੁ ਨਟ ਨਾਰਾਇਨ



## ੨੦ - ਰਾਗੁ ਮਾਲੀ ਗਉੜਾ



## ੨੧ - ਰਾਗੁ ਮਾਰੂ

## ੨੨ - ਰਾਗੁ ਤੁਖਾਰੀ



## ੨੩ - ਰਾਗੁ ਕੇਦਾਰਾ



## ੨੪ - ਰਾਗੁ ਭੈਰਉ

## ੨੫ - ਰਾਗੁ ਬਸੰਤੁ



## ੨੬ - ਰਾਗੁ ਸਾਰਗ



## ੨੭ - ਰਾਗੁ ਮਲਾਰ

## ੨੮ - ਰਾਗੁ ਕਾਨੜਾ



## ੨੯ - ਰਾਗੁ ਕਲਿਆਨ

## ੩੦-ਰਾਗੁ ਪ੍ਰਭਾਤੀ



## ੩੧-ਰਾਗੁ ਜੈਜਾਵੰਤੀ

# ੧੬-ਰਾਗੁ ਬਿਲਾਵਲੁ

ਰਾਗ ਬਿਲਾਵਲ ਦਾ ਵਰਨਣ ਕੁਝ ਸੰਗੀਤ ਗ੍ਰੰਥਾਂ ਵਿੱਚ ਇਸ ਪ੍ਰਕਾਰ ਮਿਲਦਾ ਹੈ। ਪੰਡਿਤ ਅੱਪਾ ਤੁਲਸੀ ਦੁਆਰਾ ਰਚਿਤ 'ਰਾਗ ਕਲਪਦੁਰਮਾਂਕੁਰੇ' ਅਨੁਸਾਰ ਰਾਗ ਬਿਲਾਵਲ ਵਿੱਚ ਹਮੇਸ਼ਾਂ ਸੁਰ ਸ਼ੁੱਧ ਹੁੰਦੇ ਹਨ। ਇਸ ਵਿੱਚ ਸ ਨੂੰ ਗ੍ਰਹਿ ਤੇ ਨਿਆਸ ਮੰਨਿਆ ਗਿਆ ਹੈ। ਇਸ ਵਿੱਚ ਧ ਵਾਦੀ ਤੇ ਗ ਸੰਵਾਦੀ ਸੁਰ ਹੈ। ਇਸ ਰਾਗ ਦੀ ਪ੍ਰਕ੍ਰਿਤੀ ਸੁੰਦਰ ਹੈ। ਇਹ ਕਲਿਯਾਣ ਅੰਗ ਧਾਰਨ ਕਰਨ ਵਾਲਾ ਜਾਂ ਕਲਿਯਾਣ ਸਮਾਨ ਦਿਖਾਈ ਦੇਣ ਵਾਲਾ ਰਾਗ ਹੈ। ਇਸ ਵਿੱਚ ਗ ਤੇ ਨ ਵਕਰ ਸੁਰ ਹਨ ਜਿਸਦੇ ਦਿਖਾਉਣ ਨਾਲ ਰਾਗ ਭਲੀਭਾਂਤ ਸ਼ੋਭਦਾ ਹੈ। ਇਹ ਰਾਗ ਸਵੇਰੇ ਗਾਇਆ ਜਾਂਦਾ ਹੈ। ਇਸ ਨੂੰ ਪੂਰਨ ਰੂਪ ਵਿੱਚ ਸੁਣ ਕੇ ਹਿਰਦੇ ਨੂੰ ਆਨੰਦ ਆਉਂਦਾ ਹੈ। ਪੰਡਿਤ ਜੀ ਦੁਆਰਾ ਹੀ ਰਚਿਤ 'ਰਾਗ ਚੰਦ੍ਰਿਕਾ' ਅਨੁਸਾਰ ਬਿਲਾਵਲ ਰਾਗ ਵਿੱਚ ਸਭ ਸ਼ੁੱਧ ਸੁਰ ਹੁੰਦੇ ਹਨ। ਇਸ ਵਿੱਚ ਧ ਵਾਦੀ ਅਤੇ ਗ ਸੰਵਾਦੀ ਸੁਰ ਹੁੰਦਾ ਹੈ। ਇਸ ਵਿੱਚ ਗ ਅਤੇ ਨ ਦੋਵੇਂ ਵਕਰ ਸੁਰ ਹਨ। ਇਹ ਰਾਗ ਸਵੇਰ ਵੇਲੇ ਗਾਇਆ ਜਾਂਦਾ ਹੈ। ਪੰਡਿਤ ਅੱਪਾ ਤੁਲਸੀ ਦੁਆਰਾ ਹੀ ਰਚਿਤ 'ਰਾਗੁ ਚੰਦ੍ਰਿਕਾਸਾਰ' ਅਨੁਸਾਰ 'ਮ੍ਰਦ ਮਧਿਅਮ ਤੀਵਰ ਸਬਹੀ ਸੁਰ ਸੋਹਤ ਜੇਹੀ ਮਾਹਿ। ਧ ਗ ਵਾਦੀ ਸੰਵਾਦੀ ਹੈ ਕਹਤ ਬਿਲਾਵਲ ਤਾਹਿ'।। ਜਿਸ ਰਾਗ ਵਿੱਚ ਮ ਕੋਮਲ ਤੇ ਬਾਕੀ ਸਭ ਤੀਵਰ ਸੁਰ ਪ੍ਰਯੋਗ ਹੁੰਦੇ ਹਨ ਤੇ ਜਿਸ ਵਿੱਚ ਧ ਵਾਦੀ ਤੇ ਗ ਸੰਵਾਦੀ ਸੁਰ ਹੁੰਦਾ ਹੈ ਉਸ ਨੂੰ ਬਿਲਾਵਲ ਰਾਗ ਆਖਦੇ ਹਨ। ਪੰਡਿਤ ਭਾਤਖੰਡੇ ਦੁਆਰਾ ਰਚਿਤ 'ਅਭਿਨਵ ਰਾਗ ਮੰਜਰੀ' ਅਨੁਸਾਰ ਸ ਰ ਗ ਮ, ਪ ਧ, ਨ ਸਂ, ਨ ਧ, ਪ ਮ, ਗ ਮ ਰ ਸ। ਇਸ ਪ੍ਰਕਾਰ ਬਿਲਾਵਲ ਰਾਗ ਹੁੰਦਾ ਹੈ। ਇਸ ਵਿੱਚ 'ਧ' ਵਾਦੀ ਸੁਰ ਹੁੰਦਾ ਹੈ। ਇਹ ਸਵੇਰ ਵੇਲੇ ਗਾਇਆ ਜਾਂਦਾ ਹੈ ਅਤੇ ਬੜਾ ਸੁੰਦਰ ਲਗਦਾ ਹੈ।

ਮੱਧ ਕਾਲ ਦੇ ਗ੍ਰੰਥਕਾਰਾਂ ਨੇ ਰਾਗ ਬਿਲਾਵਲ ਦਾ ਇਸ ਪ੍ਰਕਾਰ ਵਰਨਣ ਦਿੱਤਾ ਹੈ। ਲੋਚਨ ਪੰਡਿਤ ਨੇ 'ਰਾਗ ਤਰੰਗਣੀ' ੧੫ਵੀਂ ਸ਼ਤਾਬਦੀ ਵਿੱਚ ੧੨ ਥਾਟਾਂ ਤੋਂ ੭੫ ਜਨਯ ਰਾਗਾਂ ਦਾ ਵਰਗੀਕਰਣ ਕੀਤਾ ਹੈ ਤੇ ਦੀਪਕ ਥਾਟ ਤੋਂ ਬਿਲਾਵਲ ਨੂੰ ਜਨਯ ਰਾਗ ਮੰਨਿਆ ਹੈ। ਪੁੰਡਰੀਕ ਵਿਠੁਲ ਨੇ ਆਪਣੇ ਗ੍ਰੰਥ 'ਚੰਦ੍ਰੋਦਯ' ੧੬ਵੀਂ ਸ਼ਤਾਬਦੀ ਵਿੱਚ ੧੯ ਮੇਲ ਮੰਨੇ ਹਨ ਤੇ ਕੇਦਾਰ ਮੇਲ ਤੋਂ ਬੇਲਾਵਲੀ ਨੂੰ ਜਨਯ ਰਾਗ ਮੰਨਿਆ ਹੈ। ਇਹਨਾਂ ਨੇ ਹੀ 'ਰਾਗ ਮਾਲਾ' ਵਿੱਚ ਰਾਗ-ਰਾਗਣੀ ਵਰਗੀਕਰਣ ਦੇ ਸਿੱਧਾਂਤ ਨੂੰ ਮੰਨਦਿਆਂ ਹੋਇਆਂ ਰਾਗ ਨਟਨਾਰਾਯਣ ਦੀ ਬਿਲਾਵਲੀ ਨੂੰ ਰਾਗਣੀ ਮੰਨਿਆ ਹੈ ਤੇ 'ਰਾਗ ਮੰਜਰੀ' ਵਿੱਚ ੨੦ ਮੇਲ ਮੰਨਦਿਆਂ ਹੋਇਆਂ ਕੇਦਾਰ ਮੇਲ ਤੋਂ ਬੇਲਾਵਲੀ ਨੂੰ ਜਨਯ ਰਾਗ ਮੰਨਿਆ ਹੈ। ਸ਼੍ਰੀਕੰਠ ਨੇ 'ਰਸ ਕੌਮੁਦੀ' ਵਿੱਚ ੯ ਮੇਲ ਮੰਨਦਿਆਂ ਹੋਇਆ ਕੇਦਾਰ ਮੇਲ ਤੋਂ ਬੇਲਾਵਲੀ ਨੂੰ ਜਨਯ ਜਨਕ ਰਾਗ ਮੰਨਿਆ ਹੈ। ਇਹਨਾਂ ਤੋਂ ਬਾਅਦ ਭਾਵਭੱਟ ਨੇ 'ਅਨੂਪ ਵਿਲਾਸ' ਵਿੱਚ ਲਗਭਗ ੭੦ ਰਾਗਾਂ ਦੀ ਚਰਚਾ ਕੀਤੀ ਹੈ ਤੇ ਬੇਲਾਵਲੀ ਰਾਗ ਦਾ ਵੀ ਵਰਨਣ ਕੀਤਾ ਹੈ। ਰਾਮਾ ਮਾਤਯ ਨੇ 'ਸਵਰਮੇਲਕਲਾਨਿਧੀ' ੧੬ਵੀਂ ਸ਼ਤਾਬਦੀ ਵਿੱਚ ੨੦ ਮੇਲ ਮੰਨਦਿਆਂ ਹੋਇਆਂ ਉਹਨਾਂ ਤੋਂ ੬੩ ਜਨਯ ਰਾਗਾਂ ਦੀ ਉਤਪਤੀ ਮੰਨੀ ਹੈ ਤੇ ਸ਼੍ਰੀ ਮੇਲ ਤੋਂ ਵੇਲਾਵਲੀ ਨੂੰ ਜਨਯ ਰਾਗ ਮੰਨਿਆ ਹੈ। ਪੰਡਿਤ ਸੋਮਨਾਥ ਨੂੰ 'ਰਾਗ ਵਿਬੋਧ' ੧੬੧੦ ਈ. ਵਿੱਚ ੨੩ ਮੇਲ ਮੰਨਦਿਆਂ ਹੋਇਆਂ ਮਲਾਰੀ ਮੇਲ ਤੋਂ ਵੇਲਾਵਲੀ ਨੂੰ ਜਨਯ ਰਾਗ ਮੰਨਿਆ ਹੈ। ਪੰਡਿਤ ਵਿਅਕੰਟਮੁਖੀ ਨੇ 'ਚਤੁਰਦੰਡਪ੍ਰਕਾਸ਼ਿਕਾ' ੧੬੭੦ ਈ. ਵਿੱਚ ੧੯ ਮੇਲ ਮੰਨਦਿਆਂ ਹੋਇਆ

ਸ੍ਰੀ ਰਾਗ ਜਨਯ ਮੇਲ ਤੋਂ ਵੇਲਾਵਲੀ ਨੂੰ ਜਨਯ ਰਾਗ ਮੰਨਿਆ ਹੈ। ਮਹਾਰਾਜਾ ਤੁਲਾਜੀਰਾਵ ਭੌਂਸਲੇ ਨੇ ਆਪਣੇ ਗ੍ਰੰਥ 'ਸੰਗੀਤ ਸਾਰਾਮ੍ਰਿਤ' ੧੭੬੩ ਈ. ਵਿੱਚ ੧੦ ਜਨਕ ਮੇਲ ਮੰਨਦਿਆਂ ਹੋਇਆਂ ਵੇਲਾਵਲੀ ਮੇਲ ਤੋਂ ਵੇਲਾਵਲੀ ਨੂੰ ਜਨਯ ਰਾਗ ਮੰਨਿਆ ਹੈ।

ਕੁਝ ਵਿਦਵਾਨਾਂ ਦਾ ਵਿਚਾਰ ਹੈ ਕਿ ਸੰਗੀਤ ਪਾਰਿਜਾਤ ਦੇ ਕਰਤਾ ਪੰਡਿਤ ਅਹੋਬਲ ਨੇ ੧੬੧੫ ਈ. ਦੇ ਲਗਭਗ ਰਾਗ ਬਿਲਾਵਲ ਦਾ ਨਿਰਮਾਣ ਕੀਤਾ ਪਰ ਹੋਰ ਵਿਦਵਾਨ ਇਸ ਵਿਚਾਰ ਨਾਲ ਅਸਹਿਮਤ ਹਨ। ਉਹਨਾਂ ਦਾ ਵਿਚਾਰ ਹੈ ਕਿ ਅਹੋਬਲ ਤੋਂ ਪਹਿਲਾਂ ਹੀ ਬਿਲਾਵਲ ਠਾਠ ਸ਼ੁੱਧ ਮੇਲ ਦੇ ਰੂਪ ਵਿੱਚ ਪ੍ਰਚਾਰ ਵਿੱਚ ਸੀ ਕਿਉਂ ਜੋ ਯੂਨਾਨੀ ਪਾਇਥਾ ਗੋਰਸ ਗ੍ਰਾਮ ਤੇ ਅਰਬੀ ਫ਼ਾਰਸੀ ਗ੍ਰਾਮ ਵੀ ਆਧੁਨਿਕ ਬਿਲਾਵਲ ਥਾਟ ਦੇ ਸਮਾਨ ਹੀ ਹਨ। ਇਸ ਤੋਂ ਬਿਨਾਂ ਅਮੀਰ ਖ਼ੁਸਰੋ (੧੩੦੦ ਈ. ਲਗਭਗ) ਜਿੰਨ੍ਹਾਂ ਨੇ ਭਾਰਤੀ ਸੰਗੀਤ ਵਿੱਚ ਕਈ ਨਵੇਂ ਰਾਗ, ਤਾਲ ਤੇ ਸਾਜ਼ਾਂ ਦਾ ਨਿਰਮਾਣ ਕੀਤਾ ਉਹਨਾਂ ਨੂੰ ਫਾਰਸ ਦੇ ਸੰਗੀਤ ਤੇ ਵੀ ਪ੍ਰਸਿੱਧੀ ਹਾਸਲ ਸੀ ਤੇ ਉਹਨਾਂ ਦੇ ਕਾਰਨ ਵੀ ਉੱਤਰੀ ਸੰਗੀਤ ਤੇ ਉਸ ਸੰਗੀਤ ਦਾ ਪ੍ਰਭਾਵ ਹੋਣਾ ਵੀ ਸੁਭਾਵਕ ਗੱਲ ਸੀ। ਇਸ ਵਿਚਾਰ ਦੀ ਪੁਸ਼ਟੀ ਸੰਬੰਧੀ ਕੰਵਰ ਮ੍ਰਿਗੇਂਦਰ ਸਿੰਘ 'ਵਾਦਨ ਸਾਗਰ' ਭਾਗ-੧ ਪੰਨਾ ੧੨ ਤੇ ਲਿਖਦੇ ਹਨ ਕਿ ਸੰਗੀਤ ਇਤਿਹਾਸਕਾਰਾਂ ਦਾ ਕਹਿਣਾ ਹੈ ਕਿ ਅਮੀਰ ਖੁਸਰੋ ਨੇ ਭਾਰਤੀ ਸੰਗੀਤ ਦਾ ਸ਼ੁੱਧ ਥਾਟ ਜੋ ਉਸ ਵੇਲੇ ਸੀ ਤੇ ਜੋ ਅੱਜ ਦਾ ਕਾਫੀ ਥਾਟ ਹੈ ਉਸਨੂੰ ਤਿਆਗ ਕੇ ਚੀਨ ਤੋਂ ਲੈ ਕੇ ਯੂਰਪ ਤੱਕ ਪ੍ਰਚਲਿਤ ਸ਼ੁੱਧ ਥਾਟ ਜੋ ਅੱਜ ਦਾ ਬਿਲਾਵਲ ਥਾਟ ਹੈ ਉਸਨੂੰ ਉੱਤਰ ਭਾਰਤੀ ਸੰਗੀਤ ਦੀ ਪਰੰਪਰਾ ਦਾ ਮੁਖ ਥਾਟ ਸਥਾਪਤ ਕੀਤਾ। ਇਸੇ ਕਾਲ ਤੋਂ ਹੀ ਉੱਤਰੀ ਤੇ ਦੱਖਣੀ ਭਾਰਤੀ ਸੰਗੀਤ ਕਲਾ ਸ਼ਾਸਤਰ ਤੇ ਪ੍ਰਯੋਗ ਦਾ ਐਸਾ ਫਰਕ ਪਿਆ ਕਿ ਇੱਕੋ ਹੀ ਸੋਮੇ ਵਿੱਚੋਂ ਉਹ ਦੋ ਧਾਰਾਂ ਬਣ ਗਈਆਂ। ਫਾਰਸੀ ਸੰਗੀਤ ਦੇ ਗ੍ਰੰਥਾਂ ਦਾ ਅਧਿਐਨ ਨਾ ਕੀਤਾ ਗਿਆ ਤੇ ਸੰਸਕ੍ਰਿਤ ਗ੍ਰੰਥਾਂ ਨੂੰ ਘੋਖਦੇ ਰਹੇ ਤੇ ਇਸਦੇ ਸਿੱਟੇ ਵਜੋਂ ਅੱਜ ਅਸੀਂ 'ਅਭਿਨਵ ਰਾਗ ਮੰਜਰੀ' ਦੇ ਕਰਤਾ ਪੰਡਿਤ ਭਾਤਖੰਡੇ ਨੂੰ ਹੀ ਪਹਿਲਾ ਲੇਖਕ ਕਹਿੰਦੇ ਹਾਂ ਜਿਸ ਨੇ ਅੱਜ ਦੇ ਕਾਫੀ ਥਾਟ ਨੂੰ ਸ਼ੁੱਧ ਥਾਟ ਨਾ ਮੰਨ ਕੇ ਬਿਲਾਵਲ ਥਾਟ ਨੂੰ ਸ਼ੁੱਧ ਥਾਟ ਮੰਨਿਆ ਹੈ। ਅੱਜ ਹਿੰਦੁਸਤਾਨੀ ਸੰਗੀਤ ਪੱਧਤੀ ਵਿੱਚ ਬਿਲਾਵਲ ਦੇ ਸਵਰਾਂ ਨੂੰ ਹੀ ਸ਼ੁੱਧ ਸਪਤਕ ਮੰਨਿਆ ਜਾਂਦਾ ਹੈ ਜਦੋਂ ਕਿ ਪ੍ਰਾਚੀਨ ਅਤੇ ਮੱਧ ਕਾਲ ਵਿੱਚ ਸ਼ੁੱਧ ਸਪਤਕ ਕਨਕਾਂਗੀ ਮੇਲ ਜੋ ਆਧੁਨਿਕ ਕਾਫੀ ਥਾਟ ਹੈ, ਜਿਸ ਵਿੱਚ ਗੰਧਾਰ ਤੇ ਨਿਸ਼ਾਦ ਕੋਮਲ ਹਨ, ਦੇ ਸਮਾਨ ਸੀ।

ਕੁਝ ਹੋਰ ਵਿਦਵਾਨ ਬਿਲਾਵਲ ਥਾਟ ਦੀ ਹੋਂਦ ਨੂੰ ਇਸ ਤਰ੍ਹਾਂ ਵੀ ਸਪੱਸ਼ਟ ਕਰਦੇ ਹਨ ਕਿ ਭਰਤ ਦੇ ਸ਼ੜਜ ਗ੍ਰਾਂਮ (ਅੱਜ ਦਾ ਕਾਫੀ ਥਾਟ) ਦੀ ਦੂਜੀ ਮੂਰਛਨਾ, ਜੋ ਨਿਸ਼ਾਦ ਨੂੰ ਆਰੰਭਕ ਸਵਰ ਮੰਨ ਕੇ ਆਰੋਹ ਕੀਤੀ ਜਾਂਦੀ ਹੈ, ਉਹ ਬਿਲਾਵਲ ਥਾਟ ਦੇ ਹੀ ਸਵਰ ਬਣਦੇ ਹਨ। ਇਸ ਤੋਂ ਬਿਨਾਂ ਭਰਤ ਤੇ ਸ਼ਾਰੰਗਦੇਵ ਦਾ ਸ਼ੜਜ ਜੋ ਚੌਥੀ ਸ਼ਰੁਤੀ ਛੰਦੋਵਤੀ ਤੇ ਸਥਾਪਿਤ ਹੈ ਜੇ ਉਸ ਨੂੰ ਪਹਿਲੀ ਸ਼ਰੁਤੀ ਤੀਵਰਾ ਤੇ ਸਥਾਪਿਤ ਕੀਤਾ ਜਾਏ ਤਾਂ ਵੀ ਬਿਲਾਵਲ ਥਾਟ ਹੀ ਬਣ ਜਾਂਦਾ ਹੈ। ਕੁਝ ਵਿਦਵਾਨ ਸੁਆਮੀ ਹਰੀਦਾਸ ਤੇ ਤਾਨਸੇਨ ਸਮੇਂ ਵੀ ਇਹੀ ਗ੍ਰਾਂਮ ਪ੍ਰਚਲਿਤ ਮੰਨਦੇ ਹਨ। ਉੱਤਰੀ ਸੰਗੀਤ ਦੀਆਂ ਐਸੀਆਂ ਸਮੱਸਿਆਵਾਂ ਨੂੰ ਸੁਲਝਾਉਣ ਲਈ ਅਠਾਰਵੀਂ ਸ਼ਤਾਬਦੀ ਦੇ ਅੰਤ ਵਿੱਚ ਜੈਪੁਰ ਨਰੇਸ਼ ਮਹਾਰਾਜਾ ਪ੍ਰਤਾਪ ਸਿੰਘ ਦੇਵ ਨੇ ਇੱਕ ਸੰਗੀਤ ਵਿਚਾਰ ਗੋਸ਼ਟੀ ਕਰਵਾਈ ਜਿਸਦੇ ਫਲ ਸਰੂਪ 'ਸੰਗੀਤ ਸਾਰ' ਗ੍ਰੰਥ ਦੀ ਰਚਨਾ ਹੋਈ ਤੇ ਉਸ ਵਿੱਚ ਬਿਲਾਵਲ ਨੂੰ ਹੀ ਸ਼ੁੱਧ ਗ੍ਰਾਂਮ ਮੰਨਿਆ ਗਿਆ। ਫਿਰ ਪਟਨਾ ਦੇ ਨਵਾਬ ਮੁਹੰਮਦ ਰਜ਼ਾ ਨੇ ੧੮੧੩ ਈ. ਵਿੱਚ 'ਨਗ਼ਮਾਤੇ ਆਸਫ਼ੀ' ਗ੍ਰੰਥ ਦੀ ਰਚਨਾ ਕੀਤੀ ਇਸ ਵਿੱਚ ਬਿਲਾਵਲ ਨੂੰ ਪਹਿਲੀ ਵਾਰ ਸ਼ੁੱਧ ਸਪਤਕ ਦੇ ਰੂਪ ਵਿੱਚ ਮੰਨਿਆ ਹੈ। ਦੱਖਣੀ ਸੰਗੀਤ ਵਿੱਚ ਵੀ ਧੀਰਸ਼ੰਕਰਾਭਰਣ

ਥਾਟ, ਜੋ ਬਿਲਾਵਲ ਦਾ ਹੀ ਸਰੂਪ ਹੈ, ਬਹੁਤ ਪ੍ਰਚਲਿਤ ਹੈ। ਇਸ ਤੋਂ ਬਿਨਾ ਪੱਛਮੀ ਸੰਗੀਤ ਦਾ ਵੀ ਸੀ - ਮੇਜਰ ਸਕੇਲ ( Major scale of C) ਬਿਲਾਵਲ ਥਾਟ ਹੀ ਹੈ। ਸੋ ਆਧੁਨਿਕ ਕਾਲ ਦੇ ਮਹਾਨ ਵਿਦਵਾਨ ਥਾਟ-ਰਾਗ ਵਰਗੀਕਰਣ ਦੇ ਨਿਰਮਾਤਾ ਪੰਡਿਤ ਵਿਸ਼ਨੂੰ ਨਾਰਾਇਣ ਭਾਤਖੰਡੇ ਜੀ ਨੇ ਦੱਖਣੀ ਸੰਗੀਤ ਪੱਧਤੀ ਦੇ ੭੨ ਥਾਟਾਂ ਵਿੱਚੋਂ ੧੦ ਥਾਟਾਂ ਨੂੰ ਚੁਣਿਆ ਤੇ ਬਿਲਾਵਲ ਨੂੰ ਸ਼ੁੱਧ ਸਪਤਕ ਮੰਨਿਆ। ਪੰਡਿਤ ਭਾਤਖੰਡੇ ਜੀ 'ਉੱਤਰ ਭਾਰਤੀਯ ਸੰਗੀਤ ਕਾ ਸੰਕਸ਼ਿਪਤ ਇਤਿਹਾਸ' ਵਿੱਚ ਪੰਨਾ ੫੫ ਤੇ ਲਿਖਦੇ ਹਨ ਕਿ ਮਹਾਰਾਜਾ ਨਿਜ਼ਾਮ ਪਾਸ ਨਿਯੁਕਤ ਮਸ਼ਹੂਰ ਸੰਗੀਤ ਵਿਦਵਾਨ ਪੰਡਿਤ ਅੱਪਾ ਤੁਲਸੀ ਨੇ ਅਪਣੇ ਗ੍ਰੰਥ 'ਸੰਗੀਤ ਕਲਪਦ੍ਰੁਮਾਂਕੁਰੇ' ਵਿੱਚ ੧੧ ਸਲੋਕਾਂ ਵਿੱਚ ਇਸੇ ਵਰਗੀਕਰਣ ਦਾ ਵਰਨਣ ਕੀਤਾ ਹੈ ਤੇ ਬਿਲਾਵਲ ਨੂੰ ਹੀ ਸ਼ੁੱਧ ਸਪਤਕ ਆਧਾਰ ਮੰਨਿਆਂ ਹੈ। ਪੰਡਿਤ ਜੀ ਇਸੇ ਪੁਸਤਕ ਦੇ ਪੰਨਾ ੫੮ ਤੇ ਲਿਖਦੇ ਹਨ ਕਿ ਲਖਨਊ ਦੇ ਠਾਕੁਰ ਐਸ. ਨਵਾਬ ਅਲੀ ਖਾਂ ਨੇ 'ਮਾਰਫੁਲਨਗ਼ਮਾਤ' ਗ੍ਰੰਥ ਦੀ ਉਰਦੂ ਭਾਸ਼ਾ ਵਿੱਚ ਰਚਨਾ ਕੀਤੀ ਤੇ ਇਸੇ ਹੀ ਪੱਧਤੀ ਨੂੰ ਪਰਚਾਰਿਆ। ਉਨੀਵੀਂ ਸਦੀ ਵਿੱਚ ਹੀ ਕ੍ਰਿਸ਼ਨਾ ਨੰਦ ਵਿਆਸ ਲਿਖਤ ਦੂਜਾ ਮਹੱਤਵਪੂਰਨ ਗ੍ਰੰਥ 'ਰਾਗ ਕਲਪਦ੍ਰੁਮ' ਦਾ ਕਲਕਤੇ ਵਿੱਚ ਮਈ ੧੮੪੨ ਨੂੰ ਪ੍ਰਕਾਸ਼ਨ ਹੋਇਆ। ਇਸ ਗ੍ਰੰਥ ਵਿੱਚ ਵੀ ਬਿਲਾਵਲ ਨੂੰ ਹੀ ਸ਼ੁੱਧ ਸਪਤਕ ਮੰਨਿਆ ਗਿਆ ਹੈ।

ਸ਼੍ਰੀ ਵਿਮਲਾਕਾਂਤ ਰਾਏ ਚੌਧਰੀ ਨੇ 'ਰਾਗ ਵਿਯਾਕਰਣ' ਵਿੱਚ ਸ਼ੁਧ ਬਿਲਾਵਲ ਦਾ ਵਰਨਣ ਵੀ ਦਿੱਤਾ ਹੈ, ਜੋ ਵਕਰ ਸੰਪੂਰਨ ਜਾਤੀ ਦਾ ਰਾਗ ਹੈ। ਸਵਰ ਸਾਰੇ ਸ਼ੁਧ, ਵਾਦੀ ਗ ਸੰਵਾਦੀ ਧ ਤੇ ਸਮਾਂ ਦਿਨ ਦੇ 10 ਤੋਂ 11-30 ਵਜੇ ਤੱਕ ਹੈ। ਆਰੋਹ-ਸ ਰ ਗ ਮ ਪ ਧ ਨ ਸਂ। ਅਵਰੋਹ- ਸਂ ਨ ਧ ਪ ਮ ਗ ਰ ਸ। ਉਹਨਾਂ ਰਾਗ ਅਲਹੀਆ ਬਿਲਾਵਲ ਤੇ ਹੋਰ ਵੀ ਬਿਲਾਵਲ ਦੇ ਪ੍ਰਕਾਰਾਂ ਦਾ ਵਰਨਣ ਕੀਤਾ ਹੈ। ਰਾਗ ਬਿਲਾਵਲੀ ਜਿਸ ਨੂੰ ਉਹਨਾਂ ਨਟ ਬਿਲਾਵਲ ਵੀ ਦਸਿਆ ਹੈ, ਇੱਕ ਵਕਰ ਸੰਪੂਰਨ ਜਾਤੀ ਦਾ ਰਾਗ ਹੈ। ਵਾਦੀ ਮ ਸੰਵਾਦੀ ਸ, ਸਮਾਂ ਸਵੇਰੇ 10 ਤੋਂ 11-30 ਵਜੇ ਤੱਕ ਹੈ। ਦੋਵੇਂ ਨਿਸ਼ਾਦ ਹੋਰ ਸਭ ਸਵਰ ਸ਼ੁੱਧ ਹਨ। ਆਰੋਹ-ਸ ਗ ਰ ਗ ਮ ਪ ਧ ਨ ਸਂ। ਅਵਰੋਹ-ਸਂ ਨ ਧ ਪ ਧ ਨੁ ਧ ਪ ਮ ਗ ਮ ਰ ਸ।

ਰਾਗ ਬਿਲਾਵਲ ਥਾਟ ਬਿਲਾਵਲ ਦਾ ਆਸ਼੍ਰਿਯ ਰਾਗ ਹੈ ਤੇ ਇਸ ਨੂੰ ਸ਼ੁੱਧ ਬਿਲਾਵਲ ਦਾ ਨਾਮ ਵੀ ਦਿੱਤਾ ਜਾਂਦਾ ਹੈ। ਜਾਤੀ ਸੰਪੂਰਨ ਤੇ ਸਾਰੇ ਹੀ ਸ਼ੁੱਧ ਸਵਰ ਪ੍ਰਯੋਗ ਹੋਣ ਕਾਰਨ ਰਾਗ ਦਾ ਇੱਕ ਅਪਣਾ ਵੱਖਰਾ ਹੀ ਚਲਣ ਬਣਿਆ ਰਹਿੰਦਾ ਹੈ। ਸ, ਰਗ ਮ ਗ, ਰ ਗ ਮ ਪ ਮ ਗ, ਪ ਧ ਨ ਸਂ ਨ ਧ ਪ, ਧ ਪ ਮ ਗ, ਰ ਗ ਮ ਪ ਧ ਪ ਮ ਗ, ਰ ਸ। ਅੱਜ ਬਿਲਾਵਲ ਦੇ ਸਵਰ ਭਾਰਤੀ ਸੰਗੀਤ ਦੇ ਅਧਾਰ ਸਵਰ ਹਨ ਤੇ ਇਸ ਰਾਗ ਦਾ ਪ੍ਰਚਾਰ ਤੇ ਪ੍ਰਸਾਰ ਦੂਜਿਆਂ ਤੋਂ ਜ਼ਿਆਦਾ ਕੀਤਾ ਜਾਣਾ ਚਾਹੀਦਾ ਸੀ ਪਰ ਪੰਡਿਤ ਭਾਤਖੰਡੇ ਜੀ ਤੇ ਪੰਡਿਤ ਵਿਸ਼ਨੂੰ ਦਿਗੰਬਰ ਪੁਲਸਕਰ ਜੀ ਜੋ ਆਧੁਨਿਕ ਕਾਲ ਵਿਚ ਭਾਰਤੀਯ ਸੰਗੀਤ ਦੇ ਪੁਨਰ-ਸੁਰਜੀਤੀਕਰਣ ਦੇ ਨਿਰਮਾਤਾ ਮੰਨੇ ਜਾਂਦੇ ਹਨ, ਇਹਨਾਂ ਗ੍ਰੰਥਕਾਰਾਂ ਨੇ ਵੀ ਬਿਲਾਵਲ ਨੂੰ ਆਪਣੇ ਗ੍ਰੰਥਾਂ ਵਿੱਚ ਵਿਸ਼ੇਸ਼ ਅਸਥਾਨ ਨਹੀਂ ਦਿੱਤਾ ਹੈ। ਪਟਵਰਧਨ ਜੀ ਤੇ ਹੋਰ ਵੀ ਕੁਝ ਗ੍ਰੰਥਕਾਰਾਂ ਨੇ ਬਿਲਾਵਲ ਦੀ ਥਾਂ ਤੇ ਅਲਹੀਆ ਬਿਲਾਵਲ ਦਾ ਹੀ ਪਰੀਚੈ ਤੇ ਬੰਦਸ਼ਾਂ ਦਿੱਤੀਆਂ ਹਨ। ਯੂਨੀਵਰਸਿਟੀਆਂ ਦੇ ਸੰਗੀਤ ਸਲੇਬਸਾਂ ਵਿੱਚ ਵੀ ਜ਼ਿਆਦਾ ਕਰਕੇ ਅਲਹੀਆ ਬਿਲਾਵਲ ਹੀ ਸ਼ਾਮਿਲ ਕੀਤਾ ਗਿਆ ਹੈ ਇਸ ਰੁਚੀ ਨੂੰ ਮੋੜਨ ਦੀ ਲੋੜ ਹੈ। ਬਿਲਾਵਲ ਦੇ ਕਈ ਪ੍ਰਕਾਰ ਪ੍ਰਚਲਿਤ ਹਨ ਜਿਵੇਂ ਅਲਹੀਆ ਬਿਲਾਵਲ, ਸਰਪਰਦਾ ਬਿਲਾਵਲ, ਸ਼ੁਕਲ ਬਿਲਾਵਲ, ਦੇਵਗਿਰੀ ਬਿਲਾਵਲ, ਯਮਨੀ ਬਿਲਾਵਲ, ਖਮਾਇਚੀ ਬਿਲਾਵਲ, ਸੁਖੀਆ ਬਿਲਾਵਲ, ਬਿਹਾਗ ਬਿਲਾਵਲ, ਸੂਹਾ ਬਿਲਾਵਲ, ਏਮਨ ਬਿਲਾਵਲ, ਕਾਮੋਦੀ ਬਿਲਾਵਲ, ਜੈਜਾਵੰਤੀ ਬਿਲਾਵਲ, ਸ਼ੰਕਰਾ ਬਿਲਾਵਲ, ਕਾਜਲੀ ਬਿਲਾਵਲ, ਮਧਰਸੀਆ ਬਿਲਾਵਲ ਆਦਿ।

## ਰਾਗੁ ਬਿਲਾਵਲੁ

ਗੁਰਮਤਿ ਸੰਗੀਤ ਦੇ ਖੋਜੀਆਂ ਵਿੱਚੋਂ ਸ੍ਰੀ ਮਾਨ ਭਾਈ ਸਾਹਿਬ ਡਾਕਟਰ ਵੀਰ ਸਿੰਘ ਜੀ ਦੀ 'ਗੁਰਮਤ ਸੰਗੀਤ ਪਰ ਹੁਣ ਤੀਕ ਮਿਲੀ ਖੋਜ' ਪੰਨਾ ੨੭ ਅਨੁਸਾਰ ਬਿਲਾਵਲ ਗੁਰਮਤਿ ਸੰਗੀਤ ਵਿੱਚ ਭੈਰਵ ਦਾ ਪੁੱਤਰ ਹੈ। 'ਲਲਤ ਬਿਲਾਵਲ ਗਾਵਹੀ ਅਪੁਣੀ ਅਪੁਣੀ ਭਾਂਤਿ'। ਦੇਵਗਿਰੀ ਤੇ ਸੁਘਰਈ ਮਿਲ ਕੇ ਬਿਲਾਵਲ ਹੁੰਦਾ ਹੈ। ਭਰਤ ਮੱਤ ਵਿੱਚ ਬਿਲਾਵਲ ਪੁੱਤਰ ਵੀ ਦਿੱਤਾ ਹੈ, ਪਰੰਤੂ ਹੋਰਨਾਂ ਮੱਤਾਂ ਵਿੱਚ ਬਿਲਾਵਲੀ ਰਾਗਣੀ ਨੂੰ ਕਈ ਬਿਲਾਵਲ ਮੰਨਦੇ ਹਨ ਜੋ ਗਲਤ ਹੈ। ਬਿਲਾਵਲੀ ਭਰਤ ਮੱਤ ਵਿੱਚ ਭੈਰਵ ਦੀ ਨੂੰਹ ਹੈ। ਹਨੂਮਾਨ ਮੱਤ ਵਿੱਚ ਹਿੰਡੋਲ ਦੀ ਰਾਗਣੀ ਮੰਨੀ ਹੈ। ਸ੍ਰੀ ਮਾਨ ਡਾਕਟਰ ਚਰਨ ਸਿੰਘ ਦੀ 'ਗੁਰਮਤ ਸੰਗੀਤ ਪਰ ਹੁਣ ਤੀਕ ਮਿਲੀ ਖੋਜ' ਪੰਨਾ ੨੮ ਅਨੁਸਾਰ 'ਰਾਧਾ ਗੋਬਿੰਦ ਸੰਗੀਤ ਸਾਰ' ਵਿੱਚ ਲਿਖਿਆ ਹੈ ਕਿ ਬਿਲਾਵਲ ਰਾਗ ਭੈਰੋਂ ਦਾ ਪੁੱਤਰ ਹੈ। ਕੇਸਰ ਚੰਦਨ ਦੀਆਂ ਛਿਟਕਾਂ ਵਾਲੇ ਚਿੱਟੇ ਬਸਤ੍ਰ ਪਹਿਨੇ ਸਿਰ ਤੇ ਜੜਾਊ ਮੁਕਟ ਅਤੇ ਕੰਨਾਂ ਵਿੱਚ ਜੜਾਊ ਕੁੰਡਲ ਪਾਏ ਹੋਏ ਸੱਜੇ ਹੱਥ ਵਿੱਚ ਕਮਲ ਫੁੱਲ ਅਤੇ ਖੱਬੇ ਹੱਥ ਨਾਲ ਧੀ ਧੀ ਧਿਧਕਟ ਕਰਕੇ ਮ੍ਰਿਦੰਗ ਵਜਾਉਂਦਾ ਹੈ, ਐਸਾ ਬਿਲਾਵਲ ਰਾਗ ਹੈ, ਸੰਪੂਰਨ ਹੈ ਤੇ ਦਿਨ ਦੇ ਪਹਿਲੇ ਪਹਿਰ ਗਾਵੀਂਦਾ ਹੈ। 'ਬੁਧ ਪ੍ਰਕਾਸ਼ ਦਰਪਣ' ਵਿੱਚ ਭੈਰੋਂ ਦਾ ਪੁੱਤਰ ਲਿਖਿਆ ਹੈ। ਪਰੰਤੂ 'ਸੁਰ ਤਾਲ ਸਮੂਹ' ਵਿੱਚ ਹਿੰਡੋਲ ਦੀ ਰਾਗਨੀ ਬਿਲਾਵਲ ਕਰਕੇ ਲਿਖੀ ਹੈ। ਸੁਰ ਗੁਰ ਧੈਵਤ ਹੈ, ਵਾਦੀ ਧੈਵਤ ਸੰਵਾਦੀ ਗੰਧਾਰ ਹੈ। ਪਹਿਰ ਦਿਨ ਚੜ੍ਹੇ ਗਾਵੀਂਦਾ ਹੈ। ਕਲਿਆਣ ਕੇਦਾਰਾ ਮਿਲ ਕੇ ਬਿਲਾਵਲ ਬਣਦਾ ਹੈ। ਰਾਗ ਮਾਲਾ ਵਿੱਚ ਬਿਲਾਵਲ ਨੂੰ ਭੈਰਉ ਦਾ ਪੁੱਤਰ ਲਿਖਿਆ ਹੈ। ਉਹਨਾਂ ਨੇ ਬਿਲਾਵਲ ਦੇ ੧੪ ਭੇਦ ਵੀ ਦਿੱਤੇ ਹਨ ਜਿਵੇਂ ਸ਼ੁੱਧ ਬਿਲਾਵਲ, ਅਲਹੀਆ ਬਿਲਾਵਲ, ਸੁਕਲ ਬਿਲਾਵਲ, ਖਮਾਇਚੀ ਬਿਲਾਵਲ ਆਦਿ। ਭਾਈ ਕਾਨ੍ਹ ਸਿੰਘ ਨਾਭਾ ਨੇ 'ਮਹਾਨ ਕੋਸ਼' ਵਿੱਚ ਰਾਗ ਬਿਲਾਵਲ ਨੂੰ ਇੱਕ ਸੰਪੂਰਨ ਜਾਤੀ ਦਾ ਰਾਗ ਮੰਨਿਆ ਹੈ, ਜਿਸ ਵਿੱਚ ਸਾਰੇ ਸਵਰ ਸ਼ੁੱਧ ਹਨ। ਵਾਦੀ ਸ਼ੜਜ ਸੰਵਾਦੀ ਪੰਚਮ ਹੈ ਤੇ ਇਸ ਦੇ ਗਾਉਣ ਦਾ ਵੇਲਾ ਦਿਨ ਦੇ ਦੂਜੇ ਪਹਿਰ ਦਾ ਆਰੰਭ ਹੈ। ਅਨੰਦ ਮੰਗਲ ਦੇ ਵੇਲੇ ਇਸ ਦੇ ਗਾਉਣ ਦੀ ਰੀਤਿ ਹੈ। ਡਾਕਟਰ ਗੋਬਿੰਦ ਸਿੰਘ ਮਾਨਸੁਖਾਨੀ ਦੀ ਪੁਸਤਕ 'ਇੰਡੀਅਨ ਕਲਾਸੀਕਲ ਮਿਯੂਜ਼ਕ ਐਂਡ ਸਿਖ ਕੀਰਤਨ' ਵਿੱਚ ਰਾਗ ਬਿਲਾਵਲ ਦਾ ਪ੍ਰਚਲਿਤ ਸਰੂਪ, ਸਵਰ ਸਾਰੇ ਸ਼ੁਧ, ਜਾਤੀ ਸੰਪੂਰਨ ਤੇ ਸਮਾਂ ਦਿਨ ਦਾ ਦੂਜਾ ਪਹਿਰ ਦਿੱਤਾ ਹੈ। ਪੰਜਾਬੀ ਯੂਨੀਵਰਸਿਟੀ ਪਟਿਆਲਾ ਵੱਲੋਂ ਪ੍ਰਕਾਸ਼ਿਤ 'ਦ ਐਨਸਾਈਕਲੋਪੀਡੀਆ ਆਫ਼ ਸਿਖਇਜ਼ਮ ਵੋ. ੨, ਪੰ. ੧੭੩-੧੭੪ ਅਨੁਸਾਰ ਇਸ ਦਾ ਪ੍ਰਾਚੀਨ ਨਾਮ ਵਿਲਾਵਲੀ ਹੈ। ਉੱਤਰੀ ਸੰਗੀਤ ਪੱਧਤੀ ਵਿੱਚ ੧੯ਵੀਂ ਸ਼ਤਾਬਦੀ ਦੇ ਪਹਿਲੇ ਹਿੱਸੇ ਤੋਂ ਬਿਲਾਵਲ ਨੂੰ ਅਧਾਰ ਸਪਤਕ ਮੰਨਿਆ ਜਾਂਦਾ ਹੈ। ਬਿਲਾਵਲ ਦਾ ਸਵਰ ਸਪਤਕ ਪੱਛਮੀ ਸੰਗੀਤ ਦੇ ਸੀ-ਮੇਜਰ ਸਕੇਲ ਨਾਲ ਮਿਲਦਾ ਹੈ। ਰਾਗ ਮਾਲਾ ਵਿੱਚ ਇਸ ਨੂੰ ਭੈਰਵ ਦੀ ਰਾਗਣੀ ਮੰਨਿਆ ਗਿਆ ਹੈ ਪਰ ਅੱਜ ਇਹ ਬਿਲਾਵਲ ਥਾਟ ਦਾ ਮੁੱਖ ਰਾਗ ਹੈ। ਰਾਗ ਮਾਲਾ ਵਿੱਚ ਬਿਲਾਵਲ ਨੂੰ ਭੈਰਵ ਦਾ ਪੁੱਤਰ ਵੀ ਦੱਸਿਆ ਹੈ ਪਰ ਅੱਜ ਇਹਨਾਂ ਦੋ ਰਾਗਾਂ ਦੇ ਸੁਰਾਂ ਮੁਤਾਬਿਕ ਇਹਨਾਂ ਵਿੱਚ ਕੋਈ ਸਾਂਝ ਨਹੀਂ। ਬਿਲਾਵਲ ਸਵੇਰ ਦਾ ਰਾਗ ਹੈ ਤੇ ਡੂੰਘੀ ਲਗਨ ਤੇ ਭਾਵਨਾਂ ਨਾਲ ਗਾਇਆ ਜਾਂਦਾ ਹੈ। ਇਸ ਰਾਗ ਨੂੰ ਗਰਮੀ ਦੇ ਮਹੀਨਿਆਂ ਵਿੱਚ ਅਕਸਰ ਗਾਉਂਦੇ ਹਨ। ਗੁਰੂ ਨਾਨਕ ਦੇਵ ਜੀ, ਗੁਰੂ ਅਮਰਦਾਸ ਜੀ, ਗੁਰੂ ਰਾਮਦਾਸ ਜੀ, ਗੁਰੂ ਅਰਜਨ ਦੇਵ ਜੀ ਤੇ ਗੁਰੂ ਤੇਗ ਬਹਾਦਰ ਜੀ ਦੇ ੧੭੦ ਤੋਂ ਵੱਧ ਸ਼ਬਦ ਇਸ ਰਾਗ ਵਿੱਚ ਰਚਿਤ ਹਨ। ਇਸ ਦਾ ਵਾਦੀ ਧੈਵਤ ਸੰਵਾਦੀ ਗੰਧਾਰ ਹੈ। ਆਰੋਹ- ਸ ਰ ਗ, ਮ ਪ, ਧ, ਨ ਸਂ। ਅਵਰੋਹ-ਸਂ ਨ ਧ, ਪ, ਮ ਗ, ਰੇ ਸ। ਪਕੜ - ਗ ਰ, ਗ ਮ ਧ ਪ, ਮ ਗ, ਮ ਰ ਸ।

ਗੁਰਮਤਿ ਸੰਗੀਤ ਦੇ ਗਾਇਕ ਗ੍ਰੰਥਕਾਰਾਂ ਵਿੱਚੋਂ ਪ੍ਰੋਫੈਸਰ ਤਾਰਾ ਸਿੰਘ ਨੇ 'ਸ੍ਰੀ ਗੁਰੂ ਗ੍ਰੰਥ ਸਾਹਿਬ ਰਾਗ ਰਤਨਾਵਲੀ', ਸੰਤ ਸਰਵਣ ਸਿੰਘ ਗੰਧਰਵ ਨੇ 'ਸੁਰ ਸਿਮਰਣ ਸੰਗੀਤ' ਭਾਗ-੬, ਪ੍ਰਿੰਸੀਪਲ ਦਿਆਲ ਸਿੰਘ ਨੇ 'ਗੁਰਮਤ ਸੰਗੀਤ ਸਾਗਰ' ਭਾਗ-੧, ਭਾਈ ਅਵਤਾਰ ਸਿੰਘ ਗੁਰਚਰਨ ਸਿੰਘ ਨੇ 'ਪ੍ਰਾਚੀਨ ਰੀਤ ਰਤਨਾਵਲੀ', ਸਰਦਾਰ ਗਿਆਨ ਸਿੰਘ ਐਬਟਾਬਾਦ ਨੇ 'ਗੁਰਬਾਣੀ ਸੰਗੀਤ', ਡਾਕਟਰ ਗੁਰਨਾਮ ਸਿੰਘ ਨੇ 'ਆਦਿ ਗ੍ਰੰਥ ਰਾਗ-ਕੋਸ਼' ਤੇ ਗੁਰੂ ਨਾਨਕ ਸੰਗੀਤ ਪੱਧਤੀ ਗ੍ਰੰਥ ਜਵੱਦੀ ਟਕਸਾਲ ਤੇ ਹੋਰ ਵਿਦਵਾਨਾਂ ਨੇ ਵੀ ਰਾਗ ਦਾ ਪ੍ਰਚਲਿਤ ਸਰੂਪ ਹੀ ਦਿੱਤਾ ਹੈ। ਇਸ ਦਾ ਵਾਦੀ ਧੈਵਤ ਤੇ ਸੰਵਾਦੀ ਗੰਧਾਰ ਹੋਣ ਕਾਰਨ ਉਤਰਾਂਗ ਵਾਦੀ ਰਾਗ ਹੈ। ਮਧਿਅਮ ਦਾ ਪ੍ਰਯੋਗ ਆਰੋਹ ਵਿੱਚ ਵਰਜਿਤ ਕਰ ਕੇ ਸ਼ਾੜਵ-ਸੰਪੂਰਨ ਜਾਤੀ ਮੰਨਣ ਨਾਲ ਅਲਹੀਆ ਬਿਲਾਵਲ ਦਾ ਸਰੂਪ ਬਣ ਜਾਂਦਾ ਹੈ। ਗ ਪ ਮ ਗ, ਜਾਂ ਗ ਪ ਧ ਪ ਮ ਗ, ਇਹ ਸਵਰ-ਸੰਗਤੀਆਂ ਅਲਹੀਆ ਬਿਲਾਵਲ ਦਾ ਸਰੂਪ ਜਿਆਦਾ ਸਪੱਸ਼ਟ ਕਰਦੀਆਂ ਹਨ ਤੇ ਜਦੋਂ ਅਵਰੋਹ ਵਿੱਚ ਗੰਧਾਰ ਵਰਜਿਤ ਕਰਕੇ ਬਾਰ ਬਾਰ ਮ ਗ ਮ ਰ ਸ ਸਵਰ ਲਏ ਜਾਣ ਤਾਂ ਵੀ ਅਲਹੀਆ ਬਿਲਾਵਲ ਹੀ ਜ਼ਿਆਦਾ ਨਜ਼ਰ ਆਵੇਗਾ। ਉਤਰਾਂਗ ਵਿੱਚ ਵੀ ਨਿਸ਼ਾਦ ਕੋਮਲ ਦੇ ਪ੍ਰਯੋਗ ਧ ਨੁ ਧ ਪ ਮ ਗ ਨਾਲ ਅਲਹੀਆ ਬਿਲਾਵਲ ਦਾ ਸਰੂਪ ਹੀ ਬਣੇਗਾ। ਪਰ ਬਿਲਾਵਲ ਵਿੱਚ ਪੂਰਵਾਂਗ ਵਿੱਚ ਗੰਧਾਰ ਦੇ ਬਾਰ-ਬਾਰ ਪ੍ਰਯੋਗ ਨਾਲ ਰ ਗ ਮ ਗ, ਰ ਗ ਮ ਪ ਮ ਗ, ਧ ਪ ਮ ਪ ਮ ਗ, ਰ ਗ ਮ ਗ, ਰ ਸ ਇਹਨਾਂ ਸਵਰ-ਸਮੂਹ ਦੇ ਪ੍ਰਯੋਗ ਨਾਲ ਰਾਗ ਬਿਲਾਵਲ ਦਾ ਸਰੂਪ ਜ਼ਿਆਦਾ ਸਪੱਸ਼ਟ ਹੋ ਜਾਂਦਾ ਹੈ। ਉਤਰਾਂਗ ਵਿੱਚ ਪ ਧ ਨ ਸੰ, ਧ ਨ ਸੰ ਨ ਧ ਪ, ਧ ਨ ਸੰ ਰੰ ਸੰ ਨ ਧ ਪ, ਧ ਪ ਮ ਗ, ਇਹ ਸਵਰ-ਸਮੂਹ ਦਾ ਪ੍ਰਯੋਗ ਬਿਲਾਵਲ ਰਾਗ ਦਾ ਸਰੂਪ ਨਿਖਾਰਦੇ ਹਨ। ਸੋ ਪ੍ਰਮਾਣਿਕ ਤੱਥਾਂ ਦੇ ਆਧਾਰ ਤੇ ਬਿਲਾਵਲ ਦੇ ਇਸ ਪ੍ਰੰਪਰਾਗਤ ਸਰੂਪ ਨੂੰ ਨਿਸਚਿਤ ਰੂਪ ਵਿੱਚ ਮੈਂ ਪ੍ਰਵਾਣਿਤ ਮੰਨਦਾ ਹਾਂ ਤੇ ਇੱਥੇ ਵੀ ਇਹੀ ਸਰੂਪ ਦਿੱਤਾ ਜਾ ਰਿਹਾ ਹੈ।

ਗੁਰਮਤਿ ਸੰਗੀਤ ਵਿੱਚ ਰਾਗੁ ਬਿਲਾਵਲੁ ਇੱਕ ਪ੍ਰਚਲਿਤ ਤੇ ਮਹੱਤਵ ਪੂਰਨ ਰਾਗਾਂ ਦੀ ਸ਼੍ਰੇਣੀ ਵਿੱਚ ਆਉਂਦਾ ਹੈ। ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ ਨੇ ਸ੍ਰੀ ਦਰਬਾਰ ਸਾਹਿਬ ਅੰਮ੍ਰਿਤਸਰ ਵਿਖੇ ਜੋ ਕੀਰਤਨ ਚੌਂਕੀਆਂ ਦੀ ਮਰਯਾਦਾ ਕਾਇਮ ਕੀਤੀ, ਜੋ ਹੁਣ ਤੱਕ ਵੀ ਚਲੀ ਆ ਰਹੀ ਹੈ, ਉਸ ਵਿੱਚ ਆਸਾ ਦੀ ਵਾਰ ਤੋਂ ਬਾਅਦ ਬਿਲਾਵਲ ਦੀਆਂ ਚਉਂਕੀਆਂ ਨੂੰ ਵੀ ਸਥਾਪਿਤ ਕੀਤਾ ਤੇ ਅੱਜ ਵੀ ਇਹ ਚੌਂਕੀਆਂ ਤਿੰਨ ਰਾਗੀ ਜਥੇ ਤਕਰੀਬਨ ਸੱਤ ਤੋਂ ਦਸ ਵਜੇ ਤੱਕ ਕੀਰਤਨ ਸੇਵਾ ਕਰਦੇ ਹਨ। ਬਿਲਾਵਲ ਨੂੰ ਇੱਕ ਮੰਗਲਮਈ ਰਾਗ ਮੰਨਿਆ ਜਾਂਦਾ ਹੈ ਤੇ ਖ਼ੁਸ਼ੀਆਂ ਦੇ ਸਮਾਗਮਾਂ ਵਿੱਚ ਬਿਲਾਵਲ ਰਾਗ ਵਿੱਚ ਕੀਰਤਨ ਕਰਨ ਦੀ ਵੀ ਪ੍ਰਥਾ ਹੈ।

**ਸ਼ਬਦ ਤਰਤੀਬ:-**

'ਹਰਿ ਉਤਮੁ ਹਰਿ ਪ੍ਰਭੁ ਗਾਵਿਆ ਕਰਿ ਨਾਦੁ ਬਿਲਾਵਲੁ ਰਾਗੁ' (ਮ:੪, ੮੪੯)

ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਰਾਗੁ ਤਰਤੀਬ ਵਿੱਚ ਰਾਗੁ ਬਿਲਾਵਲੁ ਨੂੰ ਸੋਲਵਾਂ ਅਸਥਾਨ ਪ੍ਰਾਪਤ ਹੈ ਤੇ ਇਹ ਬਾਣੀ ਪੰਨਾ ੭੯੫ ਤੋਂ ਆਰੰਭ ਹੁੰਦੀ ਹੈ। ਸ਼ਬਦ ਰਚਨਾ ਵਿੱਚ ਮ:੧ ਦੇ ੯, ਮ:੩ ਦੇ ੯, ਮ:੪ ਦੇ ੧੫, ਮ:੫ ਦੇ ੧੩੬ ਤੇ ਮ:੯ ਦੇ ੩ ਸ਼ਬਦ ਹਨ। ਰਾਗੁ ਬਿਲਾਵਲੁ ਮਹਲਾ ੪ ਪੜਤਾਲ ਘਰੁ ੧੩ ਦੇ ਸਿਰਲੇਖ ਹੇਠ ਇੱਕ ਸ਼ਬਦ ੮੦੦ ਪੰਨਾ ਤੇ ਹੈ ਤੇ ਰਾਗੁ ਬਿਲਾਵਲੁ ਮਹਲਾ ੫ ਘਰੁ ੧੩ ਪੜਤਾਲ ਦੇ ਸਿਰਲੇਖ ਹੇਠ ਦੋ ਸ਼ਬਦ ੮੩੦ ਪੰਨਾ ਤੇ ਹਨ। ਬਿਲਾਵਲ ਕੀ ਵਾਰ ਮਹਲਾ ੪ ਪੰਨਾ ੮੪੯ ਤੋਂ ੮੫੫ ਤੱਕ ਹੈ ਜਿਸ ਦੀਆਂ ੧੩ ਪਉੜੀਆਂ ਹਨ। ਸੱਤਵੀਂ ਪਉੜੀ ਨਾਲ ਤਿੰਨ ਸਲੋਕ ਤੇ ਹੋਰ

## ਰਾਗੁ ਬਿਲਾਵਲੁ

ਪਉੜੀਆਂ ਨਾਲ ਦੋ-ਦੋ ਸਲੋਕ ਕੁੱਲ ੨੭ ਸਲੋਕ ਹਨ। ੧੧ਵੀਂ ਪਉੜੀ ਨਾਲ ਦੋਵੇਂ ਸਲੋਕ ਹੀ ਮ:੧ ਦੇ ਹਨ ਤੇ ਪਹਿਲੀ ਪਉੜੀ ਨਾਲ ਇੱਕ ਸਲੋਕ ਮ:੪ ਦਾ ਹੈ। ਬਾਕੀ ੧੧ ਪਉੜੀਆਂ ਨਾਲ ੨੩ ਸਲੋਕ ਤੇ ਪਹਿਲੀ ਪਉੜੀ ਨਾਲ ਇੱਕ ਸਲੋਕ ਕੁਲ ੨੪ ਸਲੋਕ ਮ:੩ ਦੇ ਹਨ। ਭਗਤ ਬਾਣੀ ਦੀ ਰਚਨਾ ੮੫੫ ਤੋਂ ੮੫੮ ਪੰਨਾ ਤੱਕ ਹੈ ਜਿਸ ਵਿੱਚ ਭਗਤ ਕਬੀਰ ਜੀ ਦੇ ੧੨, ਭਗਤ ਨਾਮਦੇਵ ਜੀ ਦਾ ਇੱਕ, ਭਗਤ ਰਵਿਦਾਸ ਜੀ ਦੇ ਦੋ ਤੇ ਭਗਤ ਸਧਨੇ ਜੀ ਦਾ ਇੱਕ ਸ਼ਬਦ ਹੈ। ਸ਼ਬਦ ਪਾਤਿਸ਼ਾਹੀ ੧੦ ਬਾਣੀ ਵਿੱਚ ਰਾਗ ਬਿਲਾਵਲ ਪਾਤਿਸਾਹੀ ੧੦ ਦੇ ਸਿਰਲੇਖ ਹੇਠ 'ਸੋ ਕਿਮ ਮਾਨਸ ਰੂਪ ਕਹਾਏ' ਇੱਕ ਸ਼ਬਦ ਦੀ ਰਚਨਾ ਹੈ।

ਰਾਗੁ ਬਿਲਾਵਲੁ ਵਿੱਚ ਬਿਲਾਵਲੁ, ਬਿਲਾਵਲੁ ਦਖਣੀ, ਬਿਲਾਵਲੁ ਮੰਗਲ ਵਿੱਚ ਬਾਣੀ ਦੀ ਰਚਨਾ ਹੈ।

**ਰਾਗੁ ਪਰੀਚੈ:-**

ਰਾਗੁ-ਬਿਲਾਵਲੁ ਥਾਟ-ਬਿਲਾਵਲ ਸਵਰ-ਸਾਰੇ ਸ਼ੁੱਧ ਵਰਜਿਤ ਸਵਰ- ਕੋਈ ਨਹੀਂ

ਜਾਤੀ-ਸੰਪੂਰਨ ਵਾਦੀ- ਧੈਵਤ, ਸੰਵਾਦੀ-ਗੰਧਾਰ ਸਮਾਂ-ਦਿਨ ਦਾ ਪਹਿਲਾ ਪਹਿਰ

ਆਰੋਹ - ਸ, ਰ ਗ, ਮ ਪ, ਧ, ਨ ਸੰ। ਅਵਰੋਹ - ਸੰ ਨ ਧ, ਪ, ਮ ਗ, ਰ ਸ ।

ਮੁੱਖ ਅੰਗ (ਪਕੜ)- ਰ ਗ ਮ ਪ ਮ ਗ, ਧ ਪ ਮ ਗ, ਰ ਸ।

**ਸਵਰ-ਵਿਸਥਾਰ (ਅਲਾਪ):-**

ਸ, ਸ ਰ ਗ, ਰ ਸ, ਰ ਗ ਮ ਗ, ਰ ਸ, ਨ਼ ਸ, ਧ਼ ਨ਼ ਸ, ਸ ਨ਼ ਧ਼ ਨ਼ ਸ, ਧ਼ ਨ਼ ਸ ਨ਼ ਧ਼, ਸ ਨ਼ ਧ਼ ਪ਼, ਧ਼ ਪ਼ ਮ਼ ਗ਼, ਪ਼ ਧ਼ ਨ਼, ਧ਼ ਨ਼ ਸ ਰ ਸ, ਸ ਰ ਗ ਰ, ਰ ਗ ਮ ਗ, ਰ ਗ ਮ ਪ, ਮ ਪ ਮ ਗ, ਰ ਗ ਮ ਪ, ਧ ਪ ਮ ਗ, ਮ ਪ ਮ ਗ, ਰ ਗ ਮ ਗ, ਪ ਮ ਗ ਰ, ਗ ਰ ਮ ਗ, ਰ ਸ, ਨ਼ ਸ।

ਸ ਰ ਗ ਮ ਗ, ਰ ਗ ਮ ਪ ਮ ਗ, ਗ ਮ ਪ ਮ ਗ, ਗ ਪ ਧ ਪ ਮ ਗ, ਪ ਧ ਨ ਧ ਪ, ਧ ਪ ਮ ਗ, ਗ ਪ ਧ ਨ ਸੰ, ਪ ਧ ਨ ਸੰ, ਧ ਨ ਸੰ, ਧ ਨ ਸੰ ਰੰ ਸੰ, ਧ ਨ ਸੰ ਨ ਧ ਪ, ਸੰ ਨ ਧ ਪ, ਧ ਪ ਮ ਪ ਮ ਗ, ਪ ਧ ਪ ਮ ਗ, ਰ ਗ ਮ ਪ ਮ ਗ, ਪ ਮ ਗ, ਧ ਪ ਮ ਗ, ਰ ਗ ਮ ਗ ਪ ਮ ਗ, ਰ ਗ ਮ ਗ ਰ, ਗ ਰ ਸ, ਧ਼ ਨ਼ ਸ।

ਸ ਰ ਗ ਰ ਮ ਗ, ਰ ਗ ਮ ਪ ਧ ਪ ਮ ਗ, ਗ ਪ ਧ ਪ, ਪ ਧ ਨ ਧ, ਧ ਨ ਸੰ, ਪ ਧ ਨ ਸੰ, ਧ ਨ ਸੰ ਰੰ ਸੰ, ਸੰ ਰੰ ਸੰ, ਸੰ ਰੰ ਗੰ ਰੰ ਸੰ, ਸੰ ਰੰ ਗੰ ਰੰ, ਰੰ ਗੰ ਮੰ ਗੰ, ਰੰ ਗੰ ਮੰ ਪੰ ਮੰ ਗੰ, ਰੰ ਗੰ ਮੰ ਗੰ, ਰੰ ਸੰ, ਸੰ ਰੰ ਸੰ, ਧ ਨ ਸੰ ਰੰ ਸੰ, ਸੰ ਨ ਧ ਪ, ਸੰ ਰੰ ਸੰ ਨ ਧ ਪ, ਧ ਪ ਮ ਗ, ਗ ਪ ਧ ਪ ਮ ਗ, ਰ ਗ ਮ ਪ ਮ ਗ, ਰ ਗ ਮ ਗ ਰ, ਗ ਰ ਸ, ਧ਼ ਨ਼ ਸ।

### (ਬਿਲਾਵਲ ਕੀ ਵਾਰ ਮਹਲਾ ੪) (੮੪੯)

ਮ:੩।। ਬਿਲਾਵਲੁ ਕਰਿਹੁ ਤੁਮ੍ ਪਿਆਰਿਹੋ ਏਕਸੁ ਸਿਉ ਲਿਵ ਲਾਇ।। ਜਨਮ ਮਰਣ ਦੁਖੁ ਕਟੀਐ ਸਚੇ ਰਹੈ ਸਮਾਇ।। ਸਦਾ ਬਿਲਾਵਲੁ ਅਨੰਦੁ ਹੈ ਜੇ ਚਲਹਿ ਸਤਿਗੁਰ ਭਾਇ।। ਸਤਸੰਗਤੀ ਬਹਿ ਭਾਉ ਕਰਿ ਸਦਾ ਹਰਿ ਕੇ ਗੁਣ ਗਾਇ।। ਨਾਨਕ ਸੇ ਜਨ ਸੋਹਣੇ ਜਿ ਗੁਰਮੁਖਿ ਮੇਲਿ ਮਿਲਾਇ।।੨।।

ਪਦ ਅਰਥ:- ਏਕਸੁ ਸਿਉ- ਇਕ ਪਰਮਾਤਮਾ ਨਾਲ। ਲਿਵ-ਲਗਨ। ਜਨਮ ਮਰਣ ਦੁਖੁ-ਸਾਰੀ ਉਮਰ ਦਾ ਦੁੱਖ। ਰਹੈ ਸਮਾਇ-ਲੀਨ ਰਹਿੰਦਾ ਹੈ। ਚਲਹਿ-ਤੁਰਦੇ ਰਹਿਣ। ਸਤਿਗੁਰ ਭਾਇ-ਗੁਰੂ ਦੀ ਰਜ਼ਾ ਵਿੱਚ। ਸਤਸੰਗਤੀ ਬਹਿ-ਸਤਸੰਗਤ ਵਿੱਚ ਬੈਠ ਕੇ। ਭਾਉ-ਪਿਆਰ। ਜਿ-ਜਿਹੜੇ। ਗੁਰਮੁਖਿ-ਗੁਰੂ ਦੇ ਸਨਮੁਖ ਹੋ ਕੇ। ਮੇਲਿ-ਮਿਲਾਪ ਵਿੱਚ, ਯਾਦ ਵਿੱਚ ਟਿਕੇ ਰਹਿੰਦੇ ਹਨ।

## ਮੰਗਲਾਚਰਣ

### ਰਾਗੁ ਬਿਲਾਵਲੁ ਤਿਲਵਾੜਾ ਤਾਲ ਮਾਤਰਾਂ-16 ਵਿਲੰਭਿਤ ਲੈਅ

| 1 | 2 | 3 | 4 | 5 | 6 | 7 | 8 | 9 | 10 | 11 | 12 | 13 | 14 | 15 | 16 |
|---|---|---|---|---|---|---|---|---|---|---|---|---|---|---|---|
| | | | | | | | | | | | | | | | ਰਗਮਗ |
| | | | | | | | | | | | | | | | ਵਾਹਿਗੁ |
| ਰਸ | ਰਰਗਗ | ਮਮਗ- | ਰਸ | ਰਗਮਪ | ਪ-ਧਪ | ਮਮਗਗ | ਰਸ | ---- | ਰਗਮਪ | ਧਪਮਗ | ਪ-ਧਨ | ਸੰਸੰਨਸੰ | ਧਨਸੰ- | ਧਪਮਗ | ਮਰਸ- |
| ਗੁਰੂ | ਬਿਲਾਵਲੁ | ਕਰਿਹੁਸ | ਤੁਮ੍ | ਪਿਆਰਿਹੋ | ਏਸਕਸੁ | ਸਿਉ ਲਿਵ | ਲਾਇ | SSSS | ਜਨਮS | ਮਰਣS | ਦੁSਖੁS | ਕਟੀਐS | ਸSਚੇS | ਰSਹੈS | ਸਮਾਇS |
| ਰਗਮਪ | ਧਪਮਗ | ਪਪਧਪ | ਮਪਮਗ | ਪਪਧਧ | ਨ-ਧਨ | ਸੰ--- | ਧਨਸੰਰੰ | ਸੰ-ਨਸੰ | ਧਨ | ਸੰਸੰ | ਸੰਰੰਸੰ- | ਸੰਨਧਪ | ਧਨਸੰ- | ਧਨਸੰ- | ਧਨਸੰ- |
| ਸSਦਾS | ਬਿਲਾਵਲੁ | ਅਨੰਦੁਹੈ | ਜੇਚਲਹਿ | ਸਤਿਗੁਰ | ਭਾSਇS | SSSS | ਸSਤS | ਸੰSਗਤੀ | ਬਹਿ | ਭਾਉ | ਕSਰਿS | ਸSਦਾS | ਹਰਿਕੇS | ਹਰਿਕੇS | ਹਰਿਕੇS |
| ਰੰਗੰਮੰਗੰ | ਰੰਸੰ | ---- | ਸੰ-ਧਨ | ਸੰਨਧਪ | ਧਪਮ- | ਮਮਗ- | ਗਪਧਪ | ਮਗਧਪ | ਮਗਮ- | ਰਸ | ਧਪਮਗ | ਮਰ | ਸ-ਧਪ | ਮਗਮ- | ਰਸ |
| ਗੁSਣS | ਗਾਇ | SSSS | ਨਾSਨਕ | ਸੋSSS | ਜSਨS | ਸੋਹਣੇS | ਜਿSਗੁਰ | ਮੁਖਿਮੇS | ਲਿSਮਿS | ਲਾਇ | ਮੇSਲਿS | ਮਿਲਾ | ਇSਮੇS | ਲਿSਮਿS | ਲਾਇ |
| ਗਰਸਸ | | | | | | | | | | | | | | | |
| ਵਾਹਿਗੁਰੂ | | | | | | | | | | | | | | | |
| X | | | | 2 | | | | 0 | | | | 3 | | | |

**ਬਿਲਾਵਲੁ ਮਹਲਾ ੫॥** (੮੦੬)

ਚਰਨ ਕਮਲ ਪ੍ਰਭ ਹਿਰਦੈ ਧਿਆਏ॥ ਰੋਗ ਗਏ ਸਗਲੇ ਸੁਖ ਪਾਏ॥੧॥ ਗੁਰਿ ਦੁਖੁ ਕਾਟਿਆ ਦੀਨੋ ਦਾਨੁ॥ ਸਫਲ ਜਨਮੁ ਜੀਵਨ ਪਰਵਾਨੁ॥੧॥ ਰਹਾਉ॥ਅਕਥ ਕਥਾ ਅੰਮ੍ਰਿਤ ਪ੍ਰਭ ਬਾਨੀ॥ ਕਹੁ ਨਾਨਕ ਜਪਿ ਜੀਵੇ ਗਿਆਨੀ॥੨॥੨॥੨੦॥

ਪਦ ਅਰਥ:- ਚਰਨ ਕਮਲ - ਕੌਲ ਫੁੱਲ ਵਰਗੇ ਸੋਹਣੇ ਤੇ ਕੋਮਲ ਪੈਰ। ਦਾਨੁ-(ਨਾਮ ਦੀ) ਦਾਤ। ਅਕਥ-ਉਹ ਪ੍ਰਭੂ ਜਿਸਦੇ ਸਾਰੇ ਗੁਣ ਬਿਆਨ ਨਾ ਕੀਤੇ ਜਾ ਸਕਣ। ਕਥਾ-ਸਿਫ਼ਤ ਸਾਲਾਹ ਦੀਆਂ ਗੱਲਾਂ।

### ਰਾਗੁ ਬਿਲਾਵਲੁ ਤੀਨ ਤਾਲ ਮਾਤਰਾਂ-16 ਮੱਧ ਲੈਅ

#### ਅਸਥਾਈ

| 1 | 2 | 3 | 4 | 5 | 6 | 7 | 8 | 9 | 10 | 11 | 12 | 13 | 14 | 15 | 16 |
|---|---|---|---|---|---|---|---|---|---|---|---|---|---|---|---|
| | | | | | | | | ਗ | ਰ | ਮ | ਗ | ਰ | ਗ | ਮਪ | ਮ |
| | | | | | | | | ਗੁ | ਰਿ | ਦੁ | ਖੁ | ਕਾ | ਟਿ | ਆS | S |
| ਗ | - | ਪ | ਮ | ਗ | ਰ | ਸ | - | ਗ | ਪ | ਧਨ | ਸੰਨ | ਧ | ਪ | ਮ | ਗ |
| ਦੀ | S | ਨੋ | S | ਦਾ | S | ਨੁ | S | ਸ | ਫ | ਲS | SS | ਜ | ਨ | ਮੁ | S |
| ਰ | ਗਗ | ਮ | ਗ | ਰਗ | ਮਪ | ਮਗ | ਰਸ | | | | | | | | |
| ਜੀ | ਵਨ | ਪ | ਰ | ਵਾS | SS | ਨੁS | SS | | | | | | | | |
| X | | | | 2 | | | | 0 | | | | 3 | | | |

## ਅੰਤਰਾ

| | | | | | | | | | | | | | | | |
|---|---|---|---|---|---|---|---|---|---|---|---|---|---|---|---|
| | | | | | | | | ਪ | ਪ | ਪ | ਪ | ਧ | ਧ | ਨਨ | ਨ |
| | | | | | | | | ਚ | ਰ | ਨ | ਕ | ਮ | ਲ | ਪ੍ਰ | ਭ |
| ਸਂ | ਸਂ | ਸਂ | - | ਸਂ | ਰਂ | ਸਂ | - | ਸਂ | ਰਂ | ਸਂ | ਨ | ਧ | ਨ | ਸਂ | ਰਂ |
| ਹਿ | ਰ | ਦੈ | S | ਧਿ | ਆ | ਏ | S | ਰੋ | S | ਗ | S | ਗ | S | ਏ | S |
| ਸਂਸਂ | ਨ | ਧ | ਪ | ਮਗ | ਪਮ | ਗਰ | ਸ- | | | | | | | | |
| ਸਗ | ਲੇ | ਸੁ | ਖ | ਪਾS | SS | ਏS | SS | | | | | | | | |
| x | | | | 2 | | | | 0 | | | | 3 | | | |

### ਤਾਨਾਂ ਤੇ ਤਿਹਾਈਆਂ:-

1) ਸਰ ਗਰ ਮਗ ਰਗ ਮਪ ਮਗ ਰਸ ਨ਼ਸ 2) ਸਰ ਗਮ ਰਗ ਮਪ ਮਗ ਰਗ ਮਰ ਸ-
3) ਸਰ ਗਪ ਮਗ ਰਗ ਧਪ ਮਗ ਮਰ ਸ- 4) ਰਗ ਮਪ ਧਪ ਮਗ ਸਂਨ ਧਪ ਮਗ ਰਸ
5) ਸਰ ਗਪ ਮਗ ਰਸ ਗਪ ਧਨ ਸਂਨ ਧਪ ਧਨ ਸਂਰਂ ਸਂਨ ਧਪ ਰਗ ਮਪ ਮਗ ਰਸ
6) ਗਪ ਧਪ ਮਗ ਰਗ ਧਪ ਮਗ ਰਸ ਨ਼ਸ ਗਪ ਧਨ ਸਂਨ ਧਪ ਮਗ ਰਗ ਮਗ ਰਸ
7) ਸਰ ਗਮ ਰਗ ਮਪ ਧਪ ਮਗ ਰਸ ਨ਼ਸ ਧਨ ਸਂਨ ਧਪ ਮਗ ਰਗ ਮਪ ਮਗ ਰਸ

1) ਸੱਮ ਤੋਂ ਪਹਿਲੀਆਂ ਅੱਠ ਮਾਤਰਾਂ ਦੀ ਦੁਗੁਨ ਲੈ ਕੇ 9ਵੀਂ ਤੋਂ 16ਵੀਂ ਮਾਤਰ ਤੱਕ ਦੇ ਮੁਖੜੇ ਨੂੰ ਦੁਗੁਨ ਵਿੱਚ ਤਿੰਨ ਵਾਰ ਲੈ ਕੇ ਸੱਮ ਤੇ ਆਉਣਾ ਹੈ।
2) 9ਵੀਂ ਮਾਤਰ ਤੋਂ ਲੈ ਕੇ 8ਵੀਂ ਮਾਤਰ ਤੱਕ ਦੇ ਪੂਰੇ ਚੱਕਰ ਦੀ ਦੁਗੁਨ ਪਹਿਲੀ ਮਾਤਰ ਤੋਂ 8ਵੀਂ ਮਾਤਰ ਤੱਕ ਫਿਰ 9ਵੀਂ ਤੋਂ 12ਵੀਂ ਮਾਤਰ ਦੇ ਟੁਕੜੇ ਨੂੰ ਤਿੰਨ ਵਾਰ ਦੁਗੁਨ ਵਿੱਚ ਲੈ ਕੇ ਫਿਰ ਨਾਲ ਹੀ 13ਵੀਂ ਤੋਂ 16ਵੀਂ ਮਾਤਰ ਦੇ ਟੁਕੜੇ ਨੂੰ ਦੁਗੁਨ ਵਿੱਚ ਲੈ ਕੇ ਸੱਮ ਤੇ ਆਉਣਾ ਹੈ।
3) ਸੱਮ ਤੋਂ ਮੁਖੜੇ ਦੀ ਦੁਗੁਨ ਆਰੰਭ ਕਰਕੇ ਪੂਰੀ ਅਸਥਾਈ ਲੈ ਕੇ ਫਿਰ 9ਵੀਂ ਤੋਂ ਚੌਥੀ ਮਾਤਰ ਦੇ 12 ਮਾਤਰਾਂ ਦੇ ਟੁਕੜੇ ਨੂੰ ਦੁਗੁਨ ਵਿੱਚ ਦੋ ਵਾਰ ਲੈ ਕੇ ਫਿਰ 9ਵੀਂ ਤੋਂ 16ਵੀਂ ਮਾਤਰ ਨੂੰ ਦੁਗੁਨ ਵਿੱਚ ਲੈ ਕੇ ਸੱਮ ਤੇ ਆਉਣਾ ਹੈ।
4) 9ਵੀਂ ਤੋਂ 16ਵੀਂ ਮਾਤਰ ਨੂੰ 9ਵੀਂ ਮਾਤਰ ਤੋਂ ਬੰਦਸ਼ ਅਨੁਸਾਰ ਤਿੰਨ ਵਾਰ ਬਰਾਬਰ ਗਾ ਕੇ ਸੱਮ ਤੇ ਸਮਾਪਤ ਕਰਨਾ ਹੈ।

### ਬਿਲਾਵਲੁ ਮਹਲਾ ੫॥ (੮੦੧-੦੨)

ਸੁਖ ਨਿਧਾਨ ਪ੍ਰੀਤਮ ਪ੍ਰਭ ਮੇਰੇ॥ ਅਗਨਤ ਗੁਣ ਠਾਕੁਰ ਪ੍ਰਭ ਤੇਰੇ॥ ਮੋਹਿ ਅਨਾਥ ਤੁਮਰੀ ਸਰਣਾਈ॥ ਕਰਿ ਕਿਰਪਾ ਹਰਿ ਚਰਨ ਧਿਆਈ॥੧॥ ਦਇਆ ਕਰਹੁ ਬਸਹੁ ਮਨਿ ਆਇ॥ ਮੋਹਿ ਨਿਰਗੁਨ ਲੀਜੈ ਲੜਿ ਲਾਇ॥ਰਹਾਉ॥ ਪ੍ਰਭੁ ਚਿਤਿ ਆਵੈ ਤਾ ਕੈਸੀ ਭੀੜ॥ ਹਰਿ ਸੇਵਕ ਨਾਹੀ ਜਮ ਪੀੜ॥ ਸਰਬ ਦੂਖ ਹਰਿ ਸਿਮਰਤ ਨਸੇ॥ ਜਾ ਕੈ ਸੰਗਿ ਸਦਾ ਪ੍ਰਭੁ ਬਸੈ॥੨॥ ਪ੍ਰਭ ਕਾ ਨਾਮੁ ਮਨਿ ਤਨਿ ਆਧਾਰੁ॥ ਬਿਸਰਤ ਨਾਮੁ ਹੋਵਤ ਤਨੁ ਛਾਰੁ। ਪ੍ਰਭ ਚਿਤਿ ਆਏ ਪੂਰਨ ਸਭ ਕਾਜ॥ ਹਰਿ ਬਿਸਰਤ ਸਭ ਕਾ ਮੁਹਤਾਜ॥੩॥ ਚਰਨ ਕਮਲ ਸੰਗਿ ਲਾਗੀ ਪ੍ਰੀਤਿ॥ ਬਿਸਰਿ ਗਈ ਸਭ ਦੁਰਮਤਿ ਰੀਤਿ॥ ਮਨ ਤਨ ਅੰਤਰਿ ਹਰਿ ਹਰਿ ਮੰਤ॥ ਨਾਨਕ ਭਗਤਨ ਕੈ ਘਰਿ ਸਦਾ ਅਨੰਦ॥੪॥੩॥

ਪਦ ਅਰਥ:-ਨਿਧਾਨ-ਖ਼ਜ਼ਾਨੇ। ਅਗਨਤ-ਜੋ ਗਿਣੇ ਨਾ ਜਾ ਸਕਣ। ਭੀੜ-ਬਿਪਤਾ। ਆਧਾਰੁ-ਆਸਰਾ। ਛਾਰੁ-ਸੁਆਹ। ਮੁਹਤਾਜ-ਮੁਥਾਜ। ਦੁਰਮਤਿ-ਖੋਟੀ ਮੱਤ। ਰੀਤਿ-ਰਵੱਈਆ। ਮੰਤ-ਮੰਤਰ।

## ਰਾਗੁ ਬਿਲਾਵਲੁ ਤੀਨ ਤਾਲ ਮਾਤਰਾਂ-16 ਮੱਧ ਲੈਅ

### ਅਸਥਾਈ

| 1 | 2 | 3 | 4 | 5 | 6 | 7 | 8 | 9 | 10 | 11 | 12 | 13 | 14 | 15 | 16 |
|---|---|---|---|---|---|---|---|---|---|---|---|---|---|---|---|
| | | | | | | | | ਸੰਸੰ | ਨ | ਧ | ਪ | ਮ | ਗਗ | ਪ | ਮ |
| | | | | | | | | ਦਇ | S | ਆ | S | ਕ | ਰਹੁ | S | S |
| ਗ | ਗਗ | ਪ | ਮ | ਗ | ਰ | ਸ | – | ਸ | ਰ | ਗ | ਰ | ਗਮ | ਪ | ਮ | ਗ |
| ਬ | ਸਹੁ | ਮ | ਨਿ | ਆ | S | ਇ | S | ਮੋ | S | ਹਿ | S | ਨਿS | ਰ | ਗੁ | ਨ |
| ਸੰ | ਰੰ | ਸੰ | ਨ | ਧਨ | ਸੰਨ | ਧਪ | ਮਗ | | | | | | | | |
| ਲੀ | ਜੈ | ਲ | ਝ਼ | ਲਾS | SS | ਇS | SS | | | | | | | | |
| X | | | | 2 | | | | 0 | | | | 3 | | | |

### ਅੰਤਰਾ

| 1 | 2 | 3 | 4 | 5 | 6 | 7 | 8 | 9 | 10 | 11 | 12 | 13 | 14 | 15 | 16 |
|---|---|---|---|---|---|---|---|---|---|---|---|---|---|---|---|
| | | | | | | | | ਪ | – | ਪ | ਪ | ਧ | – | ਨ | – |
| | | | | | | | | ਸੁ | S | ਖ | ਨਿ | ਧਾ | S | ਨ | S |
| ਸੰਸੰ | ਸੰਸੰ | ਸੰਸੰ | ਸੰ | ਸੰ | ਰੰ | ਸੰ | – | ਸੰ | ਰੰ | ਗੰ | ਮੰ | ਗੰ | ਰੰ | ਸੰ | – |
| ਪ੍ਰੀ | ਤਮ | ਪ੍ਰ | ਭ | ਮੇ | S | ਰੇ | S | ਅ | ਗ | ਨ | ਤ | ਗੁ | S | ਣ | S |
| ਧ | ਨਨ | ਸੰਸੰ | ਰੰ | ਸੰ | ਨ | ਧ | ਪ | ਗ | ਮਗ | ਮ | ਰ | ਗ | ਪ | ਧ | ਪ |
| ਠਾ | ਕੁਰ | ਪ੍ਰ | ਭ | ਤੇ | S | ਰੇ | S | ਮੋ | SS | ਹਿ | ਅ | ਨਾ | S | ਥ | S |
| ਮਮ | ਗ | ਪ | ਮ | ਗ | ਰ | ਸ | – | ਗ | ਗ | ਪ | ਪ | ਧ | – | ਨ | ਨ |
| ਤੁਮ | ਰੀ | ਸ | ਰ | ਣਾ | S | ਈ | S | ਕ | ਰਿ | ਕਿ | ਰ | ਪਾ | S | ਹ | ਰਿ |
| ਸੰ | ਰੰ | ਸੰ | ਸੰ | ਸੰਰੰ | ਸੰਨ | ਧਪ | ਮਗ | | | | | | | | |
| ਚ | ਰ | ਨ | ਧਿ | ਆS | SS | ਈS | SS | | | | | | | | |
| X | | | | 2 | | | | 0 | | | | 3 | | | |

### ਬਿਲਾਵਲੁ ਮਹਲਾ ੫॥ (੮੦੬)

ਸਾਂਤਿ ਪਾਈ ਗੁਰਿ ਸਤਿਗੁਰਿ ਪੂਰੇ॥ ਸੁਖ ਉਪਜੇ ਬਾਜੇ ਅਨਹਦ ਤੂਰੇ॥੧॥ਰਹਾਉ॥ ਤਾਪ ਪਾਪ ਸੰਤਾਪ ਬਿਨਾਸੇ॥ ਹਰਿ ਸਿਮਰਤ ਕਿਲਵਿਖ ਸਭਿ ਨਾਸੇ॥੧॥ ਅਨਦੁ ਕਰਹੁ ਮਿਲਿ ਸੁੰਦਰ ਨਾਰੀ॥ ਗੁਰਿ ਨਾਨਕਿ ਮੇਰੀ ਪੈਜ ਸਵਾਰੀ॥੨॥੩॥੨੧॥

ਪਦ ਅਰਥ:- ਸਾਂਤਿ-ਆਤਮਕ ਠੰਢ। ਉਪਜੇ-ਪੈਦਾ ਹੋ ਗਏ। ਬਾਜੇ-ਵੱਜ ਪਏ। ਅਨਹਦ-ਇੱਕ-ਰਸ। ਤੂਰੇ-ਵਾਜੇ। ਤਾਪ-ਦੁੱਖ। ਪਾਪ-ਵਿਕਾਰ। ਸੰਤਾਪ-ਕਲੇਸ਼। ਕਿਲਵਿਖ-ਪਾਪ। ਪੈਜ-ਲਾਜ, ਇੱਜ਼ਤ।

## ਰਾਗੁ ਬਿਲਾਵਲੁ ਤੀਨ ਤਾਲ ਮਾਤਰਾਂ-16 ਮੱਧ ਲੈਅ

### ਅਸਥਾਈ

| 1 | 2 | 3 | 4 | 5 | 6 | 7 | 8 | 9 | 10 | 11 | 12 | 13 | 14 | 15 | 16 |
|---|---|---|---|---|---|---|---|---|---|---|---|---|---|---|---|
| | | | | | | ਸੰ | ਸੰ | ਨ | ਧ | ਪ | ਪ | ਮ | ਗ | ਮ | ਰ |
| | | | | | | ਸਾਂ | ਤਿ | ਪਾ | ਈ | ਗੁ | ਰਿ | ਸ | ਤਿ | ਗੁ | ਰਿ |

| | | | | | | | | | | | | | | | |
|---|---|---|---|---|---|---|---|---|---|---|---|---|---|---|---|
| ਗ | - | ਮ | ਪ | ਮ | ਗ | - | - | ਗ | ਗ | ਮ | ਗ | ਰ | ਗ | ਮ | ਪ |
| ਪੂ | S | ਰੇ | S | S | S | S | S | ਸੁ | ਖ | ਉ | ਪ | ਜੇ | S | ਬਾ | ਜੇ |
| ਮ | ਗ | ਮ | ਗ | ਰ | - | ਸ | - | ਗ | ਗ | ਪ | ਪ | ਧ | - | ਨ | ਨ |
| ਅ | ਨ | ਹ | ਦ | ਤੂ | S | ਰੇ | S | ਸੁ | ਖ | ਉ | ਪ | ਜੇ | S | ਬਾ | ਜੇ |
| ਸੰ | ਰੰ | ਸੰ | ਨ | ਧਪ | ਮਗ | | | | | | | | | | |
| ਅ | ਨ | ਹ | ਦ | ਤੂS | ਰੇS | | | | | | | | | | |
| x | | | | 2 | | | | 0 | | | | 3 | | | |

## ਅੰਤਰਾ

| | | | | | | | | | | | | | | | |
|---|---|---|---|---|---|---|---|---|---|---|---|---|---|---|---|
| | | | | | | | | ਪ | - | ਪ | - | ਧ | - | ਨ | - |
| | | | | | | | | ਤਾ | S | ਪ | S | ਪਾ | S | ਪ | S |
| ਸੰ | ਸੰ | ਸੰ | ਸੰ | ਸੰ | ਰੰ | ਸੰ | - | ਸੰ | ਰੰ | ਗੰ | ਰੰ | ਸੰ | ਨ | ਧ | ਨ |
| ਸੰ | ਤਾ | ਪ | ਬਿ | ਨਾ | S | ਸੇ | S | ਹ | ਰਿ | ਸਿ | ਮ | ਰ | S | ਤ | S |
| ਸੰਸੰ | ਨਨ | ਧਪ | ਮਪ | ਮ | ਗ | | | | | | | | | | |
| ਕਿਲ | ਵਿਖ | ਸS | ਭਿS | ਨਾ | ਸੇ | | | | | | | | | | |
| x | | | | 2 | | | | 0 | | | | 3 | | | |

## ਬਿਲਾਵਲੁ ਮਹਲਾ ੪॥ (੭੯੯)

ਹਮ ਮੂਰਖ ਮੁਗਧ ਅਗਿਆਨ ਮਤੀ ਸਰਣਾਗਤਿ ਪੁਰਖ ਅਜਨਮਾ॥ ਕਰਿ ਕਿਰਪਾ ਰਖਿ ਲੇਵਹੁ ਮੇਰੇ ਠਾਕੁਰ ਹਮ ਪਾਥਰ ਹੀਨ ਅਕਰਮਾ॥੧॥ ਮੇਰੇ ਮਨ ਭਜੁ ਰਾਮ ਨਾਮੈ ਰਾਮਾ॥ ਗੁਰਮਤਿ ਹਰਿ ਰਸੁ ਪਾਈਐ ਹੋਰਿ ਤਿਆਗਹੁ ਨਿਹਫਲ ਕਾਮਾ॥੧॥ਰਹਾਉ॥ ਹਰਿ ਜਨ ਸੇਵਕ ਸੇ ਹਰਿ ਤਾਰੇ ਹਮ ਨਿਰਗੁਨ ਰਾਖੁ ਉਪਮਾ॥ ਤੁਝ ਬਿਨੁ ਅਵਰੁ ਨ ਕੋਈ ਮੇਰੇ ਠਾਕੁਰ ਹਰਿ ਜਪੀਐ ਵਡੇ ਕਰੰਮਾ॥੨॥ ਨਾਮਹੀਨ ਧ੍ਰਿਗੁ ਜੀਵਤੇ ਤਿਨ ਵਡ ਦੂਖ ਸਹੰਮਾ॥ ਓਇ ਫਿਰਿ ਫਿਰਿ ਜੋਨਿ ਭਵਾਈਅਹਿ ਮੰਦਭਾਗੀ ਮੂੜ ਅਕਰਮਾ॥੩॥ ਹਰਿ ਜਨ ਨਾਮੁ ਅਧਾਰੁ ਹੈ ਧੁਰਿ ਪੂਰਬਿ ਲਿਖੇ ਵਡ ਕਰਮਾ॥ ਗੁਰਿ ਸਤਿਗੁਰਿ ਨਾਮੁ ਦ੍ਰਿੜਾਇਆ ਜਨ ਨਾਨਕ ਸਫਲੁ ਜਨੰਮਾ॥੪॥੨॥

ਪਦ ਅਰਥ:- ਮੁਗਧ-ਮੂਰਖ। ਅਗਿਆਨ ਮਤੀ-ਬੇ-ਸਮਝੀ। ਅਜਨਮਾ-ਹੇ ਜਨਮ ਤੋਂ ਰਹਿਤ! ਪਾਥਰ-ਪੱਥਰ ਦਿਲ। ਹੀਨ-ਨਿਮਾਣੇ। ਅਕਰਮਾ-ਭਾਗ-ਹੀਣ। ਭਜੁ-ਸਿਮਰ। ਵਡੇ ਕਰੰਮਾ-ਵਡੇ ਭਾਗਾਂ ਨਾਲ। ਨਾਮਹੀਨ- ਨਾਮ ਤੋਂ ਸੱਖਣੇ। ਧ੍ਰਿਗੁ-ਫਿਟਕਾਰ-ਜੋਗ। ਸਹੰਮਾ-ਸਹਿਮ, ਫਿਕਰ। ਪੂਰਬਿ-ਪੂਰਬਲੇ ਜਨਮ ਵਿੱਚ। ਕਰਮਾ-ਭਾਗ। ਦ੍ਰਿੜਾਇਆ-ਪੱਕਾ ਕਰ ਦਿੱਤਾ।

## ਰਾਗੁ ਬਿਲਾਵਲੁ ਤੀਨ ਤਾਲ ਮਾਤਰਾਂ-16 ਮੱਧ ਲੈਅ

### ਅਸਥਾਈ

| 1 | 2 | 3 | 4 | 5 | 6 | 7 | 8 | 9 | 10 | 11 | 12 | 13 | 14 | 15 | 16 |
|---|---|---|---|---|---|---|---|---|---|---|---|---|---|---|---|
| | | | | | | | | | | | | ਗ | ਰ | ਮ | ਗ |
| | | | | | | | | | | | | ਮੇ | ਰੇ | ਮ | ਨ |
| ਪ | ਪ | ਮ | ਗ | ਰ | ਗ | ਮ | ਪ | ਮ | ਗ | ਰ | ਸ | ਸ | ਰ | ਗ | ਗ |
| ਭ | ਜੁ | ਰਾ | ਮ | ਨਾ | S | ਮੈ | S | ਰਾ | S | ਮਾ | S | ਗੁ | ਰ | ਮ | ਤਿ |

| | | | | | | | | | | | | | | | |
|---|---|---|---|---|---|---|---|---|---|---|---|---|---|---|---|
| ਪ | ਮ | ਗ | ਗ | ਧ | ਨ | ਸੰ | ਨ | ਧ | ਪ | ਮ | ਗ | ਪ | ਧ | ਨ | ਸੰ |
| ਹ | ਰਿ | ਰ | ਸੁ | ਪਾ | S | ਈ | S | ਐ | S | S | S | ਹੋ | S | ਰਿ | S |
| ਧਨ | ਸੰਨ | ਧ | ਪ | ਰ | ਗ | ਮ | ਪ | ਮਗ | ਪਮ | ਗਰ | ਸ | | | | |
| ਤਿS | ਆS | ਗ | ਹੁ | ਨਿ | ਹ | ਫ | ਲ | ਕਾS | SS | ਮਾS | S | | | | |
| x | | | | 2 | | | | 0 | | | | 3 | | | |

### ਅੰਤਰਾ

| | | | | | | | | | | | | | | | |
|---|---|---|---|---|---|---|---|---|---|---|---|---|---|---|---|
| | | | | | | | | | | | | ਪ | ਪ | ਧ | ਨਨ |
| | | | | | | | | | | | | ਹ | ਮ | ਮੂ | ਰਖ |
| ਸੰ | ਸੰ | ਰੰ | ਸੰ | ਸੰ | ਰੰਰੰ | ਸੰ | - | ਧਨ | ਸੰਨ | ਧ | ਪ | ਸੰ | ਰੰ | ਸੰ | ਸੰਸੰ |
| ਮੁ | ਗ | ਧ | S | ਅ | ਗਿਆ | ਨ | S | ਮS | ਤੀS | S | S | ਸ | ਰ | ਣਾ | ਗਤਿ |
| ਧ | ਨ | ਸੰਨ | ਧਪ | ਮ | ਗ | ਪ | ਮ | ਗਰ | ਮਗ | ਰਸ | ਨ਼ਸ | | | | |
| ਪੁ | ਰ | ਖS | SS | ਅ | S | ਜ | ਨ | ਮਾS | SS | SS | SS | | | | |
| x | | | | 2 | | | | 0 | | | | 3 | | | |

## ਰਾਗ ਬਿਲਾਵਲ ਪਾਤਿਸਾਹੀ ੧੦ (ਸ਼ਬਦ ਪਾਤਿਸ਼ਾਹੀ ੧੦)

ਸੋ ਕਿਮ ਮਾਨਸ ਰੂਪ ਕਹਾਏ।। ਸਿਧ ਸਮਾਧ ਸਾਧ ਕਰ ਹਾਰੇ ਕਜੋਹੂੰ ਨ ਦੇਖਨ ਪਾਏ।।੧।।ਰਹਾਉ।। ਨਾਰਦ ਬਿਆਸ ਪਰਾਸਰ ਧ੍ਰੂਅ ਸੇ ਧਿਆਵਤ ਧਿਆਨ ਲਗਾਏ।। ਬੇਦ ਪੁਰਾਨ ਹਾਰ ਹਠ ਛਾਡਿਓ ਤਦਪਿ ਧਿਆਨ ਨ ਆਏ।।੧।। ਦਾਨਵ ਦੇਵ ਪਿਸਾਚ ਪ੍ਰੇਤ ਤੇ ਨੇਤਹ ਨੇਤ ਕਹਾਏ।। ਸੂਛਮ ਤੇ ਸੂਛਮ ਕਰ ਚੀਨੇ ਬ੍ਰਿਧਨ ਬ੍ਰਿਧ ਬਤਾਏ।।੨।। ਭੂਮ ਅਕਾਸ ਪਤਾਲ ਸਭੈ ਸਜਿ ਏਕ ਅਨੇਕ ਸਦਾਏ।। ਸੋ ਨਰ ਕਾਲ ਫਾਸ ਤੇ ਬਾਚੇ ਜੋ ਹਰਿ ਸਰਣਿ ਸਿਧਾਏ।।੩।।੧।।੮।।੩੨।।

ਪਦ ਅਰਥ:- ਕਜੋਹੂੰ- ਕਿਸ ਤਰਾਂ ਵੀ। ਨਾਰਦ-ਇੱਕ ਪ੍ਰਸਿੱਧ ਰਿਸ਼ੀ। ਬਿਆਸ-ਵੇਦਾਂ ਦਾ ਲਿਖਾਰੀ ਰਿਸ਼ੀ। ਪਰਾਸਰ-ਇੱਕ ਵੈਦਿਕ ਰਿਸ਼ੀ ਜਿਸ ਨੇ ਰਿਗ ਵੇਦ ਦੇ ਕਈ ਮੰਤ੍ਰ ਰਚੇ। ਤਦਪਿ-ਤਾਂ ਵੀ, ਫਿਰ ਵੀ। ਪਿਸਾਚ-ਮਾਸਾਹਾਰੀ ਰਾਖਸ਼। ਨੇਤਹ ਨੇਤ-ਬੇਅੰਤ। ਸੂਛਮ-ਸੂਖਮ, ਛੋਟਾ। ਚੀਨੇ-ਜਾਣਿਆ, ਸਮਝਿਆ। ਬ੍ਰਿਧਨ-ਵੱਡੇ ਤੋਂ ਵੱਡਾ। ਸਜਿ-ਸਾਜ ਕੇ। ਬਾਚੇ-ਬਚਦਾ ਹੈ।

## ਰਾਗੁ ਬਿਲਾਵਲੁ ਤੀਨ ਤਾਲ ਮਾਤਰਾਂ-16 ਮੱਧ ਲੈਅ

### ਅਸਥਾਈ

| 1 | 2 | 3 | 4 | 5 | 6 | 7 | 8 | 9 | 10 | 11 | 12 | 13 | 14 | 15 | 16 |
|---|---|---|---|---|---|---|---|---|---|---|---|---|---|---|---|
| | | | | | | | | ਧਨ | ਸੰ | ਧ | ਪ | ਮ | ਗ | ਪ | ਮ |
| | | | | | | | | ਸੋS | S | ਕਿ | ਮ | ਮਾ | S | ਨ | ਸ |
| ਗ | - | ਰਗ | ਮਪ | ਮ | ਗ | ਰ | ਸ | ਰ | ਗ | ਮ | ਪ | ਧ | ਪ | ਮ | ਗ |
| ਰੂ | S | ਪS | SS | ਕ | ਹਾ | ਏ | S | ਸਿ | S | ਧ | S | ਸ | ਮਾ | ਧ | S |
| ਪ | ਪ | ਧ | ਨ | ਸੰ | ਨ | ਧ | ਪ | ਧਧ | ਨ | ਸੰ | ਰੰ | ਸੰ | ਨ | ਧ | ਪ |
| ਸਾ | ਧ | ਕ | ਰ | ਹਾ | S | ਰੇ | S | ਕਜੋ | ਹੂੰ | ਨ | S | ਦੇ | S | ਖ | ਨ |
| ਧ | ਪ | ਮ | ਗ | ਰਗ | ਮਪ | ਮਗ | ਰਸ | | | | | | | | |
| ਪਾ | S | S | S | ਏS | SS | SS | SS | | | | | | | | |
| x | | | | 2 | | | | 0 | | | | 3 | | | |

ਅੰਤਰਾ

| | | | | | | | | ਪ | - | ਪ | ਪ | ਧ | ਧ | ਨ | - |
|---|---|---|---|---|---|---|---|---|---|---|---|---|---|---|---|
| | | | | | | | | ਨਾ | ऽ | ਰ | ਦ | ਬਿ | ਆ | ਸ | ऽ |
| ਸਂ | ਸਂ | ਸਂ | ਸਂ | ਰਂਰਂ | - | ਸਂ | - | ਸਂ | ਸਂ | ਸਂ | ਨ | ਧ | ਨ | ਸਂ | ਰਂ |
| ਪ | ਰਾ | ਸ | ਰ | ਧੂਅ | ऽ | ਸੇ | ऽ | ਧਿ | ਆ | ਵ | ਤ | ਧਿ | ਆ | ਨ | ऽ |
| ਸਂ | ਨ | ਧ | ਨ | ਸਂ | ਨ | ਧ | ਪ | ਪ | - | ਧ | ਨ | ਸਂ | ਰਂ | ਸਂ | - |
| ਲ | ऽ | ਗਾ | ऽ | ਏ | ऽ | ऽ | ऽ | ਬੇ | ऽ | ਦ | ऽ | ਪੁ | ਰਾ | ਨ | ऽ |
| ਗਂ | ਰਂ | ਮਂ | ਗਂ | ਰਂ | ਰਂ | ਸਂ | - | ਧ | ਨ | ਸਂ | ਨ | ਧ | ਪ | ਮ | ਗ |
| ਹਾ | ਰ | ਹ | ਠ | ਛਾ | ਡਿ | ਓ | ऽ | ਤ | ਦ | ਪਿ | ऽ | ਧਿ | ਆ | ਨ | ਨ |
| ਰ | ਗ | ਮ | ਪ | ਧਪ | ਮਗ | ਰਸ | ਨ਼ਸ | | | | | | | | |
| ਆ | ऽ | ऽ | ऽ | ਏऽ | ऽऽ | ऽऽ | ऽऽ | | | | | | | | |
| x | | | | 2 | | | | 0 | | | | 3 | | | |

**(ਬਿਲਾਵਲੁ ਮਹਲਾ ੫ ਛੰਤੁ) (੮੪੭)**

**ਧਨਿ ਧੰਨਿ ਹਮਾਰੇ ਭਾਗ ਘਰਿ ਆਇਆ ਪਿਰੁ ਮੇਰਾ।। ਸੋਹੇ ਬੰਕ ਦੁਆਰ ਸਗਲਾ ਬਨੁ ਹਰਾ।। ਹਰ ਹਰਾ ਸੁਆਮੀ ਸੁਖਹ ਗਾਮੀ ਅਨਦ ਮੰਗਲ ਰਸੁ ਘਣਾ।। ਨਵਲ ਨਵਤਨ ਨਾਹੁ ਬਾਲਾ ਕਵਨ ਰਸਨਾ ਗੁਨ ਭਣਾ।। ਮੇਰੀ ਸੇਜ ਸੋਹੀ ਦੇਖਿ ਮੋਹੀ ਸਗਲ ਸਹਸਾ ਦੁਖੁ ਹਰਾ।। ਨਾਨਕੁ ਪਇਅੰਪੈ ਮੇਰੀ ਆਸ ਪੂਰੀ ਮਿਲੇ ਸੁਆਮੀ ਅਪਰੰਪਰਾ।।੫।।੧।।੩।।**

ਪਦ ਅਰਥ:- ਧਨਿ ਧੰਨਿ-ਬਹੁਤ ਚੰਗੇ। ਪਿਰੁ-ਪ੍ਰਭੂ-ਪਤੀ। ਸੋਹੇ- ਸੋਹਣੇ ਬਣ ਗਏ ਹਨ। ਬੰਕ-ਬਾਂਕੇ, ਸੋਹਣੇ। ਬਨੁ-ਜੰਗਲ, ਹਿਰਦਾ-ਜੂਹ। ਹਰ ਹਰਾ- ਹਰਾ ਹਰਾ, ਆਤਮਕ ਜੀਵਨ ਨਾਲ ਭਰਪੂਰ। ਸੁਖਹ ਗਾਮੀ-ਸੁੱਖਾਂ ਤੱਕ ਅਪੜਾਉਂਣ ਵਾਲਾ। ਮੰਗਲ-ਖੁਸ਼ੀ। ਘਣਾ-ਬਹੁਤ। ਨਵਲ-ਨਵਾਂ। ਨਵਤਨ-ਨਵੇਂ ਪਿਆਰ ਵਾਲਾ। ਨਾਹੁ-ਨਾਥੁ, ਖਸਮ-ਪ੍ਰਭੂ। ਰਸਨਾ-ਜੀਭ ਨਾਲ। ਭਣਾ-ਭਣਾਂ, ਮੈਂ ਬਿਆਨ ਕਰਾਂ। ਸੇਜ-ਹਿਰਦਾ-ਸੇਜ। ਸੋਹੀ-ਸਜ ਗਈ ਹੈ। ਸਹਸਾ-ਸਹਮ। ਹਰਾ- ਦੂਰ ਕਰ ਦਿੱਤਾ ਹੈ। ਪਇਅੰਪੈ-ਕਥਨ ਕਰਦਾ ਹੈ। ਅਪਰੰਪਰਾ-ਪਰੇ ਤੋਂ ਪਰੇ, ਬੇਅੰਤ।

## ਰਾਗੁ ਬਿਲਾਵਲੁ ਸੂਲ ਤਾਲ ਮਾਤਰਾਂ-10 ਮੱਧ ਲੈਅ

### ਅਸਥਾਈ

| 1 | 2 | 3 | 4 | 5 | 6 | 7 | 8 | 9 | 10 |
|---|---|---|---|---|---|---|---|---|---|
| ਗ | ਪ | ਧ | ਨ | ਸਂ | ਨ | ਧ | ਪ | ਮ | ਗ |
| ਧ | ਨਿ | ਧੰ | ਨਿ | ਹ | ਮਾ | ਰੇ | ऽ | ਭਾ | ਗ |
| ਰ | ਗ | ਮ | ਪ | ਧ | ਪ | ਮ | ਗ | ਰ | ਸ |
| ਘ | ਰਿ | ਆ | ਇ | ਆ | ऽ | ਪਿ | ਰੁ | ਮੇ | ਰਾ |
| x | | 0 | | 2 | | 3 | | 0 | |

### ਅੰਤਰਾ

| ਪ | - | ਧ | ਨ | ਸਂ | - | ਸਂ | ਰਂ | ਸਂ | ਸਂ |
|---|---|---|---|---|---|---|---|---|---|
| ਸੋ | ऽ | ਹੇ | ऽ | ਬੰ | ऽ | ਕ | ਦੁ | ਆ | ਰ |
| ਧ | ਨ | ਸਂ | ਨ | ਧ | ਪ | ਮ | ਗ | ਰ | ਸ |
| ਸ | ਗ | ਲਾ | ऽ | ਬ | ਨੁ | ਹ | ऽ | ਰਾ | ऽ |
| x | | 0 | | 2 | | 3 | | 0 | |

**ਤਾਨਾਂ ਤੇ ਤਿਹਾਈਆਂ:-**

| | | | | | | | | | | |
|---|---|---|---|---|---|---|---|---|---|---|
| 1) | ਸਰ | ਗਪ | ਮਗ | ਰਸ | ਗਪ | ਧਨ | ਸੰਨ | ਧਪ | ਮਗ | ਰਸ |
| 2) | ਸਰ | ਗਮ | ਰਗ | ਮਪ | ਧਪ | ਮਗ | ਰਗ | ਮਪ | ਮਗ | ਰਸ |
| 3) | ਗਰ | ਮਗ | ਰਗ | ਮਪ | ਧਨ | ਸੰਨ | ਧਪ | ਮਗ | ਮਰ | ਸ- |

1) ਪਹਿਲੀ ਤੋਂ ਚੌਥੀ ਮਾਤਰ ਤੱਕ ਬੰਦਸ਼ ਅਨੁਸਾਰ ਗਾ ਕੇ ਇੱਕ ਮਾਤਰ ਬਿਸਰਾਮ ਫਿਰ ਤੀਜੀ-ਚੌਥੀ ਮਾਤਰ ਦਾ ਟੁਕੜਾ ਫਿਰ ਬਿਸਰਾਮ ਫਿਰ ਇਹੀ ਟੁਕੜਾ ਲੈ ਕੇ ਸੱਮ ਤੇ ਆਉਣਾ ਹੈ।

2) ਪਹਿਲੀਆਂ 4 ਮਾਤਰਾਂ ਬੰਦਸ਼ ਅਨੁਸਾਰ ਗਾ ਕੇ | ਸੰ ਨਸੰ / ਹ ਮਾਰੇ | ਇਹ 2 ਮਾਤਰਾਂ ਦੇ ਟੁਕੜੇ ਨੂੰ ਤਿੰਨ ਵਾਰ ਕਹਿ ਕੇ ਸੱਮ ਤੇ ਮੁਕਾਅ ਕਰਨਾ ਹੈ।

3) 5ਵੀਂ ਤੋਂ 10ਵੀਂ ਮਾਤਰ ਦੇ 6 ਮਾਤਰਾਂ ਦੇ ਟੁਕੜੇ ਨੂੰ ਤੀਜੀ ਮਾਤਰ ਤੋਂ ਆਰੰਭ ਕਰਕੇ ਤਿੰਨ ਵਾਰ ਬਰਾਬਰ ਗਾ ਕੇ ਸੱਮ ਤੇ ਸਮਾਪਤ ਕਰਨਾ ਹੈ। ਪਹਿਲਾਂ ਪਹਿਲੀਆਂ 4 ਮਾਤਰਾਂ ਨੂੰ 2 ਮਾਤਰਾਂ ਵਿੱਚ ਲੈਣਾ ਹੈ।

ੴ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ
ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ।।

ਰਾਗੁ ਬਿਲਾਵਲੁ ਮਹਲਾ ੧ ਚਉਪਦੇ ਘਰੁ ੧ (੭੯੫)

ਤੂ ਸੁਲਤਾਨੁ ਕਹਾ ਹਉ ਮੀਆ ਤੇਰੀ ਕਵਨ ਵਡਾਈ। ਜੋ ਤੂ ਦੇਹਿ ਸੁ ਕਹਾ ਸੁਆਮੀ ਮੈ ਮੂਰਖ ਕਹਣੁ ਨ ਜਾਈ।੧।। ਤੇਰੇ ਗੁਣ ਗਾਵਾ ਦੇਹਿ ਬੁਝਾਈ।। ਜੈਸੇ ਸਚ ਮਹਿ ਰਹਉ ਰਜਾਈ।੧।।ਰਹਾਉ।। ਜੋ ਕਿਛੁ ਹੋਆ ਸਭੁ ਕਿਛੁ ਤੁਝ ਤੇ ਤੇਰੀ ਸਭ ਅਸਨਾਈ।। ਤੇਰਾ ਅੰਤੁ ਨ ਜਾਣਾ ਮੇਰੇ ਸਾਹਿਬ ਮੈ ਅੰਧੁਲੇ ਕਿਆ ਚਤੁਰਾਈ।।੨।। ਕਿਆ ਹਉ ਕਥੀ ਕਥੇ ਕਥਿ ਦੇਖਾ ਮੈ ਅਕਥੁ ਨ ਕਥਨਾ ਜਾਈ। ਜੋ ਤੁਧੁ ਭਾਵੈ ਸੋਈ ਆਖਾ ਤਿਲੁ ਤੇਰੀ ਵਡਿਆਈ।।੩।। ਏਤੇ ਕੂਕਰ ਹਉ ਬੇਗਾਨਾ ਭਉਕਾ ਇਸੁ ਤਨ ਤਾਈ।। ਭਗਤਿ ਹੀਣੁ ਨਾਨਕੁ ਜੇ ਹੋਇਗਾ ਤਾ ਖਸਮੈ ਨਾਉ ਨ ਜਾਈ।।੪।।੧।।

ਪਦ ਅਰਥ:-ਸੁਲਤਾਨੁ-ਬਾਦਸ਼ਾਹ। ਕਵਨ ਵਡਾਈ-ਕੋਈ ਵਡਿਆਈ ਨਹੀਂ। ਬੁਝਾਈ-ਸਮਝ, ਅਕਲ। ਰਜਾਈ-ਹੇ ਰਜ਼ਾ ਦੇ ਮਾਲਕ-ਪ੍ਰਭੂ! ਅਸਨਾਈ- ਵਡਿਆਈ। ਚਤੁਰਾਈ-ਚਲਾਕੀ। ਅਕਥੁ-ਜਿਸ ਦੇ ਗੁਣ ਕਹੇ ਨ ਜਾ ਸਕਣ। ਤਿਲੁ-ਰਤਾ ਕੁ। ਕੂਕਰ-ਕੁੱਤੇ, ਕਾਮਾਦਿਕ ਵਿਕਾਰ। ਭਉਕਾ-ਮੈਂ ਭਉਂਕਦਾ ਹਾਂ। ਇਸੁ ਤਨ ਤਾਈ-ਇਸ ਸਰੀਰ ਨੂੰ ਬਚਾਉਂਣ ਵਾਸਤੇ। ਖਸਮੈ ਨਾਉ-ਮਾਲਕ ਦੀ ਵਡਿਆਈ। ਨ ਜਾਈ-ਦੂਰ ਨਹੀਂ ਹੋ ਸਕਦੀ।

## ਰਾਗੁ ਬਿਲਾਵਲੁ ਏਕ ਤਾਲ ਮਾਤਰਾਂ-12 ਮੱਧ ਲੈਅ

### ਅਸਥਾਈ

| 1 | 2 | 3 | 4 | 5 | 6 | 7 | 8 | 9 | 10 | 11 | 12 |
|---|---|---|---|---|---|---|---|---|---|---|---|
| ਸ | ਰ | ਗ | ਰ | ਮ | ਗ | ਪ | - | ਮ | ਗ | ਰ | ਸ |
| ਤੇ | ਰੇ | ਗੁ | ਣ | ਗਾ | ਵਾ | ਦੇ | S | ਹਿ | ਬੁ | ਝਾ | ਈ |
| ਪ | - | ਪ | ਧ | ਧ | ਨਨ | ਸੰ | ਨਨ | ਧ | ਪ | ਮ | ਗ |
| ਜੈ | S | ਸੇ | ਸ | ਚ | ਮਹਿ | ਰ | ਹਉ | S | ਰ | ਜਾ | ਈ |
| X | | 0 | | 2 | | 0 | | 3 | | 4 | |

### ਅੰਤਰਾ

| 1 | 2 | 3 | 4 | 5 | 6 | 7 | 8 | 9 | 10 | 11 | 12 |
|---|---|---|---|---|---|---|---|---|---|---|---|
| ਪ | ਪ | ਪ | ਧ | - | ਨ | ਸੰ | ਸੰ | ਸੰਸੰ | ਰੰ | ਸੰ | - |
| ਤੂ | ਸੁ | ਲ | ਤਾ | S | ਨੁ | ਕ | ਹਾ | ਹਉ | ਮੀ | ਆ | S |

ਰਾਗੁ ਬਿਲਾਵਲੁ

| | | | | | | | | | | | |
|---|---|---|---|---|---|---|---|---|---|---|---|
| ਸੰ | - | ਨ | ਧਨ | ਸੰ | ਰੰ | ਸੰ | ਨ | ਸੰ | ਨ | ਧ | ਪ |
| ਤੇ | S | ਰੀ | ਕਵ | ਨ | ਵ | ਡਾ | S | S | ਈ | S | S |
| ਗ | - | ਮ | ਧ | ਪ | ਪ | ਮ | ਗ | ਮ | ਰ | ਰ | ਸ |
| ਜੋ | S | ਤੂ | ਦੇ | ਹਿ | ਸੁ | ਕ | S | ਹਾ | ਸੁ | ਆ | ਮੀ |
| ਗ | ਪ | ਪ | ਧ | ਨ | ਨ | ਸੰਸੰ | ਨ | ਧ | ਪ | ਮ | ਗ |
| ਮੈ | S | ਮੂ | S | ਰ | ਖ | ਕਹ | S | ਣ | ਨ | ਜਾ | ਈ |
| X | | 0 | | 2 | | 0 | | 3 | | 4 | |

ਤਾਨਾਂ ਤੇ ਤਿਹਾਈਆਂ:-

1) ਸਰ ਗਪ ਧਪ ਮਗ ਰਸ ਗਪ ਧਨ ਸੰਨ ਧਪ ਮਗ ਮਰ ਸ-
2) ਗਪ ਧਪ ਮਗ ਰਸ ਗਪ ਧਨ ਸੰਨ ਧਪ ਮਗ ਰਗ ਮਗ ਰਸ
3) ਗਰ ਮਗ ਧਪ ਮਗ ਗਪ ਧਨ ਸੰਰੰ ਸੰਨ ਧਪ ਮਗ ਮਰ ਸ-

1) ਤੀਜੀ ਤੋਂ 6ਵੀਂ ਮਾਤਰ ਤੱਕ ਦੇ 4 ਮਾਤਰਾਂ ਦੇ ਟੁਕੜੇ ਨੂੰ ਪਹਿਲੀ ਮਾਤਰ ਤੋਂ ਆਰੰਭ ਕਰਕੇ ਤਿੰਨ ਵਾਰ ਬਰਾਬਰ ਲੈ ਕੇ ਸੱਮ ਤੇ ਆਉਣਾ ਹੈ।
2) ਪਹਿਲੀ ਤੋਂ 6ਵੀਂ ਮਾਤਰ ਤੱਕ ਬੰਦਸ਼ ਅਨੁਸਾਰ ਗਾ ਕੇ ਇੱਕ ਮਾਤਰ ਬਿਸਰਾਮ ਫਿਰ 5ਵੀਂ-6ਵੀਂ ਮਾਤਰ ਦਾ ਟੁਕੜਾ ਗਾ ਕੇ ਫਿਰ ਬਿਸਰਾਮ ਫਿਰ ਇਹ ਟੁਕੜਾ ਕਹਿ ਕੇ ਸੱਮ ਤੇ ਆਉਣਾ ਹੈ।
3) 5ਵੀਂ ਤੋਂ 12ਵੀਂ ਮਾਤਰ ਤੱਕ ਦੇ 8 ਮਾਤਰਾਂ ਦੇ ਟੁਕੜੇ ਨੂੰ ਪਹਿਲੀ ਮਾਤਰ ਤੋਂ ਆਰੰਭ ਕਰਕੇ ਤਿੰਨ ਵਾਰ ਬਰਾਬਰ ਗਾ ਕੇ ਸੱਮ ਤੇ ਮੁਕਾਅ ਕਰਨਾ ਹੈ।

ਬਿਲਾਵਲੁ ਮਹਲਾ ੫॥ (੮੨੪)

ਧੀਰਉ ਦੇਖਿ ਤੁਮ੍ਾਰੇ ਰੰਗਾ॥ ਤੁਹੀ ਸੁਆਮੀ ਅੰਤਰਜਾਮੀ ਤੂਹੀ ਵਸਹਿ ਸਾਧ ਕੈ ਸੰਗਾ॥੧॥ਰਹਾਉ॥ ਖਿਨ ਮਹਿ ਥਾਪਿ ਨਿਵਾਜੇ ਠਾਕੁਰ ਨੀਚ ਕੀਟ ਤੇ ਕਰਹਿ ਰਾਜੰਗਾ॥੧॥ ਕਬਹੂ ਨ ਬਿਸਰੈ ਹੀਏ ਮੋਰੇ ਤੇ ਨਾਨਕ ਦਾਸ ਇਹੀ ਦਾਨੁ ਮੰਗਾ॥੨॥੧੫॥੧੦੧॥

ਪਦ ਅਰਥ:- ਧੀਰਉ-ਮੇਰੇ ਮਨ ਨੂੰ ਧੀਰਜ ਆ ਜਾਂਦੀ ਹੈ। ਰੰਗਾ-ਕੌਤਕ, ਚੋਜ। ਕੈ ਸੰਗਾ-ਦੇ ਨਾਲ। ਥਾਪਿ-ਥਾਪਨਾ ਦੇ ਕੇ। ਨਿਵਾਜੇ-ਮਾਣ-ਆਦਰ ਵਾਲੇ ਬਣਾ ਦਿੱਤੇ। ਕੀਟ ਤੇ-ਕੀੜੇ ਤੋਂ। ਰਾਜੰਗਾ-ਰਾਜੇ। ਹੀਏ ਮੋਰੇ ਤੇ-ਮੇਰੇ ਹਿਰਦੇ ਤੋਂ।

## ਰਾਗੁ ਬਿਲਾਵਲੁ ਏਕ ਤਾਲ ਮਾਤਰਾਂ-12 ਮੱਧ ਲੈਅ

### ਅਸਥਾਈ

| 1 | 2 | 3 | 4 | 5 | 6 | 7 | 8 | 9 | 10 | 11 | 12 |
|---|---|---|---|---|---|---|---|---|---|---|---|
| | | | | ਧ | ਪਪ | ਮ | ਗ | ਮ | ਰ | ਸ | ਸ |
| | | | | ਧੀ | ਰਉ | ਦੇ | S | ਖਿ | ਤੁ | ਮ੍ਾ | ਰੇ |
| ਗ | ਰ | ਮ | ਗ | ਰ | ਗ | ਮ | ਧ | ਪ | ਪ | ਮ | ਗ |
| ਰੰ | S | ਗਾ | S | ਤੁ | ਹੀ | ਸੁ | ਆ | ਮੀ | ਅੰ | ਤ | ਰ |
| ਰ | ਗ | ਮ | ਪ | ਧ | ਨ | ਸੰ | ਨਨ | ਧ | ਪ | ਮ | ਗ |
| ਜਾ | S | ਮੀ | S | ਤੂ | ਹੀ | ਵ | ਸਹਿ | ਸਾ | ਧ | ਕੈ | S |
| ਮ | ਗ | ਰ | ਸ | | | | | | | | |
| ਸੰ | S | ਗਾ | S | | | | | | | | |
| X | | 0 | | 2 | | 0 | | 3 | | 4 | |

### ਅੰਤਰਾ

| | | | | | | | | | | | |
|---|---|---|---|---|---|---|---|---|---|---|---|
| ਸੰ | ਰੰ | ਸੰ | ਸੰ | ਪਪ | ਪਪ | ਧ | ਨ | ਸੰ | ਸੰ | ਧ | ਨ |
| ਠਾ | S | ਕੁ | ਰ | ਖਿਨ | ਮਹਿ | ਥਾ | ਪਿ | ਨਿ | ਵਾ | ਜੇ | S |
| ਮ | ਰ | ਸ | – | ਸੰ | ਨ | ਸੰ | ਨ | ਧ | ਪ | ਮ | ਗਗ |
| ਰਾ | ਜੰ | ਗਾ | S | ਨੀ | ਚ | ਕੀ | ਟ | ਤੇ | S | ਕ | ਰਹਿ |
| x | | 0 | | 2 | | 0 | | 3 | | 4 | |

ਤਾਨਾਂ ਤੇ ਤਿਹਾਈਆਂ:- ਤਾਨਾਂ ਪਹਿਲੀ ਏਕ ਤਾਲ ਬੰਦਸ਼ ਵਾਲੀਆਂ ਹਨ।

1) ਬੰਦਸ਼ ਅਨੁਸਾਰ 5ਵੀਂ-6ਵੀਂ ਮਾਤਰ ਦਾ ਟੁਕੜਾ ਲੈ ਕੇ ਇੱਕ ਮਾਤਰ ਬਿਸਰਾਮ ਫਿਰ ਇਹੀ ਟੁਕੜਾ ਫਿਰ ਬਿਸਰਾਮ ਫਿਰ ਟੁਕੜਾ ਲੈ ਕੇ ਸੱਮ ਤੇ ਆਉਣਾ ਹੈ।
2) ਮੁਖੜੇ ਦੀ 5ਵੀਂ ਤੋਂ 6ਵੀਂ ਮਾਤਰ ਦੇ ਟੁਕੜੇ ਨੂੰ ਸੱਮ ਤੋਂ ਚੁੱਕ ਕੇ 2 ਵਾਰ ਗਾ ਕੇ ਫਿਰ ਮੁਖੜਾ ਜੋੜ ਕੇ ਸੱਮ ਤੇ ਆਉਣਾ ਹੈ।
3) 7ਵੀਂ ਤੋਂ 12ਵੀਂ ਮਾਤਰ ਦੇ ਟੁਕੜੇ ਨੂੰ 7ਵੀਂ ਮਾਤਰ ਤੋਂ ਬੰਦਸ਼ ਅਨੁਸਾਰ ਤਿੰਨ ਵਾਰ ਬਰਾਬਰ ਗਾ ਕੇ ਸੱਮ ਤੇ ਸਮਾਪਤ ਕਰਨਾ ਹੈ।

(੮੨੦)

### ਬਿਲਾਵਲੁ ਮਹਲਾ ੫॥

ਪ੍ਰਭ ਜੀ ਤੂ ਮੇਰੇ ਪ੍ਰਾਨ ਅਧਾਰੈ॥ ਨਮਸਕਾਰ ਡੰਡਉਤਿ ਬੰਦਨਾ ਅਨਿਕ ਬਾਰ ਜਾਉ ਬਾਰੈ॥੧॥ਰਹਾਉ॥ ਊਠਤ ਬੈਠਤ ਸੋਵਤ ਜਾਗਤ ਇਹੁ ਮਨੁ ਤੁਝਹਿ ਚਿਤਾਰੈ॥ ਸੂਖ ਦੂਖ ਇਸੁ ਮਨ ਕੀ ਬਿਰਥਾ ਤੁਝ ਹੀ ਆਗੈ ਸਾਰੈ॥੧॥ ਤੂ ਮੇਰੀ ਓਟ ਬਲ ਬੁਧਿ ਧਨੁ ਤੁਮ ਹੀ ਤੁਮਹਿ ਮੇਰੈ ਪਰਵਾਰੈ॥ ਜੋ ਤੁਮ ਕਰਹੁ ਸੋਈ ਭਲ ਹਮਰੈ ਪੇਖਿ ਨਾਨਕ ਸੁਖ ਚਰਨਾਰੈ॥੨॥੨॥੮੨॥

ਪਦ ਅਰਥ:- ਪ੍ਰਾਨ ਅਧਾਰੈ-ਜਿੰਦ ਦਾ ਆਸਰਾ। ਡੰਡਉਤਿ ਬੰਦਨਾ-ਡੰਡੇ ਵਾਂਗ ਸਿੱਧਾ ਚੁਫਾਲ ਲੰਮਾ ਪੈ ਕੇ ਨਮਸਕਾਰ। ਬਾਰੈ-ਵਾਰਨੇ, ਸਦਕੇ। ਚਿਤਾਰੈ-ਚੇਤੇ ਕਰਦਾ ਹੈ। ਬਿਰਥਾ-ਪੀੜਾ। ਸਾਰੈ-ਪੇਸ਼ ਕਰਦਾ ਹੈ। ਪਰਵਾਰੈ-ਪਰਵਾਰ। ਪੇਖਿ-ਦਰਸ਼ਨ ਕਰਕੇ।

### ਰਾਗੁ ਬਿਲਾਵਲੁ ਆਡਾ ਚਾਰ ਤਾਲ ਮਾਤਰਾਂ-14 ਮੱਧ ਲੈਅ

### ਅਸਥਾਈ

| 1 | 2 | 3 | 4 | 5 | 6 | 7 | 8 | 9 | 10 | 11 | 12 | 13 | 14 |
|---|---|---|---|---|---|---|---|---|---|---|---|---|---|
| ਰਰ | ਗ | ਮ | ਗ | ਰ | ਸ | ਪਪ | – | ਧ | ਪ | ਮ | ਗ | ਰ | ਗ |
| ਪ੍ਰ | ਭ | ਜੀ | ਤੂ | ਮੇ | ਰੇ | ਪ੍ਰਾ | S | ਨ | ਅ | ਧਾ | S | ਰੈ | S |
| ਪ | ਧ | ਪ | ਧ | ਨ | ਸੰ | ਧ | ਨਨ | ਸੰ | ਰੰ | ਸੰ | ਨ | ਧ | ਪ |
| ਨ | ਮ | ਸ | ਕਾ | S | ਰ | ਡੰ | ਡਉ | S | ਤਿ | ਬੰ | ਦ | ਨਾ | S |
| ਸੰ | ਨ | ਧ | ਪ | ਮ | ਗ | ਰ | ਗ | ਮ | ਪ | ਮ | ਗ | ਰ | ਸ |
| ਅ | ਨਿ | ਕ | ਬਾ | S | ਰ | ਜਾ | S | ਉ | S | ਬਾ | S | ਰੈ | S |
| x | | 2 | | 0 | | 3 | | 0 | | 4 | | 0 | |

## ਰਾਗੁ ਗੋਂਡ ਤੀਨ ਤਾਲ ਮਾਤਰਾਂ-16 ਮੱਧ ਲੈਅ

### ਅਸਥਾਈ

| 1 | 2 | 3 | 4 | 5 | 6 | 7 | 8 | 9 | 10 | 11 | 12 | 13 | 14 | 15 | 16 |
|---|---|---|---|---|---|---|---|---|---|---|---|---|---|---|---|
| | | | | | | | | ਸ | ਰ | ਗ | ਮ | ਰ | ਗ | ਮ | ਪ |
| | | | | | | | | ਗੁ | ਰ | ਬਿ | ਨੁ | ਅ | ਵ | ਰੁ | ਙ |
| ਮ | ਮ | ਗ | ਮ | ਗ | ਰ | ਸ | - | ਰ | ਗ | ਮ | ਗ | ਪ | ਪਪ | ਨ | ਧ |
| ਨਾ | ਹੀ | ਮੈ | ਙ | ਥਾ | ਙ | ਉ | ਙ | ਅ | ਨ | ਦਿ | ਨੁ | ਜ | ਪਉ | ਙ | ਙ |
| ਨ | ਪ | ਧ | ਮ | ਪ | ਗ | ਮ | - | | | | | | | | |
| ਗੁ | ਰੂ | ਗੁ | ਰ | ਨਾ | ਙ | ਉ | ਙ | | | | | | | | |
| x | | | | 2 | | | | 0 | | | | 3 | | | |

### ਅੰਤਰਾ

| 1 | 2 | 3 | 4 | 5 | 6 | 7 | 8 | 9 | 10 | 11 | 12 | 13 | 14 | 15 | 16 |
|---|---|---|---|---|---|---|---|---|---|---|---|---|---|---|---|
| | | | | | | | | ਪ | ਪ | ਧਨ | ਧ | ਨ | ਸੰ | ਸੰ | - |
| | | | | | | | | ਗੁ | ਰੁ | ਮੇਙ | ਰੀ | ਪੂ | ਙ | ਜਾ | ਙ |
| ਸੰ | ਰੰ | ਗੰ | ਮੰ | ਗੰ | ਰੰ | ਸੰ | - | ਨ | ਧ | ਨ | ਪ | ਧ | ਮ | ਪਪ | ਗ |
| ਗੁ | ਰੁ | ਗੋ | ਙ | ਬਿੰ | ਙ | ਦੁ | ਙ | ਗੁ | ਰੁ | ਮੇ | ਰਾ | ਪਾ | ਰ | ਬ੍ਰਹ | ਮੁ |
| ਮ | ਮ | ਗ | ਰ | ਗ | ਰ | ਸ | - | | | | | | | | |
| ਗੁ | ਰੁ | ਭ | ਗ | ਵੰ | ਙ | ਤੁ | ਙ | | | | | | | | |
| x | | | | 2 | | | | 0 | | | | 3 | | | |

**ਤਾਨਾਂ ਤੇ ਤਿਹਾਈਆਂ:-**

1) ਸਰ ਗਮ ਰਗ ਮਪ ਮ- ਮਪ ਮਗ ਰਸ 2) ਗਮ ਰਗ ਮਪ ਮ- ਧਮ ਪਗ ਮਗ ਰਸ
3) ਗਮ ਪਪ ਨਧ ਨਪ ਧਮ ਰਗ ਮਗ ਰਸ 4) ਪਧ ਨਧ ਨਸੰ ਨਧ ਨਪ ਧਮ ਗਮ ਰਸ
5) ਰਗ ਮਮ ਮਪ ਮਮ ਧਪ ਮਮ ਪਧ ਨਧ ਨਸੰ ਨਧ ਨਪ ਮਮ ਗਰ ਮਗ ਰਸ ਨ਼ਸ
6) ਰਗ ਮਪ ਮ- ਗਮ ਰਗ ਮਪ ਧਪ ਮ- ਧਨ ਸੰਸੰ ਨਧ ਨਪ ਧਮ ਪਗ ਮਗ ਰਸ
7) ਰਗ ਮਪ ਮ- ਰਗ ਮਪ ਧਪ ਮ- ਮਪ ਧਪ ਨਧ ਨਪ ਧਪ ਮ- ਗਮ ਗਰ ਸ-
8) ਪਧ ਨਧ ਨਸੰ ਰੰਸੰ ਸੰਰੰ ਗੰਮੰ ਗੰਰੰ ਰੰਸੰ ਨਧ ਨਪ ਧਮ ਪਗ ਰਗ ਮਮ ਗਗ ਰਸ

1) ਸੱਮ ਤੋਂ 8ਵੀਂ ਮਾਤਰ ਤੱਕ ਦੁਗੁਨ ਫਿਰ 9ਵੀਂ ਤੋਂ 16ਵੀਂ ਮਾਤਰ ਦੇ ਮੁਖੜੇ ਨੂੰ ਤਿੰਨ ਵਾਰ ਦੁਗੁਨ ਵਿੱਚ ਲੈ ਕੇ ਸੱਮ ਤੇ ਆਉਣਾ ਹੈ।
2) 9ਵੀਂ ਮਾਤਰ ਤੋਂ 8ਵੀਂ ਮਾਤਰ ਦੇ ਪੂਰੇ ਚੱਕਰ ਨੂੰ ਪਹਿਲੀ ਮਾਤਰ ਤੋਂ ਦੁਗੁਨ ਵਿੱਚ ਲੈ ਕੇ ਫਿਰ ਦੁਗੁਨ ਵਿੱਚ 'ਗੁਰ ਬਿਨੁ' ਨੂੰ ਤਿੰਨ ਵਾਰ ਤੇ 'ਅਵ ਰੁਙ' ਨੂੰ ਇੱਕ ਵਾਰ ਲੈ ਕੇ ਸੱਮ ਆ ਜਾਵੇਗਾ।
3) ਸੱਮ ਤੋਂ 'ਗੁਰ ਬਿਨੁ ਅਵਰੁਙ' ਨੂੰ ਦੁਗੁਨ ਵਿੱਚ ਨਾਲ 'ਨਾਹੀ' ਨੂੰ ਇਕ ਗੁਨ ਵਿੱਚ ਲੈ ਕੇ ਇਸ ਸਾਰੇ 6 ਮਾਤਰਾਂ ਦੇ ਟੁਕੜੇ ਨੂੰ ਦੋ ਵਾਰ ਲੈ ਕੇ ਤੀਜੀ ਵਾਰ 9ਵੀਂ ਤੋਂ 16ਵੀਂ ਮਾਤਰ ਦੁਗੁਨ ਵਿੱਚ ਲੈ ਕੇ ਸੱਮ ਆ ਜਾਵੇਗਾ।
4) 9ਵੀਂ ਤੋਂ 16ਵੀਂ ਮਾਤਰ ਦੇ ਟੁਕੜੇ ਨੂੰ 9ਵੀਂ ਮਾਤਰ ਤੋਂ ਚੁੱਕ ਕੇ ਤਿੰਨ ਵਾਰ ਬਰਾਬਰ ਗਾ ਕੇ ਸੱਮ ਤੇ ਮੁਕਾਅ ਕਰਨਾ ਹੈ।

## ਗੋਂਡ ਮਹਲਾ ੫।। (੮੬੩)

ਨਿਮਾਨੇ ਕਉ ਜੋ ਦੇਤੋ ਮਾਨੁ।। ਸਗਲ ਭੂਖੇ ਕਉ ਕਰਤਾ ਦਾਨੁ।। ਗਰਭ ਘੋਰ ਮਹਿ ਰਾਖਨਹਾਰੁ।। ਤਿਸੁ ਠਾਕੁਰ ਕਉ ਸਦਾ ਨਮਸਕਾਰੁ।।੧।। ਐਸੋ ਪ੍ਰਭੁ ਮਨ ਮਾਹਿ ਧਿਆਇ।। ਘਟਿ ਅਵਘਟਿ ਜਤ ਕਤਹਿ ਸਹਾਇ।।੧।।ਰਹਾਉ।। ਰੰਕੁ ਰਾਉ ਜਾ ਕੈ ਏਕ ਸਮਾਨਿ।। ਕੀਟ ਹਸਤਿ ਸਗਲ ਪੂਰਾਨ।। ਬੀਓ ਪੂਛਿ ਨ ਮਸਲਤਿ ਧਰੈ।। ਜੋ ਕਿਛੁ ਕਰੈ ਸੁ ਆਪਹਿ ਕਰੈ।।੨।। ਜਾ ਕਾ ਅੰਤੁ ਨ ਜਾਨਸਿ ਕੋਇ।। ਆਪੇ ਆਪਿ ਨਿਰੰਜਨੁ ਸੋਇ।। ਆਪਿ ਅਕਾਰੁ ਆਪਿ ਨਿਰੰਕਾਰੁ।। ਘਟ ਘਟ ਘਟਿ ਸਭ ਘਟ ਆਧਾਰੁ।।੩।। ਨਾਮ ਰੰਗਿ ਭਗਤ ਭਏ ਲਾਲ।। ਜਸੁ ਕਰਤੇ ਸੰਤ ਸਦਾ ਨਿਹਾਲ।। ਨਾਮ ਰੰਗਿ ਜਨ ਰਹੇ ਅਘਾਇ।। ਨਾਨਕ ਤਿਨ ਜਨ ਲਾਗੈ ਪਾਇ।।੪।।੩।।੫।।

ਪਦ ਅਰਥ:-ਘੋਰ-ਭਿਆਨਕ। ਘਟਿ-ਸਰੀਰ ਵਿੱਚ। ਅਵਘਟਿ-ਸਰੀਰ ਤੋਂ ਬਾਹਰ। ਜਤ ਕਤਹਿ-ਜਿੱਥੇ ਕਿੱਥੇ, ਹਰ ਥਾਂ। ਰੰਕੁ- ਕੰਗਾਲ ਮਨੁੱਖ। ਰਾਉ-ਰਾਜਾ। ਕੀਟ-ਕੀੜੇ। ਹਸਤਿ-ਹਾਥੀ। ਪੂਰਾਨ-ਪੂਰਨ, ਵਿਆਪਕ। ਬੀਓ-ਦੂਜਾ, ਕੋਈ ਹੋਰ। ਮਸਲਤਿ-ਮਸ਼ਵਰਾ। ਨਿਰੰਜਨੁ-ਮਾਇਆ ਦੇ ਪ੍ਰਭਾਵ ਤੋਂ ਪਰੇ। ਅਕਾਰੁ-ਦਿਸਦਾ ਜਗਤ। ਨਿਰੰਕਾਰੁ-ਨਿਰ-ਆਕਾਰ, ਆਕਾਰ -ਰਹਿਤ। ਆਧਾਰੁ-ਆਸਰਾ। ਨਿਹਾਲ-ਪ੍ਰਸੰਨ। ਰਹੇ ਅਘਾਇ-ਰੱਜੇ ਰਹਿੰਦੇ ਹਨ। ਪਾਇ-ਪੈਰੀਂ।

### ਰਾਗੁ ਗੋਂਡ ਤੀਨ ਤਾਲ ਮਾਤਰਾਂ-16 ਮੱਧ ਲੈਅ

#### ਅਸਥਾਈ

| 1 | 2 | 3 | 4 | 5 | 6 | 7 | 8 | 9 | 10 | 11 | 12 | 13 | 14 | 15 | 16 |
|---|---|---|---|---|---|---|---|---|---|---|---|---|---|---|---|
| | | | | | | | | | | | | ਰਗ | ਮ | ਗ | ਰ |
| | | | | | | | | | | | | ਐS | S | ਸੋ | S |
| ਸ | ਸ | ਰ | ਗ | ਮ | - | ਪ | ਮ | ਰ | ਗ | ਮ | - | ਪ | ਪ | ਨ | ਧ |
| ਪ੍ਰ | ਭੁ | ਮ | ਨ | ਮਾ | S | ਹਿ | S | ਧਿ | ਆ | ਇ | S | ਘ | ਟਿ | ਅ | ਵ |
| ਨ | ਪ | ਧ | ਪ | ਮ | ਮ | ਗ | ਰ | ਰਗ | ਮਗ | ਰ | ਸ | | | | |
| ਘ | ਟਿ | ਜ | ਤ | ਕ | ਤ | ਹਿ | S | ਸS | ਹਾS | ਇ | S | | | | |
| x | | | | 2 | | | | 0 | | | | 3 | | | |

#### ਅੰਤਰਾ

| 1 | 2 | 3 | 4 | 5 | 6 | 7 | 8 | 9 | 10 | 11 | 12 | 13 | 14 | 15 | 16 |
|---|---|---|---|---|---|---|---|---|---|---|---|---|---|---|---|
| | | | | | | | | | | | | ਪ | ਪ | ਨ | ਧ |
| | | | | | | | | | | | | ਨਿ | ਮਾ | ਨੇ | S |
| ਨਨ | - | ਸੰ | - | ਸੰ | - | ਰੰ | ਗੰ | ਮੰ | ਗੰ | ਰੰ | ਸੰ | ਨ | ਧ | ਨ | ਪ |
| ਕਉ | S | ਜੋ | S | ਦੇ | S | ਤੋ | S | ਮਾ | S | ਨੁ | S | ਸ | ਗ | ਲ | S |
| ਧ | ਮ | ਗਗ | ਮ | ਰਗ | ਮਗ | ਰ | ਗ | ਮ | ਗ | ਰ | ਸ | | | | |
| ਭੂ | ਖੇ | ਕਉ | S | ਕS | ਰS | ਤਾ | S | ਦਾ | S | ਨੁ | S | | | | |
| x | | | | 2 | | | | 0 | | | | 3 | | | |

## (ਰਾਗੁ ਗੋਂਡ ਬਾਣੀ ਭਗਤਾ ਕੀ।। ਕਬੀਰ ਜੀ ਘਰੁ ੧) (੮੭੦)

ਗੋਂਡ।। ਨਰੂ ਮਰੈ ਨਰੁ ਕਾਮਿ ਨ ਆਵੈ।। ਪਸੂ ਮਰੈ ਦਸ ਕਾਜ ਸਵਾਰੈ।।੧।। ਅਪਨੇ ਕਰਮ ਕੀ ਗਤਿ ਮੈ ਕਿਆ ਜਾਨਉ।। ਮੈ ਕਿਆ ਜਾਨਉ ਬਾਬਾ ਰੇ।।੧।।ਰਹਾਉ।। ਹਾਡ ਜਲੇ ਜੈਸੇ ਲਕਰੀ ਕਾ ਤੂਲਾ।। ਕੇਸ ਜਲੇ ਜੈਸੇ ਘਾਸ ਕਾ ਪੂਲਾ।।੨।। ਕਹੁ ਕਬੀਰ ਤਬ ਹੀ ਨਰੁ ਜਾਗੈ।। ਜਮ ਕਾ ਡੰਡੁ ਮੂੰਡ ਮਹਿ ਲਾਗੈ।।੩।।੨।।

ਪਦ ਅਰਥ:- ਨਰੂ-ਮਨੁੱਖ। ਗਤਿ-ਹਾਲਤ। ਹਾਡ-ਹੱਡੀਆਂ। ਤੂਲਾ-ਗੱਠਾ। ਘਾਸ-ਘਾਹ। ਪੂਲਾ-ਮੁੱਠਾ। ਡੰਡੁ-ਡੰਡਾ। ਮੂੰਡ ਮਹਿ-ਸਿਰ ਉੱਤੇ।

### ਰਾਗੁ ਗੋਂਡ ਏਕ ਤਾਲ ਮਾਤਰਾਂ-12 ਮੱਧ ਲੈਅ

### ਅਸਥਾਈ

| 1 | 2 | 3 | 4 | 5 | 6 | 7 | 8 | 9 | 10 | 11 | 12 |
|---|---|---|---|---|---|---|---|---|---|---|---|
| ਰ | ਗ | ਮ | ਪ | ਮਮ | ਗਮ | ਗ | ਰ | ਮ | ਗਗ | ਰ | ਸਸ |
| ਅ | ਪ | ਨੇ | ਕ | ਰਮ | ਕੀS | ਗ | ਤਿ | ਮੈ | ਕਿਆ | ਜਾ | ਨਉ |
| ਮ | ਪ | ਨ | ਧ | ਨ | ਪਪ | ਗ | ਮ | ਮ | ਗ | ਰ | ਸ |
| ਮੈ | S | ਕਿ | ਆ | ਜਾ | ਨਉ | ਬਾ | S | ਬਾ | ਰੇ | S | S |
| x | | 0 | | 2 | | 0 | | 3 | | 4 | |

### ਅੰਤਰਾ

| 1 | 2 | 3 | 4 | 5 | 6 | 7 | 8 | 9 | 10 | 11 | 12 |
|---|---|---|---|---|---|---|---|---|---|---|---|
| ਪ | ਪ | ਨ | ਧ | ਨ | ਸੰ | ਰੰ | ਗੰ | ਮੰ | ਗੰ | ਰੰ | ਸੰ |
| ਨ | ਰੂ | ਮ | ਰੈ | ਨ | ਰੁ | ਕਾ | ਮਿ | ਨ | S | ਆ | ਵੈ |
| ਨ | ਧ | ਨ | ਪ | ਧਪ | ਮ | ਗ | ਰ | ਗਮ | ਗਰ | ਗਰ | ਸ |
| ਪ | ਸੂ | ਮ | ਰੈ | ਦS | ਸ | ਕਾ | ਜ | ਸS | ਵਾS | ਰੈS | S |
| x | | 0 | | 2 | | 0 | | 3 | | 4 | |

ਤਾਨਾਂ ਤੇ ਤਿਹਾਈਆਂ:-

1) ਸਰ ਗਮ ਰਗ ਮਪ ਮ- ਧਪ ਮ- ਨਧ ਨਪ ਧਮ ਗਰ ਸ-
2) ਰਗ ਮਪ ਮ- ਰਗ ਮਪ ਧਪ ਮ- ਨਧ ਨਪ ਮਮ ਗਰ ਸ-
3) ਮਪ ਧਪ ਮ- ਨਧ ਨਸੰ ਨਧ ਨਪ ਧਮ ਪਗ ਮਰ ਗਰ ਸ-

1) ਪਹਿਲੀ ਤੋਂ ਛੇਵੀਂ ਮਾਤਰ ਤੱਕ ਬੰਦਸ਼ ਅਨੁਸਾਰ ਗਾ ਕੇ ਫਿਰ ਚੌਥੀ ਤੋਂ ਛੇਵੀਂ ਮਾਤਰ ਤੱਕ ਦੇ ਤਿੰਨ ਮਾਤਰਾਂ ਦੇ ਟੁਕੜੇ ਨੂੰ 2 ਵਾਰ ਹੋਰ ਗਾ ਕੇ ਸੱਮ ਤੇ ਆਉਣਾ ਹੈ।
2) ਪਹਿਲੀ ਤੋਂ 8ਵੀਂ ਮਾਤਰ ਤੱਕ ਬੰਦਸ਼ ਅਨੁਸਾਰ ਗਾ ਕੇ 7ਵੀਂ-8ਵੀਂ ਮਾਤਰ ਦੇ 2 ਮਾਤਰਾਂ ਦੇ ਟੁਕੜੇ ਨੂੰ 2 ਵਾਰ ਹੋਰ ਗਾ ਕੇ ਸੱਮ ਤੇ ਆਉਣਾ ਹੈ।
3) ਬੰਦਸ਼ ਅਨੁਸਾਰ 7ਵੀਂ ਤੋਂ 12ਵੀਂ ਮਾਤਰ ਤੱਕ ਦੇ ਟੁਕੜੇ ਨੂੰ 7ਵੀਂ ਮਾਤਰ ਤੋਂ ਆਰੰਭ ਕਰਕੇ ਤਿੰਨ ਵਾਰ ਬਰਾਬਰ ਦੀ ਲੈਅ ਵਿੱਚ ਗਾ ਕੇ ਸੱਮ ਤੇ ਸਮਾਪਤ ਕਰਨਾ ਹੈ।

### ਗੋਂਡ ਮਹਲਾ ੫।। (੮੬੬-੬੭)

ਹਰਿ ਹਰਿ ਨਾਮੁ ਜਪਹੁ ਮੇਰੇ ਮੀਤ।। ਨਿਰਮਲ ਹੋਇ ਤੁਮ੍ਾਰਾ ਚੀਤ।। ਮਨ ਤਨ ਕੀ ਸਭ ਮਿਟੈ ਬਲਾਇ।। ਦੂਖੁ ਅੰਧੇਰਾ ਸਗਲਾ ਜਾਇ।।੧।। ਹਰਿ ਗੁਣ ਗਾਵਤ ਤਰੀਐ ਸੰਸਾਰੁ।। ਵਡ ਭਾਗੀ ਪਾਈਐ ਪੁਰਖੁ

ਅਪਾਰੁ॥੧॥ਰਹਾਉ॥ ਜੋ ਜਨੁ ਕਰੈ ਕੀਰਤਨੁ ਗੋਪਾਲ॥ ਤਿਸ ਕਉ ਪੋਹਿ ਨ ਸਕੈ ਜਮਕਾਲੁ॥ ਜਗ ਮਹਿ ਆਇਆ ਸੋ ਪਰਵਾਣੁ॥ ਗੁਰਮੁਖਿ ਅਪਨਾ ਖਸਮੁ ਪਛਾਣੁ॥੨॥ ਹਰਿ ਗੁਣ ਗਾਵੈ ਸੰਤ ਪ੍ਰਸਾਦਿ॥ ਕਾਮ ਕ੍ਰੋਧ ਮਿਟਹਿ ਉਨਮਾਦ॥ ਸਦਾ ਹਜੂਰਿ ਜਾਣੁ ਭਗਵੰਤ॥ ਪੂਰੇ ਗੁਰ ਕਾ ਪੂਰਨ ਮੰਤ॥੩॥ ਹਰਿ ਧਨੁ ਖਾਟਿ ਕੀਏ ਭੰਡਾਰ॥ ਮਿਲਿ ਸਤਿਗੁਰ ਸਭਿ ਕਾਜ ਸਵਾਰ॥ ਹਰਿ ਕੇ ਨਾਮ ਰੰਗ ਸੰਗਿ ਜਾਗਾ॥ ਹਰਿ ਚਰਣੀ ਨਾਨਕ ਮਨੁ ਲਾਗਾ॥੪॥੧੪॥੧੬॥

ਪਦ ਅਰਥ:-ਨਿਰਮਲ-ਪਵਿੱਤਰ। ਬਲਾਇ-ਬਿਪਤਾ। ਪੁਰਖੁ-ਸਰਬ-ਵਿਆਪਕ ਪ੍ਰਭੂ। ਪਛਾਣੁ-ਸਾਂਝ ਪਾ। ਸੰਤ ਪ੍ਰਸਾਦਿ-ਗੁਰੂ ਦੀ ਕਿਰਪਾ ਨਾਲ। ਉਨਮਾਦ-ਝੱਲ-ਪੁਣਾ। ਭਗਵੰਤ-ਵਾਹਿਗੁਰੂ ਨੂੰ। ਮੰਤ-ਉਪਦੇਸ਼। ਖਾਟਿ-ਖੱਟ ਕੇ। ਸੰਗਿ-ਨਾਲ।

## ਰਾਗੁ ਗੋਂਡ ਆਡਾ ਚਾਰ ਤਾਲ ਮਾਤਰਾਂ-14 ਮੱਧ ਲੈਅ

### ਅਸਥਾਈ

| 1 | 2 | 3 | 4 | 5 | 6 | 7 | 8 | 9 | 10 | 11 | 12 | 13 | 14 |
|---|---|---|---|---|---|---|---|---|---|---|---|---|---|
| ਪਪ | ਪ | ਨ | ਧ | ਨ | ਪ | ਗ | ਮ | ਗ | ਰ | ਗ | ਰ | ਸ | - |
| ਹਰਿ | ਗੁ | ਣ | ਗਾ | ਵ | ਤ | ਤ | ਰੀ | ਐ | S | ਸੰ | ਸਾ | ਰੁ | S |
| ਰ | ਗ | ਮ | ਪ | ਮਮ | ਮ | ਪ | ਧ | ਨ | ਸੰ | ਨ | ਧ | ਨ | ਪ |
| ਵ | ਡ | ਭਾ | ਗੀ | ਪਾਈ | ਐ | ਪੁ | ਰ | ਖੁ | ਅ | ਪਾ | S | ਰੁ | S |
| x | | 2 | | 0 | | 3 | | 0 | | 4 | | 0 | |

### ਅੰਤਰਾ

| 1 | 2 | 3 | 4 | 5 | 6 | 7 | 8 | 9 | 10 | 11 | 12 | 13 | 14 |
|---|---|---|---|---|---|---|---|---|---|---|---|---|---|
| ਪ | ਪ | ਨ | ਧ | ਨ | ਸੰ | ਸੰ | ਰੰਰੰ | ਗੰ | ਮੰ | ਗੰ | ਰੰ | ਸੰ | - |
| ਹ | ਰਿ | ਹ | ਰਿ | ਨਾ | ਮੁ | ਜ | ਪਹੁ | ਮੇ | ਰੇ | ਮੀ | S | ਤ | S |
| ਨਨ | ਪ | ਪ | ਧ | ਪ | ਮ | ਰ | ਗ | ਰ | ਮ | ਗ | ਰ | ਸ | - |
| ਨਿਰ | ਮ | ਲ | ਹੋ | S | ਇ | ਤੁ | ਮ੍ਹਾ | ਰਾ | S | ਚੀ | S | ਤ | S |
| x | | 2 | | 0 | | 3 | | 0 | | 4 | | 0 | |

ਤਾਨਾਂ ਤੇ ਤਿਹਾਈਆਂ:-

1) ਸਰ ਗਮ ਰਗ ਮਪ ਮ- ਪਮ ਗਰ ਸ- ਮਪ ਧਪ ਮ- ਗਮ ਗਰ ਸ-

2) ਰਗ ਮਰ ਗਮ ਰਗ ਮਪ ਮਮ ਧਨ ਸੰਧ ਨਸੰ ਨਧ ਨਪ ਧਮ ਗਮ ਰਸ

3) ਪਧ ਨਧ ਨਸੰ ਰੰਸੰ ਨਧ ਨਪ ਧਪ ਗਮ ਰਗ ਮਪ ਮ- ਰਗ ਮਗ ਰਸ

1) ਪਹਿਲੀ ਤੋਂ ਛੇਵੀਂ ਮਾਤਰ ਤੱਕ ਬੰਦਸ਼ ਅਨੁਸਾਰ ਗਾ ਕੇ ਇੱਕ ਮਾਤਰ ਬਿਸਰਾਮ ਫਿਰ ਚੌਥੀ ਤੋਂ ਛੇਵੀਂ ਮਾਤਰ ਦੇ ਤਿੰਨ ਮਾਤਰਾਂ ਦੇ ਟੁਕੜੇ ਨੂੰ ਗਾ ਕੇ ਫਿਰ ਬਿਸਰਾਮ ਫਿਰ ਇਹੀ ਟੁਕੜਾ ਲੈ ਕੇ ਸੱਮ ਤੇ ਆਉਣਾ ਹੈ।

2) 7ਵੀਂ ਤੋਂ 9ਵੀਂ ਮਾਤਰ ਤੱਕ ਦੇ ਤਿੰਨ ਮਾਤਰਾਂ ਦੇ ਟੁਕੜੇ ਨੂੰ 6ਵੀਂ ਮਾਤਰ ਤੋਂ ਚੁੱਕ ਕੇ ਤਿੰਨ ਵਾਰ ਬਰਾਬਰ ਗਾਇਣ ਕਰ ਕੇ ਸੱਮ ਤੇ ਆਉਣਾ ਹੈ। ਪਹਿਲਾਂ ਛੇਵੀਂ ਮਾਤਰ ਦੇ 'ਤ' ਨੂੰ 5ਵੀਂ ਮਾਤਰ ਨਾਲ ਜੋੜ ਦੇਣਾ ਹੈ।

3) 7ਵੀਂ ਤੋਂ 13ਵੀਂ ਮਾਤਰ ਤੱਕ ਦੇ 7 ਮਾਤਰਾਂ ਦੇ ਟੁਕੜੇ ਨੂੰ 8ਵੀਂ ਮਾਤਰ ਤੋਂ ਚੁੱਕ ਕੇ ਤਿੰਨ ਵਾਰ ਬਰਾਬਰ ਗਾ ਕੇ ਸੱਮ ਤੇ ਸਮਾਪਤ ਕਰਨਾ ਹੈ।

## ਗੋਂਡ ਮਹਲਾ ੫॥ (੮੬੪)

ਗੁਰੂ ਗੁਰੂ ਗੁਰੁ ਕਰਿ ਮਨ ਮੋਰ॥ ਗੁਰੂ ਬਿਨਾ ਮੈ ਨਾਹੀ ਹੋਰ॥ ਗੁਰ ਕੀ ਟੇਕ ਰਹਹੁ ਦਿਨੁ ਰਾਤਿ॥ ਜਾ ਕੀ ਕੋਇ ਨ ਮੇਟੈ ਦਾਤਿ॥੧॥ ਗੁਰੁ ਪਰਮੇਸਰੁ ਏਕੋ ਜਾਣੁ॥ ਜੋ ਤਿਸੁ ਭਾਵੈ ਸੋ ਪਰਵਾਣੁ॥੧॥ਰਹਾਉ॥ ਗੁਰ ਚਰਣੀ ਜਾ ਕਾ ਮਨੁ ਲਾਗੈ॥ ਦੂਖੁ ਦਰਦੁ ਭ੍ਰਮੁ ਤਾ ਕਾ ਭਾਗੈ॥ ਗੁਰ ਕੀ ਸੇਵਾ ਪਾਏ ਮਾਨੁ॥ ਗੁਰ ਊਪਰਿ ਸਦਾ ਕੁਰਬਾਨੁ॥੨॥ ਗੁਰ ਕਾ ਦਰਸਨੁ ਦੇਖਿ ਨਿਹਾਲ॥ ਗੁਰ ਕੇ ਸੇਵਕ ਕੀ ਪੂਰਨ ਘਾਲ॥ ਗੁਰ ਕੇ ਸੇਵਕ ਕਉ ਦੁਖੁ ਨ ਬਿਆਪੈ॥ ਗੁਰ ਕਾ ਸੇਵਕੁ ਦਹ ਦਿਸਿ ਜਾਪੈ॥੩॥ ਗੁਰ ਕੀ ਮਹਿਮਾ ਕਥਨੁ ਨ ਜਾਇ॥ ਪਾਰਬ੍ਰਹਮੁ ਗੁਰੁ ਰਹਿਆ ਸਮਾਇ॥ ਕਹੁ ਨਾਨਕ ਜਾ ਕੇ ਪੂਰੇ ਭਾਗ॥ ਗੁਰ ਚਰਣੀ ਤਾ ਕਾ ਮਨੁ ਲਾਗ॥੪॥੬॥੮॥

ਪਦ ਅਰਥ:- ਮਨ ਮੋਰ-ਹੇ ਮੇਰੇ ਮਨ! ਭ੍ਰਮੁ-ਭਟਕਣਾ। ਮਾਨੁ-ਆਦਰ। ਨਿਹਾਲ-ਪ੍ਰਸੰਨ। ਨ ਬਿਆਪੈ-ਜ਼ੋਰ ਨਹੀਂ ਪਾ ਸਕਦਾ। ਦਹ ਦਿਸਿ-ਦਸੀਂ ਪਾਸੀਂ। ਜਾਪੈ-ਪਰਗਟ ਹੋ ਜਾਂਦਾ ਹੈ। ਰਹਿਆ ਸਮਾਇ-ਹਰ ਥਾਂ ਮੌਜੂਦ ਹੈ।

## ਰਾਗੁ ਗੋਂਡ ਤਾਲ ਫਰੋਦਸਤ ਮਾਤਰਾਂ-14 ਮੱਧ ਲੈਅ

### ਅਸਥਾਈ

| 1 | 2 | 3 | 4 | 5 | 6 | 7 | 8 | 9 | 10 | 11 | 12 | 13 | 14 |
|---|---|---|---|---|---|---|---|---|---|---|---|---|---|
| ਗ | ਰ | ਮ | ਗ | ਰ | ਗ | ਮ | ਪ | ਮ | ਪ | ਮ | ਗ | ਰ | ਸ |
| ਗੁ | ਰੁ | ਪ | ਰ | ਮੇ | S | ਸ | ਰੁ | ਏ | S | ਕੋ | ਜਾ | S | ਣੁ |
| ਪ | – | ਨ | ਧ | ਨ | ਪ | ਪ | ਮ | ਮ | ਪ | ਮ | ਗ | ਰ | ਸ |
| ਜੋ | S | ਤਿ | ਸੁ | ਭਾ | S | ਵੈ | S | ਸੋ | ਪ | ਰ | ਵਾ | S | ਣੁ |
| x | | 0 | | 2 | | 3 | | 4 | | | 5 | | |

### ਅੰਤਰਾ

| 1 | 2 | 3 | 4 | 5 | 6 | 7 | 8 | 9 | 10 | 11 | 12 | 13 | 14 |
|---|---|---|---|---|---|---|---|---|---|---|---|---|---|
| ਪ | ਪ | ਧ | ਧ | ਨ | ਧ | ਨ | ਨ | ਸੰ | – | ਸੰ | ਰੰ | – | ਸੰ |
| ਗੁ | ਰੂ | ਗੁ | ਰੂ | ਗੁ | ਰੁ | ਕ | ਰਿ | ਮ | S | ਨ | ਮੋ | S | ਰ |
| ਸੰਰੰ | ਗੰਮੰ | ਗੰਰੰ | ਸੰ | ਨ | ਧ | ਨ | ਪ | ਧ | ਮ | ਮ | ਰ | ਗ | ਮ |
| ਗੁS | SS | ਰੂS | S | ਬਿ | ਨਾ | ਮੈ | S | ਨਾ | S | ਹੀ | ਹੋ | S | ਰ |
| ਪ | ਪ | ਧ | – | ਨ | ਧ | ਨ | – | ਸੰ | ਸੰਸੰ | ਸੰਸੰ | ਰੰ | – | ਸੰ |
| ਗੁ | ਰ | ਕੀ | S | ਟੇ | S | ਕ | S | ਰ | ਹਹੁ | ਦਿਨੁ | ਰਾ | S | ਤਿ |
| ਨ | ਧ | ਨ | ਪ | ਧ | ਮ | ਗ | ਮ | ਧ | ਪ | ਮ | ਗ | ਰ | ਸ |
| ਜਾ | S | ਕੀ | S | ਕੋ | S | ਇ | ਨ | ਮੇ | S | ਟੈ | ਦਾ | S | ਤਿ |
| x | | 0 | | 2 | | 3 | | 4 | | | 0 | | |

**ਤਾਨਾਂ ਤੇ ਤਿਹਾਈਆਂ:-** ਤਾਨਾਂ ਆਡਾ ਚਾਰਤਾਲ ਬੰਦਸ਼ ਵਾਲੀਆਂ ਹਨ।

1) ਪਹਿਲੀ ਤੋਂ 8ਵੀਂ ਮਾਤਰ ਤੱਕ ਬੰਦਸ਼ ਅਨੁਸਾਰ

| ਮ | ਪ |
|---|---|
| ਏ | ਕੋ |

ਫਿਰ ਇਹ 2 ਮਾਤਰਾਂ ਦਾ ਟੁਕੜਾ ਤਿੰਨ੍ਹ ਵਾਰ ਲੈ ਕੇ ਸੱਮ ਤੇ ਆਉਣਾ ਹੈ।

2) ਬੰਦਸ਼ ਅਨੁਸਾਰ ਤੀਜੀ ਮਾਤਰ ਤੋਂ

| ਮ | ਗ | ਰ | ਗਗ |
|---|---|---|---|
| ਪ | ਰ | ਮੇ | ਸਰੁ |

ਇਹ 4 ਮਾਤਰਾਂ ਦਾ ਟੁਕੜਾ ਤਿੰਨ ਵਾਰ ਬਰਾਬਰ ਲੈ ਕੇ ਸੱਮ ਤੇ ਆਉਣਾ ਹੈ।

3) 9ਵੀਂ ਤੋਂ 14ਵੀਂ ਮਾਤਰ ਦੇ 6 ਮਾਤਰਾਂ ਦੇ ਟੁਕੜੇ ਨੂੰ ਬੰਦਸ਼ ਅਨੁਸਾਰ 9ਵੀਂ ਮਾਤਰ ਤੋਂ ਲੈ ਕੇ ਇੱਕ ਮਾਤਰ ਬਿਸਰਾਮ ਫਿਰ ਇਹੀ ਟੁਕੜਾ ਤੇ ਬਿਸਰਾਮ ਫਿਰ ਇਹੀ ਟੁਕੜਾ ਗਾ ਕੇ ਸੱਮ ਤੇ ਸਮਾਪਤ ਕਰਨਾ ਹੈ।

**(ਰਾਗੁ ਗੋਂਡ ਬਾਣੀ ਨਾਮਦੇਉ ਜੀ ਕੀ ਘਰੁ ੧) (੮੭੩-੭੪)**

ਗੋਂਡ।। ਮੋ ਕਉ ਤਾਰਿ ਲੇ ਰਾਮਾ ਤਾਰਿ ਲੇ।। ਮੈ ਅਜਾਨੁ ਜਨੁ ਤਰਿਬੇ ਨ ਜਾਨਉ ਬਾਪ ਬੀਠੁਲਾ ਬਾਹ ਦੇ।।੧।।ਰਹਾਉ।। ਨਰ ਤੇ ਸੁਰ ਹੋਇ ਜਾਤ ਨਿਮਖ ਮੈ ਸਤਿਗੁਰ ਬੁਧਿ ਸਿਖਲਾਈ।। ਨਰ ਤੇ ਉਪਜਿ ਸੁਰਗ ਕਉ ਜੀਤਿਓ ਸੋ ਅਵਖਧ ਮੈ ਪਾਈ।।੧।। ਜਹਾ ਜਹਾ ਧੂਅ ਨਾਰਦੁ ਟੇਕੇ ਨੈਕੁ ਟਿਕਾਵਹੁ ਮੋਹਿ।। ਤੇਰੇ ਨਾਮ ਅਵਿਲੰਬਿ ਬਹੁਤੁ ਜਨ ਉਧਰੇ ਨਾਮੇ ਕੀ ਨਿਜ ਮਤਿ ਏਹ।।੨।।੩।।

ਪਦ ਅਰਥ:- ਤਰਿਬੇ ਨ ਜਾਨਉ-ਮੈਂ ਤਰਨਾ ਨਹੀਂ ਜਾਣਦਾ। ਬਾਪ ਬੀਠੁਲਾ-ਪਿਤਾ ਪ੍ਰਭੂ। ਸੁਰ-ਦੇਵਤੇ। ਨਿਮਖ-ਅੱਖ ਫਰਕਣ ਦੇ ਸਮੇਂ ਵਿੱਚ। ਸਤਿਗੁਰ ਬੁਧਿ ਸਿਖਲਾਈ-ਗੁਰੂ ਦੀ ਸਿਖਾਈ ਹੋਈ ਮੱਤ ਨਾਲ। ਉਪਜਿ-ਪੈਦਾ ਹੋ ਕੇ। ਅਵਖਧ-ਦਵਾਈ। ਪਾਈ-ਪਾਈਂ, ਮੈਂ ਪਾ ਲਵਾਂ। ਟੇਕੇ-ਟਿਕਾਏ ਹਨ, ਇਸਥਿਤ ਕੀਤੇ ਹਨ। ਨੈਕੁ-ਸਦਾ। ਅਵਿਲੰਬਿ-ਆਸਰੇ ਨਾਲ। ਉਧਰੇ-(ਸੰਸਾਰ-ਸਮੁੰਦਰ ਦੇ ਵਿਕਾਰਾਂ ਤੋਂ) ਬਚ ਗਏ। ਨਿਜ ਮਤਿ-ਆਪਣੀ ਮੱਤ, ਪੱਕਾ ਨਿਸ਼ਚਾ।

## ਰਾਗੁ ਗੋਂਡ ਮਹੇਸ਼ ਤਾਲ ਮਾਤਰਾਂ-9 ਵਿਲੰਭਿਤ ਲੈਅ

### ਅਸਥਾਈ

| 1 | 2 | 3 | 4 | 5 | 6 | 7 | 8 | 9 |
|---|---|---|---|---|---|---|---|---|
| ਨ | ਧਧ | ਨਨ | ਪ | ਧ | ਮ | ਗਮ | ਗਰ | ਸ |
| ਮੋ | ਕਉ | ਤਾਰਿ | ਲੇ | ਰਾ | ਮਾ | ਤਾS | ਰਿS | ਲੇ |
| ਰ | ਗ | ਮਪ | ਮਮ | ਪਪ | ਮ | ਧ | ਪ | ਮਮ |
| ਮੈ | ਅ | ਜਾਨੁ | ਜਨੁ | ਤਰਿ | ਬੇ | ਨ | ਜਾ | ਨਉ |
| ਨ | ਪ | ਧ | ਮਮ | ਮਪ | ਮ | ਗ | ਰ | ਸ |
| ਬਾ | ਪ | ਬੀ | ਠੁਲਾ | ਬਾS | ਹ | ਦੇ | S | S |
| x | | | | 2 | | 3 | | |

### ਅੰਤਰਾ

| 1 | 2 | 3 | 4 | 5 | 6 | 7 | 8 | 9 |
|---|---|---|---|---|---|---|---|---|
| ਪਪ | ਪ | ਨਨ | ਧਨ | ਸੰ | ਸੰ | ਰੰਗੰ | ਮੰਗੰ | ਰੰਸੰ |
| ਨਰ | ਤੇ | ਸੁਰ | ਹੋਇ | ਜਾ | ਤ | ਨਿS | ਮਖ | ਮੈS |
| ਨ | ਧ | ਨ | ਪ | ਧਪ | ਮ | ਰਗ | ਮਗ | ਰਸ |
| ਸ | ਤਿ | ਗੁ | ਰ | ਬੁS | ਧਿ | ਸਿਖ | ਲਾS | ਈS |
| x | | | | 2 | | 3 | | |

ਤਾਨਾਂ ਤੇ ਤਿਹਾਈਆਂ:-

1) ਰਗਮਰ ਗਮਰਗ ਮਪਮ- ਧਨਸੰਧ ਨਸੰਧਨ ਸੰਰੰਸੰ- ਨਧਨਪ ਧਮਗਮ ਗਰਸ-

2) ਸਰਗਮ ਰਗਮਪ ਮ-ਰਗ ਮਪਧਪ ਮ-ਪਧ ਨਧਨਸੰ ਨਧਨਪ ਧਪਮ- ਗਰਸ-

3) ਗਮਗਮ ਰਗਮਪ ਮਗਰਸ ਧਨਧਨ ਸੰਰੰਸੰਸੰ ਨਧਨਪ ਧਮਗਮ ਰਗਮ- ਗਰਸ-

1) ਬੰਦਸ਼ ਅਨੁਸਾਰ ਪਹਿਲੀ ਤੋਂ ਤੀਜੀ ਮਾਤਰ ਤੱਕ ਦੇ ਤਿੰਨ ਮਾਤਰਾਂ ਦੇ ਟੁਕੜੇ ਨੂੰ ਤਿੰਨ ਵਾਰ ਬਰਾਬਰ ਗਾ ਕੇ ਸੱਮ ਤੇ ਆਉਣਾ ਹੈ।

2) ਚੌਥੀ ਮਾਤਰ ਤੱਕ ਬੰਦਸ਼ ਅਨੁਸਾਰ | ਧਮ - ਧਮ - ਧਮ / ਰਾਮਾ S ਰਾਮਾ S ਰਾਮਾ | ਫਿਰ ਇਹ 5 ਮਾਤਰਾਂ ਦਾ ਟੁਕੜਾ ਲੈ ਕੇ ਸੱਮ ਤੇ ਆਉਣਾ ਹੈ।

3) 5ਵੀਂ ਤੋਂ 9ਵੀਂ ਮਾਤਰ ਤੱਕ ਦੇ 5 ਮਾਤਰਾਂ ਦੇ ਟੁਕੜੇ ਨੂੰ ਚੌਥੀ ਮਾਤਰ ਤੋਂ ਆਰੰਭ ਕਰਕੇ ਤਿੰਨ ਵਾਰ ਬਰਾਬਰ ਗਾ ਕੇ ਸੱਮ ਤੇ ਸਮਾਪਤ ਕਰਨਾ ਹੈ। ਪਹਿਲਾਂ ਤੀਜੀ ਮਾਤਰ ਤੇ 'ਤਾਰਿ ਲੇ' ਦਾ ਉਚਾਰਨ ਕਰਨਾ ਹੈ।

**ਗੋਂਡ ਮਹਲਾ ੫॥ (੮੬੫)**

ਰਾਮ ਰਾਮ ਸੰਗਿ ਕਰਿ ਬਿਉਹਾਰ॥ ਰਾਮ ਰਾਮ ਰਾਮ ਪ੍ਰਾਨ ਅਧਾਰ॥ ਰਾਮ ਰਾਮ ਰਾਮ ਕੀਰਤਨੁ ਗਾਇ॥ ਰਮਤ ਰਾਮੁ ਸਭ ਰਹਿਓ ਸਮਾਇ॥੧॥ ਸੰਤ ਜਨਾ ਮਿਲਿ ਬੋਲਹੁ ਰਾਮ॥ ਸਭ ਤੇ ਨਿਰਮਲ ਪੂਰਨ ਕਾਮ॥੧॥ਰਹਾਉ॥ ਰਾਮ ਰਾਮ ਧਨੁ ਸੰਚਿ ਭੰਡਾਰ॥ ਰਾਮ ਰਾਮ ਰਾਮ ਕਰਿ ਆਹਾਰ॥ ਰਾਮ ਰਾਮ ਵੀਸਰਿ ਨਹੀ ਜਾਇ॥ ਕਰਿ ਕਿਰਪਾ ਗੁਰਿ ਦੀਆ ਬਤਾਇ॥੨॥ ਰਾਮ ਰਾਮ ਰਾਮ ਸਦਾ ਸਹਾਇ॥ ਰਾਮ ਰਾਮ ਰਾਮ ਲਿਵ ਲਾਇ॥ ਰਾਮ ਰਾਮ ਜਪਿ ਨਿਰਮਲ ਭਏ॥ ਜਨਮ ਜਨਮ ਕੇ ਕਿਲਬਿਖ ਗਏ॥੩॥ ਰਮਤ ਰਾਮ ਜਨਮ ਮਰਣੁ ਨਿਵਾਰੈ॥ ਉਚਰਤ ਰਾਮ ਭੈ ਪਾਰਿ ਉਤਾਰੈ॥ ਸਭ ਤੇ ਊਚ ਰਾਮ ਪਰਗਾਸ॥ ਨਿਸਿ ਬਾਸੁਰ ਜਪਿ ਨਾਨਕ ਦਾਸ॥੪॥੮॥੧੦॥

ਪਦ ਅਰਥ:- ਬਿਉਹਾਰ-ਵਣਜ, ਵਪਾਰ। ਪ੍ਰਾਨ-ਜਿੰਦ। ਰਮਤ-ਵਿਆਪਕ। ਨਿਰਮਲ-ਪਵਿੱਤਰ। ਸੰਚਿ-ਇਕੱਠਾ ਕਰ। ਆਹਾਰ-ਜਿੰਦ ਦੀ ਖ਼ੁਰਾਕ। ਲਿਵ ਲਾਇ-ਸੁਰਤ ਜੋੜ। ਕਿਲਬਿਖ-ਪਾਪ। ਰਮਤ-ਉਚਾਰਦਿਆਂ, ਸਿਮਰਦਿਆਂ। ਨਿਵਾਰੈ-ਦੂਰ ਕਰ ਦੇਂਦਾ ਹੈ। ਉਚਰਤ-ਉਚਾਰਦਿਆਂ। ਭੈ ਪਾਰਿ-ਡਰ ਤੋਂ ਪਾਰ। ਪਰਗਾਸ-ਚਾਨਣ। ਨਿਸਿ-ਰਾਤ। ਬਾਸੁਰ-ਦਿਨ।

## ਰਾਗੁ ਗੋਂਡ ਝਪ ਤਾਲ ਮਾਤਰਾਂ-10 ਵਿਲੰਬਿਤ ਲੈਅ

### ਅਸਥਾਈ

| 1 | 2 | 3 | 4 | 5 | 6 | 7 | 8 | 9 | 10 |
|---|---|---|---|---|---|---|---|---|---|
| ਨ | ਧਧ | ਨ | ਪ | ਪ | ਨ | ਧਧ | ਨ | ਸਂ | ਸਂ |
| ਸੰ | ਤਜ | ਨਾ | ਮਿ | ਲਿ | ਬੋ | ਲਹੁ | ਰਾ | S | ਮ |
| ਨਨ | ਧ | ਨਨ | ਪ | ਮ | ਰਗ | ਮਮ | ਗਰ | ਗਰ | ਸ |
| ਸਭ | ਤੇ | ਨਿਰ | ਮ | ਲ | ਪੂS | ਰਨ | ਕਾS | SS | ਮ |
| x | | 2 | | | 0 | | 3 | | |

### ਅੰਤਰਾ

| 1 | 2 | 3 | 4 | 5 | 6 | 7 | 8 | 9 | 10 |
|---|---|---|---|---|---|---|---|---|---|
| ਪ | ਨਧ | ਨਨ | ਸਂ | ਸਂ | ਰਂਗਂ | ਮਂਗਂ | ਰਂ | ਸਂ | ਸਂ |
| ਰਾ | ਮS | ਰਾਮ | ਸੰ | ਗਿ | ਕਰਿ | ਬਿਉ | ਹਾ | S | ਰ |
| ਨਧ | ਨਪ | ਧਪ | ਮ | ਗਮ | ਰਗ | ਮ | ਗਰ | ਗਰ | ਸ |
| ਰਾS | ਮS | ਰਾਮ | ਰਾ | ਮS | ਪ੍ਰਾS | ਨ | ਅS | ਧਾS | ਰ |
| x | | 2 | | | 0 | | 3 | | |

**ਤਾਨਾਂ ਤੇ ਤਿਹਾਈਆਂ:-**

1) ਸਰਗਮ ਰਗਮਪ ਧਪਮ- ਪਧਨਧ ਨਸੰਰੰਸੰ ਨਧਨਪ ਧਪਮ- ਰਗਮਪ ਮ-ਗਮ ਗਰਸ-
2) ਰਗਮਪ ਧਪਮ- ਰਗਮਗ ਰਸਰਗ ਮਪਧਪ ਨਧਨਸੰ ਨਧਨਪ ਧਪਮ- ਰਗਮਗ ਰਸਨ਼ਸ
3) ਪਧਪਮ ਮਪਮ- ਰਗਮਗ ਰਸਧਨ ਸੰਰੰਸੰ- ਨਸੰਨਧ ਨਪਪਧ ਪਮਮਪ ਮ-ਰਗ ਮਗਰਸ

1) ਬੰਦਸ਼ ਨੂੰ ਪਹਿਲੀ ਤੋਂ 7ਵੀਂ ਮਾਤਰ ਤੱਕ ਗਾ ਕੇ | ਨਨ ਸੰਸੰ ਸੰਸੰ / ਰਾਮ ਰਾਮ ਰਾਮ | ਇਹ ਤਿੰਨ ਮਾਤਰਾਂ ਲੈ ਕੇ ਸੱਮ ਤੇ ਆਉਣਾ ਹੈ।

2) ਚੌਥੀ-ਪੰਜਵੀਂ ਮਾਤਰ ਦੇ 2 ਮਾਤਰਾਂ ਦੇ ਟੁਕੜੇ ਨੂੰ ਤੀਜੀ-ਚੌਥੀ ਮਾਤਰ ਤੇ ਗਾ ਕੇ ਫਿਰ ਇੱਕ ਮਾਤਰ ਬਿਸਰਾਮ ਫਿਰ ਇਹੀ ਟੁਕੜਾ ਤੇ ਬਿਸਰਾਮ ਫਿਰ ਤੀਜੀ ਵਾਰ ਇਹੀ ਟੁਕੜਾ ਗਾ ਕੇ ਸੱਮ ਤੇ ਆਉਣਾ ਹੈ। ਪਹਿਲਾਂ 'ਸੰਤ ਜਨਾ' ਤਿੰਨ ਮਾਤਰਾਂ ਨੂੰ ਪਹਿਲੀ-ਦੂਜੀ ਮਾਤਰ ਤੇ ਉਚਾਰਨ ਕਰਨਾ ਹੈ।

3) ਬੰਦਸ਼ ਅਨੁਸਾਰ 6ਵੀਂ ਤੋਂ 10ਵੀਂ ਮਾਤਰ ਤੱਕ ਦੇ ਟੁਕੜੇ ਨੂੰ 6ਵੀਂ ਮਾਤਰ ਤੋਂ ਆਰੰਭ ਕਰਕੇ ਤਿੰਨ ਵਾਰ ਬਰਾਬਰ ਗਾ ਕੇ ਸੱਮ ਤੇ ਆਉਣਾ ਹੈ।

**(ਸਲੋਕ ਸੇਖ ਫਰੀਦ ਕੇ)** (੧੩੮੪)

**ਇਕੁ ਫਿਕਾ ਨ ਗਾਲਾਇ ਸਭਨਾ ਮੈ ਸਚਾ ਧਣੀ॥ ਹਿਆਉ ਨ ਕੈਹੀ ਠਾਹਿ ਮਾਣਕ ਸਭ ਅਮੋਲਵੇ॥੧੨੯॥**

ਪਦ ਅਰਥ:- ਗਾਲਾਇ-ਬੋਲ। ਧਣੀ-ਮਾਲਕ, ਖ਼ਸਮ। ਹਿਆਉ-ਹਿਰਦਾ। ਕੈਹੀ-ਕਿਸੇ ਦਾ ਭੀ। ਠਾਹਿ-ਢਾਹ, ਦੁਖਾਅ। ਮਾਣਕ ਸਭ ਅਮੋਲਵੇ-ਸਾਰੇ ਜੀਵ ਅਮੋਲਕ ਮੋਤੀ ਹਨ।

## ਰਾਗੁ ਗੋਂਡ ਏਕ ਤਾਲ ਮਾਤਰਾਂ-12 ਵਿਲੰਭਿਤ ਲੈਅ

### ਅਸਥਾਈ

| 1 | 2 | 3 | 4 | 5 | 6 | 7 | 8 | 9 | 10 | 11 | 12 |
|---|---|---|---|---|---|---|---|---|---|---|---|
| | | | | | | | | | | ਗਰਗਰ | ਸ-ਰਗ |
| | | | | | | | | | | ਇਸਕੁਸ | ਫਿਸਕਾਸ |
| ਮ-ਗਮ | ਰਗਮ- | ਪਮ | ਗਰਮਗ | ਰਗਮਪ | ਨਧਨਸੰ | ਨਧ | ਨਪ | ਮਗਮ- | ਗਰਸ- | | |
| ਨਸਸਸ | ਗਾਸਸਸ | ਲਾਇ | ਸਸਭਸ | ਨਾਸਸਸ | ਮੈਸਸਸ | ਸਸ | ਚਾਸ | ਧਸਸਸ | ਣੀਸਸਸ | | |
| x | | 0 | | 2 | | 0 | | 3 | | 4 | |

### ਅੰਤਰਾ

| 1 | 2 | 3 | 4 | 5 | 6 | 7 | 8 | 9 | 10 | 11 | 12 |
|---|---|---|---|---|---|---|---|---|---|---|---|
| | | | | | | | | | | ਪ-ਮਪ | ਨ-ਧਨ |
| | | | | | | | | | | ਹਿਸਸਸ | ਆਸਉਸ |
| ਸੰ-ਨਸੰ | ਧਨਸੰ- | ਰੰਸੰ | ਗੰਰੰਸੰ- | ਰੰਗੰਮੰ- | ਗੰਰੰਸੰ- | ਨਧਨਪ | ਧਮਪਗ | ਰਗਮ- | ਗਰਸ- | | |
| ਨਸਸਸ | ਕੈਸਹੀਸ | ਠਾਸ | ਹਿਸਸਸ | ਮਾਸਣਸ | ਕਸਸਸ | ਸਸਭਸ | ਅਸਮੋਸ | ਲਸਸਸ | ਵੇਸਸਸ | | |
| x | | 0 | | 2 | | 0 | | 3 | | | |

**ਅਲਾਪ, ਤਾਨਾਂ ਤੇ ਤਿਹਾਈਆਂ:-**

1) ਸ- ਰਗ ਰਗਮ- ਪਮ ਧਪਮ- ਨਧਨਪ ਮ-ਪਮ ਰਗਮ- ਗਰਸ-
2) ਸ-ਰਗ ਮ-ਪਮ ਰਗਮ- ਪ-ਧਪ ਨਧਨਸੰ ਨਧਪ- ਮਪਮ- ਗਰਮਗ ਰਸ

1) ਰਗਮਰਗਮਰਗ ਮਪਮਗਰਸਨ਼ਸ ਗਮਪਗਮਪਮਪ ਪਧਪਪਮਪਮਮ ਰਗਮਗਰਸਨ਼ਸ ਪਧਨਧਨਸੰਰੰਸੰ ਰੰਗੰਮੰਗੰਰੰਸੰਨਸੰ ਨਧਨਪਮਗਰਸ

2) ਗਮਗਮਰਗਮਪ ਮਗਰਸਪਧਪਪ ਮਪਮਮਗਮਗਮ ਰਗਮਪਮਗਰਸ ਧਨਸੰਰੰਸੰ-ਨਸੰ ਰੰਗੰਮੰਗੰਰੰਸੰਨਸੰ ਨਧਨਪਧਪਮਮ ਗਮਰਗਮਗਰਸ

1) 11ਵੀਂ ਮਾਤਰ ਦੇ ਟੁਕੜੇ ਨੂੰ 9ਵੀਂ ਮਾਤਰ ਤੋਂ ਲੈ ਕੇ ਫਿਰ 12ਵੀਂ ਮਾਤਰ ਦੇ ਟੁਕੜੇ ਨੂੰ 10ਵੀਂ ਮਾਤਰ ਤੋਂ ਤਿੰਨ ਵਾਰ ਬਰਾਬਰ ਗਾ ਕੇ ਸੱਮ ਤੇ ਆਉਣਾ ਹੈ।

2) ਬੰਦਸ਼ ਅਨੁਸਾਰ 10ਵੀਂ ਮਾਤਰ ਤੋਂ ਇSਕੁSਫਿSਕਾS ਨSSSਫਿSਕਾS ਨSSSਫਿSਕਾS ਨ ਤੇ ਸੱਮ ਤੇ ਆਉਣਾ ਹੈ।

## ਰਾਗੁ ਗੋਂਡ ਬਾਣੀ ਨਾਮਦੇਉ ਜੀਉ ਕੀ ਘਰੁ ੨ ੧ਓ ਸਤਿਗੁਰ ਪ੍ਰਸਾਦਿ॥ (੮੭੪)

ਹਰਿ ਹਰਿ ਕਰਤ ਮਿਟੇ ਸਭਿ ਭਰਮਾ॥ ਹਰਿ ਕੋ ਨਾਮੁ ਲੈ ਊਤਮ ਧਰਮਾ॥ ਹਰਿ ਹਰਿ ਕਰਤ ਜਾਤਿ ਕੁਲ ਹਰੀ॥ ਸੋ ਹਰਿ ਅੰਧੁਲੇ ਕੀ ਲਾਕਰੀ॥੧॥ ਹਰਏ ਨਮਸਤੇ ਹਰਏ ਨਮਹ॥ ਹਰਿ ਹਰਿ ਕਰਤ ਨਹੀ ਦੁਖੁ ਜਮਹ॥੧॥ਰਹਾਉ॥ ਹਰਿ ਹਰਨਾਕਸ ਹਰੇ ਪਰਾਨ॥ ਅਜੈਮਲ ਕੀਓ ਬੈਕੁੰਠਹਿ ਥਾਨ॥ ਸੂਆ ਪੜਾਵਤ ਗਨਿਕਾ ਤਰੀ॥ ਸੋ ਹਰਿ ਨੈਨਹੁ ਕੀ ਪੂਤਰੀ॥੨॥ ਹਰਿ ਹਰਿ ਕਰਤ ਪੂਤਨਾ ਤਰੀ॥ ਬਾਲ ਘਾਤਨੀ ਕਪਟਹਿ ਭਰੀ॥ ਸਿਮਰਨ ਦ੍ਰੋਪਦ ਸੁਤ ਉਧਰੀ॥ ਗਊਤਮ ਸਤੀ ਸਿਲਾ ਨਿਸਤਰੀ॥੩॥ ਕੇਸੀ ਕੰਸ ਮਥਨੁ ਜਿਨਿ ਕੀਆ॥ ਜੀਅ ਦਾਨੁ ਕਾਲੀ ਕਉ ਦੀਆ॥ ਪ੍ਰਣਵੈ ਨਾਮਾ ਐਸੋ ਹਰੀ॥ ਜਾਸੁ ਜਪਤ ਭੈ ਅਪਦਾ ਟਰੀ॥੪॥੧॥੫॥

ਪਦ ਅਰਥ:- ਭਰਮਾ-ਭਟਕਣਾ। ਜਾਤਿ ਕੁਲ ਹਰੀ-ਨੀਵੀਂ ਉੱਚੀ ਜਾਤ ਦਾ ਵਿਤਕਰਾ ਦੂਰ ਹੋ ਜਾਂਦਾ ਹੈ। ਲਾਕਰੀ-ਲੱਕੜੀ, ਡੰਗੋਰੀ, ਆਸਰਾ। ਹਰੇ ਪਰਾਨ-ਜਾਨ ਲੈ ਲਈ, ਮਾਰਿਆ। ਥਾਨ-ਥਾਂ। ਸੂਆ-ਤੋਤਾ। ਗਨਿਕਾ-ਵੇਸਵਾ। ਪੂਤਰੀ-ਪੁਤਲੀ। ਪੂਤਨਾ-ਦਾਈ ਦਾ ਨਾਮ। ਘਾਤਨੀ-ਮਾਰਨ ਵਾਲੀ। ਕਪਟਹਿ-ਧੋਖਾ, ਫ਼ਰੇਬ। ਦ੍ਰੋਪਦ ਸੁਤ-ਰਾਜਾ ਦ੍ਰੋਪਦ ਦੀ ਧੀ, ਦ੍ਰੋਪਤੀ। ਉਧਰੀ-ਬਚੀ। ਨਿਸਤਰੀ-ਪਾਰ-ਉਤਾਰਾ। ਕੇਸੀ-ਕੇਸੀ ਦੈਂਤ। ਕੰਸ-ਸ਼੍ਰੀ ਕ੍ਰਿਸ਼ਨ ਜੀ ਦਾ ਮਾਮਾ। ਮਥਨੁ-ਨਾਸ। ਕਾਲੀ-ਕਾਲੀ ਨਾਗ। ਜਾਸੁ-ਜਿਸਨੂੰ। ਅਪਦਾ-ਮੁਸੀਬਤ। ਟਰੀ-ਟਲ ਜਾਂਦੀ ਹੈ।

## ਰਾਗੁ ਗੋਂਡ ਚਾਰ ਤਾਲ ਮਾਤਰਾਂ-12 ਵਿਲੰਭਿਤ ਲੈਅ

### ਅਸਥਾਈ

| 1 | 2 | 3 | 4 | 5 | 6 | 7 | 8 | 9 | 10 | 11 | 12 |
|---|---|---|---|---|---|---|---|---|---|---|---|
| ਸੰ | ਸੰਸੰ | ਨ | ਧ | ਨਨ | ਪ | ਮ | ਪਪ | ਮ | ਗ | ਰਰ | ਸ |
| ਹ | ਰਏ | S | ਨ | ਮਸ | ਤੇ | ਹ | ਰਏ | S | ਨ | ਮਹ | S |
| ਧ਼ਧ਼ | ਨ਼ | ਸ | ਰ | ਗ | ਮ | ਗ | ਰ | ਮ | ਗ | ਪ | ਮਮ |
| ਹਰਿ | ਹ | ਰਿ | ਕ | ਰ | ਤ | ਨ | ਹੀ | ਦੁ | ਖੁ | ਜ | ਮਹ |
| x | | 0 | | 2 | | 0 | | 3 | | 4 | |

### ਅੰਤਰਾ

| 1 | 2 | 3 | 4 | 5 | 6 | 7 | 8 | 9 | 10 | 11 | 12 |
|---|---|---|---|---|---|---|---|---|---|---|---|
| ਪਪ | ਪ | ਪ | ਨ | ਧ | ਨ | ਸੰ | ਸੰ | ਸੰਸੰ | ਰੰ | ਰੰ | ਸੰ |
| ਹਰਿ | ਹ | ਰਿ | ਕ | ਰ | ਤ | ਮਿ | ਟੇ | ਸਭਿ | ਭ | ਰ | ਮਾ |
| ਰੰਗੰ | ਮੰਗੰ | ਰੰ | ਸੰ | ਨਧ | ਨਪ | ਧ | ਪ | ਮ | ਰਗ | ਮਪ | ਗਮ |
| ਹS | ਰਿS | ਕੋ | ਨਾ | ਮੁS | ਲੈS | ਊ | ਤ | ਮ | ਧS | ਰS | ਮਾS |
| x | | 0 | | 2 | | 0 | | 3 | | 4 | |

## ਰਾਗੁ ਗੋਂਡ

**ਲੈਅਕਾਰੀਆਂ:-**

1) ਦੁਗੁਨ - ਅਸਥਾਈ ਦੀ ਪਹਿਲੀ ਲਾਈਨ ਦੁਗੁਨ ਵਿੱਚ ਫਿਰ 7ਵੀਂ ਤੋਂ 12ਵੀਂ ਮਾਤਰ ਤੱਕ ਦੇ ਟੁਕੜੇ ਨੂੰ ਦੁਗੁਨ ਵਿੱਚ 2 ਵਾਰ ਗਾ ਕੇ ਸੱਮ ਤੇ ਆਉਣਾ ਹੈ।
2) ਦੁਗੁਨ-ਚੌਗੁਨ-ਪਹਿਲੀ ਲਾਈਨ ਦੀ ਦੁਗੁਨ 6ਵੀਂ ਮਾਤਰ ਤੱਕ, ਫਿਰ ਪਹਿਲੀ ਲਾਈਨ ਦੀ ਚੌਗੁਨ 9ਵੀਂ ਮਾਤਰ ਤੱਕ, ਫਿਰ 7ਵੀਂ ਤੋਂ 12ਵੀਂ ਮਾਤਰ ਤੱਕ ਦੇ ਟੁਕੜੇ ਦੀ 2 ਵਾਰ ਚੌਗੁਨ ਕਰਕੇ ਸੱਮ ਤੇ ਆਉਣਾ ਹੈ। (6+3+3 = 12 ਮਾਤਰਾਂ)
3) ਤਿਗੁਨ-ਛੇਗੁਨ-ਪਹਿਲੀ ਤੇ ਦੂਜੀ ਲਾਈਨ ਦੀ ਤਿਗੁਨ 8 ਮਾਤਰਾਂ ਵਿੱਚ ਫਿਰ ਪਹਿਲੀ ਲਾਈਨ ਦੀ ਛੇਗੁਨ 9ਵੀਂ-10ਵੀਂ ਮਾਤਰ (2 ਮਾਤਰਾਂ) ਵਿੱਚ ਫਿਰ 7ਵੀਂ ਤੋਂ 12ਵੀਂ ਮਾਤਰ ਦੇ ਟੁਕੜੇ ਦੀ ਛੇਗੁਨ 2 ਵਾਰ 11ਵੀਂ-12ਵੀਂ ਮਾਤਰ ਵਿੱਚ ਲੈ ਕੇ ਫਿਰ ਸੱਮ ਤੇ ਪਹਿਲੀ ਲੈਅ ਤੇ ਆਉਣਾ ਹੈ।

**ਗੋਂਡ ਮਹਲਾ ੫॥ (੮੬੨)**

**ਫਾਕਿਓ ਮੀਨ ਕਪਿਕ ਕੀ ਨਿਆਈ ਤੂ ਉਰਝਿ ਰਹਿਓ ਕੁਸੰਭਾਇਲੇ॥ ਪਗ ਧਾਰਹਿ ਸਾਸੁ ਲੇਖੈ ਲੈ ਤਉ ਉਧਰਹਿ ਹਰਿ ਗੁਣ ਗਾਇਲੇ॥੧॥ ਮਨ ਸਮਝੁ ਛੋਡਿ ਆਵਾਇਲੇ॥ ਅਪਨੇ ਰਹਨ ਕਉ ਠਉਰੁ ਨ ਪਾਵਹਿ ਕਾਏ ਪਰ ਕੈ ਜਾਇਲੇ॥੧॥ਰਹਾਉ॥ ਜਿਉ ਮੈਗਲੁ ਇੰਦ੍ਰੀ ਰਸਿ ਪ੍ਰੇਰਿਓ ਤੂ ਲਾਗਿ ਪਰਿਓ ਕੁਟੰਬਾਇਲੇ॥ ਜਿਉ ਪੰਖੀ ਇਕਤ੍ਰ ਹੋਇ ਫਿਰਿ ਬਿਛੁਰੈ ਥਿਰੁ ਸੰਗਤਿ ਹਰਿ ਹਰਿ ਧਿਆਇਲੇ॥੨॥ ਜੈਸੇ ਮੀਨੁ ਰਸਨ ਸਾਦਿ ਬਿਨਸਿਓ ਓਹੁ ਮੂਠੌ ਮੂੜ ਲੋਭਾਇਲੇ॥ ਤੂ ਹੋਆ ਪੰਚ ਵਾਸਿ ਵੈਰੀ ਕੈ ਛੂਟਹਿ ਪਰੁ ਸਰਨਾਇਲੇ॥੩॥ ਹੋਹੁ ਕ੍ਰਿਪਾਲ ਦੀਨ ਦੁਖ ਭੰਜਨ ਸਭਿ ਤੁਮ੍ਰੇ ਜੀਅ ਜੰਤਾਇਲੇ॥ ਪਾਵਉ ਦਾਨੁ ਸਦਾ ਦਰਸੁ ਪੇਖਾ ਮਿਲੁ ਨਾਨਕ ਦਾਸ ਦਸਾਇਲੇ॥੪॥੨॥**

ਪਦ ਅਰਥ:- ਫਾਕਿਓ-ਫਸਿਆ ਹੋਇਆ। ਮੀਨ-ਮੱਛੀ। ਕਪਿਕ ਕੀ ਨਿਆਈ -ਬਾਂਦਰ ਵਾਂਗ। ਉਰਝਿ-ਉਲਝਿਆ। ਕੁਸੰਭਾਇਲੇ -ਕਸੁੰਭੇ ਵਾਂਗ ਛੇਤੀ ਸਾਥ ਛੱਡ ਜਾਣ ਵਾਲੀ ਮਾਇਆ ਵਿੱਚ। ਪਗ-ਪੈਰ। ਧਾਰਹਿ-ਧਰਦਾ ਹੈਂ। ਉਧਰਹਿ-ਤੂੰ ਬਚੇਂਗਾ। ਆਵਾਇਲੇ-ਅਵੈੜਾ-ਪਨ। ਠਉਰੁ-(ਪੱਕਾ) ਟਿਕਾਣਾ। ਪਰ ਕੈ-ਪਰਾਏ ਘਰ ਵਿੱਚ। ਮੈਗਲੁ-ਹਾਥੀ। ਰਸਿ-ਰਸ ਵਿੱਚ। ਇੰਦ੍ਰੀ ਰਸਿ-ਕਾਮ ਵਾਸ਼ਨਾ ਵਿੱਚ। ਕੁਟੰਬਾਇਲੇ-ਪ੍ਰਵਾਰ ਵਿੱਚ। ਪੰਖੀ-ਪੰਛੀ। ਥਿਰੁ-ਅਡੋਲ ਆਤਮਕ ਜੀਵਨ ਵਾਲਾ। ਰਸਨ-ਜੀਭ। ਸਾਦਿ-ਸੁਆਦ ਵਿੱਚ। ਬਿਨਸਿਓ-ਨਾਸ ਹੋ ਜਾਂਦੀ ਹੈ। ਮੂਠੌ-ਲੁੱਟਿਆ ਜਾਂਦਾ ਹੈ। ਮੂੜ-ਮੂਰਖ(ਮੱਛ)। ਲੋਭਾਇਲੇ-ਲੋਭ ਦੇ ਕਾਰਨ। ਪੰਚ ਵਾਸਿ-ਪੰਜਾਂ ਦੇ ਵੱਸ ਵਿੱਚ। ਛੂਟਹਿ-ਨਿਕਲੇਂਗਾ। ਪਰੁ-ਪਉ। ਪੇਖਾ-ਪੇਖਾਂ, ਮੈਂ ਵੇਖਾਂ। ਦਸਾਇਲੇ-ਦਾਸਾਂ ਦਾ।

### ਰਾਗੁ ਗੋਂਡ ਜੈ ਤਾਲ ਮਾਤਰਾਂ-13 ਵਿਲੰਬਿਤ ਲੈਅ

#### ਅਸਥਾਈ

| 1 | 2 | 3 | 4 | 5 | 6 | 7 | 8 | 9 | 10 | 11 | 12 | 13 |
|---|---|---|---|---|---|---|---|---|---|---|---|---|
| ਗ | ਮ | ਰ | ਗ | ਮ | ਪ | ਮ | ਗ | ਮ | ਰਗ | ਰਮ | ਗਰ | ਸ |
| ਮ | ਨ | ਸ | ਮ | ਝੁ | ਛੋ | S | ਡਿ | ਆ | ਵਾS | ਇS | ਲੇS | S |
| ਮ | ਪ | ਨ | ਧਪ | ਨ | ਪਪ | - | ਧਧ | ਮ | ਪ | ਗ | ਰਗ | ਮਮ |
| ਅ | ਪ | ਨੇ | ਰਹ | ਨ | ਕਉ | S | ਠਉ | ਰੁ | ਨ | S | ਪਾS | ਵਹਿ |
| ਪ | ਨ | ਧ | ਨ | ਸੰ | ਨ | ਪ | ਧ | ਮ | ਪ | ਗਮ | ਗਰ | ਸ |
| ਕਾ | S | ਏ | ਪ | ਰ | ਕੈ | S | ਜਾ | ਇ | ਲੇ | SS | SS | S |
| X | | | | | 2 | | | | 3 | | 4 | |

### ਅੰਤਰਾ

| | | | | | | | | | | | | |
|---|---|---|---|---|---|---|---|---|---|---|---|---|
| ਪ | ਪ | ਨ | ਧ | ਨ | ਸਂ | ਸਂ | ਰਂ | ਸਂ | ਰਂਗਂ | ਮਂਗਂ | ਰਂ | ਸਂ |
| ਫਾ | ਕਿ | ਓ | ਮੀ | ਨ | ਕ | ਪਿ | ਕ | ਕੀ | ਨਿS | ਆS | ਈ | S |
| ਨ | ਧ | ਨ | ਪ | ਪ | ਧਪ | ਮ | ਮਪ | ਮ | ਗਮ | ਗਰ | ਗਰ | ਸ |
| ਤੂ | S | ਉ | ਰ | ਝਿ | ਰਹਿ | ਓ | ਕੁS | ਸੰ | ਭਾS | ਇS | ਲੇS | S |
| X | | | | | 2 | | | | 3 | | 4 | |

ਤਾਨਾਂ ਤੇ ਤਿਹਾਈਆਂ:-

1) ਸਰਗਮ ਰਗਮਪ ਮ-ਰਗ ਮਪਧਪ ਮ-ਪਧ ਨਧਨਪ ਧਪਮ- ਪਧਨਸਂ ਨਧਨਪ ਧਪਮ-
ਸਰਗਮ ਰਗਮਪ ਮਗਰਸ

2) ਮਪਮਗ ਰਸਰਗ ਮਪਮ- ਪਧਨਧ ਨਪਧਮ ਗਮਰਗ ਮਪਮ- ਪਧਨਧ ਨਸਂਰਂਸਂ ਨਧਨਪ
ਧਮਗਮ ਗਮਰਗ ਮਗਰਸ

3) ਮਪਮਪ ਧਪਮ- ਨਧਨਪ ਧਪਮ- ਧਨਸਂਰਂ ਸਂ-ਨਸਂ ਰਂਗਂਮਂਗਂ ਰਂਸਂਨਸਂ ਨਧਨਪ ਧਪਮ-
ਮਪਮਪ ਧਪਮ- ਗਰਸ-

1) ਪਹਿਲੀ ਤੋਂ ਪੰਜਵੀਂ ਮਾਤਰ ਤੱਕ ਬੰਦਸ਼ ਅਨੁਸਾਰ ਗਾ ਕੇ 6ਵੀਂ ਮਾਤਰ ਤੇ ਬਿਸਰਾਮ ਫਿਰ ਤੀਜੀ ਤੋਂ ਪੰਜਵੀਂ ਮਾਤਰ ਦਾ ਟੁਕੜਾ ਫਿਰ ਬਿਸਰਾਮ ਫਿਰ ਇਹੀ ਟੁਕੜਾ ਗਾ ਕੇ ਸੱਮ ਤੇ ਆਉਣਾ ਹੈ।

2) ਪਹਿਲੀਆਂ 5 ਮਾਤਰਾਂ ਗਾ ਕੇ ਛੇਵੀਂ-ਸਤਵੀਂ ਮਾਤਰ ਤੇ 'ਛੋ ਡਿ' ਇਹ 2 ਮਾਤਰਾਂ ਦਾ ਉਚਾਰਨ ਫਿਰ ਇੱਕ ਮਾਤਰ ਬਿਸਰਾਮ, ਫਿਰ ਇਹੀ ਟੁਕੜਾ ਫਿਰ ਬਿਸਰਾਮ, ਫਿਰ ਤੀਜੀ ਵਾਰ ਇਹੀ ਟੁਕੜਾ ਗਾ ਕੇ ਸੱਮ ਤੇ ਆਉਣਾ ਹੈ।

3) 6ਵੀਂ ਮਾਤਰ ਤੋਂ 12ਵੀਂ ਮਾਤਰ ਤੱਕ ਦੇ 7 ਮਾਤਰਾਂ ਦੇ ਟੁਕੜੇ ਨੂੰ 6ਵੀਂ ਮਾਤਰ ਤੋਂ ਆਰੰਭ ਕਰਕੇ ਤਿੰਨ ਵਾਰ ਬਰਾਬਰ ਲੈ ਕੇ ਸੱਮ ਤੇ ਸਮਾਪਤ ਕਰਨਾ ਹੈ।

**ਰਾਗੁ ਗੋਂਡ ਬਾਣੀ ਭਗਤਾ ਕੀ।। ਕਬੀਰ ਜੀ ਘਰੁ ੧ ੴ ਸਤਿਗੁਰ ਪ੍ਰਸਾਦਿ।।(੮੭੦)**

ਸੰਤੁ ਮਿਲੈ ਕਿਛੁ ਸੁਨੀਐ ਕਹੀਐ।। ਮਿਲੈ ਅਸੰਤੁ ਮਸਟਿ ਕਰਿ ਰਹੀਐ।।੧।। ਬਾਬਾ ਬੋਲਨਾ ਕਿਆ ਕਹੀਐ।। ਜੈਸੇ ਰਾਮ ਨਾਮ ਰਵਿ ਰਹੀਐ।।੧।। ਰਹਾਉ।। ਸੰਤਨ ਸਿਉ ਬੋਲੇ ਉਪਕਾਰੀ।। ਮੂਰਖ ਸਿਉ ਬੋਲੇ ਝਖ ਮਾਰੀ।।੨।। ਬੋਲਤ ਬੋਲਤ ਬਢਹਿ ਬਿਕਾਰਾ।। ਬਿਨੁ ਬੋਲੇ ਕਿਆ ਕਰਹਿ ਬੀਚਾਰਾ।।੩।। ਕਹੁ ਕਬੀਰ ਛੂਛਾ ਘਟੁ ਬੋਲੈ।। ਭਰਿਆ ਹੋਇ ਸੁ ਕਬਹੁ ਨ ਡੋਲੈ।।੪।।੧।।

ਪਦ ਅਰਥ:- ਅਸੰਤੁ-ਮੰਦਾ ਮਨੁੱਖ। ਮਸਟਿ-ਚੁੱਪ। ਰਵਿ ਰਹੀਐ-ਜੁੜੇ ਰਹੀਏ। ਉਪਕਾਰੀ-ਭਲਾਈ ਦੀ ਗੱਲ। ਝਖ ਮਾਰੀ-ਵਿਅਰਥ ਖਪ-ਖਪਾਅ। ਬਢਹਿ-ਵਧਦੇ ਹਨ। ਬਿਕਾਰਾ- ਵਿਕਾਰ, ਮਾੜੇ ਕਰਮ। ਬੀਚਾਰਾ-ਵਿਚਾਰ ਦੀ ਗੱਲ। ਛੂਛਾ-(ਗੁਣਾਂ ਤੋਂ) ਸੱਖਣਾ। ਘਟੁ-ਘੜਾ। ਭਰਿਆ-ਜੋ ਗੁਣਵਾਨ ਹੈ।

### ਰਾਗੁ ਗੋਂਡ ਪੜਤਾਲ

### ਹਰ ਅੰਤਰੇ ਤੋਂ ਬਾਅਦ ਅਸਥਾਈ ਤੇ ਪਹਿਲੀ ਲੈਅ ਅਨੁਸਾਰ ਆਉਣਾ ਹੈ।

### ਅਸਥਾਈ ਤਾਲ ਧਮਾਰ ਮਾਤਰਾਂ-14 ਵਿਲੰਬਿਤ ਲੈਅ

| 1 | 2 | 3 | 4 | 5 | 6 | 7 | 8 | 9 | 10 | 11 | 12 | 13 | 14 |
|---|---|---|---|---|---|---|---|---|---|---|---|---|---|
| | | | | | | | ਪ | ਨ | ਧ | ਨ | ਪ | ਧ | ਪ |
| | | | | | | | ਬਾ | ਬਾ | S | ਬੋ | ਲ | ਨਾ | S |

## ਰਾਗੁ ਗੋਂਡ

| | | | | | | | | | | | | | |
|---|---|---|---|---|---|---|---|---|---|---|---|---|---|
| ਮ | ਗਮ | ਰਗ | ਮ | ਗਮ | ਗਰ | ਸ | ਨ਼ | ਧ਼ | ਨ਼ | ਸ | ਸ | ਰਗ | ਮ |
| ਕਿ | ਆS | SS | ਕ | ਹੀS | ਐS | S | ਜੈ | ਸੇ | S | ਰਾ | ਮ | ਨਾS | ਮ |
| ਪ | ਮ | - | ਪ | ਮ | ਗ | ਮ | | | | | | | |
| ਰ | ਵਿ | S | ਰ | ਹੀ | ਐ | S | | | | | | | |
| x | | | | | 2 | | 0 | | | 3 | | | |

### ਅੰਤਰਾ

| | | | | | | | | | | | | | |
|---|---|---|---|---|---|---|---|---|---|---|---|---|---|
| | | | | | | | ਪ | ਪ | - | ਨ | ਧ | ਨ | ਨ |
| | | | | | | | ਸੰ | ਤੁ | S | ਮਿ | ਲੈ | ਕਿ | ਛੁ |
| ਸੰ | ਰੰ | ਸੰ | ਸੰ | ਰੰਗੰ | ਮੰਗੰ | ਰੰਸੰ | ਧ | ਨ | ਸੰ | ਨ | ਧ | ਨ | ਪ |
| ਸੁ | ਨੀ | ਐ | ਕ | ਹੀS | ਐS | SS | ਮਿ | ਲੈ | S | ਅ | ਸੰ | ਤੁ | S |
| ਧ | ਮਮ | ਪ | ਗ | ਰਗ | ਮਗ | ਰਸ | | | | | | | |
| ਮ | ਸਟਿ | ਕ | ਰਿ | ਰS | ਹੀS | ਐS | | | | | | | |
| x | | | | | 2 | | 0 | | | 3 | | | |

### ਦੂਜਾ ਅੰਤਰਾ ਏਕ ਤਾਲ ਮਾਤਰਾਂ-12 ਦੁਗੁਨ ਲੈਅ

| 1 | 2 | 3 | 4 | 5 | 6 | 7 | 8 | 9 | 10 | 11 | 12 |
|---|---|---|---|---|---|---|---|---|---|---|---|
| ਪ | - | ਨ | ਧ | ਨ | ਨ | ਸੰ | ਸੰ | ਸੰ | ਰੰ | ਸੰ | ਸੰ |
| ਸੰ | S | ਤ | ਨ | ਸਿ | ਉ | ਬੋ | ਲੇ | ਉ | ਪ | ਕਾ | ਰੀ |
| ਸੰ | - | ਨ | ਧ | ਨ | ਪ | ਧ | ਮ | ਗ | ਪ | ਮਗ | ਰਸ |
| ਮੂ | S | ਰ | ਖ | ਸਿ | ਉ | ਬੋ | ਲੇ | ਝ | ਖ | ਮਾS | ਰੀS |
| x | | 0 | | 2 | | 0 | | 3 | | 4 | |

### ਤੀਜਾ ਅੰਤਰਾ ਆਡਾ ਚਾਰ ਤਾਲ ਮਤਾਰਾਂ-14 ਦੁਗੁਨ ਲੈਅ

| 1 | 2 | 3 | 4 | 5 | 6 | 7 | 8 | 9 | 10 | 11 | 12 | 13 | 14 |
|---|---|---|---|---|---|---|---|---|---|---|---|---|---|
| ਸੰ | ਧ | ਨ | ਸੰ | ਰੰ | ਸੰ | ਸੰ | ਰੰਰੰ | ਗੰ | ਮੰ | ਗੰ | ਰੰ | ਸੰ | - |
| ਬੋ | ਲ | ਤ | ਬੋ | ਲ | ਤ | ਬ | ਢਹਿ | S | ਬਿ | ਕਾ | S | ਰਾ | S |
| ਨ | ਧ | ਨ | ਪ | ਧ | ਮ | ਗ | ਮਮ | ਪ | ਮ | ਰਗ | ਰਮ | ਗਰ | ਸ |
| ਬਿ | ਨੁ | ਬੋ | ਲੇ | ਕਿ | ਆ | ਕ | ਰਹਿ | S | ਬੀ | ਚਾS | SS | ਰਾS | S |
| x | | 2 | | 0 | | 3 | | 0 | | 4 | | 0 | |

### ਚੌਥਾ ਅੰਤਰਾ ਤੀਨ ਤਾਲ ਮਾਤਰਾਂ-16 ਦੁਗੁਨ ਲੈਅ

| 1 | 2 | 3 | 4 | 5 | 6 | 7 | 8 | 9 | 10 | 11 | 12 | 13 | 14 | 15 | 16 |
|---|---|---|---|---|---|---|---|---|---|---|---|---|---|---|---|
| ਪ | ਪ | ਨ | ਧ | ਨ | ਨ | ਸੰ | - | ਸੰ | ਸੰ | ਰੰ | ਸੰ | ਰੰਗੰ | ਮੰਗੰ | ਰੰ | ਸੰ |
| ਕ | ਹੁ | S | S | ਕ | ਬੀ | ਰ | S | ਛੂ | ਛਾ | ਘ | ਟੁ | ਬੋS | SS | ਲੇ | S |
| ਸੰ | ਸੰ | ਨ | ਧ | ਨ | - | ਪ | ਪ | ਪ | ਮ | ਗ | ਮ | ਰਗ | ਮ | ਗਰ | ਸ |
| ਭ | ਰਿ | ਆ | S | ਹੋ | S | ਇ | ਸੁ | ਕ | ਬ | ਹੁ | ਨ | ਡੋS | S | ਲੈS | S |
| x | | | | 2 | | | | 0 | | | | 3 | | | |

**ਤਾਨਾਂ ਤੇ ਤਿਹਾਈਆਂ ਅਸਥਾਈ ਦੀਆਂ:-**

1) ਗਮਗਮ ਰਗਮਪ ਮ-ਪਮ ਗਰਸ- ਮਪਨਧ ਨਪਧਮ ਮਪਮ- ਗਰਸ- ਪਧਨਧ ਨਸੰਰੰਸੰ ਨਧਨਪ ਧਮਗਮ ਰਗਮਮ ਗਰਸ-

2) ਸਰਗਮ ਰਗਮਪ ਮਗਰਸ ਰਗਮ- ਧਪਮ- ਪਧਨਧ ਨਸੰਰੰਸੰ ਰੰਗੰਮੰਮੰ ਗੰਰੰਸੰ- ਨਧਨਪ ਧਪਮ- ਮਪਮ- ਰਗਮ- ਗਰਸ-

1) | -ਰ ਗਮ ਰਗ ਮਰ ਗਮ / Sਕ ਹੀਐ ਕਹੀ ਐਕ ਹੀਐ | 2½ ਮਾਤਰ ਤੋਂ ਬਾਅਦ 7ਵੀਂ ਮਾਤਰ ਤੱਕ ਇਹ 4½ ਮਾਤਰਾਂ ਲੈ ਕੇ ਮੁਖੜਾ ਚੁੱਕਣਾ ਹੈ।

2) 8ਵੀਂ ਮਾਤਰ ਤੋਂ | ਪਪ ਨਧ ਨਪ ਨਧ ਨਪ ਨਧ ਨਪ / ਬਾਬਾ ਬੋਲ ਨਾS ਬੋਲ ਨਾS ਬੋਲ ਨਾS | ਇਹ 7 ਮਾਤਰਾਂ ਲੈ ਕੇ ਸੱਮ ਤੇ ਆਉਣਾ ਹੈ।

3) 8ਵੀਂ ਤੋਂ 14ਵੀਂ ਮਾਤਰ ਦੇ ਮੁਖੜੇ ਨੂੰ ਬੰਦਸ਼ ਅਨੁਸਾਰ ਤਿੰਨ ਵਾਰ ਬਰਾਬਰ ਗਾ ਕੇ ਸੱਮ ਤੇ ਸਮਾਪਤ ਕਰਨਾ ਹੈ।

**ਗੋਂਡ ਮਹਲਾ ੫॥ (੮੬੪)**

ਗੁਰ ਕੀ ਮੂਰਤਿ ਮਨ ਮਹਿ ਧਿਆਨੁ॥ ਗੁਰ ਕੈ ਸਬਦਿ ਮੰਤ੍ਰੁ ਮਨੁ ਮਾਨ॥ ਗੁਰ ਕੇ ਚਰਨ ਰਿਦੈ ਲੈ ਧਾਰਉ॥ ਗੁਰੁ ਪਾਰਬ੍ਰਹਮੁ ਸਦਾ ਨਮਸਕਾਰਉ॥੧॥ ਮਤ ਕੋ ਭਰਮਿ ਭੁਲੈ ਸੰਸਾਰਿ॥ ਗੁਰ ਬਿਨੁ ਕੋਇ ਨ ਉਤਰਸਿ ਪਾਰਿ॥੧॥ਰਹਾਉ॥ ਭੂਲੇ ਕਉ ਗੁਰਿ ਮਾਰਗਿ ਪਾਇਆ॥ ਅਵਰ ਤਿਆਗਿ ਹਰਿ ਭਗਤੀ ਲਾਇਆ॥ ਜਨਮ ਮਰਨ ਕੀ ਤ੍ਰਾਸ ਮਿਟਾਈ॥ ਗੁਰ ਪੂਰੇ ਕੀ ਬੇਅੰਤ ਵਡਾਈ॥੨॥ ਗੁਰ ਪ੍ਰਸਾਦਿ ਊਰਧ ਕਮਲ ਬਿਗਾਸ॥ ਅੰਧਕਾਰ ਮਹਿ ਭਇਆ ਪ੍ਰਗਾਸ॥ ਜਿਨਿ ਕੀਆ ਸੋ ਗੁਰ ਤੇ ਜਾਨਿਆ॥ ਗੁਰ ਕਿਰਪਾ ਤੇ ਮੁਗਧ ਮਨੁ ਮਾਨਿਆ॥੩॥ ਗੁਰੁ ਕਰਤਾ ਗੁਰੁ ਕਰਣੈ ਜੋਗੁ॥ ਗੁਰੁ ਪਰਮੇਸਰੁ ਹੈ ਭੀ ਹੋਗੁ॥ ਕਹੁ ਨਾਨਕ ਪ੍ਰਭਿ ਇਹੈ ਜਨਾਈ॥ ਬਿਨੁ ਗੁਰ ਮੁਕਤਿ ਨ ਪਾਈਐ ਭਾਈ॥੪॥੫॥੭॥

ਪਦ ਅਰਥ:- ਮੰਤ੍ਰੁ-ਨਾਮ-ਮੰਤ੍ਰ। ਰਿਦੈ-ਹਿਰਦੇ। ਅਵਰ-ਹੋਰ (ਦੇਵੀ ਦੇਵਤੇ ਆਦਿ ਦੀ ਭਗਤੀ)। ਤ੍ਰਾਸ-ਡਰ। ਊਰਧ-ਉਲਟਿਆ ਹੋਇਆ। ਬਿਗਾਸ-ਖਿੜਾਉ॥ ਪ੍ਰਗਾਸ-ਚਾਨਣ। ਮੁਗਧ-ਮੂਰਖ। ਹੋਗੁ-ਸਦਾ ਰਹੇਗਾ। ਜਨਾਈ-ਸਮਝਾਈ ਹੈ।

## ਰਾਗੁ ਗੋਂਡ ਪੰਜਾਬੀ ਠੇਕਾ/ਛੋਟਾ ਤੀਨ ਤਾਲ ਮਾਤਰਾਂ-16 ਮੱਧ ਲੈਅ

### ਅਸਥਾਈ

| 1 | 2 | 3 | 4 | 5 | 6 | 7 | 8 | 9 | 10 | 11 | 12 | 13 | 14 | 15 | 16 |
|---|---|---|---|---|---|---|---|---|---|---|---|---|---|---|---|
| | | | | | | | | | | | ਪ | ਪ | ਨ | ਧ | ਨ |
| | | | | | | | | | | | ਮ | ਤ | ਕੋ | S | S |
| ਸੰ | ਸੰ | ਨ | ਧ | ਨ | ਪ | ਧ | ਪ | ਮ | ਗ | ਮ | ਰ | ਗ | ਮ | ਪ | - |
| ਭ | ਰ | ਮਿ | S | ਭੁ | ਲੈ | ਸੰ | S | ਸਾ | S | ਰਿ | ਗੁ | ਰ | ਬਿ | ਨੁ | S |
| ਮ | - | ਪ | ਮ | ਰ | ਗ | ਰ | ਮ | ਗ | ਰ | ਸ | | | | | |
| ਕੋ | S | ਇ | ਨ | ਉ | ਤ | ਰ | ਸਿ | ਪਾ | S | ਰਿ | | | | | |
| X | | | | 2 | | | | 0 | | | | 3 | | | |

## ਅੰਤਰਾ

| | | | | | | | | | | | | | | | |
|---|---|---|---|---|---|---|---|---|---|---|---|---|---|---|---|
| | | | | | | | | | | | ਪ | ਪ | ਨ | ਧ | ਨ |
| | | | | | | | | | | | ਗੁ | ਰ | ਕੀ | S | S |
| ਸੰ | ਰੰ | ਸੰ | ਸੰ | ਰੰ | ਗੰ | ਮੰ | ਗੰ | ਰੰਰੰ | ਸੰ | ਸੰ | ਨ | ਧ | ਨ | ਪ | ਧ |
| ਮੂ | S | ਰ | ਤਿ | ਮ | ਨ | ਮ | ਹਿ | ਧਿਆ | S | ਨੁ | ਗੁ | ਰ | ਕੈ | S | S |
| ਮ | ਮ | ਪ | ਗ | ਮ | ਪਪ | ਮ | ਮ | ਗ | ਰ | ਸ | | | | | |
| ਸ | ਬ | ਦਿ | S | ਮੰ | ਤ੍ਰੂ | ਮ | ਨੁ | ਮਾ | S | ਨ | | | | | |
| x | | | | 2 | | | | 0 | | | | 3 | | | |

### ਗੋਂਡ ਮਹਲਾ ੪॥ (੮੬੧-੬੨)

ਹਰਿ ਦਰਸਨ ਕਉ ਮੇਰਾ ਮਨੁ ਬਹੁ ਤਪਤੈ ਜਿਉ ਤ੍ਰਿਖਾਵੰਤੁ ਬਿਨੁ ਨੀਰ॥੧॥ ਮੇਰੈ ਮਨਿ ਪ੍ਰੇਮੁ ਲਗੋ ਹਰਿ ਤੀਰ॥ ਹਮਰੀ ਬੇਦਨ ਹਰਿ ਪ੍ਰਭੁ ਜਾਨੈ ਮੇਰੇ ਮਨ ਅੰਤਰ ਕੀ ਪੀਰ॥੧॥ ਰਹਾਉ॥ ਮੇਰੇ ਹਰਿ ਪ੍ਰੀਤਮ ਕੀ ਕੋਈ ਬਾਤ ਸੁਨਾਵੈ ਸੋ ਭਾਈ ਸੋ ਮੇਰਾ ਬੀਰ॥੨॥ ਮਿਲੁ ਮਿਲੁ ਸਖੀ ਗੁਣ ਕਹੁ ਮੇਰੇ ਪ੍ਰਭ ਕੇ ਲੇ ਸਤਿਗੁਰ ਕੀ ਮਤਿ ਧੀਰ॥੩॥ ਜਨ ਨਾਨਕ ਕੀ ਹਰਿ ਆਸ ਪੁਜਾਵਹੁ ਹਰਿ ਦਰਸਨਿ ਸਾਂਤਿ ਸਰੀਰ॥੪॥੬॥ ਛਕਾ੧॥

ਪਦ ਅਰਥ:- ਤਪਤੈ-ਤਪ ਰਿਹਾ ਹੈ, ਲੁੱਛ ਰਿਹਾ ਹੈ। ਤ੍ਰਿਖਾਵੰਤੁ-ਤਿਹਾਇਆ ਮਨੁੱਖ। ਨੀਰ-ਪਾਣੀ। ਬੇਦਨ-ਪੀੜਾ। ਪੀਰ-ਪੀੜ। ਬੀਰ-ਵੀਰ। ਧੀਰ-ਕੋਮਲਤਾ ਪੈਦਾ ਕਰਨ ਵਾਲੀ, ਸ਼ਾਂਤੀ ਦੇਣ ਵਾਲੀ। ਪੁਜਾਵਹੁ-ਪੂਰੀ ਕਰੋ।

## ਰਾਗੁ ਗੋਂਡ ਦੀਪਚੰਦੀ ਤਾਲ ਮਾਤਰਾਂ-14 ਮੱਧ ਲੈਅ

### ਅਸਥਾਈ

| 1 | 2 | 3 | 4 | 5 | 6 | 7 | 8 | 9 | 10 | 11 | 12 | 13 | 14 |
|---|---|---|---|---|---|---|---|---|---|---|---|---|---|
| ਮ | ਗ | ਰਰ | ਸਸ | - | ਰ | ਗ | ਮ | ਰ | ਗ | ਮ | ਪ | ਮ | ਮ |
| ਮੇ | ਰੈ | ਮਨਿ | ਪ੍ਰੇ | S | ਮੁ | S | ਲ | ਗੋ | S | ਹ | ਰਿ | ਤੀ | ਰ |
| ਮ | ਪ | ਪ | ਨ | ਧ | ਨ | ਪ | ਧਧ | ਪਪ | ਮ | ਰ | ਗ | ਮ | - |
| ਹ | ਮ | ਰੀ | ਬੇ | S | ਦ | ਨ | ਹਰਿ | ਪ੍ਰ | ਭੁ | ਜਾ | S | ਨੈ | S |
| ਪ | ਧਨ | ਸੰ | ਨ | ਧ | ਨ | ਪ | ਮ | ਗਗ | ਮ | ਗ | ਰ | ਸ | - |
| ਮੇ | ਰੇS | S | ਮ | S | ਨ | S | ਅੰ | ਤਰ | ਕੀ | ਪੀ | S | ਰ | S |
| x | | | 2 | | | | 0 | | | 3 | | | |

### ਅੰਤਰਾ

| 1 | 2 | 3 | 4 | 5 | 6 | 7 | 8 | 9 | 10 | 11 | 12 | 13 | 14 |
|---|---|---|---|---|---|---|---|---|---|---|---|---|---|
| ਪ | ਪ | ਪਪ | ਧਨ | ਧਧ | ਨ | ਸੰ | ਸੰ | ਰੰ | ਸੰਸੰ | ਰੰਗੰ | ਮੰਗੰ | ਰੰ | ਸੰ |
| ਹ | ਰਿ | ਦਰ | ਸਨ | ਕਉ | ਮੇ | ਰਾ | ਮ | ਨੁ | ਬਹੁ | ਤS | ਪS | ਤੈ | S |
| ਨ | ਧ | ਨ | ਪਪ | ਧ | ਮ | ਮ | ਰ | ਗ | ਮ | ਮਪ | ਗਮ | ਗਰ | ਸ |
| ਜਿ | ਉ | S | ਤ੍ਰਿ | ਖਾ | ਵੰ | ਤੁ | ਬਿ | ਨੁ | S | ਨੀS | SS | ਰS | S |
| x | | | 2 | | | | 0 | | | 3 | | | |

### ਗੋਂਡ ਮਹਲਾ ੫।। (੮੬੭)

ਭਵ ਸਾਗਰ ਬੋਹਿਥ ਹਰਿ ਚਰਣ।। ਸਿਮਰਤ ਨਾਮੁ ਨਾਹੀ ਫਿਰਿ ਮਰਣ।। ਹਰਿ ਗੁਣ ਰਮਤ ਨਾਹੀ ਜਮ ਪੰਥ।। ਮਹਾ ਬੀਚਾਰ ਪੰਚ ਦੂਤਹ ਮੰਥ।।੧।। ਤਉ ਸਰਣਾਈ ਪੂਰਨ ਨਾਥ।। ਜੰਤ ਅਪਨੇ ਕਉ ਦੀਜਹਿ ਹਾਥ।।੧।।ਰਹਾਉ।। ਸਿਮ੍ਰਿਤਿ ਸਾਸਤ੍ਰ ਬੇਦ ਪੁਰਾਣ।। ਪਾਰਬ੍ਰਹਮ ਕਾ ਕਰਹਿ ਵਖਿਆਣ।। ਜੋਗੀ ਜਤੀ ਬੈਸਨੋ ਰਾਮਦਾਸ।। ਮਿਤਿ ਨਾਹੀ ਬ੍ਰਹਮ ਅਬਿਨਾਸ।।੨।। ਕਰਣ ਪਲਾਹ ਕਰਹਿ ਸਿਵ ਦੇਵ।। ਤਿਲੁ ਨਹੀ ਬੂਝਹਿ ਅਲਖ ਅਭੇਵ।। ਪ੍ਰੇਮ ਭਗਤਿ ਜਿਸੁ ਆਪੇ ਦੇਇ।। ਜਗ ਮਹਿ ਵਿਰਲੇ ਕੇਈ ਕੇਇ।।੩।। ਮੋਹਿ ਨਿਰਗੁਣ ਗੁਣੁ ਕਿਛਹੂ ਨਾਹਿ।। ਸਰਬ ਨਿਧਾਨ ਤੇਰੀ ਦ੍ਰਿਸਟੀ ਮਾਹਿ।। ਨਾਨਕੁ ਦੀਨੁ ਜਾਚੈ ਤੇਰੀ ਸੇਵ।। ਕਰਿ ਕਿਰਪਾ ਦੀਜੈ ਗੁਰਦੇਵ।।੪।।੧੫।।੧੭।।

ਪਦ ਅਰਥ:- ਬੋਹਿਥ-ਜਹਾਜ਼। ਰਮਤ-ਜਪਦਿਆਂ। ਪੰਥ-ਰਸਤਾ। ਮੰਥ-ਨਾਸ ਕਰਨ ਵਾਲਾ। ਬੈਸਨੋ-ਵੈਸ਼ਨਵ ਸਾਧੂ। ਰਾਮਦਾਸ-(ਦੱਖਣ ਵਿੱਚ) ਬੈਰਾਗੀਆਂ ਦੀ ਇੱਕ ਸੰਪ੍ਰਦਾਇ ਜੋ ਨ੍ਰਿਤਕਾਰੀ ਕਰਦੇ ਹਨ। ਮਿਤਿ-ਅੰਦਾਜ਼ਾ। ਕਰਣ ਪਲਾਹ-ਤਰਲੇ, ਕੀਰਨੇ। ਤਿਲੁ-ਰਤਾ ਭਰ ਵੀ। ਅਲਖ-ਜਿਸਦਾ ਸਹੀ ਸਰੂਪ ਸਮਝ ਨਹੀਂ ਆ ਸਕਦਾ। ਅਭੇਵ-ਜਿਸ ਦਾ ਭੇਤ ਨਹੀਂ ਪਾਇਆ ਜਾ ਸਕਦਾ। ਸਰਬ ਨਿਧਾਨ-ਸਾਰੇ ਖ਼ਜ਼ਾਨੇ। ਦ੍ਰਿਸਟੀ-ਨਜ਼ਰ। ਜਾਚੈ-ਮੰਗਦਾ ਹੈ।

### ਰਾਗੁ ਗੋਂਡ ਰੂਪਕ ਤਾਲ ਮਾਤਰਾਂ-7 ਮੱਧ ਲੈਅ

| ਅਸਥਾਈ | | | | | | | ਅੰਤਰਾ | | | | | | |
|---|---|---|---|---|---|---|---|---|---|---|---|---|---|
| 1 | 2 | 3 | 4 | 5 | 6 | 7 | 1 | 2 | 3 | 4 | 5 | 6 | 7 |
| ਮਮ | ਪ | ਮ | ਧ | ਪ | ਮ | - | ਨ | ਧ | ਨ | ਪ | ਪ | ਧ | ਨਨ |
| ਤਉ | ਸ | ਰ | ਣਾ | ऽ | ਈ | ऽ | ਭ | ਵ | ਸਾ | ਗ | ਰ | ਬੋ | ਹਿਥ |
| ਰ | ਗ | ਮ | ਗ | ਰ | ਸ | - | ਸਂ | ਸਂ | - | ਰਂ | ਰਂ | ਸਂ | - |
| ਪੂ | ਰ | ਨ | ਨਾ | ऽ | ਥ | ऽ | ਹ | ਰਿ | ऽ | ਚ | ਰ | ਣ | ऽ |
| ਪ | - | ਪ | ਨ | ਧ | ਨ | ਪਪ | ਰਂਰਂ | ਗਂ | ਮਂ | ਗਂ | ਰਂ | ਸਂ | - |
| ਜੰ | ऽ | ਤ | ਅ | ਪ | ਨੇ | ਕਉ | ਸਿਮ | ਰ | ਤ | ਨਾ | ऽ | ਮੁ | ऽ |
| ਧ | ਪਪ | ਮ | ਗ | ਰ | ਸ | - | ਨ | ਧ | ਨ | ਸਂ | ਸਂ | ਨ | ਸਂ |
| ਦੀ | ਜਹਿ | ऽ | ਹਾ | ऽ | ਥ | ऽ | ਨਾ | ਹੀ | ਫਿ | ਰਿ | ਮ | ਰ | ਣ |
| X | | | 2 | | 3 | | ਨਨ | ਨ | ਧ | ਨ | - | ਪ | - |
| | | | | | | | ਸਿਮ | ਰ | ਤ | ਨਾ | ऽ | ਮੁ | ऽ |
| | | | | | | | ਧ | ਮ | ਪ | ਗ | ਮ | ਰ | ਸ |
| | | | | | | | ਨਾ | ਹੀ | ਫਿ | ਰਿ | ਮ | ਰ | ਣ |
| | | | | | | | X | | | 2 | | 3 | |

## ਤਾਨਾਂ

1) ਸਰ ਗਮ ਰਗ ਮਪ ਮ- ਗਰ ਸ-

2) ਰਗ ਮਪ ਮ- ਧਪ ਮਪ ਮਗ ਰਸ

3) ਮਪ ਨਧ ਨਪ ਧਮ ਗਮ ਗਰ ਸ-

## (ਤ੍ਵ ਪ੍ਰਸਾਦਿ।। ਕਬਿੱਤ) ਅਕਾਲ ਉਸਤਤ ਪਾ:੧੦

ਰੂਪ ਕੋ ਨਿਵਾਸ ਹੈਂ ਕਿ ਬੁੱਧਿ ਕੋ ਪ੍ਰਕਾਸ ਹੈਂ ਕਿ ਸਿੱਧਤਾ ਕੋ ਬਾਸ ਹੈਂ ਕਿ ਬੁੱਧਿ ਹੂੰ ਕੋ ਘਰੁ ਹੈਂ। ਦੇਵਨ ਕੋ ਦੇਵ ਹੈਂ ਨਿਰੰਜਨ ਅਭੇਵ ਹੈਂ ਅਦੇਵਨ ਕੋ ਦੇਵ ਹੈਂ ਕਿ ਸੁੱਧਤਾ ਕੋ ਸਰੁ ਹੈਂ।। ਜਾਨ ਕੋ ਬਚੱਯਾ ਹੈਂ ਇਮਾਨ ਕੋ ਦਿਵੱਯਾ ਹੈਂ ਜਮ ਜਾਲ ਕੋ ਕਟੱਯਾ ਹੈਂ ਕਿ ਕਾਮਨਾ ਕੋ ਕਰੁ ਹੈਂ।। ਤੇਜ ਕੋ ਪ੍ਰਚੰਡ ਹੈਂ ਅਖੰਡਣ ਕੋ ਖੰਡ ਹੈਂ ਮਹੀਪਨ ਕੋ ਮੰਡ ਹੈਂ ਕਿ ਇਸਤ੍ਰੀ ਹੈਂ ਨ ਨਰੁ ਹੈਂ।੯।।੨੬੧।।

ਪਦ ਅਰਥ:- ਸਿੱਧਤਾ-ਪ੍ਰਸਿੱਧੀ। ਬਾਸ-ਵਾਸਾ। ਨਿਰੰਜਨ-ਮਾਇਆ ਤੋਂ ਨਿਰਲੇਪ, ਪ੍ਰਮਾਤਮਾ।। ਅਭੇਵ-ਭੇਦ ਤੋਂ ਰਹਿਤ। ਅਦੇਵਨ-ਦੈਤਾਂ ਨੇ। ਸੁੱਧਤਾ-ਪਵਿੱਤ੍ਰਤਾ, ਨਿਰਮਲਤਾ। ਸਰੁ-ਸਮੁੰਦਰ। ਕਾਮਨਾ-ਇਛਾਵਾਂ। ਅਖੰਡਣ-ਨ ਖੰਡ ਹੋਣ ਵਾਲੇ। ਮਹੀਪਨ-ਰਾਜੇ। ਮੰਡ-ਕਾਇਮ ਕਰਨ ਵਾਲਾ, ਸਵਾਰਨਾ, ਸ਼ਿੰਗਾਰਨਾ।

### ਰਾਗੁ ਗੋਂਡ ਦਾਦਰਾ ਤਾਲ ਮਾਤਰਾਂ-6 ਮੱਧ ਲੈਅ

| ਅਸਥਾਈ | | | | | | ਅੰਤਰਾ | | | | | |
|---|---|---|---|---|---|---|---|---|---|---|---|
| 1 | 2 | 3 | 4 | 5 | 6 | 1 | 2 | 3 | 4 | 5 | 6 |
| ਸੰਸੰ | ਧ | ਧ | ਨ | ਪ | ਪ | ਪ | ਨਨ | ਧ | ਨ | ਸੰ | ਸੰ |
| ਰੂਪ | ਕੋ | ਨਿ | ਵਾ | ਸ | ਹੈਂ | ਦੇ | ਵਨ | ਕੋ | ਦੇ | ਵ | ਹੈਂ |
| ਧ | ਪਪ | ਮ | ਗਗ | ਮਮ | ਮ | ਰੰ | ਗੰ | ਮੰਮੰ | ਗੰ | ਰੰਰੰ | ਸੰ |
| ਕਿ | ਬੁੱਧਿ | ਕੋ | ਪ੍ਰ | ਕਾਸ | ਹੈਂ | ਨਿ | ਰੰ | ਜਨ | ਅ | ਭੇਵ | ਹੈਂ |
| ਰ | ਗਗ | ਮ | ਪ | ਮਮ | ਮ | ਨ | ਧ | ਨਨ | ਪ | ਧਧ | ਮ |
| ਕਿ | ਸਿੱਧ | ਤਾ | ਕੋ | ਬਾਸ | ਹੈਂ | ਅ | ਦੇ | ਵਨ | ਕੋ | ਦੇਵ | ਹੈਂ |
| ਗ | ਰਰ | ਮ | ਗ | ਰਰ | ਸ | ਰ | ਗਗ | ਮ | ਗ | ਰਰ | ਸ |
| ਕਿ | ਬੁੱਧਿ | ਹੂੰ | ਕੋ | ਘਰੁ | ਹੈਂ | ਕਿ | ਸੁੱਧ | ਤਾ | ਕੋ | ਸਰੁ | ਹੈਂ |
| x | | | 0 | | | x | | | 0 | | |

### ਵਾਰ-੧੫ ਪਉੜੀ-੧੭ ਭਾਈ ਗੁਰਦਾਸ ਜੀ

ਮਾਣਸ ਜਨਮੁ ਅਮੋਲੁ ਹੈ ਹੋਇ ਅਮੋਲੁ ਸਾਧਸੰਗੁ ਪਾਏ। ਅਖੀ ਦੁਇ ਨਿਰਮੋਲਕਾ ਸਤਿਗੁਰੁ ਦਰਸ ਧਿਆਨ ਲਿਵ ਲਾਏ। ਮਸਤਕੁ ਸੀਸੁ ਅਮੋਲੁ ਹੈ ਚਰਣ ਸਰਣਿ ਗੁਰੁ ਧੂੜਿ ਸੁਹਾਏ। ਜਿਹਬਾ ਸ੍ਰਵਣ ਅਮੋਲਕਾ ਸਬਦ ਸੁਰਤਿ ਸੁਣਿ ਸਮਝਿ ਸੁਣਾਏ। ਹਸਤ ਚਰਣ ਨਿਰਮੋਲਕਾ ਗੁਰਮੁਖ ਮਾਰਗਿ ਸੇਵ ਕਮਾਏ। ਗੁਰਮੁਖਿ ਰਿਦਾ ਅਮੋਲੁ ਹੈ ਅੰਦਰਿ ਗੁਰੁ ਉਪਦੇਸੁ ਵਸਾਏ। ਪਤਿ ਪਰਵਾਣੈ ਤੋਲਿ ਤੁਲਾਏ।।੧੭।।

ਪਦ ਅਰਥ:- ਅਮੋਲੁ-ਅਮੋਲਕ। ਪਾਏ- ਪ੍ਰਾਪਤ ਕਰਕੇ। ਸ੍ਰਵਣ-ਕੰਨ। ਹਸਤ-ਹੱਥ। ਰਿਦਾ-ਹਿਰਦਾ।

### ਰਾਗੁ ਗੋਂਡ ਕਹਿਰਵਾ ਤਾਲ ਮਾਤਰਾਂ-8 ਮੱਧ ਲੈਅ

| ਅਸਥਾਈ | | | | | | | | ਅੰਤਰਾ | | | | | | | |
|---|---|---|---|---|---|---|---|---|---|---|---|---|---|---|---|
| 1 | 2 | 3 | 4 | 5 | 6 | 7 | 8 | 1 | 2 | 3 | 4 | 5 | 6 | 7 | 8 |
| ਰਗ | ਮਪ | ਮਮ | ਪਮ | ਨਧ | ਨਪ | ਧਪ | ਮ | ਪ | ਨਧ | ਨ | ਸੰ | ਰੰਗੰ | ਮੰਮੰ | ਗੰਰੰ | ਸੰ |
| ਮਾS | ਣਸ | ਜਨ | ਮੁS | ਅS | ਮੋਲੁ | ਹੈS | S | ਅ | ਖੀS | ਦੁ | ਇ | ਨਿਰ | ਮੋਲ | ਕਾS | S |
| ਸੰਧ | ਨਪ | ਧਪ | ਮ | ਮਪ | ਮਮ | ਗਰ | ਸ | ਨਧ | ਨਪ | ਧਪ | ਗਮ | ਰਗ | ਮ | ਗਰ | ਸਸ |
| ਹੋS | ਇਅ | ਮੋS | ਲੁ | ਸਾਧ | ਸੰਗੁ | ਪਾS | ਏ | ਸਤਿ | ਗੁਰੁ | ਦਰ | ਸS | ਧਿਆ | ਨ | ਲਿਵ | ਲਾਏ |
| x | | | | 0 | | | | x | | | | 0 | | | |

# ੧੮-ਰਾਗੁ ਰਾਮਕਲੀ

ਰਾਗ ਰਾਮਕਲੀ ਦਾ ਵਰਨਣ ਕੁਝ ਸੰਗੀਤ ਗ੍ਰੰਥਾਂ ਵਿੱਚ ਇਸ ਪ੍ਰਕਾਰ ਮਿਲਦਾ ਹੈ। ਪੰਡਿਤ ਅੱਪਾ ਤੁਲਸੀ ਦੁਆਰਾ ਰਚਿਤ ਗ੍ਰੰਥ 'ਰਾਗ ਕਲਪਦ੍ਰੁਮਾਂਕੁਰੇ' ਦੇ ਪੰਨਾ ੪ ਅਨੁਸਾਰ ਰਾਮਕਲੀ ਰਾਗ ਵਿੱਚ ਰ ਮ ਤੇ ਧ ਸੁਰ ਕੋਮਲ ਲਗਦੇ ਹਨ। ਇਸ ਵਿੱਚ ਧ ਸੁਰ ਵਾਦੀ ਹੈ। ਇਸ ਦੇ ਆਰੋਹ ਵਿੱਚ ਮ ਤੇ ਨ ਸੁਰ ਨਹੀਂ ਲਗਦੇ ਤੇ ਅਵਰੋਹ ਵਿੱਚ ਸੱਤੇ ਸੁਰਾਂ ਦਾ ਪ੍ਰਯੋਗ ਹੁੰਦਾ ਹੈ। ਇਸ ਵਿੱਚ ਦੋਹਾਂ ਨਿਸ਼ਾਦਾਂ ਕੋਮਲ ਤੇ ਤੀਵਰ ਦਾ ਪ੍ਰਯੋਗ ਹੁੰਦਾ ਹੈ ਅਤੇ ਗਾਇਕ ਇਸ ਰਾਗ ਨੂੰ ਮਧੁਰ ਸੁਰਾਂ ਵਿੱਚ ਗਾਉਂਦੇ ਹਨ। ਇਹਨਾਂ ਦੁਆਰਾ ਹੀ ਰਚਿਤ 'ਰਾਗ ਚੰਦ੍ਰਿਕਾ' ਪੰਨਾ ੩ ਅਨੁਸਾਰ ਰਾਮਕਲੀ ਰਾਗ ਵਿੱਚ ਧ ਵਾਦੀ ਤੇ ਰ ਸੰਵਾਦੀ ਹੈ। ਇਸ ਵਿੱਚ ਰ, ਮ, ਤੇ ਧ ਸੁਰ ਕੋਮਲ ਹਨ। ਇਸ ਦੇ ਆਰੋਹ ਵਿੱਚ ਮ ਤੇ ਨ ਸੁਰ ਨਹੀਂ ਲਗਦੇ। ਪੰਡਿਤ ਅੱਪਾ ਤੁਲਸੀ ਦੁਆਰਾ ਹੀ ਰਚਿਤ 'ਰਾਗ ਚੰਦ੍ਰਿਕਾਸਾਰ' ਪੰਨਾ ੩ ਅਨੁਸਾਰ 'ਭੈਰਵ ਸੀ ਹੈ ਰਾਮਕਲੀ ਬਰਜੇ ਮ ਨ ਅਰੋਹਿ। ਔੜਵ ਸੰਪੂਰਨ ਕਹਿ ਸੰਪੂਰਨ ਅਵਰੋਹਿ'। ਰਾਮਕਲੀ ਰਾਗ ਭੈਰਵ ਰਾਗ ਨਾਲ ਮਿਲਦਾ ਜੁਲਦਾ ਹੈ। ਇਸ ਦੇ ਆਰੋਹ ਵਿੱਚ ਮ ਤੇ ਨ ਸੁਰ ਨਹੀਂ ਲਗਦੇ ਅਤੇ ਅਵਰੋਹ ਵਿੱਚ ਸੱਤ ਸੁਰ ਪ੍ਰਯੋਗ ਹੁੰਦੇ ਹਨ। ਇਸ ਨੂੰ ਔੜਵ-ਸੰਪੂਰਨ ਜਾਤੀ ਦਾ ਰਾਗ ਕਹਿੰਦੇ ਹਨ। ਪੰਡਿਤ ਭਾਤਖੰਡੇ ਜੀ ਦੁਆਰਾ ਰਚਿਤ ਗ੍ਰੰਥ 'ਅਭਿਨਵ ਰਾਗ ਮੰਜਰੀ' ਪੰਨਾ ੧੯ ਅਨੁਸਾਰ ਸ ਗ, ਮ ਪ, ਧੁ, ਪ, ਮ ਪ, ਧੁ ਨੁ ਧੁ ਪ, ਗ ਮ, ਰੁ ਸ, ਇਸ ਤਰਾਂ ਰਾਮਕਲੀ ਹੁੰਦਾ ਹੈ। ਇਸ ਵਿੱਚ ਪ ਸੁਰ ਵਾਦੀ ਹੈ ਅਤੇ ਇਹ ਭੈਰਵ ਰਾਗ ਨਾਲ ਮਿਲਦਾ ਜੁਲਦਾ ਹੈ।

ਮੱਧ ਕਾਲ ਦੇ ਸੰਗੀਤ ਗ੍ਰੰਥਾਂ ਵਿੱਚ ਰਾਮਕਲੀ ਦਾ ਇਸ ਪ੍ਰਕਾਰ ਵਰਨਣ ਮਿਲਦਾ ਹੈ। ਲੋਚਨ ਪੰਡਿਤ ਨੇ 'ਰਾਗ ਤਰੰਗਣੀ' ੧੫ਵੀਂ ਸ਼ਤਾਬਦੀ ਵਿੱਚ ੧੨ ਠਾਠਾਂ ਤੋਂ ੭੫ ਜਨਯ ਰਾਗਾਂ ਦਾ ਵਰਗੀਕਰਣ ਕੀਤਾ ਹੈ ਤੇ ਗੌਰੀ ਥਾਟ ਤੋਂ ਰਾਮਕਲੀ ਨੂੰ ਜਨਯ ਰਾਗ ਮੰਨਿਆ ਹੈ। ਪੁੰਡਰੀਕ ਵਿਠੁਲ ਨੇ ਆਪਣੇ ਗ੍ਰੰਥ 'ਚੰਦ੍ਰੋਦਯ' ੧੬ਵੀਂ ਸ਼ਤਾਬਦੀ ਵਿੱਚ ੧੯ ਮੇਲ ਮੰਨੇ ਹਨ ਤੇ ਮਾਲਵ ਗੌਡ ਮੇਲ ਤੋਂ ਰਾਮਕਰੀ ਨੂੰ ਜਨਯ ਰਾਗ ਮੰਨਿਆ ਹੈ। ਇਨ੍ਹਾਂ ਨੇ ਹੀ ਰਾਗ-ਰਾਗਨੀ ਦੇ ਸਿੱਧਾਂਤ ਨੂੰ ਸਵੀਕਾਰ ਕਰਦਿਆਂ ਹੋਇਆਂ 'ਰਾਗ ਮਾਲਾ' ਵਿੱਚ ਦੇਸ਼ਕਾਰ ਰਾਗ ਤੋਂ ਰਾਮਕਰੀ ਨੂੰ ਰਾਗਨੀ ਮੰਨਿਆ ਹੈ ਤੇ 'ਰਾਗ ਮੰਜਰੀ' ਵਿੱਚ ਗੌਡੀ ਮੇਲ ਤੋਂ ਰਾਮਕਲੀ ਨੂੰ ਜਨਯ ਰਾਗ ਮੰਨਿਆ ਹੈ। ਰਾਮਾ ਮਾਤਯ ਨੇ ਆਪਣੇ ਗ੍ਰੰਥ 'ਸਵਰ ਮੇਲ ਕਲਾਨਿਧੀ' ੧੫੫੦ ਈ. ਵਿੱਚ ੨੦ ਠਾਠਾਂ ਤੋਂ ੬੩ ਜਨਯ ਰਾਗਾਂ ਦਾ ਵਰਗੀਕਰਣ ਕੀਤਾ ਹੈ ਤੇ ਸ਼ੁੱਧ ਰਾਮਕਰੀ ਮੇਲ ਤੋਂ ਸ਼ੁੱਧ ਰਾਮਕਰੀ ਨੂੰ ਜਨਯ ਰਾਗ ਮੰਨਿਆ ਹੈ। ਪੰਡਿਤ ਸੋਮਨਾਥ ਨੇ ਆਪਣੇ ਗ੍ਰੰਥ 'ਰਾਗ ਵਿਬੋਧ' ੧੬੧੦ ਈ. ਵਿੱਚ ੨੩ ਮੇਲਾਂ ਦਾ ਵਰਨਣ ਦਿੱਤਾ ਹੈ ਤੇ ਮਾਲਵ ਗੌਡ ਮੇਲ ਤੋਂ ਰਾਮਕਰੀ ਨੂੰ ਜਨਯ ਰਾਗ ਮੰਨਿਆ ਹੈ। ਤਜੌਰ ਦੇ ਮਹਾਰਾਜਾ ਤੁਲਾਜੀਰਾਵ ਭੌਂਸਲੇ ਨੇ ਆਪਣੇ ਗ੍ਰੰਥ 'ਸੰਗੀਤ ਸਾਰਾਮ੍ਰਿਤ' ੧੭੮੩ ਈ. ਵਿੱਚ ੧੦ ਜਨਕ ਮੇਲ ਦਾ ਵਰਨਣ ਦਿੱਤਾ ਹੈ ਤੇ ਸ਼ੁੱਧ ਰਾਮਕਰੀ ਜਨਕ ਮੇਲ ਤੋਂ ਸ਼ੁਧ ਰਾਮਕਰੀ ਜਨਯ ਰਾਗ ਮੰਨਿਆ ਹੈ। ਪਟਨਾ ਦੇ ਮੁਹੰਮਦ ਰਜ਼ਾ ਨੇ ਆਪਣੇ ਗ੍ਰੰਥ 'ਨਗ਼ਮਾਤੇ ਆਸਫ਼ੀ' ੧੮੧੩ ਈ. ਵਿੱਚ ਰਾਗ ਭੈਰਵ ਦੀ ਰਾਮਕਲੀ ਨੂੰ ਰਾਗਨੀ ਮੰਨਿਆ ਹੈ।

ਰਾਗ ਰਾਮਕਲੀ ਇੱਕ ਪ੍ਰਾਚੀਨ ਰਾਗ ਹੈ ਤੇ ਭਾਰਤੀ ਸੰਗੀਤ ਦੇ ਕੁਝ ਕਠਿਨ ਪਰ ਪ੍ਰਚਲਿਤ ਰਾਗਾਂ ਦੀ ਸ਼੍ਰੇਣੀ ਵਿੱਚ ਆਉਂਦਾ ਹੈ। ਇਸ ਰਾਗ ਬਾਰੇ ਰਾਮਕ੍ਰਿਤੀ, ਰਾਮਕ੍ਰਿਯਾ, ਰਾਮਗਿਰੀ, ਰਾਮਕਰੀ

ਰਾਮਕੇਲੀ ਆਦਿ ਨਾਵਾਂ ਦਾ ਉਲੇਖ ਵੀ ਮਿਲਦਾ ਹੈ। ਇਸ ਰਾਗ ਦੇ ਕੁਝ ਵੱਖ-ਵੱਖ ਸਰੂਪਾਂ ਦਾ ਵਰਨਣ ਮਿਲਦਾ ਹੈ। ਚੰਦ੍ਰਿਕਾਸਾਰ ਗ੍ਰੰਥ ਵਿੱਚ ਰਾਮਕਲੀ ਦਾ ਜੋ ਔੜਵ-ਸੰਪੂਰਨ ਜਾਤੀ ਦਾ ਸਰੂਪ ਆਰੋਹ ਵਿੱਚ ਮਧਿਅਮ ਤੇ ਨਿਸ਼ਾਦ ਵਰਜਿਤ ਦਿੱਤਾ ਹੈ, ਅੱਜ ਪ੍ਰਚਾਰ ਵਿੱਚ ਨਹੀਂ ਹੈ। ਰਾਮਕਲੀ ਦਾ ਇੱਕ ਹੋਰ ਸਰੂਪ ਜਿਸ ਵਿੱਚ ਦੋਵੇਂ ਗੰਧਾਰ ਪ੍ਰਯੋਗ ਹੁੰਦੇ ਹਨ ਪਰ ਇਹ ਸਰੂਪ ਵੀ ਪ੍ਰਚਾਰ ਵਿੱਚ ਨਹੀਂ ਹੈ। ਰਾਮਕਲੀ ਦੇ ਇੱਕ ਹੋਰ ਸਰੂਪ ਵਿੱਚ ਜਾਤੀ ਸੰਪੂਰਨ-ਸੰਪੂਰਨ ਹੈ ਤੇ ਉਸ ਵਿੱਚ ਭੈਰਵ ਤੇ ਰਾਮਕਲੀ ਦਾ ਅੰਤਰ ਇਹ ਹੈ ਕਿ ਭੈਰਵ ਦਾ ਵਿਸਥਾਰ ਮੰਦਰ ਤੇ ਮੱਧ ਸਪਤਕ ਵਿੱਚ ਹੁੰਦਾ ਹੈ ਤੇ ਰਾਮਕਲੀ ਦਾ ਮੱਧ ਤੇ ਤਾਰ ਸਪਤਕ ਵਿੱਚ ਹੁੰਦਾ ਹੈ। ਭੈਰਵ ਵਿੱਚ ਰਿਸ਼ਭ ਤੇ ਅੰਦੋਲਨ ਜ਼ਿਆਦਾ ਹੈ ਤੇ ਰਾਮਕਲੀ ਵਿੱਚ ਘੱਟ ਹੈ ਪਰ ਇਸ ਨਾਲ ਵੀ ਭੈਰਵ ਤੋਂ ਰਾਮਕਲੀ ਦਾ ਸਰੂਪ ਪੂਰੀ ਤਰ੍ਹਾਂ ਵੱਖਰਾ ਨਹੀਂ ਹੁੰਦਾ। ਸ਼੍ਰੀ ਵਿਮਲਾਕਾਂਤ ਰਾਏ ਚੌਧਰੀ ਨੇ 'ਰਾਗੁ ਵਿਯਾਕਰਣ' ਵਿੱਚ ਰਾਮਕਲੀ ਦਾ ਸਰੂਪ ਇਸ ਤਰ੍ਹਾਂ ਮੰਨਿਆ ਹੈ। ਇਸ ਦੀ ਜਾਤੀ ਵਕਰ ਸੰਪੂਰਨ ਵਾਦੀ ਗ ਸੰਵਾਦੀ ਨ ਸਮਾਂ ਸਾਢੇ ਪੰਜ ਤੋਂ ਸੱਤ ਵਜੇ ਸਵੇਰ ਦਾ ਹੈ। ਆਰੋਹ - ਸਾ ਰੁ ਸਾ, ਗ ਮ ਧੁ ਪ, ਧੁ ਨ ਸਂ। ਅਵਰੋਹ- ਸਂ ਨ ਧੁ ਪ ਮ ਗ ਰੁ ਗ ਰੁ ਸ। ਇਸ ਵਿੱਚ ਭੈਰਵ ਦਾ ਚਲਨ ਹੀ ਜ਼ਿਆਦਾ ਨਜ਼ਰ ਆਉਂਦਾ ਹੈ। ਇਨ੍ਹਾਂ ਨੇ ਰਾਗ ਦੇ ਪਰੀਚੈ ਵਿੱਚ ਮ ਤੀਵਰ ਤੇ ਨ ਕੋਮਲ ਦਾ ਪ੍ਰਯੋਗ ਵੀ ਸ ਗ ਮ ਪ, ਮ॑ ਪ ਧੁ ਨੁ ਧੁ ਨ ਸਂ ਇਸ ਤਰ੍ਹਾਂ ਦਿੱਤਾ ਹੈ। ਰਾਮਕਲੀ ਦਾ ਪ੍ਰਚਲਿਤ ਸਰੂਪ ਜਿਸ ਨੂੰ ਭਾਤਖੰਡੇ ਜੀ ਨੇ 'ਕ੍ਰਮਿਕ ਪੁਸਤਕ ਮਾਲਿਕਾ' ਭਾਗ-੪, ਪਟਵਰਧਨ ਜੀ ਨੇ 'ਰਾਗ ਵਿਗਯਾਨ' ਭਾਗ-੪, ਹਰੀਸ਼ ਚੰਦਰ ਸ਼੍ਰੀਵਾਸਤਵ ਨੇ 'ਰਾਗ ਪਰੀਚੈ' ਭਾਗ-੩, ਪੰਡਿਤ ਰਾਮ ਕ੍ਰਿਸ਼ਨ ਵਿਆਸ ਨੇ 'ਰਾਗ ਪ੍ਰਭਾਕਰ', ਡਾਕਟਰ ਗੀਤਾ ਬੈਨਰਜੀ ਨੇ 'ਰਾਗ ਸ਼ਾਸਤਰ' ਭਾਗ-੧, ਵੀ.ਐਸ. ਨਿਗਮ ਨੇ 'ਸੰਗੀਤ ਕੌਮਦੀ' ਭਾਗ-੩ ਤੇ ਹੋਰ ਵੀ ਤਕਰੀਬਨ ਸਾਰੇ ਹੀ ਗ੍ਰੰਥਕਾਰਾਂ ਤੇ ਗੁਣੀ ਜਨਾਂ ਪ੍ਰਵਾਣਿਤ ਕੀਤਾ ਹੈ ਤੇ ਜੋ ਪ੍ਰਚਾਰ ਵਿੱਚ ਹੈ ਉਹ ਭੈਰਵ ਥਾਟ ਦਾ ਰਾਗ ਹੈ। ਇਸ ਵਿੱਚ ਰਿਸ਼ਭ ਤੇ ਧੈਵਤ ਕੋਮਲ ਦੋਵੇਂ ਮਧਿਅਮ ਤੇ ਦੋਵੇਂ ਨਿਸ਼ਾਦ ਪ੍ਰਯੋਗ ਹੁੰਦੇ ਹਨ ਤੇ ਹੋਰ ਸਵਰ ਸ਼ੁਧ ਹਨ। ਮਧਿਅਮ ਤੀਵਰ ਤੇ ਕੋਮਲ ਨਿਸ਼ਾਦ ਦਾ ਪ੍ਰਯੋਗ ਇੱਕ ਵਿਸ਼ੇਸ਼ ਰੂਪ ਵਿੱਚ ਕੀਤਾ ਜਾਂਦਾ ਹੈ ਜਿਸ ਨਾਲ ਰਾਮਕਲੀ ਦਾ ਸਰੂਪ ਸਪੱਸ਼ਟ ਹੋ ਜਾਂਦਾ ਹੈ ਜਿਵੇਂ ਮ॑ ਪ ਧੁ ਨੁ ਧੁ ਪ, ਮ ਗ, ਰੁ ਸ। ਜਾਂ ਮ॑ ਪ ਧੁ ਨੁ ਧੁ ਪ, ਗ ਮ ਰੁ ਸ। ਇਨ੍ਹਾਂ ਸਵਰ-ਸੰਗਤੀਆਂ ਦੇ ਪ੍ਰਯੋਗ ਦੁਆਰਾ ਰਾਗ ਦਾ ਸਰੂਪ ਬਣਿਆ ਰਹਿੰਦਾ ਹੈ।

ਇਸ ਰਾਗ ਦੇ ਵਾਦੀ ਸੰਵਾਦੀ ਬਾਰੇ ਵਿਦਵਾਨ ਇੱਕ-ਮੱਤ ਨਹੀਂ ਹਨ। ਕੁਝ ਗੁਣੀ ਜਨ ਰਾਮਕਲੀ ਰਾਗ ਵਿੱਚ ਭੈਰਵ ਅੰਗ ਨੂੰ ਪ੍ਰਬਲ ਮੰਨਦੇ ਹਨ ਤੇ ਧੈਵਤ-ਰਿਸ਼ਭ ਦਾ ਸੰਵਾਦ ਹੀ ਮੰਨਦੇ ਹਨ, ਕਿਉਂਜੋ ਇਹ ਸੰਵਾਦ ਭੈਰਵ ਦੇ ਪ੍ਰਕਾਰਾਂ ਦਾ ਇੱਕ ਮੁਖ ਅੰਗ ਮੰਨਿਆ ਜਾਂਦਾ ਹੈ ਜਿਸ ਤੋਂ ਬਿਨਾਂ ਭੈਰਵ ਅੰਗ ਨਹੀਂ ਜਾਗਦਾ ਤੇ ਭੈਰਵ ਦੇ ਪ੍ਰਕਾਰ ਵਿੱਚ ਪੰਚਮ ਨੂੰ ਵਾਦੀ ਨਹੀਂ ਮੰਨਿਆ ਜਾਣਾ ਚਾਹੀਦਾ। ਹੋਰ ਵਿਦਵਾਨ ਰਾਮਕਲੀ ਵਿੱਚ ਪੰਚਮ ਸਵਰ ਦਾ ਮਹੱਤਵ ਜ਼ਿਆਦਾ ਮੰਨਦੇ ਹਨ ਤੇ ਪੰਚਮ-ਸ਼ੜਜ ਦਾ ਸੰਵਾਦ ਮੰਨਦੇ ਹਨ। ਉਹਨਾਂ ਦਾ ਮੱਤ ਹੈ ਕਿ ਪੰਚਮ ਤੇ ਨਿਆਸ ਕਰਨ ਨਾਲ ਰਾਮਕਲੀ ਨੂੰ ਭੈਰਵ ਤੋਂ ਵੱਖ ਕੀਤਾ ਜਾ ਸਕਦਾ ਹੈ। ਰਾਮਕਲੀ ਵਿੱਚ ਪੰਚਮ ਸਵਰ ਦਾ ਇਨ੍ਹਾਂ ਮਹੱਤਵ ਹੈ ਕਿ ਉਸ ਦਾ ਲੰਘਨ ਹੋ ਹੀ ਨਹੀਂ ਸਕਦਾ। ਗ ਮ ਪ, ਧੁ ਪ, ਗ ਮ ਪ ਧੁ ਪ, ਧੁ ਨੁ ਧੁ ਪ, ਪ ਧੁ ਮ॑ ਪ। ਸੋ ਪੰਚਮ ਸਵਰ ਨੂੰ ਵਾਦੀ ਤੇ ਸ਼ੜਜ ਨੂੰ ਸੰਵਾਦੀ ਮੰਨਣਾ ਠੀਕ ਹੈ। ਰਾਮਕਲੀ ਦੀ ਜਾਤੀ ਬਾਰੇ ਵੀ ਕੁਝ ਮੱਤ-ਭੇਦ ਹੈ। ਕੁਝ ਵਿਦਵਾਨ ਆਰੋਹ ਵਿੱਚ ਰਿਸ਼ਭ ਦਾ ਦੁਰਬਲ ਪ੍ਰਯੋਗ ਕਰਕੇ ਜਾਤੀ ਸੰਪੂਰਨ-ਸੰਪੂਰਨ ਮੰਨਦੇ ਹਨ ਪਰ ਬਹੁਮਤ ਆਰੋਹ ਵਿੱਚ ਰਿਸ਼ਭ ਵਰਜਿਤ ਕਰਦੇ ਹਨ ਤੇ ਜਾਤੀ ਸ਼ਾੜਵ-ਸੰਪੂਰਨ ਮੰਨਦੇ ਹਨ। ਇਸ ਰਾਗ ਦੇ ਮ॑ ਪ ਧੁ ਨੁ ਧੁ ਪ ਹੀ ਪ੍ਰਾਣ ਸਵਰ ਹਨ। ਇਹ ਕਰੁਣਾ ਰਸ ਭਰਪੂਰ ਰਾਗ ਹੈ।

ਗੁਰਮਤਿ ਸੰਗੀਤ ਦੇ ਖੋਜੀਆਂ ਵਿੱਚੋਂ ਸ੍ਰੀਮਾਨ ਡਾਕਟਰ ਭਾਈ ਵੀਰ ਸਿੰਘ ਦੀ 'ਗੁਰਮਤ ਸੰਗੀਤ ਪਰ ਹੁਣ ਤੀਕ ਮਿਲੀ ਖੋਜ' ਪੰਨਾ ੨੭ ਅਨੁਸਾਰ ਰਾਮਕਲੀ ਇੱਕ ਭਿੰਨ ਰਾਗਣੀ ਹੈ। ਸੰਕਰਾਭਰਣ ਅਡਾਨਾ ਸੋਰਠਿ ਮਿਲੇ ਤਾਂ ਬਣਦੀ ਹੈ। ਪਰੰਤੂ ਭਰਤ ਮੱਤ ਵਿੱਚ ਹਿੰਡੋਲ ਦੀ ਰਾਗਣੀ ਹੈ। ਹਨੂਮਾਨ ਮੱਤ ਵਿੱਚ ਸਿਰੀ ਰਾਗ ਦੀ ਰਾਗਣੀ ਹੈ। ਭੈਰਵ, ਬਿਭਾਸ ਤੇ ਹਿੰਡੋਲ ਦਾ ਮੇਲ ਸਿਰੀ ਰਾਗ ਦੀ ਛਾਇਆ ਹੈ। ਰਾਗਾਰਣਵ ਦੇ ਮੱਤ ਵਿੱਚ ਪੰਚਮ ਦੀ ਰਾਗਣੀ ਹੈ। ਲਲਿਤ, ਰੇਵਾ, ਭੀਮ ਪਲਾਸੀ ਦਾ ਮੇਲ ਹੈ। ਦੱਖਣੀ ਰਾਮਕਲੀ ਕੇਵਲ ਗੁਰਮਤ ਸੰਗੀਤ ਵਿੱਚ ਹੀ ਹੈ, ਹੋਰਨਾਂ ਮੱਤਾਂ ਵਿੱਚ ਨਹੀਂ। ਸ੍ਰੀ ਮਾਨ ਡਾਕਟਰ ਚਰਨ ਸਿੰਘ ਦੀ 'ਗੁਰਮਤ ਸੰਗੀਤ ਪਰ ਹੁਣ ਤੀਕ ਮਿਲੀ ਖੋਜ' ਪੰਨਾ ੩੦ ਅਨੁਸਾਰ 'ਨਾਦ ਬਿਨੋਦ' ਵਿੱਚ ਭੈਰੋਂ ਦੀ ਰਾਗਣੀ ਰਾਮਕਲੀ ਲਿਖੀ ਹੈ। ਕਰੁਣਾ ਰਸ ਨਾਲ ਭਰਪੂਰ ਹੈ। ਭੈਰੋ, ਗੂਜਰੀ ਤੇ ਟੋਡੀ ਮਿਲ ਕੇ ਰਾਮਕਲੀ ਬਣਦੀ ਹੈ। ਪ੍ਰਾਤਹਕਾਲ ਗਾਵੀਦੀ ਹੈ। ਸਿਧ ਸਾਰਸ੍ਵਤ ਮੱਤ ਵਿੱਚ ਤੇ 'ਸੁਰ ਤਾਲ ਸਮੂਹ' ਵਿੱਚ ਵੀ ਹਿੰਡੋਲ ਦੀ ਇਸਤ੍ਰੀ ਰਾਮਕਲੀ ਹੈ। 'ਬੁਧ ਪ੍ਰਕਾਸ਼ ਦਰਪਣ' ਵਿੱਚ ਸ੍ਰੀ ਰਾਗ ਦੀ ਰਾਗਨੀ ਲਿਖੀ ਹੈ। ਭਾਈ ਕਾਨ੍ਹ ਸਿੰਘ ਨਾਭਾ ਦੇ 'ਮਹਾਨ ਕੋਸ਼' ਅਨੁਸਾਰ ਰਾਮਕਲੀ ਭੈਰਵ ਠਾਟ ਦੀ ਔੜਵ- ਸੰਪੂਰਨ ਰਾਗਣੀ ਹੈ। ਆਰੋਹੀ ਵਿੱਚ ਮਧਿਅਮ ਅਤੇ ਨਿਸ਼ਾਦ ਵਰਜਿਤ ਹਨ। ਰਿਸ਼ਭ ਤੇ ਧੈਵਤ ਕੋਮਲ ਬਾਕੀ ਸੁਰ ਸ਼ੁਧ ਹਨ। ਧੈਵਤ ਵਾਦੀ ਤੇ ਰਿਸ਼ਭ ਸੰਵਾਦੀ ਹੈ। ਗਾਉਣ ਦਾ ਵੇਲਾ ਸੂਰਜ ਨਿਕਲਨ ਤੋਂ ਲੈ ਕੇ ਪਹਿਰ ਦਿਨ ਚੜ੍ਹਦੇ ਤੱਕ ਹੈ। ਆਰੋਹ-ਸ ਰੁ ਗ ਪ ਧੁ ਸਂ। ਅਵਰੋਹ-ਸਂ ਨ ਧੁ ਪ ਮ ਗ ਰੁ ਸ। ਡਾਕਟਰ ਗੋਬਿੰਦ ਸਿੰਘ ਮਾਨਸੁਖਾਨੀ ਦੇ 'ਇੰਡੀਅਨ ਕਲਾਸੀਕਲ ਮਿਊਜ਼ਿਕ ਐਂਡ ਸਿੱਖ ਕੀਰਤਨ' ਅਨੁਸਾਰ ਇਹ ਭੈਰਵ ਥਾਟ ਦਾ ਔੜਵ-ਸੰਪੂਰਨ ਜਾਤੀ ਦਾ ਰਾਗ ਹੈ। ਵਾਦੀ-ਪ, ਸੰਵਾਦੀ ਸ ਹੈ। ਆਰੋਹ - ਸ ਰੁ ਗ, ਮ ਗ, ਪ ਧੁ ਸਂ। ਅਵਰੋਹ - ਸਂ ਨ ਧੁ, ਮ ਪ ਧੁ ਨੁ ਧੁ ਪ, ਗ, ਮ, ਰੁ ਸ। ਸਮਾਂ ੩ ਤੋਂ ੬ ਵਜੇ ਸਵੇਰ ਦਾ ਹੈ। ਪੰਜਾਬੀ ਯੂਨੀਵਰਸਿਟੀ, ਪਟਿਆਲਾ ਵਲੋਂ ਪ੍ਰਕਾਸ਼ਿਤ 'ਦ ਐਨਸਾਈਕਲੋਪੀਡੀਆ ਆਫ਼ ਸਿਖਇਜ਼ਮ' ਵੋ.੨ ਪੰ. ੧੭੪ ਅਨੁਸਾਰ 'ਰਾਗ ਮਾਲਾ' ਵਿੱਚ ਰਾਮਕਲੀ ਦਾ ਵਰਨਣ ਨਹੀਂ ਹੈ ਪਰ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਇਹ ਸਭ ਤੋਂ ਮਹੱਤਵਪੂਰਨ ਰਾਗ ਹੈ। ਪਹਿਲੇ ਪੰਜਾਂ ਤੇ ਨੌਵੇਂ ਗੁਰੂ ਸਾਹਿਬਾਨ ਦੀ ਬਾਣੀ ਦੀ ਰਚਨਾ ਇਸ ਰਾਗ ਵਿੱਚ ਹੈ। ਸ਼ਬਦ ਰਚਨਾ ਦੀ ਗਿਣਤੀ ੩੦੦ ਤੋਂ ਵੱਧ ਹੈ। ਰਾਮਕਲੀ ਸਵੇਰ ਦਾ ਰਾਗ ਹੈ ਤੇ ਗਰਮੀ ਦੇ ਮੌਸਮ ਵਿੱਚ ਸੂਰਜ ਚੜ੍ਹਨ ਤੋਂ ਬਾਅਦ ਗਾਇਆ ਜਾਂਦਾ ਹੈ। ਇਹ ਉੱਚੇ ਵਿਚਾਰਾਂ ਲਈ ਪ੍ਰੇਰਤ ਕਰਨ ਵਾਲਾ ਰਾਗ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਰਾਮਕਲੀ ਵਿੱਚ ਕੁਝ ਸ਼ਬਦ ਸੱਚੇ ਜੋਗ ਤੇ ਰੂਹਾਨੀਅਤ ਜੈਸੇ ਪਰਕਰਣਾ ਬਾਰੇ ਹਨ। ਇਸ ਰਾਗ ਵਿੱਚ ਮਹੱਤਵਪੂਰਨ ਵਰਨਣਯੋਗ ਰਚਨਾਵਾਂ ਜਿਵੇਂ ਸਿਧ ਗੋਸਟਿ, ਅਨੰਦੁ, ਸਦ, ਓਅੰਕਾਰੁ ਤੇ ਸਤੇ ਬਲਵੰਡਿ ਦੀ ਵਾਰ ਰਚਿਤ ਹਨ। ਕੁਝ ਸ਼ਬਦਾਂ ਵਿੱਚ ਸੰਗੀਤ ਤੇ ਸੰਗੀਤ ਸਾਜ਼ਾਂ ਬਾਰੇ ਵਰਨਣ ਹੈ। ਇਸ ਰਾਗ ਦੇ ਚਾਰ ਪ੍ਰਕਾਰ ਮੰਨੇ ਜਾਂਦੇ ਹਨ ਜਦੋਂ ਕਿ ਦੋ ਪ੍ਰਕਾਰ ਹੀ ਪ੍ਰਚਾਰ ਵਿੱਚ ਹਨ। ਇਹ ਰਾਗ ਭੈਰਵ ਥਾਟ ਦਾ ਹੈ। ਵਾਦੀ ਪ ਤੇ ਸੰਵਾਦੀ ਰ ਹੈ। ਆਰੋਹ - ਸ ਗ ਮ ਪ ਧੁ ਨ ਸਂ। ਅਵਰੋਹ - ਸਂ ਨ ਧੁ ਪ, ਮ ਪ ਧੁ ਨੁ ਧੁ ਪ, ਗ ਮ ਰੁ ਸ। ਪਕੜ - ਧੁ ਪ, ਮ ਪ, ਧੁ ਨੁ ਧੁ ਪ, ਗ, ਮ ਰੁ ਸ।

ਗੁਰਮਤਿ ਸੰਗੀਤ ਦੇ ਗਾਇਕ ਗ੍ਰੰਥਕਾਰਾਂ ਵਿੱਚੋਂ ਭਾਈ ਅਵਤਾਰ ਸਿੰਘ ਗੁਰਚਰਨ ਸਿੰਘ ਨੇ 'ਪ੍ਰਾਚੀਨ ਰੀਤ ਰਤਨਾਵਲੀ' ਵਿੱਚ ਤਿੰਨ ਵੱਖ-ਵੱਖ ਪ੍ਰਕਾਰਾਂ ਦਾ ਜ਼ਿਕਰ ਕੀਤਾ ਹੈ। ਪਹਿਲਾ ਔੜਵ-ਸੰਪੂਰਨ ਜਿਸ ਵਿੱਚ ਨ ਕੋਮਲ ਤੇ ਮ ਚੜ੍ਹਾ ਨਹੀਂ, ਦੂਜਾ ਨ ਕੋਮਲ ਤੇ ਤੀਵਰ ਦੋਨੋ ਹਨ। ਤੀਜੇ ਪ੍ਰਕਾਰ ਦੇ ਰਾਮਕਲੀ ਵਿੱਚ ਦੋਵੇਂ ਮਧਮਾਂ ਤੇ ਦੋਵੇਂ ਨਿਖਾਧਾਂ ਹਨ। ਪ ਵਾਦੀ ਤੇ ਸ ਸੰਵਾਦੀ ਹੈ। ਇਹ ਤੀਜਾ

ਪ੍ਰਕਾਰ ਹੀ ਪ੍ਰਚਲਿਤ ਹੈ। ਸਰਦਾਰ ਗਿਆਨ ਸਿੰਘ ਐਬਟਾਬਾਦ ਨੇ 'ਗੁਰਬਾਣੀ ਸੰਗੀਤ', ਪ੍ਰਿੰਸੀਪਲ ਦਿਆਲ ਸਿੰਘ ਨੇ 'ਗੁਰਮਤਿ ਸੰਗੀਤ ਸਾਗਰ' ਭਾਗ-੪, ਸੰਤ ਸਰਵਣ ਸਿੰਘ ਗੰਧਰਵ ਨੇ, 'ਸੁਰ ਸਿਮਰਣ ਸੰਗੀਤ' ਭਾਗ-੪, ਪ੍ਰੋਫੈਸਰ ਤਾਰਾ ਸਿੰਘ ਨੇ 'ਸ੍ਰੀ ਗੁਰੂ ਗ੍ਰੰਥ ਸਾਹਿਬ ਰਾਗ ਰਤਨਾਵਲੀ', ਡਾਕਟਰ ਗੁਰਨਾਮ ਸਿੰਘ ਨੇ 'ਆਦਿ ਗ੍ਰੰਥ ਰਾਗ-ਕੋਸ਼' ਵਿੱਚ ਤੇ 'ਗੁਰੂ ਨਾਨਕ ਸੰਗੀਤ ਪੱਧਤੀ ਗ੍ਰੰਥ' ਜਵੱਦੀ ਟਕਸਾਲ ਇਹਨਾਂ ਸਭ ਨੇ ਰਾਮਕਲੀ ਦਾ ਸਰੂਪ ਭਾਰਤੀ ਸੰਗੀਤ ਦਾ ਅੱਜ ਦਾ ਪ੍ਰਚਲਿਤ ਸਰੂਪ ਆਪਣੇ ਗ੍ਰੰਥਾਂ ਵਿੱਚ ਦਿੱਤਾ ਹੈ। ਸੋ ਪ੍ਰਮਾਣਿਕ ਤੱਥਾਂ ਦੇ ਅਧਾਰ ਤੇ ਰਾਮਕਲੀ ਦੇ ਪਰੰਪਰਾਗਤ ਸਰੂਪ ਨੂੰ ਨਿਸਚਿਤ ਰੂਪ ਵਿੱਚ ਮੈਂ ਪ੍ਰਵਾਣਿਤ ਮੰਨਦਾ ਹਾਂ ਤੇ ਇੱਥੇ ਵੀ ਇਹੀ ਸਰੂਪ ਦਿੱਤਾ ਜਾ ਰਿਹਾ ਹੈ।

**ਸ਼ਬਦ ਤਰਤੀਬ:-**

ਰਾਮਕਲੀ ਰਾਮੁ ਮਨਿ ਵਸਿਆ ਤਾ ਬਨਿਆ ਸੀਗਾਰੁ।।
ਗੁਰ ਕੈ ਸਬਦਿ ਕਮਲੁ ਬਿਗਸਿਆ ਤਾ ਸਉਪਿਆ ਭਗਤਿ ਭੰਡਾਰੁ।। (ਮ:੩, ੯੫੦)

ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਰਾਗੁ ਤਰਤੀਬ ਵਿੱਚ ਰਾਗੁ ਰਾਮਕਲੀ ਨੂੰ ਅਠਾਰਵਾਂ ਅਸਥਾਨ ਪ੍ਰਾਪਤ ਹੈ। ਇਹ ਬਾਣੀ ੮੭੬ ਪੰਨਾ ਤੋਂ ਆਰੰਭ ਹੁੰਦੀ ਹੈ। ਸ਼ਬਦ ਤਰਤੀਬ ਵਿੱਚ ਮ:੧ ਦੇ ੨੦ ਸ਼ਬਦ ਜਿਨ੍ਹਾਂ ਵਿੱਚੋਂ ਪੰ. ੯੦੭-੦੮ ਦੋ ਸ਼ਬਦ ਰਾਮਕਲੀ ਦਖਣੀ ਦੇ ਸਿਰਲੇਖ ਹੇਠ ਹਨ, ਮ: ੩ ਦੇ ੬, ਮ:੪ ਦੇ ੬, ਮ:੫ ਦੇ ੭੨ ਜਿਨ੍ਹਾਂ ਵਿੱਚ ਰਾਗੁ ਰਾਮਕਲੀ ਮਹਲਾ ੫ ਪੜਤਾਲ ਘਰੁ ੩ ਦੇ ਸਿਰਲੇਖ ਹੇਠ ਪੰਨਾ ੯੦੧ ਤੇ ਦੋ ਸ਼ਬਦ ਹਨ ਤੇ ਮ:੯ ਦੇ ੩ ਸ਼ਬਦ ਹਨ। ਇਸ ਰਾਗੁ ਵਿੱਚ ਹੀ ਰਾਮਕਲੀ ਮਹਲਾ ੩ ਅਨੰਦੁ ਬਾਣੀ ਹੈ ਜਿਸ ਦੀਆਂ ੪੦ ਪਉੜੀਆਂ ਹਨ। ਸੁੰਦਰੁ ਜੀ ਦੀ ਸਦੁ ਬਾਣੀ, ਮ:੫ ਦੇ ਰੁਤੀ ਸਲੋਕੁ, ਮ:੧ ਦਾ ਦਖਣੀ ਓਅੰਕਾਰੁ ਤੇ ਸਿਧ ਗੋਸਟਿ ਬਾਣੀਆਂ ਵੀ ਹਨ। ਰਾਮਕਲੀ ਕੀ ਵਾਰ ਮਹਲਾ ੩।। ਜੋਧੈ ਵੀਰੈ ਪੂਰਬਾਣੀ ਕੀ ਧੁਨੀ ੯੪੭ ਤੋਂ ੯੫੬ ਪੰਨਾ ਤੱਕ ਹੈ ਜਿਸ ਦੀਆਂ ੨੧ ਪਉੜੀਆਂ ਹਨ। ਪਉੜੀ ਨੰ. ੧, ੪, ੮, ੧੬ ਤੇ ੧੯ ਨਾਲ ਤਿੰਨ-ਤਿੰਨ ਸਲੋਕ ਹਨ। ਪਉੜੀ ਨੰ. ੧੨ ਨਾਲ ੭ ਸਲੋਕ ਹਨ। ਬਾਕੀ ੧੫ ਪਉੜੀਆਂ ਨਾਲ ਦੋ ਦੋ ਸਲੋਕ ਹਨ। ਮ:੧ ਦੇ ੧੯ ਮ:੨ ਦੇ ੭ ਮ:੩ ਦੇ ੨੪ ਤੇ ਭਗਤ ਕਬੀਰ ਜੀ ਦੇ ਦੋ ਕੁਲ ੫੨ ਸਲੋਕ ਹਨ। ਇਸ ਰਾਗੁ ਵਿੱਚ ਹੀ ਦੂਜੀ ਵਾਰ ਰਾਮਕਲੀ ਕੀ ਵਾਰ ਮ:੫ ੯੫੭ ਤੋਂ ੯੬੬ ਪੰਨਾ ਤੱਕ ਹੈ। ਜਿਸ ਦੀਆਂ ੨੨ ਪਉੜੀਆਂ ਹਨ ਤੇ ਹਰ ਪਉੜੀ ਦੇ ਦੋ ਦੋ ਸਲੋਕ ਹਨ। ਪਉੜੀ ਨੰ.੧੯ ਨਾਲ ਇੱਕ ਤੇ ਪਉੜੀ ਨੰ: ੨੦ ਨਾਲ ਦੋ ਕੁਲ ੩ ਸਲੋਕ ਭਗਤ ਕਬੀਰ ਜੀ ਦੇ ਤੇ ਪਉੜੀ ਨੰ.੨੧ ਨਾਲ ਦੋ ਸਲੋਕ ਸੇਖ ਫਰੀਦ ਜੀ ਦੇ ਹਨ ਬਾਕੀ ਸਾਰੇ ੩੯ ਸਲੋਕ ਮ:੫ ਦੇ ਹਨ। ਕੁਲ ੪੪ ਸਲੋਕ ਹਨ। ਇਸ ਰਾਗੁ ਵਿੱਚ ਹੀ ਤੀਜੀ ਵਾਰ ਰਾਮਕਲੀ ਕੀ ਵਾਰ ਰਾਇ ਬਲਵੰਡਿ ਤਥਾ ਸਤੈ ਡੂਮਿ ਆਖੀ ਜੋ ੯੬੬ ਤੋਂ ੯੬੮ ਪੰਨਾ ਤੱਕ ਹੈ। ਇਸ ਵਾਰ ਦੀਆਂ ੮ ਪਉੜੀਆਂ ਹਨ ਜੋ ਬਲਵੰਡਿ ਤੇ ਸਤੈ ਨੇ ਗੁਰੂ ਅਰਜਨ ਦੇਵ ਜੀ ਦੇ ਦਰਬਾਰ ਵਿੱਚ ਸੁਣਾਈਆਂ। ਪਹਿਲੀਆਂ ਤਿੰਨ ਪਉੜੀਆਂ ਬਲਵੰਡਿ ਦੀਆਂ ਹਨ ਤੇ ਦੂਜੀਆਂ ਪੰਜ ਪਉੜੀਆਂ ਸਤੈ ਦੀਆਂ ਹਨ। ਬਲਵੰਡਿ ਨੇ ਪਹਿਲੀ ਪਉੜੀ ਵਿੱਚ ਗੁਰੂ ਨਾਨਕ ਦੇਵ ਜੀ ਤੇ ਦੂਜੀ ਤੇ ਤੀਜੀ ਪਉੜੀ ਵਿੱਚ ਗੁਰੂ ਅੰਗਦ ਦੇਵ ਜੀ ਦੀ ਵਡਿਆਈ ਕੀਤੀ ਹੈ। ਫਿਰ ਸਤੈ ਪਉੜੀ ਨੰ. ੪ ਵਿੱਚ ਗੁਰੂ ਨਾਨਕ ਦੇਵ ਦੀ ਉਸਤਤ ਤੇ ਪਉੜੀ ਨੰ. ੫ ਵਿੱਚ ਗੁਰੂ ਅੰਗਦ ਦੇਵ ਜੀ ਦੀ ਵਡਿਆਈ ਕੀਤੀ ਹੈ। ਪਉੜੀ ਨੰ.੬ ਵਿੱਚ ਗੁਰੂ ਅਮਰ ਦਾਸ ਜੀ, ਸਤਵੀਂ ਪਉੜੀ ਵਿੱਚ ਗੁਰੂ ਰਾਮਦਾਸ ਜੀ ਤੇ ਅੱਠਵੀਂ ਪਉੜੀ ਵਿੱਚ ਗੁਰੂ ਅਰਜਨ ਦੇਵ ਜੀ ਦੀ ਸਿਫ਼ਤ ਸਾਲਾਹ ਹੈ। ਭਗਤ ਬਾਣੀ ਦੀ ਰਚਨਾ ੯੬੮ ਤੋਂ ੯੭੪ ਪੰਨਾ ਤੱਕ ਹੈ ਜਿਸ ਵਿੱਚ ਭਗਤ ਕਬੀਰ ਜੀ ਦੇ ੧੨,

ਭਗਤ ਨਾਮਦੇਉ ਜੀ ਦੇ ੪, ਭਗਤ ਰਵਿਦਾਸ ਜੀ ਦਾ ੧ ਤੇ ਭਗਤ ਬੇਣੀ ਦਾ ੧ ਸ਼ਬਦ ਹੈ। ਸ਼ਬਦ ਪਾਤਿਸ਼ਾਹੀ ੧੦ ਵਿੱਚ ਰਾਮਕਲੀ ਪਾਤਿਸਾਹੀ ੧੦ ਦੇ ਸਿਰਲੇਖ ਹੇਠ ੩ ਸ਼ਬਦ, 'ਰੇ ਮਨ ਐਸੋ ਕਰ ਸੰਨਿਆਸਾ', 'ਰੇ ਮਨ ਇਹ ਬਿਧਿ ਜੋਗੁ ਕਮਾਓ' ਤੇ 'ਪ੍ਰਾਨੀ ਪਰਮ ਪੁਰਖ ਪਗ ਲਾਗੋ' ਹਨ।

ਰਾਗੁ ਰਾਮਕਲੀ ਵਿੱਚ ਰਾਮਕਲੀ ਤੇ ਰਾਮਕਲੀ ਦਖਣੀ ਦੋ ਰਾਗਾਂ ਵਿੱਚ ਬਾਣੀ ਦੀ ਰਚਨਾ ਹੈ।

**ਰਾਗੁ ਪਰੀਚੈ:-**

ਰਾਗੁ-ਰਾਮਕਲੀ/ਥਾਟ-ਭੈਰਵ/ਸਵਰ- ਰਿਸ਼ਭ ਧੈਵਤ ਕੋਮਲ, ਦੋਵੇਂ ਮਧਿਅਮ ਦੋਵੇਂ ਨਿਸ਼ਾਦ ਹੋਰ ਸਭ ਸ਼ੁੱਧ। ਵਰਜਿਤ ਸਵਰ-ਆਰੋਹ ਵਿੱਚ ਰਿਸ਼ਭ/ਜਾਤੀ-ਸ਼ਾੜਵ-ਸੰਪੂਰਨ, ਪਰ ਕੁਝ ਸੰਪੂਰਨ-ਸੰਪੂਰਨ ਵੀ ਮੰਨਦੇ ਹਨ।

ਵਾਦੀ- ਪੰਚਮ ਸੰਵਾਦੀ-ਸ਼ੜਜ ਸਮਾਂ- ਦਿਨ ਦਾ ਪਹਿਲਾ ਪਹਿਰ

ਆਰੋਹ-ਸ, ਗ ਮ ਪ, ਧੁ ਨ ਸੰ। ਅਵਰੋਹ-ਸੰ ਨ ਧੁ ਪ, ਮ̍ ਪ, ਧੁ ਨੁ ਧੁ ਪ, ਗ ਮ ਰੁ ਸ।

ਮੁੱਖ ਅੰਗ (ਪਕੜ) - ਧੁ ਪ, ਮ̍ ਪ ਧੁ ਨੁ ਧੁ ਪ, ਗ ਮ ਰੁ ਸ।

**ਸਵਰ ਵਿਸਥਾਰ (ਅਲਾਪ):-**

ਸ, ਰੁ ਰੁ ਸ, ਰੁ ਗ ਰੁ, ਸ, ਗ ਮ ਰੁ ਰੁ ਸ, ਨ਼ ਸ ਨ਼ ਧੁ਼ ਪ਼, ਪ਼ ਧੁ਼ ਪ਼, ਮ਼ ਪ਼ ਧੁ਼ ਮ਼̍ ਪ਼, ਪ਼ ਧੁ਼ ਮ਼̍ ਪ਼, ਧੁ਼ ਨੁ਼ ਧੁ਼ ਪ਼, ਮ਼̍ ਪ਼ ਧੁ਼ ਪ਼, ਪ਼ ਧੁ਼ ਪ਼, ਮ਼ ਪ਼ ਧੁ਼ ਨ਼ ਸ, ਰੁ ਸ, ਸ ਗ ਮ, ਮ ਪ ਮ, ਗ ਮ ਪ, ਮ̍ ਪ ਧੁ ਪ, ਗ ਮ ਪ, ਧੁ ਮ̍ ਪ, ਮ̍ ਪ ਗ ਮ ਧੁ ਪ, ਮ̍ ਪ ਧੁ ਨੁ ਧੁ ਪ, ਪ ਧੁ ਮ̍ ਪ, ਗ ਮ ਪ ਮ, ਗ ਮ ਗ, ਰੁ ਰੁ ਸ, ਨ਼ ਸ।

ਸ ਰੁ ਸ, ਗ ਮ ਪ, ਧੁ ਪ, ਗ ਮ ਧੁ ਪ, ਧੁ ਨੁ ਧੁ ਪ, ਮ̍ ਪ ਧੁ ਨੁ ਧੁ ਪ, ਪ ਧੁ ਪ, ਧੁ ਨ ਧੁ ਪ, ਮ̍ ਪ ਧੁ ਪ, ਮ ਪ ਧੁ ਨ ਸੰ, ਪ ਧੁ ਨ ਸੰ, ਧੁ ਨ ਸੰ, ਸੰ ਰੁੰ ਸੰ, ਮ ਪ ਧੁ ਨ ਸੰ ਰੁੰ ਰੁੰ ਸੰ, ਸੰ ਰੁੰ ਨ ਸੰ, ਨ ਸੰ ਨ ਧੁ ਪ, ਗ ਮ ਨੁ ਧੁ ਪ, ਪ ਧੁ ਮ̍ ਪ ਧੁ ਮ̍ ਪ, ਗ ਮ ਪ ਮ, ਗ ਮ ਰੁ ਸ।

ਗ ਮ ਪ, ਧੁ ਮ̍ ਪ, ਮ ਪ ਧੁ ਪ, ਮ ਪ ਧੁ ਨ ਸੰ, ਸੰ ਰੁੰ ਸੰ, ਧੁ ਨ ਸੰ ਰੁੰ ਸੰ, ਸੰ ਰੁੰ ਰੁੰ ਸੰ, ਗੰ ਰੁੰ ਸੰ, ਸੰ ਰੁੰ ਸੰ, ਗੰ ਮੰ ਰੁੰ ਸੰ, ਗੰ ਮੰ ਪੰ, ਧੁੰ ਪੰ, ਪੰ ਧੁੰ ਮ̍ੰ ਪੰ, ਗੰ ਮੰ ਰੁੰ ਸੰ, ਨ ਸੰ ਨ ਧੁ ਪ, ਮ̍ ਪ ਧੁ ਨੁ ਧੁ ਪ, ਪ ਧੁ ਮ̍ ਪ, ਗ ਮ ਪ, ਮ̍ ਪ ਗ ਮ ਗ, ਗ ਮ ਪ ਮ ਗ, ਗ ਮ ਰੁ ਸ, ਸ ਰੁ ਰੁ ਸ ਧੁ਼ ਨ਼ ਸ।

### (ਰਾਮਕਲੀ ਕੀ ਵਾਰ ਮਹਲਾ ੫) (੯੬੪)

ਮ:੫।। ਪਾਵ ਸੁਹਾਵੇ ਜਾਂ ਤਉ ਧਿਰਿ ਜੁਲਦੇ ਸੀਸੁ ਸੁਹਾਵਾ ਚਰਣੀ।। ਮੁਖੁ ਸੁਹਾਵਾ ਜਾਂ ਤਉ ਜਸੁ ਗਾਵੈ ਜੀਉ ਪਇਆ ਤਉ ਸਰਣੀ।।੨।।

ਪਦ ਅਰਥ:- ਪਾਵ-ਪੈਰ। ਸੁਹਾਵੇ-ਸੋਹਣੇ। ਤਉ ਧਿਰਿ- ਤੇਰੇ ਪਾਸੇ। ਜੁਲਦੇ-ਤੁਰਦੇ। ਸੀਸੁ-ਸਿਰ। ਚਰਣੀ-ਤੇਰੇ ਕਦਮਾਂ ਉੱਤੇ। ਜਸੁ-ਸਿਫ਼ਤ-ਸਾਲਾਹ ਦਾ ਗੀਤ। ਜੀਉ-ਜਿੰਦ।

### (ਰਾਮਕਲੀ ਕੀ ਵਾਰ ਮਹਲਾ ੫) (੯੬੪)

ਸਲੋਕ ਮ:੫।। ਸੋਇ ਸੁਣੰਦੜੀ ਮੇਰਾ ਤਨੁ ਮਨੁ ਮਉਲਾ ਨਾਮੁ ਜਪੰਦੜੀ ਲਾਲੀ।। ਪੰਧਿ ਜੁਲੰਦੜੀ ਮੇਰਾ ਅੰਦਰੁ ਠੰਡਾ ਗੁਰ ਦਰਸਨੁ ਦੇਖਿ ਨਿਹਾਲੀ।।੧।।

ਪਦ ਅਰਥ:- ਸੋਇ-ਸੋਭਾ, ਖ਼ਬਰ। ਮਉਲਾ-ਹਰਿਆ ਹੋ ਜਾਂਦਾ ਹੈ। ਲਾਲੀ-ਖ਼ੁਸ਼ੀ ਦੀ ਲਾਲੀ। ਪੰਧਿ-ਤੇਰੇ ਰਾਹ ਤੇ। ਜੁਲੰਦੜੀ-ਤੁਰਦਿਆਂ। ਅੰਦਰੁ-ਹਿਰਦਾ। ਨਿਹਾਲੀ-ਖਿੜੀ ਹੋਈ।

## ਮੰਗਲਾਚਰਣ

### ਰਾਗੁ ਰਾਮਕਲੀ ਝੂਮਰਾ ਤਾਲ ਮਾਤਰਾਂ-14 ਵਿਲੰਭਿਤ ਲੈਅ

| 1 | 2 | 3 | 4 | 5 | 6 | 7 | 8 | 9 | 10 | 11 | 12 | 13 | 14 |
|---|---|---|---|---|---|---|---|---|---|---|---|---|---|
| | | | | | | | | | | | | | ਸ-ਸ- |
| | | | | | | | | | | | | | ਵਾSਹਿS |
| ਰੁਸ | ਸ-ਰੁਸ | ਗਗਮ- | ਗਮਰੁਸ | ਧੁ-ਨੁਸ | ਰੁਰੁਸ- | ਗਮ | ਪਪਮੰਪ | ਗਮ | ਰੁਸ | ਗਮਪ- | ਧੁਨੁਧੁਪ | ਧੁਨੁਧੁਪ | ਧੁਨੁਧੁਪ |
| ਗੁਰੂ | ਪਾSਵS | ਸੁਹਾਵੇS | ਜਾਂSਤਉ | ਧਿSਰਿS | ਜੁਲਦੇS | ਸੀਸੁ | ਸੁਹਾਵਾS | ਚਰ | ਣੀS | ਮੁSਖੁS | ਸੁਹਾਵਾS | ਸੁਹਾਵਾS | ਸੁਹਾਵਾS |
| ਮਪਧੁਧੁ | ਨਸੰ | | ਸੰ-ਰੁੰਸੰ | ਨਸੰਨ- | ਧੁਧੁਪ- | ਮੰਪਧੁਨੁ | ਧੁਧੁਪ- | ---- | ਗਮਪ- | ਧੁਨੁਧੁਪ | ਮੰਪ | ਧੁਧੁਪਪ | ਮੰਮੰਪ- | ਮਪਧੁਨ |
| ਜਾਂSਤਉ | ਜਸੁ | ਗਾSਵੈS | ਜੀSਉS | ਪਇਆS | ਤਉSS | ਸਰਣੀS | SSSS | ਸੋSਇS | ਸੁਣੰਦੜੀ | ਮੇਰਾ | ਤਨੁਮਨੁ | ਮਉਲਾS | ਨਾSਮੁS |
| ਸੰਸੰਸੰਸੰ | ਰੁੰ-ਰੁੰਸੰ | ---- | ਗੰਮੰਰੁੰਰੁੰ | ਸੰਸੰਨਸੰ | ਧੁ-ਮੰਪ | ਧੁਨੁਧੁਪ | ਮੰਪ | ਗਮ | ਰੁਸ | -ਗਮਰੁ | ਰੁਸਗਮ | ਰੁਰੁਸਗ | ਮਰੁਰੁਸ |
| ਜਪੰਦੜੀ | ਲਾSਲੀS | SSSS | ਪੰਧਿਜੁਲੰ | ਦੜੀਮੇਰਾ | ਅੰSਦਰੁ | ਠੰSਢਾS | ਗੁਰ | ਦਰ | ਸਨੁ | Sਦੇਖਿਨਿ | ਹਾਲੀਦੇਖਿ | ਨਿਹਾਲੀਦੇ | ਖਿਨਿਹਾਲੀ |
| ਰੁਰੁਸਸ | | | | | | | | | | | | | |
| ਵਾਹਿਗੁਰੂ | | | | | | | | | | | | | |
| X | | | 2 | | | | 0 | | | 3 | | | |

### (ਰਾਮਕਲੀ ਬਾਣੀ ਭਗਤਾ ਕੀ।। ਕਬੀਰ ਜੀਉ) (੯੬੯-੭੦)

ਸੰਤਾ ਮਾਨਉ ਦੂਤਾ ਡਾਨਉ ਇਹ ਕੁਟਵਾਰੀ ਮੇਰੀ।। ਦਿਵਸ ਰੈਨਿ ਤੇਰੇ ਪਾਉ ਪਲੋਸਉ ਕੇਸ ਚਵਰ ਕਰਿ ਫੇਰੀ।।੧।। ਹਮ ਕੂਕਰ ਤੇਰੇ ਦਰਬਾਰਿ।। ਭਉਕਹਿ ਆਗੈ ਬਦਨੁ ਪਸਾਰਿ।।੧।। ਰਹਾਉ।। ਪੂਰਬ ਜਨਮ ਹਮ ਤੁਮ੍ਹਰੇ ਸੇਵਕ ਅਬ ਤਉ ਮਿਟਿਆ ਨ ਜਾਈ।। ਤੇਰੇ ਦੁਆਰੈ ਧੁਨਿ ਸਹਜ ਕੀ ਮਾਥੈ ਮੇਰੇ ਦਗਾਈ।।੨।। ਦਾਗੇ ਹੋਹਿ ਸੁ ਰਨ ਮਹਿ ਜੂਝਹਿ ਬਿਨੁ ਦਾਗੇ ਭਗਿ ਜਾਈ।। ਸਾਧੂ ਹੋਇ ਸੁ ਭਗਤਿ ਪਛਾਨੈ ਹਰਿ ਲਏ ਖਜਾਨੈ ਪਾਈ।।੩।। ਕੋਠਰੇ ਮਹਿ ਕੋਠਰੀ ਪਰਮ ਕੋਠੀ ਬੀਚਾਰਿ।। ਗੁਰਿ ਦੀਨੀ ਬਸਤੁ ਕਬੀਰ ਕਉ ਲੇਵਹੁ ਬਸਤੁ ਸਮ੍ਹਾਰਿ।।੪।। ਕਬੀਰਿ ਦੀਈ ਸੰਸਾਰ ਕਉ ਲੀਨੀ ਜਿਸੁ ਮਸਤਕਿ ਭਾਗੁ।। ਅੰਮ੍ਰਿਤ ਰਸੁ ਜਿਨਿ ਪਾਇਆ ਥਿਰੁ ਤਾ ਕਾ ਸੋਹਾਗੁ।।੫।।੪।।

ਪਦ ਅਰਥ:- ਮਾਨਉ-ਮੈਂ ਆਦਰ ਦਿੰਦਾ ਹਾਂ। ਦੂਤਾ-ਵਿਕਾਰ। ਡਾਨਉ-ਮੈਂ ਡੰਨ ਦੇਂਦਾ ਹਾਂ। ਕੁਟਵਾਰੀ-ਸਰੀਰ-ਰੂਪ ਸ਼ਹਿਰ ਦੀ ਰਾਖੀ ਦਾ ਫ਼ਰਜ਼। ਕੂਕਰ-ਕੁੱਤਾ। ਧੁਨਿ-ਆਵਾਜ਼। ਮਾਥੈ ਮੇਰੇ ਦਗਾਈ-ਮੇਰੇ ਮੱਥੇ ਤੇ ਉੱਕਰੀ ਗਈ ਹੈ। ਰਨ-ਲੜਾਈ ਦਾ ਮੈਦਾਨ। ਜੂਝਹਿ-ਲੜ ਮਰਦੇ ਹਨ। ਪਰਮ-ਸਭ ਤੋਂ ਚੰਗੀ। ਬਸਤੁ-ਨਾਮ-ਪਦਾਰਥ। ਸਮ੍ਹਾਰਿ-ਸਾਂਭ ਕੇ। ਥਿਰੁ-ਸਦਾ ਟਿਕੇ ਰਹਿਣ ਵਾਲਾ। ਸੋਹਾਗੁ-ਚੰਗੀ ਕਿਸਮਤ।

### ਰਾਗੁ ਰਾਮਕਲੀ ਤੀਨ ਤਾਲ ਮਾਤਰਾਂ-16 ਮੱਧ ਲੈਅ

#### ਅਸਥਾਈ

| 1 | 2 | 3 | 4 | 5 | 6 | 7 | 8 | 9 | 10 | 11 | 12 | 13 | 14 | 15 | 16 |
|---|---|---|---|---|---|---|---|---|---|---|---|---|---|---|---|
| | | | | | | | | ਸ | ਰੁ | ਸ | - | ਗ | ਮ | ਪ | ਧੁ |
| | | | | | | | | ਹ | S | ਮ | S | ਕੂ | S | ਕ | ਰ |
| ਪ | ਪ | ਮੰ | ਪ | ਮ | ਗ | ਰੁ | ਸ | ਗਗ | ਮ | ਪਪ | ਨੁ | ਧੁ | ਪ | ਮੰ | ਪ |
| ਤੇ | ਰੇ | ਦ | ਰ | ਬਾ | S | ਰਿ | S | ਭਉ | S | ਕਹਿ | S | ਆ | S | ਗੈ | S |
| ਮ | ਗ | ਪ | ਮ | ਗ | ਮਗ | ਰੁਸ | ਨੁਸ | | | | | | | | |
| ਬ | ਦ | ਨੁ | ਪ | ਸਾ | SS | ਰਿS | SS | | | | | | | | |
| X | | | | 2 | | | | 0 | | | | 3 | | | |

## ਅੰਤਰਾ

| | | | | | | | | | | | | | | | |
|---|---|---|---|---|---|---|---|---|---|---|---|---|---|---|---|
| | | | | | | | | ਮ | - | ਪ | - | ਧੁ | - | ਨਨ | - |
| | | | | | | | | ਸੰ | S | ਤਾ | S | ਮਾ | S | ਨਉ | S |
| ਸਂ | - | ਸਂ | - | ਰੂੰ | - | ਸਂਸਂ | - | ਰੂੰ | ਰੂੰ | ਗਂ | ਰੂੰ | ਸਂ | ਨ | ਧੁ | ਪ |
| ਦੂ | S | ਤਾ | S | ਡਾ | S | ਨਉ | S | ਇ | ਹ | ਕੁ | ਟ | ਵਾ | S | ਰੀ | S |
| ਮਪ | ਧੁਨੁ | ਧੁਪ | ਮਂਪ | ਗਮ | ਪਮ | ਗਰੁ | ਸ | | | | | | | | |
| ਮੇS | SS | SS | SS | ਰੀS | SS | SS | S | | | | | | | | |
| x | | | | 2 | | | | 0 | | | | 3 | | | |

**ਤਾਨਾਂ ਤੇ ਤਿਹਾਈਆਂ:-**

1) ਸਰੁ ਸਸ ਗਮ ਪਨੁ ਧੁਪ ਮਂਪ ਗਮ ਰੁਸ 2) ਗਮ ਪਧੁ ਨਸਂ ਧੁਨੁ ਧੁਪ ਮਂਪ ਗਮ ਰੁਸ
3) ਗਮ ਪਨੁ ਧੁਪ ਮਂਪ ਗਮ ਪਮ ਗਗ ਰੁਸ 4) ਗਮ ਪਧੁ ਮਂਪ ਧੁਨੁ ਧੁਪ ਮਂਪ ਗਮ ਰੁਸ
5) ਪਧੁ ਮਂਪ ਗਮ ਪਨੁ ਧੁਪ ਮਂਪ ਮਗ ਰੁਸ 6) ਧੁਨ ਸਂਰੂੰ ਸਂਨ ਧੁਪ ਮਂਪ ਗਮ ਰੁਸ ਨੁਸ
7) ਗਮ ਪਧੁ ਮਂਪ ਗਮ ਪਨੁ ਧੁਪ ਮਂਪ ਗਮ ਪਧੁ ਨਸਂ ਰੂੰਸਂ ਨਸਂ ਨਨ ਧੁਪ ਮਗ ਰੁਸ
8) ਪਧੁ ਮਂਪ ਗਮ ਪਮ ਗਗ ਰੁਸ ਪਧੁ ਨਸਂ ਧੁਨੁ ਧੁਪ ਪਧੁ ਮਂਪ ਗਮ ਪਮ ਗਗ ਰੁਸ
9) ਪਧੁ ਮਂਪ ਧੁਨੁ ਧੁਪ ਪਧੁ ਮਂਪ ਧੁਨ ਸਂਰੂੰ ਸਂਨ ਧੁਪ ਪਧੁ ਮਂਪ ਗਮ ਪਮ ਗਗ ਰੁਸ
10) ਗਮ ਪਮ ਗਗ ਰੁਸ ਗਮ ਪਨੁ ਧੁਪ ਮਂਪ ਗਮ ਪਧੁ ਨਸਂ ਧੁਨੁ ਧੁਪ ਮਂਪ ਮਗ ਰੁਸ

1) ਪਹਿਲੀ ਮਾਤਰ ਤੋਂ 8ਵੀਂ ਮਾਤਰ ਤੱਕ ਦੁਗੁਨ ਕਰਕੇ ਫਿਰ ਮੁਖੜੇ ਹSਮSਕੂSਕਰ ਨੂੰ ਤਿੰਨ ਵਾਰ ਦੁਗੁਨ ਵਿੱਚ ਲੈ ਕੇ ਸੱਮ ਤੇ ਆਉਣਾ ਹੈ।
2) ਅਸਥਾਈ ਦੀ ਪਹਿਲੀ ਪੂਰੀ ਲਾਈਨ ਦੀ ਸੱਮ ਤੋਂ ਦੁਗੁਨ 8 ਮਾਤਰਾਂ ਵਿੱਚ ਫਿਰ 9ਵੀਂ ਤੋਂ 12ਵੀਂ ਮਾਤਰ ਦੀ ਦੁਗੁਨ ਤਿੰਨ ਵਾਰ ਗਾ ਕੇ ਫਿਰ 13ਵੀਂ ਤੇ 16ਵੀਂ ਮਾਤਰ ਦੀ ਦੁਗੁਨ ਲੈ ਕੇ ਸੱਮ ਤੇ ਆਉਣਾ ਹੈ।
3) ਮੁਖੜੇ ਦੀ ਖਾਲੀ ਤੋਂ ਹੀ ਦੁਗੁਨ ਆਰੰਭ ਕਰਕੇ ਪੂਰੀ ਅਸਥਾਈ ਦੀ ਦੁਗੁਨ ਫਿਰ ਨਾਲ ਹੀ ਮੁਖੜੇ ਦੀ 9ਵੀਂ ਤੋਂ 12ਵੀਂ ਮਾਤਰ ਤੱਕ ਦੁਗੁਨ ਫਿਰ 13ਵੀਂ ਤੋਂ 16ਵੀਂ ਮਾਤਰ ਨੂੰ ਤਿੰਨ ਵਾਰ ਦੁਗੁਨ ਵਿੱਚ ਲੈ ਕੇ ਸੱਮ ਤੇ ਆਉਣਾ ਹੈ।
4. 9ਵੀਂ ਤੋਂ 16ਵੀਂ ਮਾਤਰ ਤੱਕ ਦੇ ਟੁਕੜੇ ਨੂੰ 9ਵੀਂ ਮਾਤਰ ਤੋਂ ਚੁੱਕ ਕੇ ਤਿੰਨ ਵਾਰ ਬਰਾਬਰ ਲੈ ਕੇ ਸੱਮ ਤੇ ਮੁਕਾਅ ਕਰਨਾ ਹੈ।

### ਰਾਮਕਲੀ ਮਹਲਾ ੫।। (੮੮੯)

ਤੇਰੈ ਕਾਜਿ ਨ ਗ੍ਰਿਹੁ ਰਾਜੁ ਮਾਲੁ।। ਤੇਰੈ ਕਾਜਿ ਨ ਬਿਖੈ ਜੰਜਾਲੁ।। ਇਸਟ ਮੀਤ ਜਾਣੁ ਸਭ ਛਲੈ।। ਹਰਿ ਹਰਿ ਨਾਮੁ ਸੰਗਿ ਤੇਰੈ ਚਲੈ।।੧।। ਰਾਮ ਨਾਮ ਗੁਣ ਗਾਇ ਲੇ ਮੀਤਾ ਹਰਿ ਸਿਮਰਤ ਤੇਰੀ ਲਾਜ ਰਹੈ।। ਹਰਿ ਸਿਮਰਤ ਜਮੁ ਕਛੁ ਨ ਕਹੈ।।੧।।ਰਹਾਉ।। ਬਿਨੁ ਹਰਿ ਸਗਲ ਨਿਰਾਰਥ ਕਾਮ।। ਸੁਇਨਾ ਰੁਪਾ ਮਾਟੀ ਦਾਮ।। ਗੁਰ ਕਾ ਸਬਦੁ ਜਾਪਿ ਮਨ ਸੁਖਾ।। ਈਹਾ ਊਹਾ ਤੇਰੋ ਊਜਲ ਮੁਖਾ।।੨।। ਕਰਿ ਕਰਿ ਥਾਕੇ ਵਡੇ ਵਡੇਰੇ।। ਕਿਨ ਹੀ ਨ ਕੀਏ ਕਾਜ ਮਾਇਆ ਪੂਰੇ।। ਹਰਿ ਹਰਿ ਨਾਮੁ ਜਪੈ ਜਨੁ ਕੋਇ।। ਤਾ ਕੀ ਆਸਾ ਪੂਰਨ ਹੋਇ।।੩।। ਹਰਿ ਭਗਤਨ ਕੋ ਨਾਮੁ ਅਧਾਰੁ।। ਸੰਤੀ ਜੀਤਾ ਜਨਮੁ ਅਪਾਰੁ।। ਹਰਿ ਸੰਤੁ ਕਰੇ ਸੋਈ ਪਰਵਾਣੁ।। ਨਾਨਕ ਦਾਸੁ ਤਾ ਕੈ ਕੁਰਬਾਣੁ।।੪।।੧੧।।੨੨।।

ਪਦ ਅਰਥ:- ਗ੍ਰਿਹੁ-ਘਰ। ਬਿਖੈ ਜੰਜਾਲੁ- ਮਾਇਕ ਪਦਾਰਥਾਂ ਦਾ ਝੰਬੇਲਾ। ਇਸਟ-ਪਿਆਰੇ। ਛਲੈ-ਛਲ-ਰੂਪ। ਮੀਤਾ-ਮਿੱਤਰ। ਨਿਰਾਰਥ-ਵਿਅਰਥ। ਰੁਪਾ-ਚਾਂਦੀ। ਦਾਮ-ਰੁਪਏ-ਪੈਸੇ। ਊਜਲ-ਰੋਸ਼ਨ। ਅਧਾਰੁ-ਆਸਰਾ। ਸੰਤੀ-ਸੰਤਾਂ ਨੇ। ਅਪਾਰੁ-ਅਮੋਲਕ।

## ਰਾਗੁ ਰਾਮਕਲੀ ਪੜਤਾਲ

**ਹਰ ਅੰਤਰੇ ਤੋਂ ਬਾਅਦ ਅਸਥਾਈ ਤੇ ਪਹਿਲੀ ਲੈਅ ਅਨੁਸਾਰ ਆਉਣਾ ਹੈ।**

**ਅਸਥਾਈ ਤਾਲ ਸੂਲ ਫਾਕ ਮਾਤਰਾਂ-10 ਮੱਧ ਲੈਅ**

| 1 | 2 | 3 | 4 | 5 | 6 | 7 | 8 | 9 | 10 |
|---|---|---|---|---|---|---|---|---|---|
| ਧੁ | ਨੁ | ਧੁ | ਪ | ਮ̍ | ਪ | ਮ | ਗ | ਰੁ | ਸ |
| ਰੂ | S | ਪ | ਰੰ | ਗ | ਸੁ | ਗੰ | ਧ | ਭੋ | ਗ |
| ਸ | ਰੁ | ਸ | ਮ | ਗ | ਮ | ਪਪ | ਮ̍ | ਧੁ | ਪ |
| ਤਿ | ਆ | ਗਿ | ਚ | ਲੇ | S | ਮਾਇ | ਆ | ਛ | ਲੇ |
| ਨ | ਸੰ | ਨ | ਧੁ | ਮ̍ | ਪ | ਮ | ਗ | ਰੁ | ਸ |
| ਕ | ਨਿ | ਕ | S | ਕਾ | ਮਿ | ਨੀ | S | S | S |
| x | | 0 | | 2 | | 3 | | 0 | |

**ਅੰਤਰਾ**

| 1 | 2 | 3 | 4 | 5 | 6 | 7 | 8 | 9 | 10 |
|---|---|---|---|---|---|---|---|---|---|
| ਮ | ਪ | ਧੁ | ਨ | ਸੰ | ਸੰ | ਰੁੰਰੁੰ | ਰੁੰ | ਸੰਸੰ | ਸੰ |
| ਭੰ | ਡਾ | ਰ | ਦ | ਰ | ਬ | ਅਰ | ਬ | ਖਰ | ਬ |
| ਗੰ | ਮੰ | ਰੁੰ | ਰੁੰ | ਸੰ | ਸੰ | ਨ | ਸੰ | ਧੁ | ਪ |
| ਪੇ | ਖਿ | ਲੀ | ਲਾ | ਮੁ | ਨੁ | ਸ | ਧਾ | ਰੈ | S |
| ਪ | ਨੁ | ਧੁ | ਪ | ਮ̍ | ਪ | ਗ | ਮ | ਰੁ | ਸ |
| ਨ | ਹ | ਸੰ | S | ਗਿ | S | ਗਾ | ਮ | ਨੀ | S |
| x | | 0 | | 2 | | 3 | | 0 | |

**ਦੂਜਾ ਅੰਤਰਾ ਤੀਨ ਤਾਲ ਮਾਤਰਾਂ-16 ਮੱਧ ਲੈਅ**

| 1 | 2 | 3 | 4 | 5 | 6 | 7 | 8 | 9 | 10 | 11 | 12 | 13 | 14 | 15 | 16 |
|---|---|---|---|---|---|---|---|---|---|---|---|---|---|---|---|
| ਮ | ਪ | ਧੁ | ਪ | ਧੁਧੁ | - | ਨਨ | ਨ | ਸੰ | ਸੰ | ਸੰਸੰ | ਸੰ | ਰੁੰ | ਰੁੰ | ਸੰ | - |
| ਸੁ | ਤ | ਕ | ਲ | ਤ੍ਰ | S | ਭ੍ਰ | ਤ | ਮੀ | ਤ | ਉਰ | ਝਿ | ਪ | ਰਿ | ਓ | S |
| ਸੰ | ਸੰ | ਗੰ | ਮੰ | ਰੁੰ | ਰੁੰ | ਸੰ | - | ਨਨ | ਸੰ | ਨ | ਸੰ | ਧੁ | ਧੁ | ਪ | - |
| ਭ | ਰ | ਮਿ | S | ਮੋ | ਹਿ | ਓ | S | ਇਹ | ਬਿ | ਰ | ਖ | ਛਾ | ਮ | ਨੀ | S |
| ਨ | ਨ | ਸੰ | - | ਨ | ਧੁ | ਪ | - | ਮ̍ | ਪ | ਧੁ | ਨੁ | ਧੁ | - | ਪ | ਪ |
| ਚ | ਰ | ਨ | S | ਕ | ਮ | ਲ | S | ਸ | S | ਰ | ਨ | ਨਾ | S | ਨ | ਕ |
| ਮ | ਗ | ਪ | ਮ̍ | ਧੁ | ਪ | ਸੰ | ਨ | ਧੁ | ਪ | ਮ̍ | ਪ | ਮ | ਗ | ਰੁ | ਸ |
| ਸੁ | S | ਖੁ | S | ਸੰ | S | ਤ | S | ਭਾ | S | S | ਵ | ਨੀ | S | S | S |
| x | | | | 2 | | | | 0 | | | | 3 | | | |

**ਤਾਨਾਂ ਤੇ ਤਿਹਾਈਆਂ:-** ਅਸਥਾਈ ਦੀਆਂ ਤਾਨਾਂ ਸੂਲ ਫਾਕ ਬੰਦਸ਼ ਵਾਲੀਆਂ ਹਨ।

1) ਚੌਥੀ ਮਾਤਰ ਤੇ 'ਰੰਗ' ਦਾ ਉਚਾਰਨ ਹੈ, ਬੰਦਸ਼ ਅਨੁਸਾਰ ਪਹਿਲੀ ਤੋਂ ਚੌਥੀ ਮਾਤਰ ਤੱਕ ਗਾ ਕੇ ਦੋ ਮਾਤਰਾਂ ਬਿਸਰਾਮ ਫਿਰ 'ਰੰਗ' ਲੈ ਕੇ ਫਿਰ ਬਿਸਰਾਮ ਫਿਰ 'ਰੰਗ' ਲੈ ਕੇ ਸੱਮ ਤੇ ਆਉਣਾ ਹੈ।

2) ਦੂਜੀ ਮਾਤਰ ਤੋਂ

| ਧੁਨੁ | ਧੁ | ਮ̍ਪ |
|---|---|---|
| ਰੂS | ਪ | ਰੰਗ |

ਇਸ ਤਿੰਨ ਮਾਤਰਾਂ ਦੇ ਟੁਕੜੇ ਨੂੰ ਤਿੰਨ ਵਾਰ ਬਰਾਬਰ ਲੈ ਕੇ ਸੱਮ ਤੇ ਮੁਕਾਅ ਕਰਨਾ ਹੈ।

3) 6ਵੀਂ ਤੋਂ 10ਵੀਂ ਮਾਤਰ ਤੱਕ ਦੇ ਟੁਕੜੇ ਨੂੰ 6ਵੀਂ ਮਾਤਰ ਤੋਂ ਤਿੰਨ ਵਾਰ ਬਰਾਬਰ ਲੈ ਕੇ ਸੱਮ ਤੇ ਸਮਾਪਤ ਕਰਨਾ ਹੈ।

**(ਰਾਮਕਲੀ ਕੀ ਵਾਰ ਰਾਇ ਬਲਵੰਡਿ ਤਥਾ ਸਤੈ ਡੂਮਿ ਆਖੀ) (੯੬੮)**

ਧੰਨੁ ਧੰਨੁ ਰਾਮਦਾਸ ਗੁਰੁ ਜਿਨਿ ਸਿਰਿਆ ਤਿਨੈ ਸਵਾਰਿਆ।। ਪੂਰੀ ਹੋਈ ਕਰਾਮਾਤਿ ਆਪਿ ਸਿਰਜਣਹਾਰੈ ਧਾਰਿਆ।। ਸਿਖੀ ਅਤੈ ਸੰਗਤੀ ਪਾਰਬ੍ਰਹਮੁ ਕਰਿ ਨਮਸਕਾਰਿਆ।। ਅਟਲੁ ਅਥਾਹੁ ਅਤੋਲੁ ਤੂ ਤੇਰਾ ਅੰਤੁ ਨ ਪਾਰਾਵਾਰਿਆ।। ਜਿਨ੍ਹੀ ਤੂੰ ਸੇਵਿਆ ਭਾਉ ਕਰਿ ਸੇ ਤੁਧੁ ਪਾਰਿ ਉਤਾਰਿਆ।। ਲਬੁ ਲੋਭੁ ਕਾਮੁ ਕ੍ਰੋਧੁ ਮੋਹੁ ਮਾਰਿ ਕਢੇ ਤੁਧੁ ਸਪਰਵਾਰਿਆ।। ਧੰਨੁ ਸੁ ਤੇਰਾ ਥਾਨੁ ਹੈ ਸਚੁ ਤੇਰਾ ਪੈਸਕਾਰਿਆ।। ਨਾਨਕੁ ਤੂ ਲਹਣਾ ਤੂਹੈ ਗੁਰੁ ਅਮਰੁ ਤੂ ਵੀਚਾਰਿਆ।। ਗੁਰੁ ਡਿਠਾ ਤਾਂ ਮਨੁ ਸਾਧਾਰਿਆ।।੭।।

ਪਦ ਅਰਥ:- ਸਿਰਿਆ-ਪੈਦਾ ਕੀਤਾ। ਸਿਖੀ-ਸਭ ਸਿੱਖਾਂ ਨੇ। ਅਥਾਹੁ-ਬੜਾ ਗੰਭੀਰ। ਭਾਉ-ਪ੍ਰੇਮ। ਪੈਸਕਾਰਿਆ-ਪੇਸ਼ਕਾਰਾ ਕਿਸੇ ਵੱਡੇ ਬੰਦੇ ਦੇ ਆਉਣ ਦੇ ਜੋ ਸੁਆਗਤ ਲਈ ਰੌਣਕ ਕੀਤੀ ਜਾਂਦੀ ਹੈ। ਵੀਚਾਰਿਆ-ਸਮਝਿਆ ਹੈ। ਸਾਧਾਰਿਆ-ਟਿਕਾਣੇ ਆਇਆ।

## ਰਾਗੁ ਰਾਮਕਲੀ ਪੜਤਾਲ

ਹਰ ਅੰਤਰੇ ਤੋਂ ਬਾਅਦ ਅਸਥਾਈ ਤੇ ਪਹਿਲੀ ਲੈਅ ਅਨੁਸਾਰ ਆਉਣਾ ਹੈ।

### ਅਸਥਾਈ ਨਾਰਾਇਣੀ ਤਾਲ ਮਾਤਰਾਂ 9¾ ਵਿਲੰਭਿਤ ਲੈਅ

| ਸ | ਧੁ | ਧੁ | ਪ | ਮ̍ | ਪ | ਧੁਪ | ਮ̍ਪ | ਗਮ | ਗਰੁਸ |
|---|---|---|---|---|---|---|---|---|---|
| ਧੰ | S | ਨੁ | ਧੰ | S | ਨੁ | ਰਾਮ | ਦਾS | ਸS | ਗੁSਰੁ |
| ਗ | ਮ | ਨੁ | ਧੁ | ਮ̍ | ਪ | ਮ̍ਪ | ਮਗ | ਮ | ਗਰੁਸ |
| ਜਿ | S | ਨਿ | ਸਿ | ਰਿ | ਆ | ਤਿਨੈ | ਸਵਾ | ਰਿ | ਆSS |
| x | | 2 | | 3 | | 4 | | | |

### ਅੰਤਰਾ

| ਮ | ਪ | ਪ | ਧੁ | - | ਨ | ਸਂ | ਰੁਂ | ਸਂ | ਧੁਨਸਂ |
|---|---|---|---|---|---|---|---|---|---|
| ਪੂ | S | ਰੀ | ਹੋ | S | ਈ | ਕ | ਰਾ | S | ਮਾSਤਿ |
| ਰੁਂ | ਗਂਰੁਂ | ਸਂਸਂ | ਨਨ | ਧੁ | ਪ | ਧੁਨੁ | ਧੁਪ | ਮ | ਗਰੁਸ |
| ਆ | ਪਿS | ਸਿਰ | ਜਣ | ਹਾ | ਰੈ | ਧਾS | SS | ਰਿ | ਆSS |
| x | | 2 | | 3 | | 4 | | | |

### ਦੂਜਾ ਅੰਤਰਾ ਏਕ ਤਾਲ ਮਾਤਰਾਂ-12 ਦੁਗੁਨ ਲੈਅ

| 1 | 2 | 3 | 4 | 5 | 6 | 7 | 8 | 9 | 10 | 11 | 12 |
|---|---|---|---|---|---|---|---|---|---|---|---|
| ਮ | ਮ | ਪ | ਧੁ | ਪ | ਧੁ | ਨ | ਸਂ | ਸਂ | ਰੁਂ | - | ਸਂ |
| ਸਿ | ਖੀ | S | ਅ | ਤੈ | S | ਸੰ | S | ਗ | ਤੀ | S | S |
| ਰੁਂ | - | ਗਂ | ਰੁਂਰੁਂ | ਸਂ | ਸਂਸਂ | ਨ | ਸਂ | ਨ | ਧੁ | ਧੁ | ਪ |
| ਪਾ | S | ਰ | ਬ੍ਰਹ | ਮੁ | ਕਰਿ | ਨ | ਮ | ਸ | ਕਾ | ਰਿ | ਆ |
| ਪ | ਮ̍ | ਪ | ਧੁ | ਧੁ | ਨੁ | ਧੁ | ਨੁ | ਧੁ | ਮ̍ | ਪ | - |
| ਅ | ਟ | ਲੁ | ਅ | ਥਾ | ਹੁ | ਅ | ਤੋ | ਲੁ | ਤੂ | S | S |
| ਸਂ | ਨ | ਧੁ | ਪ | ਮ̍ | ਪ | ਮ | ਗ | ਮ | ਰੁ | ਰੁ | ਸ |
| ਤੇ | S | ਰਾ | ਅੰ | ਤੁ | ਨ | ਪਾ | S | ਰਾ | ਵਾ | ਰਿ | ਆ |
| x | | 0 | | 2 | | 0 | | 3 | | 4 | |

### ਤੀਜਾ ਅੰਤਰਾ ਆੜਾ ਚਾਰ ਤਾਲ ਮਾਤਰਾਂ-14 ਦੁਗੁਨ ਲੈਅ

| 1 | 2 | 3 | 4 | 5 | 6 | 7 | 8 | 9 | 10 | 11 | 12 | 13 | 14 |
|---|---|---|---|---|---|---|---|---|---|---|---|---|---|
| ਸੰ | ਰੁੰ | ਰੁੰ | ਗਂ | ਰੁੰ | ਸੰ | ਨ | - | ਸੰ | ਨ | ਧੁ | - | ਪ | - |
| ਜਿ | ਨੀ | ਤੂੰ | ਸੇ | ਵਿ | ਆ | ਭਾ | ऽ | ਉ | ऽ | ਕ | ऽ | ਰਿ | ऽ |
| ਗ | ਮ | ਨੁ | ਧੁ | ਮ | ਪ | ਮ | - | ਗ | ਮ | ਗ | ਰੁ | ਸ | - |
| ਸੇ | ਤੁ | ਧੁ | ਪਾ | ऽ | ਰਿ | ਉ | ऽ | ਤਾ | ਰਿ | ਆ | ऽ | ऽ | ऽ |
| ਸੰ | ਰੁੰ | ਸੰ | ਗਂ | ਰੁੰ | ਸੰ | ਨ | ਨ | ਸੰਸੰ | ਸੰ | ਨ | ਧੁ | ਪ | - |
| ਲ | ऽ | ਬ੍ਰ | ਲੋ | ऽ | ਭੁ | ਕਾ | ਮੁ | ਕ੍ਰੋ | ਧੁ | ਮੋ | ऽ | ਹੁ | ऽ |
| ਪ | ਧੁ | ਨੁ | ਧੁ | ਧੁ | ਪ | ਮ | ਪ | ਮ | ਮਮ | ਗ | ਮ | ਰੁ | ਸ |
| ਮਾ | ऽ | ਰਿ | ਕ | ਢੇ | ऽ | ਤੁ | ਧੁ | ਸ | ਪਰ | ਵਾ | ਰਿ | ਆ | ऽ |
| x | | 2 | | 0 | | 3 | | 0 | | 4 | | 0 | |

### ਚੌਥਾ ਅੰਤਰਾ ਤੀਨ ਤਾਲ ਮਾਤਰਾਂ-16 ਦੁਗੁਨ ਲੈਅ

| 1 | 2 | 3 | 4 | 5 | 6 | 7 | 8 | 9 | 10 | 11 | 12 | 13 | 14 | 15 | 16 |
|---|---|---|---|---|---|---|---|---|---|---|---|---|---|---|---|
| ਮ | ਪ | ਧੁ | ਪ | ਧੁ | - | ਨ | - | ਸੰ | - | - | ਸੰ | ਰੁੰ | - | ਸੰ | - |
| ਧੰ | ਨੁ | ਸੁ | ऽ | ਤੇ | ऽ | ਰਾ | ऽ | ਥਾ | ऽ | ऽ | ਨੁ | ਹੈ | ऽ | ऽ | ऽ |
| ਸੰ | ਸੰ | ਗਂ | ਮੰ | ਰੁੰ | - | ਸੰ | ਸੰ | ਨ | ਸੰ | ਨ | ਸੰ | ਧੁ | - | ਪ | - |
| ਸੁ | ਚੁ | ਤੇ | ऽ | ਰਾ | ऽ | ਪੈ | ਸ | ਕਾ | ऽ | ऽ | ਰਿ | ਆ | ऽ | ऽ | ऽ |
| ਮ | ਪ | ਧੁ | ਨੁ | ਧੁ | - | ਪ | - | ਮ | ਪ | ਗ | ਮ | ਰੁ | - | ਸ | - |
| ਨਾ | ऽ | ਨ | ਕੁ | ਤੂ | ऽ | ऽ | ऽ | ਲ | ਹ | ਣਾ | ऽ | ਤੂ | ऽ | ਹੈ | ऽ |
| ਮ | - | ਗ | ਮ | ਪ | ਪ | ਪ | ਧੁ | ਸੰ | - | ਨ | ਸੰ | ਨ | ਧੁ | ਪ | - |
| ਗੁ | ऽ | ਰੁ | ऽ | ਅ | ਮ | ਰੁ | ऽ | ਤੂ | ऽ | ऽ | ਵੀ | ਚਾ | ਰਿ | ਆ | ऽ |
| ਪ | ਧੁ | ਪ | - | ਮ | ਪ | ਮ | - | ਗ | ਗ | ਮ | ਗ | ਰੁ | ਰੁ | ਸ | - |
| ਗੁ | ऽ | ਰੁ | ऽ | ਛਿ | ਠਾ | ਤਾਂ | ऽ | ਮ | ਨੁ | ਸਾ | ऽ | ਧਾ | ਰਿ | ਆ | ऽ |
| x | | | | 2 | | | | 0 | | | | 3 | | | |

**ਤਾਨਾਂ ਤੇ ਤਿਹਾਈਆਂ ਅਸਥਾਈ ਦੀਆਂ:-**

1) ਗਮਪਧੁ ਮਪਗਮ ਪਮਗਗ ਰਸਨੁਸ ਗਮਪਨੁ ਧੁਪਗਮ ਪਧੁਮਪ ਗਮਪਮ ਗਗਰੁਸ ਨੁਨੁਸ

2) ਪਧੁਮਪ ਗਮਪਮ ਗਗਰੁਸ ਧੁਨੁਸੰਰੁੰ ਸੰਨਧੁਪ ਪਧੁਮਪ ਧੁਨੁਧੁਪ ਗਮਪਮ ਗਗਰੁਸ ਰੁਰੁਸ

| | | | | |
|---|---|---|---|---|
| 1) | ਮਪਮਪ | ਗਮਗਰੁ | ਸ | ਇਸ 2¼ ਮਾਤਰਾਂ ਦੇ ਟੁਕੜੇ ਨੂੰ ਚੌਥੀ ਮਾਤਰ ਤੋਂ ਆਰੰਭ ਕਰਕੇ ਤਿੰਨ |
| | ਧੰऽਨੁऽ | ਧੰऽਨੁऽ | ऽ | ਵਾਰ ਲੈ ਕੇ ਸੱਮ ਤੇ ਮੁਕਾਅ ਕਰਨਾ ਹੈ। |
| 2) | ਪਧੁਪਧੁ ਮਪਮਪ | ਗਮਗਰੁ | ਸ | ਇਸ 3¼ ਮਾਤਰਾਂ ਦੇ ਟੁਕੜੇ ਨੂੰ ਪਹਿਲੀ ਮਾਤਰ ਤੋਂ ਆਰੰਭ |
| | ਰਾऽਮऽ ਦਾऽਸऽ | ਗੁऽਰੁऽ | ऽ | ਕਰਕੇ ਤਿੰਨ ਵਾਰ ਲੈ ਕੇ ਸੱਮ ਤੇ ਮੁਕਾਅ ਕਰਨਾ ਹੈ। |

(ਰਾਮਕਲੀ ਕੀ ਵਾਰ ਮਹਲਾ ੫) (੯੬੦)

ਪਉੜੀ।। ਜਿਸੁ ਤੂ ਆਵਹਿ ਚਿਤਿ ਤਿਸ ਨੋ ਸਦਾ ਸੁਖ।। ਜਿਸੁ ਤੂ ਆਵਹਿ ਚਿਤਿ ਤਿਸੁ ਜਮ ਨਾਹਿ ਦੁਖ।। ਜਿਸੁ ਤੂ ਆਵਹਿ ਚਿਤਿ ਤਿਸੁ ਕਿ ਕਾੜਿਆ।। ਜਿਸ ਕਾ ਕਰਤਾ ਮਿਤ੍ਰੁ ਸਭਿ ਕਾਜ ਸਵਾਰਿਆ।।

ਜਿਸੁ ਤੂ ਆਵਹਿ ਚਿਤਿ ਸੋ ਪਰਵਾਣੁ ਜਨੁ॥ ਜਿਸੁ ਤੂ ਆਵਹਿ ਚਿਤਿ ਬਹੁਤਾ ਤਿਸੁ ਧਨੁ॥ ਜਿਸੁ ਤੂ ਆਵਹਿ ਚਿਤਿ ਸੋ ਵਡ ਪਰਵਾਰਿਆ॥ ਜਿਸੁ ਤੂ ਆਵਹਿ ਚਿਤਿ ਤਿਨਿ ਕੁਲ ਉਧਾਰਿਆ॥੬॥

ਪਦ ਅਰਥ:- ਕਿ ਕਾੜਿਆ-ਕੇਹੜੀ ਚਿੰਤਾ? ਪਰਵਾਣੁ-ਕਬੂਲ। ਉਧਾਰਿਆ-ਵਿਕਾਰਾਂ ਤੋਂ ਬਚਾ ਲਿਆ।

## ਰਾਗੁ ਰਾਮਕਲੀ ਪੰਜਾਬੀ ਠੇਕਾ/ਛੋਟਾ ਤੀਨ ਤਾਲ ਮਾਤਰਾਂ-16 ਮੱਧ ਲੈਅ

### ਅਸਥਾਈ

| 1 | 2 | 3 | 4 | 5 | 6 | 7 | 8 | 9 | 10 | 11 | 12 | 13 | 14 | 15 | 16 |
|---|---|---|---|---|---|---|---|---|---|---|---|---|---|---|---|
| | | | | | | ਮ | ਗ | ਮ | ਪ | - | ਧੁ | ਨੁ | ਧੁ | ਧੁ | ਮ̍ |
| | | | | | | ਜਿ | ਸੁ | ਤੂ | s | s | ਆ | s | ਵ | ਹਿ | s |
| ਪ | - | ਮ | ਗ | ਮ | ਪ | ਧੁ | ਮ | ਪ | - | - | ਮ | ਪ | ਮ | ਗ | ਮ |
| ਚਿ | s | ਤਿ | s | s | s | ਤਿ | ਸ | ਨੋ | s | s | ਸ | s | ਦਾ | s | s |
| ਰੁ | - | ਗ | ਰੁ | ਸ | - | ਮ | ਗ | ਮ | ਪ | - | ਧੁ | ਨ | ਸੰ | ਰੁਂ | ਨ |
| ਸੁ | s | s | s | ਖ | s | ਤਿ | ਸ | ਨੋ | s | s | ਸ | s | ਦਾ | s | s |
| ਸੰ | - | ਨ | ਧੁ | ਪ | - | | | | | | | | | | |
| ਸੁ | s | s | s | ਖ | s | | | | | | | | | | |
| x | | | | 2 | | | | 0 | | | | 3 | | | |

### ਅੰਤਰਾ

| 1 | 2 | 3 | 4 | 5 | 6 | 7 | 8 | 9 | 10 | 11 | 12 | 13 | 14 | 15 | 16 |
|---|---|---|---|---|---|---|---|---|---|---|---|---|---|---|---|
| | | | | | | ਸੰ | ਨ | ਧੁ | ਪ | - | ਧੁ | ਮ | ਪ | ਧੁ | ਨ |
| | | | | | | ਜਿ | ਸੁ | ਤੂ | s | s | ਆ | s | ਵ | ਹਿ | s |
| ਸੰ | - | ਰੁਂ | - | ਸੰ | - | - | ਸੰ | ਰੁਂ | - | - | ਗਂ | ਰੁਂ | ਸੰ | ਨ | ਸੰ |
| ਚਿ | s | ਤਿ | s | s | s | s | ਤਿ | ਸੁ | s | s | ਜ | ਮ | ਨਾ | s | ਹਿ |
| ਨ | - | ਸੰ | ਨ | ਧੁ | ਪ | - | ਮ̍ | ਪ | ਧੁ | ਨੁ | ਧੁ | ਪ | ਪ | ਮ̍ | ਪ |
| ਦੁ | s | s | s | ਖ | s | s | ਤਿ | ਸੁ | s | s | ਜ | ਮ | ਨਾ | s | ਹਿ |
| ਮ | - | ਗ | ਮ | ਰੁ | ਸ | | | | | | | | | | |
| ਦੁ | s | s | s | ਖ | s | | | | | | | | | | |
| x | | | | 2 | | | | 0 | | | | 3 | | | |

## ਬਾਣੀ ਨਾਮਦੇਉ ਜੀਉ ਕੀ ਰਾਮਕਲੀ ਘਰੁ ੧ ੴ ਸਤਿਗੁਰ ਪ੍ਰਸਾਦਿ॥ (੯੭੨)

ਆਨੀਲੇ ਕਾਗਦੁ ਕਾਟੀਲੇ ਗੂਡੀ ਆਕਾਸ ਮਧੇ ਭਰਮੀਅਲੇ॥ ਪੰਚ ਜਨਾ ਸਿਉ ਬਾਤ ਬਤਊਆ ਚੀਤੁ ਸੁ ਡੋਰੀ ਰਾਖੀਅਲੇ॥੧॥ ਮਨੁ ਰਾਮ ਨਾਮਾ ਬੇਧੀਅਲੇ॥ ਜੈਸੇ ਕਨਿਕ ਕਲਾ ਚਿਤੁ ਮਾਂਡੀਅਲੇ॥੧॥ਰਹਾਉ॥ ਆਨੀਲੇ ਕੁੰਭੁ ਭਰਾਈਲੇ ਊਦਕ ਰਾਜ ਕੁਆਰਿ ਪੁਰੰਦਰੀਏ॥ ਹਸਤ ਬਿਨੋਦ ਬੀਚਾਰ ਕਰਤੀ ਹੈ ਚੀਤੁ ਸੁ ਗਾਗਰਿ ਰਾਖੀਅਲੇ॥੨॥ ਮੰਦਰੁ ਏਕੁ ਦੁਆਰ ਦਸ ਜਾ ਕੇ ਗਊ ਚਰਾਵਨ ਛਾਡੀਅਲੇ॥ ਪਾਂਚ ਕੋਸ ਪਰ ਗਊ ਚਰਾਵਤ ਚੀਤੁ ਸੁ ਬਛਰਾ ਰਾਖੀਅਲੇ॥੩॥ ਕਹਤ ਨਾਮਦੇਉ ਸੁਨਹੁ ਤਿਲੋਚਨ ਬਾਲਕੁ ਪਾਲਨ ਪਉਢੀਅਲੇ॥ ਅੰਤਰਿ ਬਾਹਰਿ ਕਾਜ ਬਿਰੂਧੀ ਚੀਤੁ ਸੁ ਬਾਰਿਕ ਰਾਖੀਅਲੇ॥੪॥੧॥

ਪਦ ਅਰਥ:- ਆਨੀਲੇ-ਲਿਆਂਦਾ। ਕਾਟੀਲੇ-ਕੱਟ ਕੇ ਬਣਾਈ। ਮਧੇ-ਵਿੱਚ। ਭਰਮੀਅਲੇ-ਉਡਾਈ। ਬਾਤ ਬਤਊਆ-ਗੱਲ ਬਾਤ। ਬੇਧੀਅਲੇ-ਵਿੱਝ ਗਿਆ। ਕਨਿਕ ਕਲਾ-ਸੋਨੇ ਦਾ ਕਾਰੀਗਰ, ਸੁਨਿਆਰਾ। ਮਾਂਡੀਅਲੇ-ਜੁੜਿਆ ਰਹਿੰਦਾ ਹੈ। ਕੁੰਭੁ-ਘੜਾ। ਊਦਕ-ਪਾਣੀ। ਰਾਜ ਕੁਆਰਿ-ਜੁਆਨ ਕੁਆਰੀਆਂ। ਪੁਰੰਦਰੀਏ-ਸ਼ਹਿਰ ਵਿੱਚੋਂ। ਹਸਤ-ਹੱਸਦੀਆਂ। ਬਿਨੋਦ-ਹਾਸੇ ਦੀਆਂ ਗੱਲਾਂ। ਮੰਦਰੁ-ਘਰ। ਦੁਆਰ ਦਸ-ਦਸ ਬੂਹੇ। ਪਾਲਨ-ਪੰਘੂੜਾ। ਪਉਢੀਅਲੇ-ਪਾਉਂਦੀ ਹੈ। ਬਿਰੂਧੀ-ਰੁੱਝੀ ਰਹਿੰਦੀ।

## ਰਾਗੁ ਰਾਮਕਲੀ ਦੀਪਚੰਦੀ ਤਾਲ ਮਾਤਰਾਂ-14 ਮੱਧ ਲੈਅ

### ਅਸਥਾਈ

| 1 | 2 | 3 | 4 | 5 | 6 | 7 | 8 | 9 | 10 | 11 | 12 | 13 | 14 |
|---|---|---|---|---|---|---|---|---|---|---|---|---|---|
| ਪ | ਗ | ਮ | ਪ | ਧੁ | ਮ | ਪ | ਧੁ | ਨੁ | ਧੁ | ਪ | ਮ | ਪ | - |
| ਮ | ਨੁ | S | ਰਾ | ਮ | ਨਾ | ਮਾ | ਬੇ | ਧੀ | ਅ | ਲੇ | S | S | S |
| ਪ | ਧੁ | ਪ | ਮਮ | ਪ | ਮ | ਮ | ਗ | ਗ | ਮ | ਰੁ | ਰੁ | ਸ | ਸ |
| ਜੈ | ਸੇ | S | ਕਨਿ | ਕ | ਕ | ਲਾ | ਚਿ | ਤੁ | S | ਮਾਂ | ਡੀ | ਅ | ਲੇ |
| X | | | 2 | | | | 0 | | | 3 | | | |

### ਅੰਤਰਾ

| 1 | 2 | 3 | 4 | 5 | 6 | 7 | 8 | 9 | 10 | 11 | 12 | 13 | 14 |
|---|---|---|---|---|---|---|---|---|---|---|---|---|---|
| ਸੰ | ਰੁੰ | ਸੰ | ਨ | - | ਸੰ | ਸੰ | ਧੁ | ਨ | ਸੰ | ਰੁੰ | - | ਸੰ | - |
| ਆ | ਨੀ | ਲੇ | ਕਾ | S | ਗ | ਦੁ | ਕਾ | ਟੀ | ਲੇ | ਗੂ | S | ਡੀ | S |
| ਸੰ | ਰੁੰ | ਸੰ | ਨ | ਧੁ | ਪ | ਮ | ਪਪ | ਧੁ | ਨੁ | ਧੁ | - | ਪ | - |
| ਆ | ਕਾ | ਸ | ਮ | S | ਧੇ | S | ਭਰ | ਮੀ | ਅ | ਲੇ | S | S | S |
| ਸੰ | ਰੁੰ | ਸੰ | ਨ | ਸੰ | ਰੁੰ | ਸੰ | ਸੰ | ਨ | ਸੰ | ਨਨ | ਧੁ | ਪ | - |
| ਪੰ | ਚ | ਜ | ਨਾ | S | ਸਿ | ਉ | ਬਾ | ਤ | ਬ | ਤਊ | S | ਆ | S |
| ਮ | ਪ | ਨੁ | ਧੁ | - | ਪ | - | ਮ | ਗ | ਮ | ਰੁ | - | ਸ | - |
| ਚੀ | ਤੁ | ਸੁ | ਛੋ | S | ਰੀ | S | ਰਾ | ਖੀ | ਅ | ਲੇ | S | S | S |
| X | | | 2 | | | | 0 | | | 3 | | | |

ੴ ਸਤਿਗੁਰ ਪ੍ਰਸਾਦਿ॥ (੯੦੧-੦੨)

ਰਾਗੁ ਰਾਮਕਲੀ ਮਹਲਾ ੯ ਤਿਪਦੇ॥ ਰੇ ਮਨ ਓਟ ਲੇਹੁ ਹਰਿ ਨਾਮਾ॥ ਜਾ ਕੈ ਸਿਮਰਨਿ ਦੁਰਮਤਿ ਨਾਸੈ ਪਾਵਹਿ ਪਦੁ ਨਿਰਬਾਨਾ॥੧॥ ਰਹਾਉ॥ ਬਡਭਾਗੀ ਤਿਹ ਜਨ ਕਉ ਜਾਨਹੁ ਜੋ ਹਰਿ ਕੇ ਗੁਨ ਗਾਵੈ॥ ਜਨਮ ਜਨਮ ਕੇ ਪਾਪ ਖੋਇ ਕੈ ਫੁਨਿ ਬੈਕੁੰਠਿ ਸਿਧਾਵੈ॥੧॥ ਅਜਾਮਲ ਕਉ ਅੰਤ ਕਾਲ ਮਹਿ ਨਾਰਾਇਨ ਸੁਧਿ ਆਈ॥ ਜਾਂ ਗਤਿ ਕਉ ਜੋਗੀਸੁਰ ਬਾਛਤ ਸੋ ਗਤਿ ਛਿਨ ਮਹਿ ਪਾਈ॥੨॥ ਨਾਹਿਨ ਗੁਨੁ ਨਾਹਿਨ ਕਛੁ ਬਿਦਿਆ ਧਰਮੁ ਕਉਨੁ ਗਜਿ ਕੀਨਾ॥ ਨਾਨਕ ਬਿਰਦੁ ਰਾਮ ਕਾ ਦੇਖਹੁ ਅਭੈ ਦਾਨੁ ਤਿਹ ਦੀਨਾ॥੩॥੧॥

ਪਦ ਅਰਥਃ- ਓਟ-ਆਸਰਾ। ਦੁਰਮਤਿ-ਖੋਟੀ ਮੱਤ। ਪਦੁ ਨਿਰਬਾਨਾ-ਵਾਸ਼ਨਾ-ਰਹਿਤ ਆਤਮਕ ਦਰਜਾ। ਫੁਨਿ-ਮੁੜ। ਸਿਧਾਵੈ-ਜਾ ਪਹੁੰਚਦਾ ਹੈ। ਨਾਰਾਇਨ ਸੁਧਿ-ਪਰਮਾਤਮਾ ਦੀ ਸੂਝ। ਗਤਿ-ਉੱਚੀ ਆਤਮਕ ਅਵਸਥਾ। ਜੋਗੀਸੁਰ-ਵੱਡੇ ਵੱਡੇ ਜੋਗੀ। ਨਾਹਿਨ-ਨਾ ਹੀ। ਗਜਿ-ਕਿਸੇ ਰਿਸ਼ੀ ਦੇ ਸਰਾਪ ਨਾਲ ਗੰਧਰਵ ਤੋਂ ਬਣ ਗਏ ਹਾਥੀ ਨੇ। ਬਿਰਦੁ-ਮੁੱਢ ਕਦੀਮਾਂ ਦਾ ਸੁਭਾਉ। ਅਭੈ ਦਾਨੁ-ਨਿਰਭੈਤਾ ਦੀ ਬਖ਼ਸ਼ਸ਼।

## ਰਾਗੁ ਰਾਮਕਲੀ ਤਾਲ ਰੂਪਕ ਮਾਤਰਾਂ-7 ਮੱਧ ਲੈਅ

| ਅਸਥਾਈ | | | | | | | ਅੰਤਰਾ | | | | | | |
|---|---|---|---|---|---|---|---|---|---|---|---|---|---|
| 1 | 2 | 3 | 4 | 5 | 6 | 7 | 1 | 2 | 3 | 4 | 5 | 6 | 7 |
| ਗ | ਰੁ | ਸ | ਮ | ਗ | ਪ | ਮ | ਪ | ਧੁ | ਪ | ਮ | ਪ | ਧੁ | ਨ |
| ਰੇ | ਮ | ਨ | ਓ | S | ਟ | S | ਬ | ਡ | ਭਾ | ਗੀ | S | ਤਿ | ਹ |
| ਪ | ਧੁ | ਨੁ | ਧੁ | ਧੁ | ਪ | ਪ | ਸੰ | ਰੁੰ | ਸੰਸੰ | ਨ | - | ਸੰ | ਸੰ |
| ਲੇ | ਹੁ | S | ਹ | ਰਿ | ਨਾ | ਮਾ | ਜ | ਨ | ਕਉ | ਜਾ | S | ਨ | ਹੁ |

| | | | | | | |
|---|---|---|---|---|---|---|
| ਪ | ਧੁ | ਮੰ | ਪ | ਪ | ਮ | ਮ |
| ਜਾ | ਕੈ | ਸ | ਸਿ | ਮ | ਰ | ਨਿ |
| ਮਮ | ਗ | ਮ | ਰੁ | – | ਸ | – |
| ਦੁਰ | ਮ | ਤਿ | ਨਾ | ਸ | ਸੈ | ਸ |
| ਮ | ਗ | ਮ | ਪ | ਧੁ | ਨ | ਸੰ |
| ਪਾ | ਵ | ਹਿ | ਪ | ਸ | ਦੁ | ਸ |
| ਧੁ | ਧੁ | ਨੁ | ਧੁ | – | ਪ | – |
| ਨਿ | ਰ | ਸ | ਬਾ | ਸ | ਨਾ | ਸ |
| x | | | 2 | | 3 | |

| | | | | | | |
|---|---|---|---|---|---|---|
| ਧੁ | ਨ | ਸੰ | ਰੁੰ | – | ਸੰ | ਸੰ |
| ਜੋ | ਹ | ਰਿ | ਕੇ | ਸ | ਗੁ | ਨ |
| ਨ | ਸੰ | ਨ | ਧੁ | – | ਪ | – |
| ਗਾ | ਸ | ਸ | ਵੈ | ਸ | ਸ | ਸ |
| ਸੰ | ਰੁੰ | ਸੰ | ਗੰ | ਮੰ | ਰੁੰ | ਸੰ |
| ਜ | ਨ | ਮ | ਜ | ਨ | ਮ | ਕੇ |
| ਸੰ | ਰੁੰ | ਸੰ | ਸੰ | ਨ | ਧੁ | ਪ |
| ਪਾ | ਸ | ਪ | ਖੋ | ਇ | ਕੈ | ਸ |
| ਮੰ | ਪ | ਧੁ | ਨੁ | ਧੁ | ਪ | – |
| ਭੁ | ਨਿ | ਸ | ਬੈ | ਕੁੰ | ਠਿ | ਸ |
| ਮ | ਗ | ਮ | ਰੁ | – | ਸ | – |
| ਸਿ | ਧਾ | ਸ | ਵੈ | ਸ | ਸ | ਸ |
| x | | | 2 | | 3 | |

ਤਾਨਾਂ:-

1) ਸਰੁ ਸਸ ਗਮ ਪਧੁ ਮੰਪ ਮਗ ਰੁਸ 2) ਗਮ ਪਧੁ ਮੰਪ ਧੁਪ ਮੰਪ ਮਗ ਰੁਸ

3) ਗਮ ਪਧੁ ਨਸੰ ਧੁਨੁ ਧੁਪ ਮੰਪ ਗਮ 4) ਪਧੁ ਮੰਪ ਧੁਨੁ ਧੁਪ ਮੰਪ ਗਮ ਰੁਸ

## ਵਾਰ ੬ ਪਉੜੀ ੧੬ ਭਾਈ ਗੁਰਦਾਸ ਜੀ

ਧੰਨੁ ਧੰਨੁ ਸਤਿਗੁਰ ਪੁਰਖੁ ਨਿਰੰਕਾਰਿ ਆਕਾਰੁ ਬਣਾਇਆ।। ਧੰਨੁ ਧੰਨੁ ਸਤਿਗੁਰ ਸਿਖ ਸੁਣਿ ਚਰਣਿ ਸਰਣਿ ਗੁਰਸਿਖ ਜੁ ਆਇਆ। ਗੁਰਮੁਖਿ ਮਾਰਗੁ ਧੰਨੁ ਹੈ ਸਾਧ ਸੰਗਤਿ ਮਿਲਿ ਸੰਗੁ ਚਲਾਇਆ। ਧੰਨੁ ਧੰਨੁ ਸਤਿਗੁਰ ਚਰਣ ਧੰਨੁ ਮਸਤਕੁ ਗੁਰ ਚਰਣੀ ਲਾਇਆ। ਸਤਿਗੁਰ ਦਰਸਨੁ ਧੰਨੁ ਹੈ ਧੰਨੁ ਧੰਨੁ ਗੁਰਸਿਖ ਪਰਸਣਿ ਆਇਆ। ਭਾਉ ਭਗਤਿ ਗੁਰਸਿਖ ਵਿਚਿ ਹੋਇ ਦਇਆਲੁ ਗੁਰੁ ਮੁਹਿ ਲਾਇਆ। ਗੁਰਮਤਿ ਦੂਜਾ ਭਾਉ ਮਿਟਾਇਆ।।੧੬।।

ਪਦ ਅਰਥ:- ਆਕਾਰੁ-ਸਰੂਪ। ਮਾਰਗੁ-ਰਸਤਾ। ਪਰਸਣਿ-ਛੂਹਣਾ, ਮੇਲ ਕਰਨਾ। ਭਾਉ-ਪ੍ਰੇਮ। ਦੂਜਾ ਭਾਉ-ਦਵੈਤਾ ਭਾਵ।

## ਰਾਗੁ ਰਾਮਕਲੀ ਦਾਦਰਾ ਤਾਲ ਮਾਤਰਾਂ-6 ਮੱਧ ਲੱਅ

| ਅਸਥਾਈ | | | | | | ਅੰਤਰਾ | | | | | |
|---|---|---|---|---|---|---|---|---|---|---|---|
| 1 | 2 | 3 | 4 | 5 | 6 | 1 | 2 | 3 | 4 | 5 | 6 |
| ਪ | ਧੁ | – | ਮੰ | ਪ | – | ਪ | ਧੁ | ਪ | ਧੁ | ਨ | ਸੰ |
| ਧੰ | ਨੁ | ਸ | ਧੰ | ਨੁ | ਸ | ਧੰ | ਨੁ | ਸ | ਧੰ | ਨੁ | ਸ |
| ਮਮ | ਗ | ਮ | ਰੁ | ਰੁ | ਸ | ਰੁੰਰੁੰ | ਰੁੰ | ਸੰ | ਨਨ | ਸੰ | ਸੰ |
| ਸਤਿ | ਗੁ | ਰ | ਪੁ | ਰ | ਖੁ | ਸਤਿ | ਗੁ | ਰ | ਸਿਖ | ਸੁ | ਣਿ |
| ਮ | ਗ | ਮ | ਪ | ਧੁ | ਪ | ਧੁ | ਨੁ | ਧੁ | ਪ | ਮ | ਪ |
| ਨਿ | ਰੰ | ਸ | ਕਾ | ਸ | ਰਿ | ਚ | ਰ | ਣਿ | ਸ | ਰ | ਣਿ |
| ਧੁ | ਨੁ | ਧੁ | ਪ | ਮ | ਗਮ | ਗਗ | ਮ | ਮ | ਰੁ | ਰੁਰੁ | ਸ |
| ਆ | ਕਾ | ਰੁ | ਬ | ਣਾ | ਇਆ | ਗੁਰ | ਸਿ | ਖ | ਜੁ | ਆਇ | ਆ |
| x | | | 0 | | | x | | | 0 | | |

### ਰਾਮਕਲੀ ਮਹਲਾ ੫॥ (੮੯੬)

ਬਿਰਥਾ ਭਰਵਾਸਾ ਲੋਕ॥ ਠਾਕੁਰ ਪ੍ਰਭ ਤੇਰੀ ਟੇਕ॥ ਅਵਰ ਛੂਟੀ ਸਭ ਆਸ॥ ਅਚਿੰਤ ਠਾਕੁਰ ਭੇਟੇ ਗੁਣਤਾਸ॥੧॥ ਏਕੋ ਨਾਮੁ ਧਿਆਇ ਮਨ ਮੇਰੇ॥ ਕਾਰਜੁ ਤੇਰਾ ਹੋਵੈ ਪੂਰਾ ਹਰਿ ਹਰਿ ਹਰਿ ਗੁਣ ਗਾਇ ਮਨ ਮੇਰੇ॥੧॥ਰਹਾਉ॥ ਤੁਮ ਹੀ ਕਾਰਨ ਕਰਨ॥ ਚਰਨ ਕਮਲ ਹਰਿ ਸਰਨ॥ ਮਨਿ ਤਨਿ ਹਰਿ ਓਹੀ ਧਿਆਇਆ॥ ਆਨੰਦ ਹਰਿ ਰੂਪ ਦਿਖਾਇਆ॥੨॥ ਤਿਸ ਹੀ ਕੀ ਓਟ ਸਦੀਵ॥ ਜਾ ਕੇ ਕੀਨੇ ਹੈ ਜੀਵ॥ ਸਿਮਰਤ ਹਰਿ ਕਰਤ ਨਿਧਾਨ॥ ਰਾਖਨਹਾਰ ਨਿਦਾਨ॥੩॥ ਸਰਬ ਕੀ ਰੇਣ ਹੋਵੀਜੈ॥ ਆਪੁ ਮਿਟਾਇ ਮਿਲੀਜੈ॥ ਅਨਦਿਨੁ ਧਿਆਈਐ ਨਾਮੁ॥ ਸਫਲ ਨਾਨਕ ਇਹੁ ਕਾਮੁ॥੪॥੩੩॥੪੪॥

ਪਦ ਅਰਥ:- ਬਿਰਥਾ-ਵਿਅਰਥ। ਭਰਵਾਸਾ-ਭਰੋਸਾ, ਸਹਾਇਤਾ ਦੀ ਆਸ। ਸਦੀਵ-ਸਦਾ ਹੀ। ਨਿਧਾਨ-ਖ਼ਜ਼ਾਨੇ। ਨਿਦਾਨ-ਓੜਕ ਨੂੰ। ਰੇਣ-ਚਰਨ-ਧੂੜ। ਆਪੁ ਮਿਟਾਇ-ਅੰਦਰੋਂ ਅਹੰਕਾਰ ਦੂਰ ਕਰ ਕੇ।

### ਰਾਗੁ ਰਾਮਕਲੀ ਦਾਦਰਾ ਤਾਲ ਮਾਤਰਾਂ-6 ਮੱਧ ਲੈਅ

| ਅਸਥਾਈ | | | | | | ਅੰਤਰਾ | | | | | |
|---|---|---|---|---|---|---|---|---|---|---|---|
| 1 | 2 | 3 | 4 | 5 | 6 | 1 | 2 | 3 | 4 | 5 | 6 |
| ਮਗ | ਰੁ | ਸ | ਗਮ | ਪ | ਨੁ | ਮ | ਪ | ਧੁ | ਪਪ | ਧੁ | ਨ |
| ਏS | ਕੋ | S | ਨਾS | S | ਮੁ | ਬਿ | ਰ | ਥਾ | ਭਰ | ਵਾ | ਸਾ |
| ਧੁ | ਧੁ | ਪ | ਮ̍ਮ̍ | ਪ | ਪ | ਸੰ | - | ਰੁੰ | ਨ | ਸੰ | - |
| ਧਿ | ਆ | ਇ | ਮਨ | ਮੇ | ਰੇ | ਲੋ | S | S | ਕ | S | S |
| ਗਮ | ਪਧੁ | ਪ | ਮ̍ | ਪ | ਮ | ਸੰ | ਰੁੰ | ਸੰ | ਨਨ | ਸੰ | ਸੰ |
| ਕਾS | ਰS | ਜੁ | ਤੇ | S | ਰਾ | ਠਾ | ਕੁ | ਰ | ਪ੍ਰਭ | ਤੇ | ਰੀ |
| ਗ | ਮ | ਗ | ਰੁ | - | ਸ | ਨ | ਸੰ | ਨ | ਧੁ | - | ਪ |
| ਹੋ | S | ਵੈ | ਪੂ | S | ਰਾ | ਟੇ | S | S | ਕ | S | S |
| ਮਮ | ਗ | ਮ | ਪਪ | ਧੁ | ਪ | ਪ | ਧੁ | ਧੁ | ਮ̍ਮ̍ | ਪ | ਪ |
| ਹਰਿ | ਹ | ਰਿ | ਹਰਿ | ਗੁ | ਣ | ਠਾ | ਕੁ | ਰ | ਪ੍ਰਭ | ਤੇ | ਰੀ |
| ਸੰ | ਨ | ਧੁ | ਮ̍ਮ̍ | ਪ | ਮ | ਮ | ਗ | ਮ | ਰੁ | - | ਸ |
| ਗਾ | S | ਇ | ਮਨ | ਮੇ | ਰੇ | ਟੇ | S | S | ਕ | S | S |
| x | | | 0 | | | x | | | 0 | | |

### (ਰਾਮਕਲੀ ਮਹਲਾ ੫ ਛੰਤ) (੯੨੬)

ਮਿਲਿ ਰਹੀਐ ਪ੍ਰਭ ਸਾਧ ਜਨਾ ਮਿਲਿ ਹਰਿ ਕੀਰਤਨੁ ਸੁਨੀਐ ਰਾਮ॥ ਦਇਆਲ ਪ੍ਰਭੂ ਦਾਮੋਦਰ ਮਾਧੋ ਅੰਤੁ ਨ ਪਾਈਐ ਗੁਨੀਐ ਰਾਮ॥ ਦਇਆਲ ਦੁਖ ਹਰ ਸਰਣਿ ਦਾਤਾ ਸਗਲ ਦੋਖ ਨਿਵਾਰਣੋ॥ ਮੋਹ ਸੋਗ ਵਿਕਾਰ ਬਿਖੜੇ ਜਪਤ ਨਾਮ ਉਧਾਰਣੋ॥ ਸਭਿ ਜੀਅ ਤੇਰੇ ਪ੍ਰਭੂ ਮੇਰੇ ਕਰਿ ਕਿਰਪਾ ਸਭ ਰੇਣ ਥੀਵਾ॥ ਬਿਨਵੰਤਿ ਨਾਨਕ ਪ੍ਰਭ ਮਇਆ ਕੀਜੈ ਨਾਮੁ ਤੇਰਾ ਜਪਿ ਜੀਵਾ॥੩॥

ਪਦ ਅਰਥ:- ਦਾਮੋਦਰ-ਪ੍ਰਮਾਤਮਾ। ਮਾਧੋ-ਪ੍ਰਮਾਤਮਾ। ਦੁਖ ਹਰ- ਦੁੱਖਾਂ ਦਾ ਨਾਸ ਕਰਨ ਵਾਲਾ। ਦੋਖ-ਪਾਪ। ਨਿਵਾਰਣੋ-ਦੂਰ ਕਰਨ ਵਾਲਾ। ਸੋਗ-ਗ਼ਮ। ਬਿਖੜੇ-ਔਖੇ। ਰੇਣ-ਚਰਨ ਧੂੜ। ਮਇਆ-ਦਇਆ।

## ਰਾਗੁ ਰਾਮਕਲੀ ਕਹਿਰਵਾ ਤਾਲ ਮਾਤਰਾਂ-8 ਮੱਧ ਲੈਅ

### ਅਸਥਾਈ

| 1 | 2 | 3 | 4 | 5 | 6 | 7 | 8 | 1 | 2 | 3 | 4 | 5 | 6 | 7 | 8 |
|---|---|---|---|---|---|---|---|---|---|---|---|---|---|---|---|
| ਗਗ | ਮਪ | ਮਗ | ਰੁਸ | ਮੰਪ | ਧੁਨੁ | ਧੁ | ਪ | ਸੰਸੰ | ਸੰਰੁੰ | ਨਨ | ਸੰ | ਨਨ | ਸੰਨ | ਧੁ | ਪ |
| ਮਿਲਿ | ਰਹੀ | ਐS | ਪ੍ਰਭ | ਸਾS | ਧਜ | ਨਾ | S | ਦਇ | ਆਲ | ਪ੍ਰ | ਭੂ | ਦਾਮੋ | ਦਰ | ਮਾ | ਧੋ |
| ਪਧੁ | ਨਸੰ | ਨਧੁ | ਪਪ | ਧੁਪ | ਮੰਪ | ਮਗ | ਰੁਸ | ਪਧੁ | ਮੰਪ | ਮਮ | ਪਮ | ਗਗ | ਗਮ | ਰੁ | ਸ |
| ਮਿਲਿ | ਹਰਿ | ਕੀਰ | ਤਨੁ | ਸੁਨੀ | ਐS | ਰਾS | ਮS | ਅੰS | ਤੁਨ | ਪਾਈ | ਐS | ਗੁਨੀ | ਐS | ਰਾ | ਮ |
| x | | | | 0 | | | | x | | | | 0 | | | |

ਪ੍ਰਚਲਿਤ ਮਰਯਾਦਾ ਅਨੁਸਾਰ ਹਰ ਸਮਾਗਮ ਦੀ ਸਮਾਪਤੀ ਸਮੇਂ ਅਰਦਾਸ ਤੋਂ ਪਹਿਲਾਂ ਅਨੰਦੁ ਸਾਹਿਬ ਦੀਆਂ ਪੰਜ ਪਹਿਲੀਆਂ ਤੇ ਇੱਕ ਆਖਰੀ ਪਉੜੀ ਇਹਨਾਂ ਛੇ ਪਉੜੀਆਂ ਦਾ ਗਾਇਣ ਕੀਤਾ ਜਾਂਦਾ ਹੈ। ਦੁਪਹਿਰ ਜਾਂ ਰਾਤ ਨੂੰ ਸਮੇਂ ਦੇ ਰਾਗ ਵਿੱਚ ਵੀ ਗਾਇਣ ਕੀਤਾ ਜਾ ਸਕਦਾ ਹੈ।

ਰਾਮਕਲੀ ਮਹਲਾ ੩ ਅਨੰਦੁ ੧ੴ ਸਤਿਗੁਰ ਪ੍ਰਸਾਦਿ।। (੯੧੭)

ਅਨੰਦੁ ਭਇਆ ਮੇਰੀ ਮਾਏ ਸਤਿਗੁਰੂ ਮੈ ਪਾਇਆ।। ਸਤਿਗੁਰੁ ਤ ਪਾਇਆ ਸਹਜ ਸੇਤੀ ਮਨਿ ਵਜੀਆ ਵਾਧਾਈਆ।। ਰਾਗ ਰਤਨ ਪਰਵਾਰ ਪਰੀਆ ਸਬਦ ਗਾਵਣ ਆਈਆ। ਸਬਦੋ ਤ ਗਾਵਹੁ ਹਰੀ ਕੇਰਾ ਮਨਿ ਜਿਨੀ ਵਸਾਇਆ।। ਕਹੈ ਨਾਨਕੁ ਅਨੰਦੁ ਹੋਆ ਸਤਿਗੁਰੂ ਮੈ ਪਾਇਆ।।੧।।

## ਰਾਗੁ ਰਾਮਕਲੀ ਕਹਿਰਵਾ ਤਾਲ ਮਾਤਰਾਂ-4 ਚਲੰਤ ਲੈਅ

| 1 | 2 | 3 | 4 | 1 | 2 | 3 | 4 | 1 | 2 | 3 | 4 | 1 | 2 | 3 | 4 |
|---|---|---|---|---|---|---|---|---|---|---|---|---|---|---|---|
| ਪਪ | ਧੁਨੁ | ਧੁ | ਪ | ਮੰਪ | ਮਗ | ਰੁਰੁ | ਸ | ਪਪ | ਧੁਨੁ | ਧੁਪ | ਮੰਪ | ਮਗ | ਮਗ | ਰੁਰੁ | ਸ |
| ਅਨੰਦੁਭਇ | ਆਮੇਰੀ | ਮਾ | ਏ | ਸਤਿਗੁ | ਰੂਮੈ | ਪਾਇ | ਆ | ਸਤਿਗੁਰੁ | ਤਪਾਇਆ | ਸਹਜ | ਸੇਤੀ | ਮਨਿਵਜੀ | ਆਵਾ | ਧਾਈ | ਆ |
| ਰਾਗਰ | ਤਨਪਰ | ਵਾਰ | ਪਰੀਆ | ਸਬਦ | ਗਾਵਣ | ਆਈ | ਆ | ਸਬਦੋਤ | ਗਾਵਹੁ | ਹਰੀ | ਕੇਰਾ | ਮਨਿਜਿ | ਨੀਵ | ਸਾਇ | ਆ |
| ਸੰਸੰ | ਨਸੰ | ਨਧੁ | ਮੰਪ | ਮਗ | ਮਗ | ਰੁਰੁ | ਸ | | | | | | | | |
| ਕਹੈ | ਨਾਨਕੁ | ਅਨੰਦੁ | ਹੋਆ | ਸਤਿਗੁ | ਰੂਮੈ | ਪਾਇ | ਆ | | | | | | | | |

ਅਗਲੀਆਂ ਪਉੜੀਆਂ ਵੀ ਉਪਰੋਕਤ ਅਨੁਸਾਰ

'ਰਾਮਕਲੀ ਸਦੁ' ਇਹ ਰਚਨਾ ਗੁਰੂ ਅਮਰਦਾਸ ਜੀ ਦੇ ਪੜੋਤੜੇ ਬਾਬਾ ਸੁੰਦਰ ਜੀ ਦੀ ਹੈ। ਰੱਬ ਵੱਲੋਂ ਗੁਰੂ ਅਮਰਦਾਸ ਜੀ ਨੂੰ ਆਇਆ ਹੋਇਆ ਸੱਦਾ। ਸੱਦ ਬਾਣੀ ਦੇ ਛੇ ਚਰਣ ਹਨ ਤੇ ਇੱਕ ਚਰਣ ਦੀ ਸਵਰ ਲਿੱਪੀ ਇੱਥੇ ਦਿੱਤੀ ਗਈ ਹੈ।

(ਰਾਮਕਲੀ ਸਦੁ) (੯੨੩)

ਸਤਿਗੁਰਿ ਭਾਣੈ ਆਪਣੈ ਬਹਿ ਪਰਵਾਰੁ ਸਦਾਇਆ।। ਮਤ ਮੈ ਪਿਛੈ ਕੋਈ ਰੋਵਸੀ ਸੋ ਮੈ ਮੂਲਿ ਨ ਭਾਇਆ।। ਮਿਤੁ ਪੈਝੈ ਮਿਤੁ ਬਿਗਸੈ ਜਿਸੁ ਮਿਤ ਕੀ ਪੈਜ ਭਾਵਏ।। ਤੁਸੀ ਵੀਚਾਰਿ ਦੇਖਹੁ ਪੁਤ ਭਾਈ ਹਰਿ ਸਤਿਗੁਰੂ ਪੈਨਾਵਏ।। ਸਤਿਗੁਰੂ ਪਰਤਖਿ ਹੋਦੈ ਬਹਿ ਰਾਜੁ ਆਪਿ ਟਿਕਾਇਆ।। ਸਭਿ ਸਿਖ ਬੰਧਪ ਪੁਤ ਭਾਈ ਰਾਮਦਾਸ ਪੈਰੀ ਪਾਇਆ।।੪।।

## ਰਾਗੁ ਰਾਮਕਲੀ ਦੀਪਚੰਦੀ ਤਾਲ ਮਾਤਰਾਂ-14 ਮੱਧ ਲੈਅ

### ਅਸਥਾਈ

| 1 | 2 | 3 | 4 | 5 | 6 | 7 | 8 | 9 | 10 | 11 | 12 | 13 | 14 |
|---|---|---|---|---|---|---|---|---|---|---|---|---|---|
| ਧੁਧੁ | ਧੁ | ਧੁ | ਪ | ਧੁ | ਮ̍ | ਪ | ਮ | ਗ | ਮ | ਰੁ | - | ਸ | - |
| ਸੱਤਿ | ਗੁ | ਰਿ | ਭਾ | ऽ | ਣੈ | ऽ | ਆ | ऽ | ਪ | ਣੈ | ऽ | ऽ | ऽ |
| ਸ | ਗ | ਮ | ਪ | ਧੁ | ਮ̍ | ਪ | ਧੁ | ਧੁ | ਨੁ | ਧੁ | - | ਪ | - |
| ਬ | ਹਿ | ऽ | ਪ | ਰ | ਵਾ | ਰੁ | ਸ | ਦਾ | ਇ | ਆ | ऽ | ऽ | ऽ |
| x | | | 2 | | | | 0 | | | 3 | | | |

### ਅੰਤਰਾ

| 1 | 2 | 3 | 4 | 5 | 6 | 7 | 8 | 9 | 10 | 11 | 12 | 13 | 14 |
|---|---|---|---|---|---|---|---|---|---|---|---|---|---|
| ਸੰ | ਸੰ | ਸੰ | ਧੁ | ਧੁ | ਨ | ਸੰ | ਰੁੰ | - | ਰੁੰ | ਰੁੰ | ਗੰ | ਰੁੰ | ਸੰ |
| ਮ | ਤ | ਮੈ | ਪਿ | ਛੈ | ਕੋ | ਈ | ਰੋ | ऽ | ਵ | ਸੀ | ऽ | ऽ | ऽ |
| ਸੰ | ਨ | ਧੁ | ਪ | ਧੁ | ਮ̍ | ਪ | ਮ | ਗ | ਮ | ਰੁ | - | ਸ | - |
| ਸੋ | ਮੈ | ऽ | ਮੂ | ऽ | ਲਿ | ऽ | ਨ | ਭਾ | ਇ | ਆ | ऽ | ऽ | ऽ |
| x | | | 2 | | | | 0 | | | 3 | | | |

ਇਸ ਸਲੋਕ ਨੂੰ ਅਲਾਪ ਰੂਪ ਵਿੱਚ ਪਉੜੀ ਲਗਾਉਣ ਤੋਂ ਪਹਿਲਾਂ ਗਾਇਣ ਕਰਨਾ ਹੈ।

**(ਰਾਮਕਲੀ ਕੀ ਵਾਰ ਮਹਲਾ ੫) (੯੬੪)**

ਸਲੋਕ ਮ: ੫।। ਹਭਿ ਗੁਣ ਤੈਡੇ ਨਾਨਕ ਜੀਉ ਮੈ ਕੂ ਥੀਏ ਮੈ ਨਿਰਗੁਣ ਤੇ ਕਿਆ ਹੋਵੈ।। ਤਉ ਜੇਵਡੁ ਦਾਤਾਰੁ ਨ ਕੋਈ ਜਾਚਕੁ ਸਦਾ ਜਾਚੋਵੈ।।੧।। (੯੬੫)

ਪਉੜੀ।। ਵਡੀ ਹੂ ਵਡਾ ਅਪਾਰੁ ਤੇਰਾ ਮਰਤਬਾ।। ਰੰਗ ਪਰੰਗ ਅਨੇਕ ਨ ਜਾਪਨ੍ਹਿ ਕਰਤਬਾ।। ਜੀਆ ਅੰਦਰਿ ਜੀਉ ਸਭੁ ਕਿਛੁ ਜਾਣਲਾ।। ਸਭੁ ਕਿਛੁ ਤੇਰੈ ਵਸਿ ਤੇਰਾ ਘਰੁ ਭਲਾ।। ਤੇਰੈ ਘਰਿ ਆਨੰਦੁ ਵਧਾਈ ਤੁਧੁ ਘਰਿ।। ਮਾਣੁ ਮਹਤਾ ਤੇਜੁ ਆਪਣਾ ਆਪਿ ਜਰਿ।। ਸਰਬ ਕਲਾ ਭਰਪੂਰੁ ਦਿਸੈ ਜਤ ਕਤਾ।। ਨਾਨਕ ਦਾਸਨਿ ਦਾਸੁ ਤੁਧੁ ਆਗੈ ਬਿਨਵਤਾ।।੧੮।।

ਪਦ ਅਰਥ:- ਮਰਤਬਾ-ਰੁਤਬਾ। ਰੰਗ ਪਰੰਗ-ਰੰਗ ਬਰੰਗੇ। ਮਹਤਾ-ਮਹੱਤਤਾ, ਵਡਿਆਈ। ਕਲਾ-ਤਾਕਤ।

## ਰਾਗੁ ਰਾਮਕਲੀ ਪਉੜੀ ਮਾਤਰਾਂ-4

| 1 | 2 | 3 | 4 | 1 | 2 | 3 | 4 |
|---|---|---|---|---|---|---|---|
| ਸੰਸੰ | ਨਨ | ਧੁਧੁ | ਪ | ਮ̍ਪ | ਗਮ | ਰੁਰੁ | ਸ |
| ਵਡੀਹੂ | ਵਡਾ | ਅਪਾ | ਰੁ | ਤੇऽ | ਰਾऽ | ਮਰਤ | ਬਾ |
| ਰੰਗਪ | ਰੰਗ | ਅਨੇ | ਕ | ਨऽ | ਜਾਪਨ੍ਹਿ | ਕਰਤ | ਬਾ |
| ਜੀਆ | ਅੰਦਰਿ | ਜੀऽ | ਉ | ਸਭੁ | ਕਿਛੁ | ਜਾਣ | ਲਾ |
| ਸਭੁਕਿਛੁ | ਤੇਰੈ | ਵऽ | ਸਿ | ਤੇऽ | ਰਾऽ | ਘਰੁਭ | ਲਾ |
| ਤੇਰੈ | ਘਰਿਆ | ਨੰऽ | ਦੁ | ਵऽ | ਧਾਈ | ਤੁਧੁ | ਘਰਿ |
| ਮਾਣੁ | ਮਹਤਾ | ਤੇऽ | ਜੁ | ਆਪ | ਣਾऽ | ਆਪਿ | ਜਰਿ |
| ਸੰਸੰ | ਰੁੰਰੁੰ | ਸੰਨ | ਸੰ | ਸੰਨ | ਧੁਨੁ | ਧੁਪ | ਮ̍ਪ |
| ਸਰਬਕ | ਲਾਭਰ | ਪੂऽ | ਰੁ | ਦਿऽ | ਸੈऽ | ਜਤਕ | ਤਾऽ |
| ਨਾਨਕ | ਦਾਸਨਿ | ਦਾऽ | ਸੁ | ਤੁਧੁ | ਆਗੈ | ਬਿਨਵ | ਤਾ |
| ਮ̍ਪ | ਧੁਨੁ | ਧੁਪ | ਮ̍ਪ | ਮ̍ਪ | ਗਮ | ਰੁ | ਸਸ |
| ਤੁਧੁ | ਆਗੈ | ਬਿਨਵ | ਤਾऽ | ਤੁਧੁ | ਆਗੈ | ਬਿ | ਨਵ |
| ਰੁ | ਸ | - | - | | | | |
| ਤਾ | ऽ | ऽ | ऽ | | | | |
| x | | | | x | | | |

# ੧੯-ਰਾਗੁ ਨਟ ਨਾਰਾਇਨ

ਰਾਗ ਨਟਨਾਰਾਯਣ ਦਾ ਵਰਨਣ ਕੁਝ ਸੰਗੀਤ ਗ੍ਰੰਥਾਂ ਵਿੱਚ ਇਸ ਪ੍ਰਕਾਰ ਮਿਲਦਾ ਹੈ। ਮੱਧ ਕਾਲ ਵਿੱਚ ਪ੍ਰਚਲਿਤ ਰਾਗ-ਰਾਗਣੀ ਵਰਗੀਕਰਣ ਵਿੱਚ ਸ਼ਿਵ ਮੱਤ ਤੇ ਕਾਲੀਨਾਥ ਮੱਤ ਵਿੱਚ ਨਟਨਾਰਾਯਣ ਨੂੰ ਛੇ ਪੁਰਸ਼ ਰਾਗਾਂ ਦੀ ਸ਼੍ਰੇਣੀ ਵਿੱਚ ਰੱਖਿਆ ਹੈ। ਹੋਰ ਗ੍ਰੰਥਕਾਰਾਂ ਵਿੱਚੋਂ ਪੁੰਡਰੀਕ ਵਿਠੁਲ ਨੇ ਆਪਣੇ ਗ੍ਰੰਥ 'ਚੰਦ੍ਰੋਦਯ' ੧੬ਵੀਂ ਸ਼ਤਾਬਦੀ ਵਿੱਚ ਕੇਦਾਰ ਮੇਲ ਤੋਂ ਨਟਨਾਰਾਯਣ ਨੂੰ ਜਨਯ ਰਾਗ ਮੰਨਿਆ ਹੈ। ਇਨ੍ਹਾਂ ਨੇ ਰਾਗ-ਰਾਗਣੀ ਵਰਗੀਕਰਣ ਦੇ ਸਿੱਧਾਂਤ ਨੂੰ ਮੰਨਦਿਆਂ ਹੋਇਆਂ 'ਰਾਗ ਮਾਲਾ' ਵਿੱਚ ਨਟਨਾਰਾਯਣ ਨੂੰ ਪੁਰਸ਼ ਰਾਗ ਮੰਨਿਆ ਹੈ ਤੇ 'ਰਾਗ ਮੰਜਰੀ' ਵਿੱਚ ਕੇਦਾਰ ਮੇਲ ਤੋਂ ਨਟਨਾਰਾਯਣ ਨੂੰ ਜਨਯ ਰਾਗ ਮੰਨਿਆ ਹੈ। 'ਰਸ ਕੌਮੁਦੀ' ਵਿੱਚ ਸ਼੍ਰੀ ਕੰਠ ਨੇ ਵੀ ਕੇਦਾਰ ਮੇਲ ਤੋਂ ਨਟਨਾਰਾਯਣ ਨੂੰ ਜਨਯ ਜਨਕ ਰਾਗ ਮੰਨਿਆ ਹੈ। ਭਾਵਭੱਟ ਨੇ 'ਅਨੂਪਬਿਲਾਸ' ਵਿੱਚ ੭੦ ਰਾਗਾਂ ਦਾ ਵਰਨਣ ਦਿੱਤਾ ਹੈ ਤੇ ਉਸ ਵਿੱਚ ਨਟਨਾਰਾਯਣ ਦਾ ਨਾਮ ਵੀ ਦਿੱਤਾ ਹੈ। ਰਾਮਾ ਮਾਤਯ ਨੇ 'ਸਵਰਮੇਲਕਲਾਨਿਧੀ' ਵਿੱਚ ੨੦ ਠਾਠਾਂ ਤੋਂ ੬੩ ਜਨਯ ਰਾਗਾਂ ਦਾ ਵਰਗੀਕਰਣ ਦਿੱਤਾ ਹੈ ਤੇ ਸਾਰੰਗਨਾਟ ਮੇਲ ਤੋਂ ਨਟਨਾਰਾਯਣੀ ਨੂੰ ਜਨਯ ਰਾਗ ਮੰਨਿਆ ਹੈ। ਪੰਡਿਤ ਸੋਮਨਾਥ ਨੇ 'ਰਾਗ ਵਿਬੋਧ' ੧੬੧੦ ਈ. ਵਿੱਚ ੨੩ ਮੇਲ ਮੰਨਦਿਆਂ ਹੋਇਆ ਮਲਾਰੀ ਮੇਲ ਤੋਂ ਨਟਨਾਰਾਯਣ ਨੂੰ ਜਨਯ ਰਾਗ ਮੰਨਿਆ ਹੈ। 'ਸੰਗੀਤ ਸਾਰਾਮ੍ਰਿਤ' ਦੇ ਕਰਤਾ ਮਹਾਰਾਜਾ ਤੁਲਾਜੀਰਾਵ ਭੌਂਸਲੇ ਨੇ ਆਪਣੇ ਗ੍ਰੰਥ ਵਿੱਚ ਕਾਂਬੋਜੀ ਜਨਕ ਮੇਲ ਤੋਂ ਨਟਨਾਰਾਯਣ ਨੂੰ ਜਨਯ ਰਾਗ ਮੰਨਿਆ ਹੈ।

ਭਾਰਤੀ ਸੰਗੀਤ ਵਿੱਚ ਰਾਗ ਨਟ ਕਠਿਨ ਤਾਂ ਹੈ ਪਰ ਪ੍ਰਚਾਰ ਵਿੱਚ ਹੈ, ਪਰ ਰਾਗ ਨਟਨਾਰਾਯਣ ਕਠਿਨ ਤੇ ਅਪ੍ਰਚਲਿਤ ਰਾਗਾਂ ਦੀ ਸ਼੍ਰੇਣੀ ਵਿੱਚ ਆਉਂਦਾ ਹੈ। ਪੰਡਿਤ ਭਾਤਖੰਡੇ ਨੇ ਨਟਨਾਰਾਯਣ ਨੂੰ ਬਿਲਾਵਲ ਥਾਟ ਦੇ ਰਾਗਾਂ ਵਿੱਚ ਰੱਖਿਆ ਹੈ ਤੇ ਇਸ ਨੂੰ ਰਾਗ ਨਟ ਦਾ ਇਕ ਭੇਦ ਮੰਨਿਆ ਹੈ। 'ਕ੍ਰਮਿਕ ਪੁਸਤਕ ਮਾਲਿਕਾ' ਭਾਗ-੫ ਪੰਨਾ ੧੯੦ ਤੇ ਰਾਗ ਨਟਨਾਰਾਯਣ ਦੇ ਸਰੂਪ ਬਾਰੇ ਲਿਖਿਆ ਹੈ ਕਿ ਅਵਰੋਹ ਵਿੱਚ ਧੈਵਤ ਸਪੱਸ਼ਟ ਰੂਪ ਵਿੱਚ ਨਹੀਂ ਲਿਆ ਜਾਂਦਾ ਤੇ ਮਧਿਅਮ ਤੇ ਨਟ ਵਾਂਗ ਨਿਆਸ ਨਹੀਂ ਕੀਤਾ ਜਾਂਦਾ। ਆਰੋਹ ਵਿੱਚ ਨਿਸ਼ਾਦ ਦੁਰਬਲ ਲਗਦਾ ਹੈ। ਬਾਕੀ ਸਾਰਾ ਨਟ ਜੈਸਾ ਹੀ ਰਾਗ ਹੈ। ਇਸ ਰਾਗ ਵਿੱਚ ਉਹਨਾਂ ਇੱਕ ਬੰਦਸ਼ 'ਹਾਥ ਡਮਰੂ ਲੀਯੇ' ਝਪਤਾਲ ਵਿੱਚ ਦਿੱਤੀ ਹੈ। 'ਰਾਗ ਵਿਯਾਕਰਨ' ਦੇ ਕਰਤਾ ਵਿਮਲਾਕਾਂਤ ਰਾਏ ਚੌਧਰੀ ਨੇ ਵੀ ਆਪਣੇ ਗ੍ਰੰਥ ਵਿੱਚ ਨਟਨਾਰਾਯਣ ਦਾ ਸਰੂਪ ਇਸ ਪ੍ਰਕਾਰ ਦਿੱਤਾ ਹੈ। ਵਾਦੀ ਮਧਿਅਮ ਸੰਵਾਦੀ ਸ਼ੜਜ, ਜਾਤੀ ਵਕਰ-ਸੰਪੂਰਨ, ਸਵਰ ਸਾਰੇ ਸ਼ੁੱਧ ਤੇ ਸਮਾਂ ਸ਼ਾਮ ੭ ਤੋਂ ੧੦ ਹੈ। ਆਰੋਹ- ਸ ਰ ਸ ਮ ਗ ਪ ਮ ਪ ਨ ਧ ਸਂ ਅਵਰੋਹ- ਸਂ ਧ ਨ ਪ ਮ ਗ ਮ ਰ ਸ। ਐਚ.ਐਮ. ਵੀ. ਕੰਪਨੀ ਵਲੋਂ ਪੰਡਿਤ ਜਸਰਾਜ ਜੀ ਦੀ ਆਡਿਓ ਕੈਸਟ ਜਿਸ ਵਿੱਚ ਰਾਗ ਨਟਨਾਰਾਯਣ ਵਿੱਚ ਬੜਾ ਖਿਆਲ 'ਜਬ ਸੇ ਛਬੀ ਦੇਖੀ' ਤੇ ਛੋਟਾ ਖਿਆਲ 'ਨਿਰੰਕਾਰ ਨਾਰਾਯਣ' ਇਹ ਦੋ ਬੰਦਸ਼ਾਂ ਹਨ, ਉਹਨਾਂ ਦੇ ਅਧਾਰ ਤੇ ਰਾਗ ਨਟਨਾਰਾਯਣ ਦਾ ਸਰੂਪ ਸ ਰ ਮ ਪ ਧ ਨੁ ਧ ਰਂ ਨੁ ਧ ਪ ਪ ਧ ਨੁ ਰਂ ਨੁ ਸਂ, ਨੁ ਧ ਮ ਗ ਰ, ਰ ਪ ਮ ਗ ਰ ਗ ਰ ਨ੍ਹ ਸ ਇਸ ਪ੍ਰਕਾਰ ਹੈ। ਇਸ ਵਿੱਚ ਨਿਸ਼ਾਦ ਕੋਮਲ ਤੇ ਹੋਰ ਸਵਰ ਸ਼ੁੱਧ ਹਨ।

ਗੁਰਮਤਿ ਸੰਗੀਤ ਦੇ ਖੋਜੀਆਂ ਵਿਚੋਂ ਸ੍ਰੀਮਾਨ ਭਾਈ ਸਾਹਿਬ ਡਾਕਟਰ ਵੀਰ ਸਿੰਘ ਦੀ 'ਗੁਰਮਤ ਸੰਗੀਤ ਪਰ ਹੁਣ ਤੀਕ ਮਿਲੀ ਖੋਜ' ਪੰਨਾ ੨੭ ਅਨੁਸਾਰ ਰਾਗ ਨਟ ਨਾਰਾਇਨ ਗੁਰਮਤ ਸੰਗੀਤ ਵਿੱਚ

ਮੇਘ ਦਾ ਪੁੱਤਰ ਹੈ। ਜੇਹਾ ਕੁ 'ਜਬਲੀਧਰ ਨਟ ਅਉ ਜਲਧਾਰਾ'।। ਹਮੀਰ ਕਲਯਾਨ ਦੇ ਮੇਲ ਕਰਕੇ ਨਟ ਬਣਦਾ ਹੈ। ਪਰੰਤੂ ਹੋਰਨਾਂ ਮੱਤਾਂ ਵਿੱਚ ਸ਼ਿਵ ਮੱਤ ਅਤੇ ਕਾਲੀਨਾਥ ਮੱਤ ਵਿੱਚ ਪੂਰਨ ਸ਼ੁੱਧ ਰਾਗ ਮੰਨਿਆ ਹੈ। ਰਾਗਾਰਣਵ ਦੇ ਮੱਤ ਵਿੱਚ ਨਾਟ ਰਾਗ ਦੀ ਰਾਗਨੀ ਮੰਨੀ ਹੈ ਅਤੇ ਭਰਤ ਮਤ ਵਿੱਚ ਦੀਪਕ ਦਾ ਪੁੱਤਰ ਨਟ ਨਾਰਾਇਣ ਮੰਨਿਆ ਹੈ। ਸ੍ਰੀ ਮਾਨ ਡਾਕਟਰ ਚਰਨ ਸਿੰਘ ਦੀ 'ਗੁਰਮਤ ਸੰਗੀਤ ਪਰ ਹੁਣ ਤੀਕ ਮਿਲੀ ਖੋਜ' ਪੰਨਾ ੩੦ ਅਨੁਸਾਰ 'ਰਾਧਾ ਗੋਬਿੰਦ ਸੰਗੀਤ ਸਾਰ' ਵਿੱਚ ਇਹ ਪੂਰਨ ਰਾਗ ਕਰਕੇ ਲਿਖਿਆ ਹੈ। ਇਸ ਦੇ ਪੁੱਤਰ ਅਤੇ ਰਾਗਨੀਆਂ ਦੇ ਭੇਦ ਵੀ ਲਿਖੇ ਹਨ। ਇਸ ਦੇ ੧੯ ਭੇਦ ਹਨ ਜਿਵੇਂ ਸ਼ੁੱਧ ਨਟ, ਸਾਲੰਗ ਨਾਟ, ਸਾਰੰਗ ਨਾਟ, ਕਾਮੋਦ ਨਾਟ, ਬਿਭਾਸ ਨਾਟ, ਹਮੀਰ ਨਾਟ, ਕੇਦਾਰ ਨਾਟ, ਆਦਿ। 'ਸੁਰ ਤਾਲ ਸਮੂਹ' ਵਿੱਚ ਮੇਘ ਦਾ ਪੁੱਤਰ ਨਟਨਾਰਾਇਣ ਲਿਖਿਆ ਹੈ। ਸੰਧਿਆ ਵੇਲੇ ਗਾਵੀਦਾ ਹੈ। ਸੰਕਰਾਭਰਨ, ਬਿਲਾਵਲ, ਮਦ ਮਾਦੁਲਕ ਧੁਨ ਨਾਲ ਮਿਲ ਕੇ ਨਟਨਾਰਾਇਣ ਬਣਦਾ ਹੈ। ਮੌਸਮ ਬਰਖਾ ਰੁੱਤ ਹੈ। ਖੁਸ਼ੀ ਪੈਦਾ ਕਰਦਾ ਹੈ। 'ਬੁਧ ਪ੍ਰਕਾਸ਼ ਦਰਪਣ' ਵਿੱਚ ਮੇਘ ਦਾ ਪੁੱਤਰ ਲਿਖਿਆ ਹੈ। ਭਾਈ ਕਾਨ੍ਹ ਸਿੰਘ ਨਾਭਾ ਦੇ 'ਮਹਾਨ ਕੋਸ਼' ਅਨੁਸਾਰ ਸੋਮੇਸ਼੍ਵਰ ਸੰਗੀਤ ਦੇ ਮੱਤ ਅਨੁਸਾਰ ਨਟ ਨਾਰਾਇਨ ਇਹ ਛੇ ਰਾਗਾਂ ਵਿੱਚ ਹੈ। ਇਹ ਰਾਗ ਨਟ, ਬਿਲਾਵਲ ਤੇ ਕਲਿਆਨ ਦੇ ਮੇਲ ਤੋਂ ਬਣਦਾ ਹੈ। ਸੰਪੂਰਨ ਜਾਤੀ ਤੇ ਸਵਰ ਸਾਰੇ ਸ਼ੁੱਧ ਹਨ। ਕਈ ਇਸ ਨੂੰ ਛੇ ਸੁਰ ਦਾ ਰਾਗ ਦਸ ਕੇ ਨਿਸ਼ਾਦ ਸੁਰ ਲਾਉਣਾ ਵਰਜਦੇ ਹਨ। ਦਸਮ ਗ੍ਰੰਥ ਵਿੱਚ ਇਸ ਦਾ ਨਾਮ ਨਟਨਾਇਕ ਵੀ ਹੈ। ਇਹ ਖਮਾਜ ਥਾਟ ਦਾ ਔੜਵ-ਸ਼ਾੜਵ ਰਾਗ ਹੈ। ਆਰੋਹੀ ਵਿੱਚ ਗੰਧਾਰ ਤੇ ਨਿਸ਼ਾਦ ਤੇ ਅਵਰੋਹੀ ਵਿੱਚ ਗੰਧਾਰ ਵਰਜਿਤ ਹੈ। ਰਿਸ਼ਭ ਵਾਦੀ ਹੈ ਤੇ ਇਸ ਵਿੱਚ ਸਾਰੰਗ ਦੀ ਝਲਕ ਪੈਂਦੀ ਹੈ। ਨਿਸ਼ਾਦ ਕੋਮਲ ਹੋਰ ਸਵਰ ਸ਼ੁਧ ਹਨ। ਡਾਕਟਰ ਗੋਬਿੰਦ ਸਿੰਘ ਮਾਨਸੁਖਾਨੀ ਦੇ 'ਇੰਡੀਅਨ ਕਲਾਸੀਕਲ ਮਿਯੂਜ਼ਕ ਐਂਡ ਸਿਖ ਕੀਰਤਨ' ਅਨੁਸਾਰ ਰਾਗ ਨਟ ਨਾਰਾਇਨ ਬਿਲਾਵਲ ਦਾ ਸੰਪੂਰਨ-ਔੜਵ ਜਾਤੀ ਦਾ ਰਾਤ ਦੇ ਦੂਜੇ ਪਹਿਰ ਦਾ ਰਾਗ ਹੈ। ਅੱਜ ਇਹੀ ਗੁਰਮਤਿ ਸੰਗੀਤ ਵਿੱਚ ਪ੍ਰਚਾਰ ਵਿੱਚ ਹੈ। ਪੰਜਾਬੀ ਯੂਨੀਵਰਸਿਟੀ ਪਟਿਆਲਾ ਵਲੋਂ ਪ੍ਰਕਾਸ਼ਿਤ 'ਦ ਐਨਸਾਈਕਲੋਪੀਡੀਆ ਆਫ਼ ਸਿਖਇਜ਼ਮ' ਵੋ.੨ ਪੰਨਾ ੧੭੪ ਅਨੁਸਾਰ 'ਰਾਗ ਮਾਲਾ' ਵਿੱਚ ਰਾਗ ਨਟ ਨੂੰ ਮੇਘ ਦਾ ਪੁੱਤਰ ਮੰਨਿਆ ਗਿਆ ਹੈ। ਪਰ ਅੱਜ ਰਾਗ ਨਟ ਨਾਰਾਇਨ ਨੂੰ ਬਿਲਾਵਲ ਥਾਟ ਦਾ ਸ਼ਾਮ ਦਾ ਰਾਗ ਮੰਨਿਆ ਜਾਂਦਾ ਹੈ। ਇਸ ਰਾਗ ਵਿੱਚ ਗੁਰੂ ਰਾਮਦਾਸ ਤੇ ਗੁਰੂ ਅਰਜਨ ਦੇਵ ਜੀ ਨੇ ਬਾਣੀ ਦੀ ਰਚਨਾ ਕੀਤੀ ਹੈ। ਨਟ ਨਾਰਾਇਨ ਦਾ ਚਿੱਤਰ ਜੰਗ ਦੇ ਮੈਦਾਨ ਵਿੱਚ ਲੜਨ ਲਈ ਜਾ ਰਹੇ ਯੋਧਾ ਵਾਂਗ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਅਨੁਸਾਰ ਗੁਨਾਹਾਂ ਵਿਰੁੱਧ ਲੜਾਈ ਕਦੇ ਵੀ ਨਾ ਖਤਮ ਹੋਣ ਵਾਲੀ ਹੈ, ਪਰ ਜਿਹੜੇ ਗੁਰੂ ਦੇ ਲੜ ਲੱਗ ਜਾਂਦੇ ਹਨ ਉਹਨਾਂ ਦੇ ਦੁੱਖ ਦੂਰ ਹੋ ਜਾਂਦੇ ਹਨ। ਇਸ ਦਾ ਵਾਦੀ ਸ਼ੜਜ ਤੇ ਸੰਵਾਦੀ ਰਿਸ਼ਭ ਹੈ। ਆਰੋਹ - ਸ ਗ ਮ ਰ, ਮੰ ਪ, ਧ ਨ ਸਂ। ਅਵਰੋਹ - ਸਂ ਧ ਪ ਮੰ ਧ ਪ, ਗ ਮ ਰ ਸ। ਪਕੜ - ਸ ਮ ਗ ਮ ਪ, ਧ ਪ, ਮ, ਗ ਮ ਰ ਸ।

ਗੁਰਮਤਿ ਸੰਗੀਤ ਦੇ ਗਾਇਕ ਗ੍ਰੰਥਕਾਰਾਂ ਵਿੱਚੋਂ ਪ੍ਰੋ. ਤਾਰਾ ਸਿੰਘ ਨੇ 'ਸ੍ਰੀ ਗੁਰੂ ਗ੍ਰੰਥ ਸਾਹਿਬ ਰਾਗ ਰਤਨਾਵਲੀ' ਵਿੱਚ ਰਾਗ ਨਟ ਨਾਰਾਇਨ ਦੇ ਪਰੀਚੇ ਵਿੱਚ ਇਸ ਨੂੰ ਬਿਲਾਵਲ ਥਾਟ ਦਾ ਰਾਗ ਮੰਨਿਆ ਹੈ। ਆਰੋਹ ਸੰਪੂਰਨ ਤੇ ਅਵਰੋਹ ਵਿੱਚ ਨਿਸ਼ਾਦ ਤੇ ਗੰਧਾਰ ਨੂੰ ਵਰਜਿਤ ਕਰਕੇ ਜਾਤੀ ਸੰਪੂਰਨ-ਔੜਵ ਮੰਨੀ ਹੈ। ਵਾਦੀ ਪੰਚਮ ਤੇ ਸੰਵਾਦੀ ਰਿਸ਼ਭ ਹੈ। ਆਰੋਹ-ਸ ਰ ਗ ਮ ਰ ਸ, ਗ ਮ ਪ, ਧ ਨ ਸਂ। ਅਵਰੋਹ-ਸਂ ਧ ਪ ਗ ਮ ਧ ਪ, ਗ ਮ ਰ ਸ। ਪ੍ਰਿੰਸੀਪਲ ਦਿਆਲ ਸਿੰਘ ਨੇ 'ਗੁਰਮਤ ਸੰਗੀਤ ਸਾਗਰ' ਭਾਗ-੪ ਵਿੱਚ ਨਟ ਨਾਰਾਇਨ ਦਾ ਬਿਲਾਵਲ ਥਾਟ, ਜਾਤੀ ਵਕਰ ਸੰਪੂਰਨ, ਵਾਦੀ ਮਧਿਅਮ ਸੰਵਾਦੀ ਸ਼ੜਜ ਤੇ ਸਮਾਂ ਰਾਤ ਦਾ ਦੂਜਾ ਪਹਿਰ ਦਿੱਤਾ ਹੈ। ਆਰੋਹ- ਸ ਰ ਸ, ਗ ਮ, ਪ, ਮੰਪ, ਧ ਨ ਸਂ। ਅਵਰੋਹ- ਸਂ ਨ ਧ ਨ ਪ, ਮੰਪ

ਗ ਮ, ਰ ਸ। ਸੰਤ ਸਰਵਣ ਸਿੰਘ ਗੰਧਰਵ ਦੇ 'ਸੁਰ ਸਿਮਰਣ ਸੰਗੀਤ' ਭਾਗ-੪ ਵਿੱਚ ਨਟ ਨਾਰਾਇਨ ਰਾਗ ਨੂੰ ਬਿਲਾਵਲ ਥਾਟ ਦਾ ਰਾਗ ਮੰਨਿਆ ਹੈ। ਦੋਵੇਂ ਮਧਿਅਮ ਦੋਵੇਂ ਨਿਸ਼ਾਦ ਤੇ ਹੋਰ ਸਭ ਸਵਰ ਸ਼ੁੱਧ ਹਨ। ਅਵਰੋਹ ਵਿੱਚ ਗੰਧਾਰ ਵਰਜਿਤ ਹੈ ਤੇ ਆਰੋਹ ਵਿੱਚ ਨਿਸ਼ਾਦ ਦੁਰਬਲ ਹੈ। ਜਾਤੀ ਸੰਪੂਰਨ-ਸ਼ਾੜਵ, ਵਾਦੀ ਸ਼ੜਜ ਤੇ ਸੰਵਾਦੀ ਪੰਚਮ ਹੈ ਗਾਇਨ ਸਮਾਂ ਰਾਤ ਦਾ ਦੂਜਾ ਪਹਿਰ ਹੈ। ਆਰੋਹ- ਸ ਰ ਗ ਮ ਪ ਧ ਨ ਸਂ। ਅਵਰੋਹ- ਸਂ ਨ ਧ ਪ, ਮ̍ ਪ, ਮ ਰ ਸ। ਡਾਕਟਰ ਗੁਰਨਾਮ ਸਿੰਘ ਦੇ 'ਆਦਿ ਗ੍ਰੰਥ ਰਾਗ-ਕੋਸ਼' ਅਨੁਸਾਰ ਦੋਵੇਂ ਮਧਿਅਮ ਬਾਕੀ ਸਵਰ ਸ਼ੁਧ ਹਨ। ਆਰੋਹ ਵਿੱਚ ਰਿਸ਼ਭ ਵਰਜਿਤ ਹੈ। ਆਰੋਹ - ਸ ਗ ਮ ਮ̍ ਪ ਧ ਧ ਨ ਸਂ। ਅਵਰੋਹ- ਸਂ ਧ ਪ, ਮ̍ ਧ ਪ, ਗ ਮ ਰ ਸ। ਇਹਨਾਂ ਵਿਦਵਾਨਾਂ ਵਲੋਂ ਦਿੱਤੇ ਸਰੂਪ ਇੱਕ ਦੂਜੇ ਤੋਂ ਕੁਝ ਭਿੰਨ ਹਨ, ਪਰ ਸ. ਗਿਆਨ ਸਿੰਘ ਐਬਟਾਬਾਦ ਦੇ 'ਗੁਰਬਾਣੀ ਸੰਗੀਤ', ਤੇ ਭਾਈ ਅਵਤਾਰ ਸਿੰਘ ਗੁਰਚਰਨ ਸਿੰਘ ਦੇ 'ਪ੍ਰਾਚੀਨ ਰੀਤ ਰਤਨਾਵਲੀ' ਤੇ ਗੁਰੂ ਨਾਨਕ ਸੰਗੀਤ ਪੱਧਤੀ ਗ੍ਰੰਥ ਜਵੱਦੀ ਟਕਸਾਲ ਵਿੱਚ ਦਿੱਤੇ ਸਰੂਪ ਇੱਕ ਜੈਸੇ ਹਨ। ਸੋ ਇਨ੍ਹਾਂ ਸਰੂਪਾਂ ਤੇ ਪੁਰਾਤਨ ਸ਼ਬਦ ਬੰਦਸ਼ਾਂ ਨੂੰ ਆਧਾਰ ਮੰਨ ਕੇ ਰਾਗ ਨਿਰਣਾਇਕ ਕਮੇਟੀ ਵਲੋਂ ਪ੍ਰਵਾਣਿਤ ਸਰੂਪ ਅਨੁਸਾਰ ਇਹ ਰਾਗ ਬਿਲਾਵਲ ਥਾਟ ਦਾ ਹੈ। ਪੰਚਮ-ਰਿਸ਼ਭ ਦਾ ਸੰਵਾਦ, ਦੋਨੋਂ ਮਧਿਅਮ, ਜਾਤੀ ਸੰਪੂਰਨ-ਔੜਵ ਤੇ ਸਮਾਂ ਰਾਤ ਦਾ ਦੂਜਾ ਪਹਿਰ ਹੈ।

ਰਾਗ ਨਟ ਨਾਰਾਇਨ ਦੇ ਚਲਨ ਵਿੱਚ ਦੋਨੋਂ ਮਧਿਅਮ ਤੇ ਗ ਮ ਰ ਸ ਸਵਰਾਂ ਦੇ ਪ੍ਰਯੋਗ ਕਾਰਨ ਇਸ ਰਾਗ ਵਿੱਚ ਸ਼ਾਮ ਕਲਿਯਾਨ ਤੇ ਕਾਮੋਦ ਜੈਸੇ ਰਾਗਾਂ ਦੀ ਛਾਇਆ ਨਜ਼ਰ ਆਉਂਦੀ ਹੈ। ਪਰ ਨਟ ਨਾਰਾਇਨ ਦਾ ਆਪਣਾ ਚਲਨ ਹੀ ਦੂਜੇ ਰਾਗਾਂ ਤੋਂ ਇਸ ਨੂੰ ਵੱਖਰਾ ਕਰ ਦਿੰਦਾ ਹੈ। ਸ਼ਾਮ ਕਲਿਆਣ ਵਿੱਚ ਪੂਰਵਾਂਗ ਵਿੱਚ ਰ ਨ਼ ਸ ਰ, ਰ ਮ̍ ਪ, ਗ ਮ ਰ, ਨ਼ ਸ ਸਵਰ ਲਏ ਜਾਂਦੇ ਹਨ। ਸ਼ੁੱਧ ਸਾਰੰਗ ਵਿੱਚ ਸ, ਨ਼ ਸ ਰ, ਰ ਮ ਰ, ਮ̍ ਪ, ਮ̍ ਪ ਮ ਰ, ਰ ਮ ਰ, ਸ ਨ਼ ਸ ਸਵਰ ਲਏ ਜਾਂਦੇ ਹਨ। ਕਾਮੋਦ ਦਾ ਚਲਨ ਰਪ, ਮ̍ਪ, ਧਪ, ਗਮਪ, ਗਮਰਸ ਹੈ। ਪਰ ਰਾਗ ਨਟ ਨਾਰਾਇਨ ਦਾ ਸ ਮ ਗ ਮ ਰ ਜਾਂ ਸ, ਗ ਮ ਰ, ਰ ਮ̍ ਪ, ਮ̍ ਧ ਪ, ਮ ਗ ਮ ਰ ਸ ਇਸ ਪ੍ਰਕਾਰ ਚਲਨ ਹੈ ਤੇ ਇਸ ਨਾਲ ਇਹ ਰਾਗ ਦੂਜੇ ਰਾਗਾਂ ਤੋਂ ਵੱਖ ਹੋ ਜਾਂਦਾ ਹੈ। ਉਤਰਾਂਗ ਵਿੱਚ ਤਾਂ ਨਟ ਨਾਰਾਇਨ ਦਾ ਸਰੂਪ ਇਹਨਾਂ ਰਾਗਾਂ ਤੋਂ ਬਿਲਕੁਲ ਹੀ ਵੱਖ ਹੈ, ਕਿਉਂ ਜੋ ਇਸ ਦੇ ਆਰੋਹ ਵਿੱਚ ਪੰਚਮ ਤੋਂ ਧ ਨ ਸਂ ਦਾ ਪ੍ਰਯੋਗ ਹੈ ਅਤੇ ਅਵਰੋਹ ਵਿੱਚ ਨਿਸ਼ਾਦ ਵਰਜਿਤ ਹੈ ਪਰ ਸ਼ਾਮ ਕਲਿਆਨ ਤੇ ਸ਼ੁੱਧ ਸਾਰੰਗ ਵਿੱਚ ਆਰੋਹ ਵਿੱਚ ਮ̍ਪ, ਨ ਸਂ ਅਤੇ ਅਵਰੋਹ ਵਿੱਚ ਨ ਧ ਪ ਦਾ ਪ੍ਰਯੋਗ ਹੈ। ਕਾਮੋਦ ਵਿੱਚ ਆਰੋਹ ਵਿੱਚ ਪ ਤੋਂ ਸਂ ਜਾਂਦੇ ਹਾਂ ਤੇ ਅਵਰੋਹ ਵਿੱਚ ਸਂ ਨ ਧ ਪ ਆਉਂਦੇ ਹਾਂ। ਰਾਗ ਨਟ ਨਾਰਾਇਨ ਦਾ ਸਰੂਪ ਰਾਗ ਨਟ ਤੋਂ ਵੀ ਬਿਲਕੁਲ ਵੱਖਰਾ ਹੋ ਜਾਂਦਾ ਹੈ। ਕਿਉਂ ਜੋ ਰਾਗ ਨਟ ਵਿੱਚ ਰ ਗ ਮ ਦਾ ਪ੍ਰਯੋਗ ਬਾਰ ਬਾਰ ਲਿਆ ਜਾਂਦਾ ਹੈ ਤੇ ਇਸ ਵਿੱਚ ਮਧਿਅਮ ਤੀਵਰ ਦਾ ਪ੍ਰਯੋਗ ਵੀ ਨਹੀਂ ਹੁੰਦਾ। ਅਵਰੋਹ ਵਿੱਚ ਵੀ ਨਟ ਵਿੱਚ ਨ ਧ ਨ ਪ ਲਿਆ ਜਾਂਦਾ ਹੈ, ਪਰ ਨਟ ਨਾਰਾਇਨ ਵਿੱਚ ਅਵਰੋਹ ਵਿੱਚ ਨਿਸ਼ਾਦ ਵਰਜਿਤ ਸਵਰ ਹੈ। ਸੋ ਪ੍ਰਮਾਣਿਕ ਤੱਥਾਂ ਦੇ ਆਧਾਰ ਤੇ ਨਟ ਨਾਰਾਇਨ ਦੇ ਇਸ ਸਰੂਪ ਨੂੰ ਪ੍ਰਵਾਣਿਤ ਮੰਨ ਕੇ ਇੱਥੇ ਦਿੱਤਾ ਜਾ ਰਿਹਾ ਹੈ।

**ਸ਼ਬਦ ਤਰਤੀਬ:-**

ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਰਾਗੁ ਤਰਤੀਬ ਵਿੱਚ ਰਾਗੁ ਨਟ ਨਾਰਾਇਨ ਨੂੰ ੧੯ਵਾਂ ਅਸਥਾਨ ਪ੍ਰਾਪਤ ਹੈ। ਇਹ ਬਾਣੀ ੯੭੫ ਪੰਨਾ ਤੋਂ ੯੮੩ ਪੰਨਾ ਤੱਕ ਹੈ। ਇਸ ਰਾਗੁ ਵਿੱਚ ਮ:੪ ਦੇ ਛੇ ਸ਼ਬਦ ਹਨ ਤੇ ਤਿੰਨ ਸ਼ਬਦ ਨਟ ਨਾਰਾਇਨ ਮਹਲਾ ੪ ਪੜਤਾਲ ਦੇ ਸਿਰਲੇਖ ਹੇਠ ੯੭੭-੭੮ ਪੰਨਾ ਤੇ ਹਨ। ਨਟ ਨਾਰਾਇਨ ਮਹਲਾ ੫ ਦੇ ੯ ਸ਼ਬਦ ਹਨ। ਨਟ ਪੜਤਾਲ ਮਹਲਾ ੫ ਦੇ ਸਿਰਲੇਖ ਹੇਠ ਇਕ ਸ਼ਬਦ ਹੈ। ਨਟ ਅਸਟਪਦੀਆ ਮਹਲਾ ੪ ਦੇ ਛੇ ਸ਼ਬਦ ਹਨ।

# ਰਾਗੁ ਨਟ ਨਾਰਾਇਨ

ਰਾਗੁ ਨਟ ਨਾਰਾਇਨ ਵਿੱਚ ਨਟ ਨਾਰਾਇਨ ਤੇ ਨਟ ਦੋ ਰਾਗਾਂ ਵਿੱਚ ਬਾਣੀ ਦੀ ਰਚਨਾ ਹੈ।

**ਰਾਗੁ ਪਰੀਚੈ:-**

ਰਾਗ-ਨਟ ਨਾਰਾਇਨ ਥਾਟ-ਬਿਲਾਵਲ ਸਵਰ-ਦੋਵੇਂ ਮਧਿਅਮ ਹੋਰ ਸਭ ਸ਼ੁੱਧ
ਵਰਜਿਤ ਸਵਰ - ਅਵਰੋਹ ਵਿੱਚ ਨਿਸ਼ਾਦ ਤੇ ਗੰਧਾਰ ਜਾਤੀ-ਸੰਪੂਰਨ-ਔੜਵ
ਵਾਦੀ-ਪੰਚਮ ਸੰਵਾਦੀ-ਰਿਸ਼ਭ ਸਮਾਂ-ਰਾਤ ਦਾ ਦੂਜਾ ਪਹਿਰ
ਆਰੋਹ- ਸ ਗ ਮ ਰ, ਮ ਪ, ਧ ਨ ਸੰ। ਅਵਰੋਹ-ਸੰ ਧ ਪ, ਮ ਧ ਪ, ਗ ਮ ਰ ਸ।
ਮੁਖ ਅੰਗ (ਪਕੜ) ਸ ਗ ਮ, ਰ ਪ, ਮ ਧ ਪ, ਮਗਮ, ਰ ਸਰਸ।

**ਸਵਰ ਵਿਸਥਾਰ (ਅਲਾਪ):-**

ਸ, ਗ ਮ ਰ ਸ, ਸ ਨ਼ ਸ, ਧ਼ ਨ਼ ਸ, ਸ ਧ਼ ਪ਼, ਮ਼ ਧ਼ ਪ਼, ਧ਼ ਨ਼ ਸ, ਸ ਰ ਸ, ਸ ਰ ਗ ਮ, ਮ ਗ ਮ, ਗ ਮ ਰ, ਰ ਪ, ਮ ਧ ਪ, ਰ ਗ ਮ ਰ ਪ, ਮ ਧ ਪ, ਰ ਗ ਮ ਪ, ਗ ਮ ਰ ਗ ਮ ਪ ਮ ਰ, ਰ ਮ ਪ, ਗ ਮ ਰ, ਸ ਰ ਸ।

ਸ ਮ ਗ ਮ ਰ, ਗ ਮ ਰ ਮ ਪ, ਰ ਮ ਪ, ਪ ਧ ਪ, ਮ ਧ ਪ, ਗ ਮ ਪ, ਗ ਮ ਰ ਪ ਮ ਪ, ਪ ਮ ਧ ਪ, ਪ ਧ ਪ, ਧ ਨ ਸੰ, ਮ ਪ ਧ ਨ ਸੰ, ਪ ਧ ਨ ਸੰ, ਸੰ ਧ ਪ, ਧ ਨ ਸੰ ਧ ਪ, ਧ ਪ ਮ ਧ ਪ, ਗ ਮ ਰ, ਰ ਗ ਮ ਰ, ਮ ਗ ਮ ਰ ਸ, ਸ ਰ ਸ, ਧ਼ ਨ਼ ਸ।

ਰ ਮ ਪ, ਮ ਧ ਪ, ਮ ਪ ਮ ਧ ਪ, ਧ ਨ ਸੰ ਧ ਪ, ਮ ਪ ਧ ਨ ਸੰ, ਸੰ ਰੰ ਸੰ, ਧ ਨ ਸੰ ਰੰ ਸੰ, ਸੰ ਰੰ ਸੰ, ਗੰ ਮੰ ਰੰ ਸੰ, ਸੰ ਰੰ ਸੰ, ਧ - ਨ ਸੰ ਰੰ ਸੰ, ਸੰ ਧ ਪ, ਮ ਪ ਧ ਨ ਸੰ, ਮ ਧ ਪ, ਸੰ ਧ ਪ, ਪ ਮ ਧ ਪ, ਧ ਨ ਸੰ ਰੰ ਸੰ ਧ ਪ, ਧ ਪ ਮ ਪ, ਗ ਮ ਪ ਗ ਮ ਰ, ਸ ਰ ਸ, ਧ਼ ਨ਼ ਸ।

**(ਸਲੋਕ ਸਹਸਕ੍ਰਿਤੀ ਮਹਲਾ ੫) (੧੩੫੫)**

ਅੰਧਕਾਰ ਸਿਮਰਤ ਪ੍ਰਕਾਸੰ ਗੁਣ ਰਮੰਤ ਅਘ ਖੰਡਨਹ। ਰਿਦ ਬਸੰਤਿ ਭੈ ਭੀਤ ਦੂਤਹ ਕਰਮ ਕਰਤ ਮਹਾ ਨਿਰਮਲਹ।। ਜਨਮ ਮਰਣ ਰਹੰਤ ਸ੍ਰੋਤਾ ਸੁਖ ਸਮੂਹ ਅਮੋਘ ਦਰਸਨਹ।। ਸਰਣਿ ਜੋਗੰ ਸੰਤ ਪ੍ਰਿਅ ਨਾਨਕ ਸੋ ਭਗਵਾਨ ਖੇਮੰ ਕਰੋਤਿ।।੧੯।।

ਪਦ ਅਰਥ:-ਅੰਧਕਾਰ-ਹਨੇਰਾ। ਪ੍ਰਕਾਸੰ-ਚਾਨਣ। ਗੁਣ ਰਮੰਤ-ਗੁਣ ਚੇਤੇ ਕੀਤਿਆਂ। ਅਘ-ਪਾਪ। ਖੰਡਨਹ-ਨਾਸ ਹੋ ਜਾਂਦੇ ਹਨ। ਰਿਦ ਬਸੰਤਿ-ਪ੍ਰਭੂ ਦਾ ਨਾਮ ਹਿਰਦੇ ਵਿੱਚ ਵੱਸਿਆਂ। ਭੈ ਭੀਤ ਦੂਤਹ-ਜਮਦੂਤ ਵੀ ਡਰਦੇ ਹਨ। ਨਿਰਮਲਹ-ਪਵਿਤ੍ਰ। ਸ੍ਰੋਤਾ-ਸੁਨਣ ਵਾਲੇ ਦਾ। ਅਮੋਘ ਦਰਸਨਹ-ਉਸ ਦਾ ਦੀਦਾਰ ਸਫ਼ਲ ਹੈ। ਸਰਣਿ ਜੋਗੰ-ਸਰਨ ਆਏ ਦੀ ਸਹਾਇਤਾ ਕਰਨ ਦੇ ਸਮਰੱਥ। ਸੰਤ ਪ੍ਰਿਅ-ਸੰਤਾਂ ਦਾ ਪਿਆਰਾ। ਖੇਮੰ-ਸੁਖ। ਕਰੋਤਿ-ਕਰਦਾ ਹੈ।

## ਮੰਗਲਾਚਰਣ

### ਰਾਗੁ ਨਟ ਨਾਰਾਇਨ ਤਿਲਵਾੜਾ ਤਾਲ ਮਾਤਰਾਂ-16 ਵਿਲੰਬਿਤ ਲੈਅ

| 1 | 2 | 3 | 4 | 5 | 6 | 7 | 8 | 9 | 10 | 11 | 12 | 13 | 14 | 15 | 16 |
|---|---|---|---|---|---|---|---|---|---|---|---|---|---|---|---|
| | | | | | | | | | | | | | | | ਸ-ਧ਼ਨ਼ |
| | | | | | | | | | | | | | | | ਵਾSਹਿS |
| ਸ-ਰਸ | ਗ-ਗਮ | ਰਸ | ਸਰਨ਼ਸ | ਰਰਮਮ | ਪਪ | ਮਧਪ- | ਮਪ | ਗਮਰਸ | ---- | ਰਪ | ਪ-ਮਧ | ਪ-ਧਪ | ਧਨਸੰ- | ਸੰਸੰਰੰਸੰ | ਧਨਸੰ- |
| ਗੁSਰੂS | ਅੰSਧS | ਕਾਰ | ਸਿਮਰਤ | ਪ੍ਰਕਾਸੰ | ਗੁਣ | ਰਮੰਤS | ਅਘ | ਖੰਡਨਹ | SSSS | ਰਿਦ | ਬSਸੰਤਿ | ਭੈSਭੀਤ | ਦੂSਤਹ | ਕਰਮS | ਕਰਤS |
| ਧਪ | ਮਧਪ- | ਮ-ਰਸ | ---- | ਰਰਮਪ | ਮਧਪ- | ਮ-ਗਮ | ਰਰਸ | ਗਮਰ- | ਪਪਪ- | ਧਪਧਨ | ਸੰ-ਸੰਸੰ | ਧਨਸੰਸੰ | ਸੰਸੰਧਨ | ਸੰਸੰਸੰਸੰ | ਧਨਸੰਸੰ |
| ਮਹਾ | ਨਿਰਮS | ਲSਹS | SSSS | ਜਨਮS | ਮਰਣS | ਰSਹੰਤ | ਸ੍ਰੋਤਾ | ਸੁSਖS | ਸਮੂਹS | ਅSਮੋS | ਘSਦਰ | ਸSਨਹ | ਦਰਸS | ਨਹਦਰ | ਸSਨਹ |
| ਸੰ-ਰੰਸੰ | ਗੰਮੰਰੰਸੰ | ਧਨਸੰ- | ਧਧਪ | ਸੰ-ਧਪ | ਪਮਧਪ | ਰਪ | ਮਧ | ਪਗ | ਮਰ | ਰਸ | ਗਮ | ਰਰ | ਸਗ | ਮਰ | ਰਸ |
| ਸSਰਣਿ | ਜੋSਗੰS | ਸੰSਤS | ਪ੍ਰਿਅ | ਨਾSਨਕ | ਸੋSSS | ਭਗ | ਵਾਨ | Sਖੇ | ਮੰਕ | ਰੋਤਿ | ਖੇਮੰ | ਕਰੋ | ਤਿਖੇ | ਮੰਕ | ਰੋਤਿ |
| ਰਰਸਸ | | | | | | | | | | | | | | | |
| ਵਾਹਿਗੁਰੂ | | | | | | | | | | | | | | | |
| X | | | | 2 | | | | 0 | | | | 3 | | | |

## ਰਾਗੁ ਨਟ ਨਾਰਾਇਨ

ਮਹਲਾ ੪ ੧ੴ ਸਤਿ ਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ
ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ।। (੯੭੫)

ਮੇਰੇ ਮਨ ਜਪਿ ਅਹਿਨਿਸਿ ਨਾਮੁ ਹਰੇ।। ਕੋਟਿ ਕੋਟਿ ਦੋਖ ਬਹੁ ਕੀਨੇ ਸਭ ਪਰਹਰਿ ਪਾਸਿ ਧਰੇ।।੧।।ਰਹਾਉ।। ਹਰਿ ਹਰਿ ਨਾਮੁ ਜਪਹਿ ਆਰਾਧਹਿ ਸੇਵਕ ਭਾਇ ਖਰੇ।। ਕਿਲਬਿਖ ਦੋਖ ਗਏ ਸਭ ਨੀਕਰਿ ਜਿਉ ਪਾਨੀ ਮੈਲੁ ਹਰੇ।।੧।। ਖਿਨੁ ਖਿਨੁ ਨਰੁ ਨਾਰਾਇਨੁ ਗਾਵਹਿ ਮੁਖਿ ਬੋਲਹਿ ਨਰ ਨਰਹਰੇ।। ਪੰਚ ਦੋਖ ਅਸਾਧ ਨਗਰ ਮਹਿ ਇਕੁ ਖਿਨੁ ਪਲੁ ਦੂਰਿ ਕਰੇ।।੨।। ਵਡਭਾਗੀ ਹਰਿ ਨਾਮੁ ਧਿਆਵਹਿ ਹਰਿ ਕੇ ਭਗਤ ਹਰੇ।। ਤਿਨ ਕੀ ਸੰਗਤਿ ਦੇਹਿ ਪ੍ਰਭ ਜਾਚਉ ਮੈ ਮੂੜ ਮੁਗਧ ਨਿਸਤਰੇ।।੩।। ਕ੍ਰਿਪਾ ਕ੍ਰਿਪਾ ਧਾਰਿ ਜਗਜੀਵਨ ਰਖਿ ਲੇਵਹੁ ਸਰਨਿ ਪਰੇ।। ਨਾਨਕੁ ਜਨੁ ਤੁਮਰੀ ਸਰਨਾਈ ਹਰਿ ਰਾਖਹੁ ਲਾਜ ਹਰੇ।।੪।।੧।।

ਪਦ ਅਰਥ:- ਅਹਿ-ਦਿਨ। ਨਿਸਿ-ਰਾਤ। ਕੋਟਿ-ਕ੍ਰੋੜ। ਦੋਖ-ਪਾਪ। ਪਰਹਰਿ-ਦੂਰ ਕਰਕੇ। ਪਾਸਿ ਧਰੇ-ਲਾਂਭੇ ਧਰੇ ਰਹਿ ਜਾਂਦੇ ਹਨ। ਖਰੇ-ਚੰਗੇ, ਸੁੱਚੇ ਜੀਵਨ ਵਾਲੇ। ਕਿਲਬਿਖ-ਪਾਪ। ਨੀਕਰਿ-ਨਿਕਲ ਗਏ। ਹਰੇ-ਦੂਰ ਕਰਦਾ ਹੈ। ਨਰੁ ਨਾਰਾਇਨੁ-ਪਰਮਾਤਮਾ। ਨਰ ਨਰਹਰੇ- ਪਰਮਾਤਮਾ। ਅਸਾਧ-ਕਾਬੂ ਵਿੱਚ ਨਾ ਆ ਸਕਣ ਵਾਲੇ। ਨਗਰ-ਸਰੀਰ-ਨਗਰ। ਜਾਚਉ- ਮੈਂ ਮੰਗਦਾ ਹਾਂ। ਨਿਸਤਰੇ-ਪਾਰ ਲੰਘ ਜਾਂਦੇ ਹਨ। ਜਨੁ-ਦਾਸ।

### ਰਾਗੁ ਨਟ ਨਾਰਾਇਨ ਤੀਨ ਤਾਲ ਮਾਤਰਾਂ-16 ਮੱਧ ਲੈਅ

#### ਅਸਥਾਈ

| 1 | 2 | 3 | 4 | 5 | 6 | 7 | 8 | 9 | 10 | 11 | 12 | 13 | 14 | 15 | 16 |
|---|---|---|---|---|---|---|---|---|---|---|---|---|---|---|---|
| | | | | | | | | ਸਸ | ਸਸ | ਗ | ਮ | ਰ | ਰ | ਮ॑ | ਮ॑ |
| | | | | | | | | ਮੇਰੇ | ਮਨ | ਜ | ਪਿ | ਅ | ਹਿ | ਨਿ | ਸਿ |
| ਪ | ਮ॑ | ਧ | ਪ | ਮ | - | ਰ | ਸ | ਮ | - | ਰ | - | ਪ | ਮ॑ | ਧ | ਪ |
| ਨਾ | ऽ | ਮੁ | ऽ | ਹ | ऽ | ਰੇ | ऽ | ਕੋ | ऽ | ਟਿ | ऽ | ਕੋ | ऽ | ਟਿ | ऽ |
| ਧ | ਨ | ਸੰ | ਸੰ | ਧ | - | ਪ | - | ਸੰ | - | ਨ | ਸੰ | ਧ | ਧ | ਪ | ਪ |
| ਦੋ | ਖ | ਬ | ਹੁ | ਕੀ | ऽ | ਨੇ | ऽ | ਸ | ऽ | ਭ | ऽ | ਪ | ਰ | ਹ | ਰਿ |
| ਮ॑ | ਧ | ਪ | - | ਗ | ਮ | ਰ | ਸ | | | | | | | | |
| ਪਾ | ऽ | ਸਿ | ऽ | ਧ | ऽ | ਰੇ | ऽ | | | | | | | | |
| x | | | | 2 | | | | 0 | | | | 3 | | | |

#### ਅੰਤਰਾ

| 1 | 2 | 3 | 4 | 5 | 6 | 7 | 8 | 9 | 10 | 11 | 12 | 13 | 14 | 15 | 16 |
|---|---|---|---|---|---|---|---|---|---|---|---|---|---|---|---|
| | | | | | | | | ਪ | ਮ॑ | ਧ | ਪ | ਧ | - | ਨ | - |
| | | | | | | | | ਹ | ਰਿ | ਹ | ਰਿ | ਨਾ | ऽ | ਮੁ | ऽ |
| ਸੰ | ਸੰਸੰ | - | - | ਰੰ | ਰੰ | ਸੰਸੰ | - | ਗੰ | ਮੰ | ਰੰ | ਸੰ | ਧ | - | ਪ | - |
| ਜ | ਪਹਿ | ऽ | ऽ | ਆ | ਰਾ | ਧਹਿ | ऽ | ਸੇ | ऽ | ਵ | ਕ | ਭਾ | ऽ | ਇ | ऽ |
| ਮ | - | ਗ | ਮ | ਰ | - | ਸ | - | | | | | | | | |
| ਖ | ऽ | ऽ | ऽ | ਰੇ | ऽ | ऽ | ऽ | | | | | | | | |
| x | | | | 2 | | | | 0 | | | | 3 | | | |

ਤਾਨਾਂ ਤੇ ਤਿਹਾਈਆਂ:-

1) ਸਰ ਸਸ ਗਮ ਰਸ ਰਮ ਪਪ ਗਮ ਰਸ 2) ਗਮ ਰਸ ਰਮ ਧਪ ਗਮ ਰਸ ਸਰ ਸਸ
3) ਰਗ ਮਰ ਗਮ ਰਸ ਸੰਸੰ ਧਪ ਗਮ ਰਸ 4) ਗਮ ਰਸ ਰਮ ਧਪ ਸੰਸੰ ਧਪ ਮਮ ਰਸ
5) ਪਮ ਧਪ ਧਨ ਸੰਸੰ ਧਪ ਮਪ ਗਮ ਰਸ ਧਨ ਸੰਸੰ ਸੰਰੰ ਸੰਸੰ ਧਪ ਗਮ ਰਰ ਸਸ
6) ਗਮ ਰਸ ਰਮ ਧਪ ਗਮ ਰਸ ਪਧ ਮਪ ਧਨ ਸੰਸੰ ਧਪ ਮਪ ਗਮ ਪਪ ਗਮ ਰਸ
7) ਰਮ ਪਪ ਮਪ ਧਪ ਗਮ ਰਸ ਪਧ ਪਪ ਧਨ ਸੰਸੰ ਸੰਰੰ ਸੰਸੰ ਧਪ ਮਪ ਗਮ ਰਸ
8) ਗਮ ਰਸ ਮਧ ਪਪ ਗਮ ਰਸ ਰਮ ਪਪ ਮਧ ਪਪ ਧਨ ਸੰਰੰ ਸੰਸੰ ਧਪ ਮਮ ਰਸ

1) ਅਸਥਾਈ ਦੀ ਦੁਗੁਨ ਪਹਿਲੀ ਮਾਤਰ ਤੋਂ ਆਰੰਭ ਕਰਕੇ ਪੂਰੀ ਅਸਥਾਈ ਗਾ ਕੇ ਫਿਰ ਮੁਖੜੇ ਦੀ 9ਵੀਂ ਤੋਂ 12ਵੀਂ ਮਾਤਰ ਦੇ ਟੁਕੜੇ ਨੂੰ ਤਿੰਨ ਵਾਰ ਦੁਗੁਨ ਵਿੱਚ ਲੈ ਕੇ ਨਾਲ ਹੀ 13ਵੀਂ ਤੋਂ 16ਵੀਂ ਮਾਤਰ ਦਾ ਟੁਕੜਾ ਦੁਗੁਨ ਵਿੱਚ ਲੈ ਕੇ ਸੱਮ ਤੇ ਆਉਣਾ ਹੈ।
2) 9ਵੀਂ ਤੋਂ 10ਵੀਂ ਮਾਤਰ ਦੇ 2 ਮਾਤਰਾਂ ਦੇ ਟੁਕੜੇ ਨੂੰ ਪਹਿਲੀ-ਦੂਜੀ ਮਾਤਰ ਤੇ ਲੈ ਕੇ 2 ਮਾਤਰਾਂ ਬਿਸਰਾਮ ਫਿਰ 5ਵੀਂ-6ਵੀਂ ਮਾਤਰ ਤੇ ਇਹੀ ਟੁਕੜਾ ਲੈ ਕੇ 2 ਮਾਤਰਾਂ ਬਿਸਰਾਮ ਫਿਰ ਮੁਖੜਾ ਲੈ ਕੇ ਸੱਮ ਤੇ ਆਉਣਾ ਹੈ।
3) ਪਹਿਲੀ ਤੋਂ ਅੱਠਵੀਂ ਮਾਤਰ ਦੇ ਟੁਕੜੇ ਦੀ ਸੱਮ ਤੋਂ ਦੁਗੁਨ ਲੈ ਕੇ ਫਿਰ 9ਵੀਂ ਤੋਂ 16ਵੀਂ ਮਾਤਰ ਤੱਕ ਦੇ ਟੁਕੜੇ ਨੂੰ ਤਿੰਨ ਵਾਰ ਦੁਗੁਨ ਵਿੱਚ ਲੈ ਕੇ ਸੱਮ ਤੇ ਖ਼ਤਮ ਕਰਨਾ ਹੈ।
4) 9ਵੀਂ ਮਾਤਰ ਤੋਂ 16ਵੀਂ ਮਾਤਰ ਤੱਕ ਦੇ ਟੁਕੜੇ ਨੂੰ 9ਵੀਂ ਮਾਤਰ ਤੋਂ ਤਿੰਨ ਵਾਰ ਬਰਾਬਰ ਲੈ ਕੇ ਸੱਮ ਤੇ ਸਮਾਪਤ ਕਰਨਾ ਹੈ।

ਨਟ ਮਹਲਾ ੪॥ (੯੭੫-੭੬)

ਮੇਰੇ ਮਨ ਜਪਿ ਹਰਿ ਹਰਿ ਨਾਮੁ ਸਖੇ॥ ਗੁਰ ਪਰਸਾਦੀ ਹਰਿ ਨਾਮੁ ਧਿਆਇਓ ਹਮ ਸਤਿਗੁਰ ਚਰਨ ਪਖੇ॥੧॥ਰਹਾਉ॥ ਊਤਮ ਜਗੰਨਾਥ ਜਗਦੀਸੁਰ ਹਮ ਪਾਪੀ ਸਰਨਿ ਰਖੇ॥ ਤੁਮ ਵਡ ਪੁਰਖ ਦੀਨ ਦੁਖ ਭੰਜਨ ਹਰਿ ਦੀਓ ਨਾਮੁ ਮੁਖੇ॥੧॥ ਹਰਿ ਗੁਨ ਊਚ ਨੀਚ ਹਮ ਗਾਏ ਗੁਰ ਸਤਿਗੁਰ ਸੰਗਿ ਸਖੇ॥ ਜਿਉ ਚੰਦਨ ਸੰਗਿ ਬਸੈ ਨਿੰਮੁ ਬਿਰਖਾ ਗੁਨ ਚੰਦਨ ਕੇ ਬਸਖੇ॥੨॥ ਹਮਰੇ ਅਵਗਨ ਬਿਖਿਆ ਬਿਖੈ ਕੇ ਬਹੁ ਬਾਰ ਬਾਰ ਨਿਮਖੇ॥ ਅਵਗਨਿਆਰੇ ਪਾਥਰ ਭਾਰੇ ਹਰਿ ਤਾਰੇ ਸੰਗਿ ਜਨਖੇ॥੩॥ ਜਿਨ ਕਉ ਤੁਮ ਹਰਿ ਰਾਖਹੁ ਸੁਆਮੀ ਸਭ ਤਿਨ ਕੇ ਪਾਪ ਕ੍ਰਿਖੇ॥ ਜਨ ਨਾਨਕ ਕੇ ਦਇਆਲ ਪ੍ਰਭ ਸੁਆਮੀ ਤੁਮ ਦੁਸਟ ਤਾਰੇ ਹਰਣਖੇ॥੪॥੩॥

ਪਦ ਅਰਥ:-ਸਖੇ-ਮਿੱਤਰ। ਪਖੇ-ਧੋਤੇ। ਜਗੰਨਾਥ-ਹੇ ਜਗਤ ਦੇ ਨਾਥ! ਜਗਦੀਸੁਰ-ਹੇ ਜਗਤ ਦੇ ਈਸ਼ਰ! ਮੁਖੇ-ਮੂੰਖ ਵਿੱਚ। ਬਿਰਖਾ-ਰੁੱਖ। ਬਸਖੇ-ਵੱਸ ਪੈਂਦੇ ਹਨ। ਬਿਖਿਆ-ਮਾਇਆ। ਬਿਖੈ-ਵਿਸ਼ਿਆ ਦੇ। ਸੰਗਿ ਜਨਖੇ-ਸੰਤ ਜਨਾਂ ਦੀ ਸੰਗਤ ਵਿੱਚ। ਕ੍ਰਿਖੇ-ਖਿੱਚੇ ਜਾਂਦੇ ਹਨ, ਨਾਸ ਹੋ ਜਾਂਦੇ ਹਨ। ਹਰਣਖੇ-ਹਰਣਾਖਸ਼।

## ਰਾਗੁ ਨਟ ਨਾਰਾਇਨ ਤੀਨ ਤਾਲ ਮਾਤਰਾਂ-16 ਮੱਧ ਲੈਅ

### ਅਸਥਾਈ

| 1 | 2 | 3 | 4 | 5 | 6 | 7 | 8 | 9 | 10 | 11 | 12 | 13 | 14 | 15 | 16 |
|---|---|---|---|---|---|---|---|---|---|---|---|---|---|---|---|
| | | | | | | | | ਗਗ | ਮਮ | ਰ | ਸ | ਰ | ਮ | ਧ | ਪ |
| | | | | | | | | ਮੇਰੇ | ਮਨ | ਜ | ਪਿ | ਹ | ਰਿ | ਹ | ਰਿ |

| | | | | | | | | | | | | | | | |
|---|---|---|---|---|---|---|---|---|---|---|---|---|---|---|---|
| ਮ | ਗ | ਮ | - | ਰ | - | ਸ | - | ਸ | ਸ | ਨ਼ | ਸ | ਧ਼ | ਨ਼ | ਸ | ਸ |
| ਨਾ | S | ਮੁ | S | ਸ | S | ਖੇ | S | ਗੁ | ਰ | ਪ | ਰ | ਸਾ | ਦੀ | ਹ | ਰਿ |
| ਗ | ਮ | ਰ | - | ਪ | ਮ̍ | ਧ | ਪ | ਸੰ | - | ਸੰ | - | ਧ | ਨ | ਸੰ | ਰੰ |
| ਨਾ | S | ਮੁ | S | ਧਿ | ਆ | ਇ | ਓ | ਹ | S | ਮ | S | ਸ | ਤਿ | ਗੁ | ਰ |
| ਸੰ | ਸੰ | ਧ | ਪ | ਮ̍ | ਧ | ਪ | - | | | | | | | | |
| ਚ | ਰ | ਨ | S | ਪ | S | ਖੇ | S | | | | | | | | |
| x | | | | 2 | | | | 0 | | | | 3 | | | |

### ਅੰਤਰਾ

| | | | | | | | | | | | | | | | |
|---|---|---|---|---|---|---|---|---|---|---|---|---|---|---|---|
| | | | | | | | | ਪ | - | ਧ | ਨ | ਸੰ | ਸੰ | ਰੰ | ਸੰ |
| | | | | | | | | ਊ | S | ਤ | ਮ | ਜ | ਗੰ | ਨਾ | ਥ |
| ਧ | ਨ | ਸੰ | ਰੰ | ਸੰ | - | ਧ | ਪ | ਗੰ | ਮੰ | ਰੰ | ਸੰ | ਧ | - | ਪ | - |
| ਜ | ਗ | ਦੀ | S | ਸੁ | S | ਰ | S | ਹ | S | ਮ | S | ਪਾ | S | ਪੀ | S |
| ਪ | ਮ̍ | ਧ | ਪ | ਗ | ਮ | ਰ | ਸ | | | | | | | | |
| ਸ | ਰ | ਨਿ | S | ਰ | S | ਖੇ | S | | | | | | | | |
| x | | | | 2 | | | | 0 | | | | 3 | | | |

### ਨਟ ਮਹਲਾ ੪।। (੯੭੬)

ਮੇਰੇ ਮਨ ਜਪਿ ਹਰਿ ਹਰਿ ਰਾਮ ਰੰਗੇ।। ਹਰਿ ਹਰਿ ਕ੍ਰਿਪਾ ਕਰੀ ਜਗਦੀਸੁਰਿ ਹਰਿ ਧਿਆਇਓ ਜਨ ਪਗਿ ਲਗੇ।।੧।। ਰਹਾਉ।। ਜਨਮ ਜਨਮ ਕੇ ਭੂਲ ਚੂਕ ਹਮ ਅਬ ਆਏ ਪ੍ਰਭ ਸਰਨਗੇ।। ਤੁਮ ਸਰਣਾਗਤਿ ਪ੍ਰਤਿਪਾਲਕ ਸੁਆਮੀ ਹਮ ਰਾਖਹੁ ਵਡ ਪਾਪਗੇ।।੧।। ਤੁਮਰੀ ਸੰਗਤਿ ਹਰਿ ਕੋ ਕੋ ਨ ਉਧਰਿਓ ਪ੍ਰਭ ਕੀਏ ਪਤਿਤ ਪਵਗੇ।। ਗੁਨ ਗਾਵਤ ਛੀਪਾ ਦੁਸਟਾਰਿਓ ਪ੍ਰਭਿ ਰਾਖੀ ਪੈਜ ਜਨਗੇ।।੨।। ਜੋ ਤੁਮਰੇ ਗੁਨ ਗਾਵਹਿ ਸੁਆਮੀ ਹਉ ਬਲਿ ਬਲਿ ਬਲਿ ਤਿਨਗੇ।। ਭਵਨ ਭਵਨ ਪਵਿਤ੍ਰ ਸਭਿ ਕੀਏ ਜਹ ਧੂਰਿ ਪਰੀ ਜਨ ਪਗੇ।।੩।। ਤੁਮਰੇ ਗੁਨ ਪ੍ਰਭ ਕਹਿ ਨ ਸਕਹਿ ਹਮ ਤੁਮ ਵਡ ਵਡ ਪੁਰਖ ਵਡਗੇ।। ਜਨ ਨਾਨਕ ਕਉ ਦਇਆ ਪ੍ਰਭ ਧਾਰਹੁ ਹਮ ਸੇਵਹ ਤੁਮ ਜਨ ਪਗੇ।।੪।।੪।।

ਪਦ ਅਰਥ:- ਰੰਗੇ-ਪ੍ਰੇਮ ਨਾਲ। ਜਨ ਪਗਿ-ਸੰਤ ਜਨਾਂ ਦੇ ਚਰਨਾਂ ਵਿੱਚ। ਭੂਲ ਚੂਕ-ਗਲਤੀਆਂ। ਹਮ ਵਡ ਪਾਪਗੇ-ਸਾਨੂੰ ਵੱਡੇ ਪਾਪੀਆਂ ਨੂੰ। ਕੋ ਕੋ ਨ-ਕੌਣ-ਕੌਣ ਨਹੀਂ? ਪਤਿਤ-ਵਿਕਾਰਾਂ ਵਿੱਚ ਡਿੱਗੇ ਹੋਏ। ਪਵਗੇ-ਪਵਿੱਤਰ। ਛੀਪਾ-ਜਾਤ ਦਾ ਛੀਂਬਾ ਨਾਮਦੇਵ। ਦੁਸਟਾਰਿਓ-ਦੁਸਟ ਆਖ ਕੇ ਦੁਰਕਾਰਿਆ। ਪੈਜ-ਲਾਜ। ਜਨਗੇ-ਦਾਸ ਦੀ। ਤਿਨਗੇ-ਉਹਨਾਂ ਤੋਂ। ਭਵਨ-ਘਰ। ਪਗੇ- ਪੈਰਾਂ।

### ਰਾਗੁ ਨਟ ਨਾਰਾਇਨ ਏਕ ਤਾਲ ਮਾਤਰਾਂ-12 (ਮੱਧ ਲੈਅ)

### ਅਸਥਾਈ

| 1 | 2 | 3 | 4 | 5 | 6 | 7 | 8 | 9 | 10 | 11 | 12 |
|---|---|---|---|---|---|---|---|---|---|---|---|
| ਸ | ਗ | ਮਮ | ਰਰ | ਮ̍ | ਪ | ਧ | ਪ | ਗ | ਮ | ਰ | ਸ |
| ਮੇ | ਰੇ | ਮਨ | ਜਪਿ | ਹ | ਰਿ | ਹ | ਰਿ | ਰਾ | ਮ | ਰੰ | ਗੇ |

| | | | | | | | | | | | |
|---|---|---|---|---|---|---|---|---|---|---|---|
| ਰ | ਮ̍ | ਪ | ਮ̍ | ਧਧ | ਪ | ਧ | ਨ | ਸੰਸੰ | ਧ | ਪ | ਪ |
| ਹ | ਰਿ | ਹ | ਰਿ | ਕ੍ਰਿ | ਪਾ | ਕ | ਰੀ | ਜਗ | ਦੀ | ਸੁ | ਰਿ |
| ਸੰ | ਰੰ | ਸੰ | ਧ | ਧ | ਪਪ | ਮ | ਗ | ਮ | ਰ | ਰ | ਸ |
| ਹ | S | ਰਿ | ਧਿ | ਆ | ਇਓ | ਜ | ਨ | ਪ | ਗਿ | ਲ | ਗੇ |
| x | | 0 | | 2 | | 0 | | 3 | | 4 | |

ਅੰਤਰਾ

| | | | | | | | | | | | |
|---|---|---|---|---|---|---|---|---|---|---|---|
| ਪਪ | ਧ | ਪ | ਧ | ਨ | ਨ | ਸੰ | ਸੰ | ਸੰ | ਰੰ | ਰੰ | ਸੰ |
| ਜਨ | ਮ | ਜ | ਨ | ਮ | ਕੇ | ਭੂ | ਲ | ਚੂ | ਕ | ਹ | ਮ |
| ਗੰ | ਮੰ | ਰੰ | ਸੰ | ਧਧ | ਪ | ਮ̍ | ਧ | ਪ | ਗਮ | ਰ | ਸ |
| ਅ | ਬ | ਆ | ਏ | ਪ੍ਰ | ਭ | ਸ | ਰ | ਨ | ਗੇS | S | S |
| x | | 0 | | 2 | | 0 | | 3 | | 4 | |

ਤਾਨਾਂ ਤੇ ਤਿਹਾਈਆਂ:-

| | | | | | | | | | | | | |
|---|---|---|---|---|---|---|---|---|---|---|---|---|
| 1) | ਗਮ | ਰਸ | ਪਮ̍ | ਧਪ | ਗਮ | ਰਸ | ਪਧ | ਨਸੰ | ਧਪ | ਮ̍ਪ | ਗਮ | ਰਸ |
| 2) | ਪਧ | ਪਧ | ਮਧ | ਪਪ | ਗਮ | ਰਸ | ਸੰਰੰ | ਸੰਸੰ | ਧਪ | ਮਪ | ਗਮ | ਰਸ |
| 3) | ਧਨ | ਸੰਧ | ਨਸੰ | ਧਨ | ਸੰਰੰ | ਸੰਸੰ | ਧਪ | ਮਪ | ਮਧ | ਪਪ | ਗਮ | ਰਸ |

1) ਪਹਿਲੀ ਤੋਂ ਚੌਥੀ ਮਾਤਰ ਦੇ 4 ਮਾਤਰਾਂ ਦੇ ਟੁਕੜੇ ਨੂੰ ਸੱਮ ਤੋਂ ਆਰੰਭ ਕਰਕੇ ਤਿੰਨ ਵਾਰ ਬਰਾਬਰ ਲੈ ਕੇ ਸੱਮ ਤੇ ਆਉਣਾ ਹੈ।

2) ਪਹਿਲੀ ਤੋਂ ਛੇਵੀਂ ਮਾਤਰ ਤੱਕ ਬੰਦਸ਼ ਅਨੁਸਾਰ ਗਾ ਕੇ ਇੱਕ ਮਾਤਰ ਬਿਸਰਾਮ ਫਿਰ ਪੰਜਵੀਂ ਤੋਂ ਛੇਵੀਂ ਮਾਤਰ ਦੇ 2 ਮਾਤਰਾਂ ਦੇ ਟੁਕੜੇ ਨੂੰ ਲੈ ਕੇ ਬਿਸਰਾਮ ਫਿਰ ਇਹੀ ਟੁਕੜਾ ਲੈ ਕੇ ਸੱਮ ਤੇ ਆਉਣਾ ਹੈ।

3) 5ਵੀਂ ਤੋਂ 12ਵੀਂ ਮਾਤਰ ਦੇ 8 ਮਾਤਰਾਂ ਦੇ ਟੁਕੜੇ ਨੂੰ ਸੱਮ ਤੋਂ ਆਰੰਭ ਕਰਕੇ ਤਿੰਨ ਵਾਰ ਬਰਾਬਰ ਗਾ ਕੇ ਸੱਮ ਤੇ ਸਮਾਪਤ ਕਰਨਾ ਹੈ।

ਨਟ ਮਹਲਾ ੪॥ (੯੭੬)

ਮੇਰੇ ਮਨ ਜਪਿ ਹਰਿ ਹਰਿ ਨਾਮੁ ਮਨੇ॥ ਜਗੰਨਾਥਿ ਕਿਰਪਾ ਪ੍ਰਭਿ ਧਾਰੀ ਮਤਿ ਗੁਰਮਤਿ ਨਾਮ ਬਨੇ ॥੧॥ਰਹਾਉ॥ ਹਰਿ ਜਨ ਹਰਿ ਜਸੁ ਹਰਿ ਹਰਿ ਗਾਇਓ ਉਪਦੇਸਿ ਗੁਰੂ ਗੁਰ ਸੁਨੇ॥ ਕਿਲਬਿਖ ਪਾਪ ਨਾਮ ਹਰਿ ਕਾਟੇ ਜਿਵ ਖੇਤ ਕ੍ਰਿਸਾਨਿ ਲੁਨੇ॥੧॥ ਤੁਮਰੀ ਉਪਮਾ ਤੁਮ ਹੀ ਪ੍ਰਭ ਜਾਨਹੁ ਹਮ ਕਹਿ ਨ ਸਕਹਿ ਹਰਿ ਗੁਨੇ॥ ਜੈਸੇ ਤੁਮ ਤੈਸੇ ਪ੍ਰਭ ਤੁਮ ਹੀ ਗੁਨ ਜਾਨਹੁ ਪ੍ਰਭ ਅਪੁਨੇ॥੨॥ ਮਾਇਆ ਫਾਸ ਬੰਧ ਬਹੁ ਬੰਧੇ ਹਰਿ ਜਪਿਓ ਖੁਲ ਖੁਲਨੇ॥ ਜਿਉ ਜਲ ਕੁੰਚਰੁ ਤਦੂਐ ਬਾਂਧਿਓ ਹਰਿ ਚੇਤਿਓ ਮੋਖ ਮੁਖਨੇ॥੩॥ ਸੁਆਮੀ ਪਾਰਬ੍ਰਹਮ ਪਰਮੇਸਰੁ ਤੁਮ ਖੋਜਹੁ ਜੁਗ ਜੁਗਨੇ॥ ਤੁਮਰੀ ਥਾਹ ਪਾਈ ਨਹੀ ਪਾਵੈ ਜਨ ਨਾਨਕ ਕੇ ਪ੍ਰਭ ਵਡਨੇ॥੪॥੫॥

ਪਦ ਅਰਥ:- ਜਗੰਨਾਥਿ-ਜਗਤ ਦੇ ਨਾਥ ਨੇ। ਮਤਿ ਨਾਮ ਬਨੇ-ਮੱਤ ਨਾਮ ਜਪਣ ਵਾਲੀ ਬਣ ਗਈ। ਕਿਲਬਿਖ-ਪਾਪ। ਲੁਨੇ - ਕੱਟੇ। ਫਾਸ-ਫਾਹੀਆਂ। ਬੰਧ-ਬੰਧਨ। ਬੰਧੇ-ਬੱਝੇ ਹੋਏ। ਖੁਲ ਖੁਲਨੇ-ਪੂਰੇ ਤੌਰ ਤੇ ਖੁਲ੍ਹ ਗਏ। ਕੁੰਚਰੁ-ਹਾਥੀ। ਤਦੂਐ-ਤੰਦੂਆ, ਆਪਣੀਆਂ ਤੰਦਾਂ ਨਾਲ ਫਸਾਉਣ ਵਾਲਾ ਜਲ-ਜੀਵ। ਮੋਖ ਮੁਖਨੇ-ਉਸ ਦੀ ਖਲਾਸੀ ਹੋ ਗਈ। ਜੁਗ ਜੁਗਨੇ-ਜੁਗਾਂ ਜੁਗਾਂ ਤੋਂ। ਥਾਹ- ਡੂੰਘਾਈ। ਵਡਨੇ-ਵੱਡੇ।

## ਰਾਗੁ ਨਟ ਨਾਰਾਇਨ ਝੰਪ ਤਾਲ ਮਾਤਰਾਂ-10 ਵਿਲੰਭਿਤ ਲੈਅ

### ਅਸਥਾਈ

| 1 | 2 | 3 | 4 | 5 | 6 | 7 | 8 | 9 | 10 |
|---|---|---|---|---|---|---|---|---|---|
| ਸਸ | ਗਮ | ਰਰ | ਪ | ਪ | ਮੰਧ | ਪ | ਮਮ | ਰ | ਸ |
| ਮੇਰੇ | ਮਨ | ਜਪਿ | ਹ | ਰਿ | ਹS | ਰਿ | ਨਾਮੁ | ਮ੍ਹ | ਨੇ |
| ਸਰ | ਸ | ਧ਼ | ਨ਼ | ਸ | ਗਮ | ਰ | ਪਪ | ਮੰਧ | ਪ |
| ਜਸ | ਗੰ | ਨਾ | S | ਥਿ | ਕਿਰ | ਪਾ | ਪ੍ਰਭਿ | ਧਾS | ਰੀ |
| ਧ | ਨਸੰ | ਧਧ | ਧ | ਪ | ਗਮ | ਪ | ਗਮ | ਰ | ਸ |
| ਮ | ਤਿS | ਗੁਰ | ਮ | ਤਿ | ਨਾS | ਮ | ਬS | ਨੇ | S |
| x | | 2 | | | 0 | | 3 | | |

### ਅੰਤਰਾ

| 1 | 2 | 3 | 4 | 5 | 6 | 7 | 8 | 9 | 10 |
|---|---|---|---|---|---|---|---|---|---|
| ਪਪ | ਧਨ | ਸੰਸੰ | ਰੰ | ਸੰ | ਗੰਮੰ | ਰੰਰੰ | ਸੰ | ਰੰ | ਸੰ |
| ਹਰਿ | ਜਨ | ਹਰਿ | ਜ | ਸੁ | ਹਰਿ | ਹਰਿ | ਗਾ | ਇ | ਓ |
| ਧਨ | ਸੰਸੰ | ਧ | ਧ | ਪ | ਮ | ਮਗ | ਮ | ਰ | ਸ |
| ਉਪ | ਦੇਸਿ | ਗੁ | ਰੂ | S | ਗੁ | ਰS | ਸੁ | ਨੇ | S |
| x | | 2 | | | 0 | | 3 | | |

**ਤਾਨਾਂ ਤੇ ਤਿਹਾਈਆਂ:-**

1) ਗਾਮਰਸ ਸਰਸਸ ਰਰਪਪ ਮੰਧਪਪ ਧਨਸੰਸੰ ਸੰਰੰਸੰਸੰ ਗੰਮੰਰੰਸੰ ਸੰਰੰਸੰਸੰ ਧਪਮੰਪ ਗਮਰਸ

2) ਮਧਮਧ ਪਪਗਮ ਗਮਰਸ ਧਨਧਨ ਸੰਸੰਰੰਸੰ ਸੰਰੰਸੰਸੰ ਧਧਪਪ ਮਧਮਧ ਪਪਗਮ ਗਮਰਸ

1) ਪਹਿਲੀ ਤੋਂ ਤੀਜੀ ਮਾਤਰ ਦੇ ਟੁਕੜੇ ਨੂੰ ਦੂਜੀ ਮਾਤਰ ਤੋਂ ਆਰੰਭ ਕਰ ਕੇ ਤਿੰਨ ਵਾਰ ਬਰਾਬਰ ਲੈ ਕੇ ਸੱਮ ਆ ਜਾਵੇਗਾ।

2) ਪਹਿਲੀਆਂ 2 ਮਾਤਰਾਂ ਗਾ ਕੇ | ਰਰ ਪਪ / ਜਪਿ ਹਰਿ | ਇਹ 2 ਮਾਤਰਾਂ ਦਾ ਟੁਕੜਾ ਦੋ ਵਾਰ ਇੱਕ-ਇੱਕ ਮਾਤਰ ਦੇ ਦਮ ਨਾਲ ਫਿਰ ਇਹ ਟੁਕੜਾ ਲੈ ਕੇ ਸੱਮ ਤੇ ਆਉਣਾ ਹੈ।

3) 6ਵੀਂ ਮਾਤਰ ਤੋਂ 10ਵੀਂ ਮਾਤਰ ਦੇ ਟੁਕੜੇ ਨੂੰ 6ਵੀਂ ਮਾਤਰ ਤੋਂ ਤਿੰਨ ਵਾਰ ਬਰਾਬਰ ਲੈ ਕੇ ਸੱਮ ਤੇ ਆਉਣਾ ਹੈ।

**(ਸਲੋਕ ਭਗਤ ਕਬੀਰ ਜੀਉ ਕੇ) (੧੩੭੦)**

ਕਬੀਰ ਚਰਨ ਕਮਲ ਕੀ ਮਉਜ ਕੋ ਕਹਿ ਕੈਸੇ ਉਨਮਾਨ।। ਕਹਿਬੇ ਕਉ ਸੋਭਾ ਨਹੀ ਦੇਖਾ ਹੀ ਪਰਵਾਨੁ।।੧੨੧।।

ਪਦ ਅਰਥ:-ਮਉਜ ਕੋ-ਲਹਰ ਦਾ, ਹੁਲਾਰੇ ਦਾ। ਉਨਮਾਨ-ਤੋਲ, ਅੰਦਾਜ਼ਾ, ਕੀਮਤ। ਕਹਿਬੇ ਕਉ-ਬਿਆਨ ਕਰਨ ਨਾਲ।ਸੋਭਾ-ਫਬਦਾ।

## ਰਾਗੁ ਨਟ ਨਾਰਾਇਨ ਏਕ ਤਾਲ ਮਾਤਰਾਂ-12 ਵਿਲੰਭਿਤ ਲੈਅ

### ਅਸਥਾਈ

| 1 | 2 | 3 | 4 | 5 | 6 | 7 | 8 | 9 | 10 | 11 | 12 |
|---|---|---|---|---|---|---|---|---|---|---|---|
| | | | | | | | | | | ਗਮਰ- | ਸ-ਰਸ |
| | | | | | | | | | | ਕSਹਿS | ਬੇSSS |
| ਰਰ | ਪ | ਮੰਪ | ਮੰਧਪ- | ਪਧਪ- | ਧਨ | ਸੰ- | ਧਪ | ਮਗਮ- | ਰਸ | | |
| ਕਉ | ਸੋ | ਭਾS | ਨSਹੀS | ਦੇSSS | ਖਾS | ਹੀS | ਪਰ | ਵਾSSS | ਨੁS | | |
| x | | 0 | | 2 | | 0 | | 3 | | 4 | |

**ਅੰਤਰਾ**

| | | | | | | | | | | |
|---|---|---|---|---|---|---|---|---|---|---|
| ਸੰਸੰ | ਸੰਰੰਸੰ- | ਧਨਸੰ- | ਰੰਰੰਸੰਸੰ | ਗੰਮੰਰੰ- | ਸੰਰੰਸੰ- | ਧਪ | ਮੰਧਪ- | ਮਗਮ- | ਰਸ | ਪਧਪ-ਧਧਨ- |
| ਕਮ | ਲSSS | ਕੀSSS | ਮਉSਜ | ਕੋSSS | ਕSਹਿS | ਕੈਸੇ | ਉSਨS | ਮਾSS | ਨS | ਕਬੀਰSਚਰਨS |
| x | | 0 | | 2 | | 0 | | 3 | | 4 |

**ਅਲਾਪ, ਤਾਨਾਂ ਤੇ ਤਿਹਾਈਆਂ:-**

1) ਸ- ਰਸ ਧ਼ਨ਼ਸ- ਰਰ ਗਮਰ- ਮੰਪ ਮੰਧਪ- ਗਮਰ- ਸ-ਨ਼ਸ

2) ਸ-ਰਸ ਰਪ ਰਮੰਪ- ਮੰਧਪ- ਰਮੰਧਪ ਪਧਨਸੰ ਧਪ ਮੰਪਗਮ ਰਸ

1) ਗਮਗਮਰਰਸਸ ਸਰਸਸਰਮੰਪਪ ਮੰਧਪਪਗਮਗਮ ਰਰਸਸਸਰਸਸ ਰਮੰਪਪਮੰਧਪਪ ਧਨਸੰਸੰਸੰਰੰਸੰਸੰ ਗੰਮੰਰੰਸੰਸੰਰੰਸੰਸੰ ਧਧਪਪਗਮਰਸ

2) ਗਮਮਗਮਮਗਮ ਗਮਰਸਰਪਪਰ ਪਪਮੰਪਮੰਧਪਪ ਧਨਨਧਨਨਧਨ ਸੰਸੰਨਸੰਸੰਰੰਰੰਸੰ ਰੰਰੰਸੰਰੰਸੰਰੰਸੰਸੰ ਮੰਪਪਮੰਪਪਧਧ ਮੰਧਪਪਗਮਮਗ ਮਮਗਮਮਗਮਰਸ

1) 11ਵੀਂ-12ਵੀਂ ਮਾਤਰ ਨੂੰ ਦੁਗੁਨ ਵਿੱਚ ਇੱਕ ਮਾਤਰ ਵਿੱਚ 10ਵੀਂ ਮਾਤਰ ਤੋਂ ਆਰੰਭ ਕਰਕੇ ਤਿੰਨ ਵਾਰ ਲੈ ਕੇ ਸੱਮ ਤੇ ਆਉਣਾ ਹੈ।

2) 11ਵੀਂ ਤੋਂ ਪਹਿਲੀ ਮਾਤਰ ਦੇ ਤਿੰਨ ਮਾਤਰਾਂ ਦੇ ਟੁਕੜੇ ਨੂੰ ਦੁਗੁਨ ਵਿੱਚ 9ਵੀਂ ਮਾਤਰ ਤੋਂ ਦੋ ਵਾਰ ਕਹਿ ਕੇ ਤੀਜੀ ਵਾਰ 11ਵੀਂ ਤੋਂ 12ਵੀਂ ਮਾਤਰ ਦੇ ਟੁਕੜੇ ਨੂੰ ਦੁਗੁਨ ਵਿੱਚ ਲੈ ਕੇ ਪਹਿਲੀ ਮਾਤਰ ਤੇ ਮੁਕਾਅ ਕਰਨਾ ਹੈ।

**ਫੁਨਹੇ ਮਹਲਾ ੫ ੴ ਸਤਿਗੁਰ ਪ੍ਰਸਾਦਿ (੧੩੬੧)**

ਹਾਥਿ ਕਲੰਮ ਅਗੰਮ ਮਸਤਕਿ ਲੇਖਾਵਤੀ।। ਉਰਝਿ ਰਹਿਓ ਸਭ ਸੰਗਿ ਅਨੂਪ ਰੂਪਾਵਤੀ।। ਉਸਤਤਿ ਕਹਨੁ ਨ ਜਾਇ ਮੁਖਹੁ ਤੁਹਾਰੀਆ।। ਮੋਹੀ ਦੇਖਿ ਦਰਸੁ ਨਾਨਕ ਬਲਿਹਾਰੀਆ।।੧।।

ਪਦ ਅਰਥ:-ਹਾਥਿ-ਤੇਰੇ ਹੱਥ ਵਿੱਚ। ਅਗੰਮ-ਹੇ ਅਪਹੁੰਚ ਹਰੀ! ਮਸਤਕਿ ਲੇਖਾਵਤੀ-ਮੱਥੇ ਲੇਖ ਲਿਖਦੀ ਜਾ ਰਹੀ ਹੈ। ਉਰਝਿ ਰਹਿਓ- (ਤੂੰ) ਮਿਲਿਆ ਹੋਇਆ ਹੈਂ। ਅਨੂਪ ਰੂਪਾਵਤੀ-ਹੇ ਅਨੂਪ ਰੂਪ ਵਾਲੇ! ਮੋਹੀ-ਮੈਂ ਮੋਹੀ ਗਈ ਹਾਂ।

**ਰਾਗੁ ਨਟ ਨਾਰਾਇਨ ਚਾਰ ਤਾਲ ਮਾਤਰਾਂ-12 ਵਿਲੰਭਿਤ ਲੈਅ**

**ਅਸਥਾਈ**

| 1 | 2 | 3 | 4 | 5 | 6 | 7 | 8 | 9 | 10 | 11 | 12 |
|---|---|---|---|---|---|---|---|---|---|---|---|
| ਧਧ | ਨ | ਸੰ | ਧਧ | ਧ | ਪ | ਮੰਧ | ਪ | ਮ | ਗਮ | ਰ | ਸ |
| ਉਸ | ਤ | ਤਿ | ਕਹ | ਨੁ | ਨ | ਜਾS | S | S | ਇS | S | S |
| ਸ | ਧ਼ਨ਼ | ਸ | ਮ | ਗਮ | ਰ | ਪ | ਮੰਧ | ਪ | ਮਗ | ਮਰ | ਸ |
| ਮੁ | ਖਹੁ | S | ਤੁ | ਹਾS | S | ਰੀ | SS | S | ਆS | SS | S |
| x | | 0 | | 2 | | 0 | | 3 | | 4 | |

**ਅੰਤਰਾ**

| | | | | | | | | | | | |
|---|---|---|---|---|---|---|---|---|---|---|---|
| ਪ | ਮੰਧ | ਪ | ਧ | ਨ | ਧਨ | ਸੰ | ਰੰ | ਸੰ | ਗੰਮੰ | ਰੰ | ਸੰ |
| ਮੋ | SS | ਹੀ | ਦੇ | S | ਖਿS | ਦ | ਰ | S | ਸੁS | S | S |

| ਸਂ | ਰਂ | ਸਂ | ਧ | ਧ | ਪ | ਮਂ | ਧ | ਪ | ਮ | ਰ | ਸ |
|---|---|---|---|---|---|---|---|---|---|---|---|
| ਨਾ | ਨ | ਕ | ਬ | ਲਿ | S | ਹਾ | S | ਰੀ | ਆ | S | S |
| x | | 0 | | 2 | | 0 | | 3 | | 4 | |

ਲੈਅਕਾਰੀਆਂ:-

1) ਇਕਗੁਨ-ਦੁਗੁਨ-ਅਸਥਾਈ ਦੇ ਦੋਵੇਂ ਚੱਕਰ ਬਰਾਬਰ ਦੀ ਲੈਅ ਵਿੱਚ ਗਾ ਕੇ ਫਿਰ ਪਹਿਲੀ ਮਾਤਰ ਤੋਂ ਪਹਿਲੇ ਚੱਕਰ ਦੀ ਦੁਗੁਨ, ਨਾਲ ਹੀ 7ਵੀਂ ਤੋਂ 12ਵੀਂ ਮਾਤਰ ਤੱਕ ਦੇ ਟੁਕੜੇ ਨੂੰ 2ਵਾਰ ਦੁਗੁਨ ਵਿੱਚ ਲੈ ਕੇ ਸੱਮ ਤੇ ਪਹਿਲੀ ਲੈਅ ਤੇ ਆਉਣਾ ਹੈ।
2) ਇੱਕ ਆਵਰਤ ਵਿੱਚ ਦੁਗੁਨ-ਚੌਗੁਨ-ਪਹਿਲੀ ਮਾਤਰ ਤੋਂ 6ਵੀਂ ਮਾਤਰ ਤੱਕ ਪਹਿਲੇ ਚੱਕਰ ਦੀ ਦੁਗੁਨ ਫਿਰ ਪਹਿਲੇ ਚੱਕਰ ਦੀ ਚੌਗੁਨ 9ਵੀਂ ਮਾਤਰ ਤੱਕ ਨਾਲ ਹੀ 7ਵੀਂ ਤੋਂ 12ਵੀਂ ਮਾਤਰ ਤੱਕ ਦੇ ਟੁਕੜੇ ਨੂੰ 2 ਵਾਰ ਚੌਗੁਨ 3 ਮਾਤਰਾਂ ਵਿੱਚ ਲੈ ਕੇ ਸੱਮ ਤੇ ਆਉਣਾ ਹੈ। 6+3+3=12 ਮਾਤਰਾਂ
3) ਤਿਗੁਨ-ਛੇਗੁਨ-ਅਸਥਾਈ ਦੇ ਦੋਹਾਂ ਚੱਕਰਾਂ ਨੂੰ ਤਿਗੁਨ ਵਿੱਚ 8 ਮਾਤਰਾਂ ਵਿੱਚ ਲੈ ਕੇ ਫਿਰ ਪਹਿਲੇ ਚੱਕਰ ਨੂੰ ਛੇਗੁਨ 2 ਮਾਤਰਾਂ ਵਿੱਚ ਫਿਰ 7ਵੀਂ ਤੋਂ 12ਵੀਂ ਮਾਤਰ ਦੇ ਟੁਕੜੇ ਨੂੰ ਵੀ ਛੇਗੁਨ ਵਿੱਚ ਦੋ ਵਾਰ 2 ਮਾਤਰਾਂ ਵਿੱਚ ਲੈ ਕੇ ਸੱਮ ਤੇ ਆਉਣਾ ਹੈ।

## ਰਾਗੁ ਨਟ ਨਾਰਾਇਨ ਮਹਲਾ ੫ ੴ ਸਤਿਗੁਰ ਪ੍ਰਸਾਦਿ॥ (੯੭੮)

ਰਾਮ ਹਉ ਕਿਆ ਜਾਨਾ ਕਿਆ ਭਾਵੈ॥ ਮਨਿ ਪਿਆਸ ਬਹੁਤੁ ਦਰਸਾਵੈ॥੧॥ ਰਹਾਉ॥ ਸੋਈ ਗਿਆਨੀ ਸੋਈ ਜਨੁ ਤੇਰਾ ਜਿਸੁ ਊਪਰਿ ਰੁਚ ਆਵੈ॥ ਕ੍ਰਿਪਾ ਕਰਹੁ ਜਿਸੁ ਪੁਰਖ ਬਿਧਾਤੇ ਸੋ ਸਦਾ ਸਦਾ ਤੁਧੁ ਧਿਆਵੈ॥੧॥ ਕਵਨ ਜੋਗ ਕਵਨ ਗਿਆਨ ਧਿਆਨਾ ਕਵਨ ਗੁਨੀ ਰੀਝਾਵੈ॥ ਸੋਈ ਜਨੁ ਸੋਈ ਨਿਜ ਭਗਤਾ ਜਿਸੁ ਊਪਰਿ ਰੰਗੁ ਲਾਵੈ॥੨॥ ਸਾਈ ਮਤਿ ਸਾਈ ਬੁਧਿ ਸਿਆਨਪ ਜਿਤੁ ਨਿਮਖ ਨ ਪ੍ਰਭੁ ਬਿਸਰਾਵੈ॥ ਸੰਤਸੰਗਿ ਲਗਿ ਏਹੁ ਸੁਖੁ ਪਾਇਓ ਹਰਿ ਗੁਨ ਸਦ ਹੀ ਗਾਵੈ॥੩॥ ਦੇਖਿਓ ਅਚਰਜੁ ਮਹਾ ਮੰਗਲ ਰੂਪ ਕਿਛੁ ਆਨ ਨਹੀ ਦਿਸਟਾਵੈ॥ ਕਹੁ ਨਾਨਕ ਮੋਰਚਾ ਗੁਰਿ ਲਾਹਿਓ ਤਹ ਗਰਭ ਜੋਨਿ ਕਹ ਆਵੈ॥੪॥੧॥

ਪਦ ਅਰਥ:- ਰੁਚ-ਖ਼ੁਸ਼ੀ। ਪੁਰਖ-ਹੇ ਸਰਬ ਵਿਆਪਕ! ਬਿਧਾਤੇ-ਹੇ ਸਿਰਜਣਹਾਰ! ਰੀਝਾਵੈ-ਖੁਸ਼ ਕਰ ਸਕਦਾ ਹੈ। ਰੰਗੁ-ਪਿਆਰ ਦਾ ਰੰਗ। ਨਿਮਖ- ਅੱਖ ਝਮਕਣ ਜਿਨ੍ਹਾਂ ਸਮਾਂ। ਮੰਗਲ ਰੂਪ-ਆਨੰਦ ਸਰੂਪ ਪ੍ਰਭੂ। ਦਿਸਟਾਵੈ-ਦਿਸਦਾ। ਮੋਰਚਾ-ਜੰਗਾਲ, ਮਨ ਤੇ ਚੜ੍ਹਿਆ ਹੋਇਆ ਵਿਕਾਰਾਂ ਦਾ ਜੰਗਾਲ।

## ਰਾਗੁ ਨਟ ਨਾਰਾਇਨ ਜੈ ਤਾਲ ਮਾਤਰਾਂ-13 ਵਿਲੰਬਿਤ ਲੈਅ

### ਅਸਥਾਈ

| 1 | 2 | 3 | 4 | 5 | 6 | 7 | 8 | 9 | 10 | 11 | 12 | 13 |
|---|---|---|---|---|---|---|---|---|---|---|---|---|
| ਸ | ਗਮ | ਰ | ਪ | - | ਮਂਮਂ | ਧਧ | ਪ | ਪ | ਗ | ਮ | ਰ | ਸ |
| ਰਾ | SS | ਮ | S | S | ਹਉ | ਕਿਆ | ਜਾ | ਨਾ | ਕਿ | ਆ | ਭਾ | ਵੈ |
| ਮ | ਰ | ਮਂਮਂ | ਧ | ਪ | ਧਧ | ਧ | ਨ | ਸਂ | ਧ | - | ਪ | - |
| ਮ | ਨਿ | ਪਿਆ | S | ਸ | ਬਹੁ | ਤੁ | ਦ | ਰ | ਸਾ | S | ਵੈ | S |
| x | | | | | 2 | | | | 3 | | 4 | |

### ਅੰਤਰਾ

| | | | | | | | | | | | | |
|---|---|---|---|---|---|---|---|---|---|---|---|---|
| ਪ | - | ਮ | ਧਧ | ਪ | ਧ | ਧ | ਨ | ਨ | ਸੰ | - | ਸੰ | - |
| ਸੋ | S | ਈ | ਗਿਆ | ਨੀ | ਸੋ | ਈ | ਜ | ਨੁ | ਤੇ | S | ਰਾ | S |
| ਸੰ | ਸੰ | ਸੰ | ਰੰ | ਰੰ | ਸੰ | - | ਨ | ਸੰ | ਧ | - | ਪ | - |
| ਜਿ | ਸੁ | ਉ | ਪ | ਰਿ | ਰੁ | S | ਚ | S | ਆ | S | ਵੈ | S |
| X | | | | | 2 | | | | 3 | | 4 | |

ਤਾਨਾਂ ਤੇ ਤਿਹਾਈਆਂ:-

1) ਗਮਗਮ ਰਰਸਸ ਰਰਪਪ ਮਧਪਪ ਗਮਗਮ ਰਰਸਸ ਧਨਧਨ ਸੰਸੰਨਸੰ ਸੰਰੰਸੰਸੰ ਧਧਪਪ ਮਧਪਪ ਗਮਗਮ ਰਰਸਸ
2) ਧਧਪਧ ਪਧਪਪ ਮਧਪਪ ਗਮਰਸ ਧਨਧਨ ਸੰਸੰਨਸੰ ਸੰਰੰਸੰਸੰ ਗੰਮੰਰੰਸੰ ਸੰਰੰਸੰਸੰ ਧਧਪਧ ਪਧਪਪ ਮਧਪਪ ਗਮਰਸ

1) ਪਹਿਲੀ ਤੋਂ 9ਵੀਂ ਮਾਤਰ ਤੱਕ ਬੰਦਸ਼ ਅਨੁਸਾਰ ਲੈ ਕੇ 8ਵੀਂ ਤੋਂ 9ਵੀਂ ਮਾਤਰ ਦੇ 2 ਮਾਤਰਾਂ ਦੇ ਟੁਕੜੇ ਨੂੰ 2 ਵਾਰ ਹੋਰ ਗਾ ਕੇ ਸੱਮ ਆ ਜਾਵੇਗਾ।
2) ਪਹਿਲੀ ਤੋਂ ਚੌਥੀ ਮਾਤਰ ਦੇ ਟੁਕੜੇ ਨੂੰ ਦੂਜੀ ਮਾਤਰ ਤੋਂ ਆਰੰਭ ਕਰਕੇ ਤਿੰਨ ਵਾਰ ਬਰਾਬਰ ਗਾ ਕੇ ਸੱਮ ਤੇ ਮੁਕਾਅ ਕਰਨਾ ਹੈ।
3) 7ਵੀਂ ਤੋਂ 13ਵੀਂ ਮਾਤਰ ਦੇ ਟੁਕੜੇ ਨੂੰ 6ਵੀਂ ਮਾਤਰ ਤੋਂ ਤਿੰਨ ਵਾਰ ਬਰਾਬਰ ਲੈ ਕੇ ਸੱਮ ਤੇ ਸਮਾਪਤ ਕਰਨਾ ਹੈ। ਪਹਿਲਾਂ 6ਵੀਂ ਮਾਤਰ ਵਾਲੇ 'ਹਉ' ਨੂੰ ਪੰਜਵੀਂ ਮਾਤਰ ਤੇ ਉਚਾਰਨ ਕਰਨਾ ਹੈ।

### ਨਟ ਨਾਰਾਇਨ ਮਹਲਾ ੫ ਦੁਪਦੇ ੴ ਸਤਿਗੁਰ ਪ੍ਰਸਾਦਿ।। (੯੭੮)

ਉਲਾਹਨੋ ਮੈ ਕਾਹੂ ਨ ਦੀਓ।। ਮਨ ਮੀਠ ਤੁਹਾਰੋ ਕੀਓ।।੧।।ਰਹਾਉ।। ਆਗਿਆ ਮਾਨਿ ਜਾਨਿ ਸੁਖੁ ਪਾਇਆ ਸੁਨਿ ਸੁਨਿ ਨਾਮੁ ਤੁਹਾਰੋ ਜੀਓ।। ਈਹਾਂ ਊਹਾ ਹਰਿ ਤੁਮ ਹੀ ਤੁਮ ਹੀ ਇਹੁ ਗੁਰ ਤੇ ਮੰਤ੍ਰੁ ਦ੍ਰਿੜੀਓ।।੧।। ਜਬ ਤੇ ਜਾਨਿ ਪਾਈ ਏਹ ਬਾਤਾ ਤਬ ਕੁਸਲ ਖੇਮ ਸਭ ਥੀਓ।। ਸਾਧਸੰਗਿ ਨਾਨਕ ਪਰਗਾਸਿਓ ਆਨ ਨਾਹੀ ਰੇ ਬੀਓ।।੨।।੧।।੨।।

ਪਦ ਅਰਥ:- ਉਲਾਹਨੋ-ਉਲਾਹਮਾ, ਗਿਲ੍ਹਾ। ਮੰਤ੍ਰੁ-ਉਪਦੇਸ਼। ਦ੍ਰਿੜੀਓ-(ਹਿਰਦੇ ਵਿੱਚ) ਪੱਕਾ ਕਰ ਲਿਆ ਹੈ। ਕੁਸਲ-ਸੁਖ। ਖੇਮ-ਆਨੰਦ। ਪਰਗਾਸਿਓ-(ਉੱਚੇ ਆਤਮਕ ਜੀਵਨ ਦਾ) ਚਾਨਣ ਕੀਤਾ ਹੈ। ਬੀਓ-ਦੂਜਾ।

### ਰਾਗੁ ਨਟ ਨਾਰਾਇਨ ਧਮਾਰ ਤਾਲ ਮਾਤਰਾਂ-14 ਵਿਲੰਭਿਤ ਲੈਅ

### ਅਸਥਾਈ

| 1 | 2 | 3 | 4 | 5 | 6 | 7 | 8 | 9 | 10 | 11 | 12 | 13 | 14 |
|---|---|---|---|---|---|---|---|---|---|---|---|---|---|
| | | | | | | | ਮ | ਰ | ਸ | ਰ | ਪ | ਮ | ਧ |
| | | | | | | | ਉ | ਲਾ | ਹ | ਨੋ | S | ਮੈ | S |
| ਪ | ਪ | - | ਗ | ਮ | ਰ | ਸ | ਧ | ਨ | ਸੰ | ਧ | - | ਪ | - |
| ਕਾ | ਹੂ | S | ਨ | S | ਦੀ | ਓ | ਮ | ਨ | S | ਮੀ | S | ਠ | S |
| ਮ | ਗ | ਮ | ਰ | - | ਸ | - | | | | | | | |
| ਤੁ | ਹਾ | ਰੋ | ਕੀ | S | ਓ | S | | | | | | | |
| X | | | | | 2 | | 0 | | | 3 | | | |

### ਅੰਤਰਾ

| | | | | | | | | | | | | | |
|---|---|---|---|---|---|---|---|---|---|---|---|---|---|
| | | | | | | | ਪ | ਧ | ਪ | ਧ | - | ਨ | ਧਨ |
| | | | | | | | ਆ | ਗਿ | ਆ | ਮਾ | ऽ | ਨਿ | ऽऽ |
| ਸਂ | - | ਸਂ | ਸਂ | ਰਂ | ਸਂ | ਸਂਸਂ | ਗਂ | ਮਂ | ਰਂ | ਸਂ | ਸਂ | ਧ | ਪ |
| ਜਾ | ऽ | ਨਿ | ਸੁ | ਖੁ | ਪਾ | ਇਆ | ਸੁ | ਨਿ | ऽ | ਸੁ | ਨਿ | ਨਾ | ਮੁ |
| ਮ॑ | ਧ | ਪ | ਮ | - | ਰ | ਸ | | | | | | | |
| ਤੁ | ਹਾ | ਰੋ | ਜੀ | ऽ | ਓ | ऽ | | | | | | | |
| x | | | | | 2 | | 0 | | | 3 | | | |

**ਤਾਨਾਂ ਤੇ ਤਿਹਾਈਆਂ:-**

1) ਰਮ॑ਪਰ ਮ॑ਪਰਮ॑ ਪਧਮ॑ਪ ਗਮਰਸ ਪਮ॑ਧਪ ਧਨਸਂਧ ਨਸਂਧਨ ਸਂਰਂਸਂਸਂ ਗਂਮਂਰਂਸਂ ਸਂਰਂਸਂਸਂ ਧਧਪਪ ਮ॑ਧਪਪ ਗਮਗਮ ਰਰਸਸ

2) ਧਧਪਧ ਧਪਧਧ ਮ॑ਧਪਪ ਗਮਰਸ ਧਨਸਂਧ ਨਸਂਧਨ ਸਂਸਂਰਂਸਂ ਧਧਪਪ ਮ॑ਧਪਪ ਗਮਰਸ ਸਂਰਂਸਂਸਂ ਧਧਪਪ ਮ॑ਧਪਪ ਗਮਰਸ

1) ਸੱਮ ਤੋਂ ਬੰਦਸ਼ ਅਨੁਸਾਰ ਚਾਰ ਮਾਤਰਾਂ ਲੈ ਕੇ ਇੱਕ ਮਾਤਰ ਬਿਸਰਾਮ ਫਿਰ ਇਹੀ ਟੁਕੜਾ ਫਿਰ ਬਿਸਰਾਮ ਫਿਰ ਇਹੀ ਟੁਕੜਾ ਲੈ ਕੇ ਸੱਮ ਤੇ ਆਉਣਾ ਹੈ। ਚੌਥੀ ਮਾਤਰ ਤੇ ਗਮੁ ਦਾ ਲਗਾਉ ਕਰਨਾ ਹੈ।

2) ਪਹਿਲੀਆਂ 5 ਮਾਤਰਾਂ ਬੰਦਸ਼ ਅਨੁਸਾਰ ਗਾ ਕੇ | ਰ ਸ - / ਦੀ ਓ ऽ | ਇਸ 3 ਮਾਤਰਾਂ ਦੇ ਟੁਕੜੇ ਨੂੰ ਤਿੰਨ ਵਾਰ ਲੈ ਕੇ ਸੱਮ ਤੇ ਆਉਣਾ ਹੈ।

3) 8ਵੀਂ ਮਾਤਰ ਤੋਂ 14ਵੀਂ ਮਾਤਰ ਤੱਕ ਦੇ ਟੁਕੜੇ ਨੂੰ 8ਵੀਂ ਮਾਤਰ ਤੋਂ ਤਿੰਨ ਵਾਰ ਬਰਾਬਰ ਲੈ ਕੇ ਸੱਮ ਤੇ ਸਮਾਪਤ ਕਰਨਾ ਹੈ।

### ਨਟ ਨਾਰਾਇਨ ਮਹਲਾ ੪ ਪੜਤਾਲ ੧ੴ ਸਤਿਗੁਰ ਪ੍ਰਸਾਦਿ ॥ (੯੭੭)

ਮੇਰੇ ਮਨ ਸੇਵ ਸਫਲ ਹਰਿ ਘਾਲ॥ ਲੇ ਗੁਰ ਪਗ ਰੇਨ ਰਵਾਲ॥ ਸਭਿ ਦਾਲਿਦ ਭੰਜਿ ਦੁਖ ਦਾਲ॥ ਹਰਿ ਹੋ ਹੋ ਹੋ ਨਦਰਿ ਨਿਹਾਲ॥੧॥ਰਹਾਉ॥ ਹਰਿ ਕਾ ਗ੍ਰਿਹੁ ਹਰਿ ਆਪਿ ਸਵਾਰਿਓ ਹਰਿ ਰੰਗ ਰੰਗ ਮਹਲ ਬੇਅੰਤ ਲਾਲ ਲਾਲ ਹਰਿ ਲਾਲ॥ ਹਰਿ ਆਪਨੀ ਕ੍ਰਿਪਾ ਕਰੀ ਆਪਿ ਗ੍ਰਿਹਿ ਆਇਓ ਹਮ ਹਰਿ ਕੀ ਗੁਰ ਕੀਈ ਹੈ ਬਸੀਠੀ ਹਮ ਹਰਿ ਦੇਖੇ ਭਈ ਨਿਹਾਲ ਨਿਹਾਲ ਨਿਹਾਲ ਨਿਹਾਲ॥੧॥ ਹਰਿ ਆਵਤੇ ਕੀ ਖਬਰਿ ਗੁਰਿ ਪਾਈ ਮਨਿ ਤਨਿ ਆਨਦੋ ਆਨੰਦ ਭਏ ਹਰਿ ਆਵਤੇ ਸੁਨੇ ਮੇਰੇ ਲਾਲ ਹਰਿ ਲਾਲ॥ ਜਨੁ ਨਾਨਕੁ ਹਰਿ ਹਰਿ ਮਿਲੇ ਭਏ ਗਲਤਾਨ ਹਾਲ ਨਿਹਾਲ ਨਿਹਾਲ॥੨॥੧॥੭॥

ਪਦ ਅਰਥ:- ਘਾਲ-ਮਿਹਨਤ। ਗੁਰ ਪਗ ਰੇਨ-ਗੁਰੂ ਦੇ ਚਰਨਾਂ ਦੀ ਧੂੜ। ਰਵਾਲ-ਖ਼ਾਕ। ਦਾਲਿਦ-ਦਰਿੱਦਰ। ਭੰਜਿ-ਨਾਸ ਕਰ ਲੈ। ਦਾਲ-ਦਲ ਦੇਣ ਵਾਲੀ। ਗ੍ਰਿਹੁ-ਘਰ (ਸਰੀਰ)। ਬਸੀਠੀ-ਵਿਚੋਲਾ-ਪਨ। ਗਲਤਾਨ ਹਾਲ-ਮਸਤ ਹਾਲਤ ਵਾਲਾ, ਹਰ ਵੇਲੇ ਮਸਤ।

### ਰਾਗੁ ਨਟ ਨਾਰਾਇਨ ਪੜਤਾਲ

### ਹਰ ਅੰਤਰੇ ਤੋਂ ਬਾਅਦ ਅਸਥਾਈ ਤੇ ਪਹਿਲੀ ਲੈਅ ਅਨੁਸਾਰ ਆਉਣਾ ਹੈ।

### ਅਸਥਾਈ ਚਾਰ ਤਾਲ ਮਾਤਰਾਂ-12 ਵਿਲੰਭਿਤ ਲੈਅ

| 1 | 2 | 3 | 4 | 5 | 6 | 7 | 8 | 9 | 10 | 11 | 12 |
|---|---|---|---|---|---|---|---|---|---|---|---|
| ਗ | ਮ | ਰ | ਪ | ਮ॑ | ਧ | ਪ | ਮ | ਗ | ਮਮ | ਰ | ਸ |
| ਮੇ | ਰੇ | ਮ | ਨ | ਸੇ | ਵ | ਸ | ਫ | ਲ | ਹਰਿ | ਘਾ | ਲ |

## ਰਾਗੁ ਨਟ ਨਾਰਾਇਨ

| | | | | | | | | | | | |
|---|---|---|---|---|---|---|---|---|---|---|---|
| ਮ | ਰ | ਸ | ਰਰ | ਰ | ਸ | ਧ਼ | ਨ਼ | ਸ | ਗ | ਮ | ਰ |
| ਲੇ | ਗੁ | ਰ | ਪਗ | ਰੇ | ਨ | ਰ | ਵਾ | S | ਲ | S | S |
| ਪ | ਮ̍ | ਧ | ਧਧ | ਪ | ਪ | ਧ | ਨ | ਸੰ | ਧ | - | ਪ |
| ਸ | ਭਿ | ਦਾ | ਲਿਦ | ਭੰ | ਜਿ | ਦੂ | S | ਖ | ਦਾ | S | ਲ |
| ਸੰ | ਰੰ | ਸੰ | ਸੰ | ਧ | ਪ | ਮ | ਗ | ਮ | ਰ | ਰ | ਸ |
| ਹ | ਰਿ | S | ਹੋ | ਹੋ | ਹੋ | ਨ | ਦ | ਰਿ | ਨਿ | ਹਾ | ਲ |
| X | | 0 | | 2 | | 0 | | 3 | | 4 | |

### ਪਹਿਲਾ ਅੰਤਰਾ ਤੀਨ ਤਾਲ ਮਾਤਰਾਂ-16 ਦੁਗੁਨ ਲੈਅ

| 1 | 2 | 3 | 4 | 5 | 6 | 7 | 8 | 9 | 10 | 11 | 12 | 13 | 14 | 15 | 16 |
|---|---|---|---|---|---|---|---|---|---|---|---|---|---|---|---|
| ਪ | ਮ̍ | ਧ | ਪ | ਧਧ | ਧ | ਨ | ਨ | ਸੰ | - | ਸੰ | ਸੰ | ਰੰ | ਰੰ | ਸੰ | - |
| ਹ | ਰਿ | ਕਾ | S | ਗ੍ਰਿ | ਹੁ | ਹ | ਰਿ | ਆ | S | ਪਿ | ਸ | ਵਾ | ਰਿ | ਓ | S |
| ਸੰ | ਸੰ | ਰੰ | ਰੰ | ਸੰ | ਸੰ | ਨਨ | ਸੰ | ਧ | ਧਧ | ਪਪ | ਪਪ | ਮ | ਗਮ | ਰ | ਸ |
| ਹ | ਰਿ | ਰੰ | ਗ | ਰੰ | ਗ | ਮਹ | ਲ | ਬੇ | ਅੰਤ | ਲਾਲ | ਲਾਲ | ਹ | ਰਿS | ਲਾ | ਲ |
| ਪ | ਮ̍ | ਧਧ | ਪ | ਧਧ | ਧ | ਨ | ਨ | ਸੰ | ਸੰ | ਸੰਸੰ | ਸੰ | ਰੰ | ਰੰ | ਸੰ | - |
| ਹ | ਰਿ | ਆਪ | ਨੀ | ਕ੍ਰਿ | ਪਾ | ਕ | ਰੀ | ਆ | ਪਿ | ਗ੍ਰਿ | ਹਿ | ਆ | ਇ | ਓ | S |
| ਸੰਸੰ | ਸੰਸੰ | ਰੰ | ਰੰਰੰ | ਸੰਸੰ | ਸੰਸੰ | ਨ | ਸੰ | ਧ | ਨ | ਸੰ | ਸੰ | ਧ | ਧ | ਪ | ਪ |
| ਹਮ | ਹਰਿ | ਕੀ | ਗੁਰ | ਕੀਈ | ਹੈਬ | ਸੀ | ਠੀ | ਹ | ਮ | ਹ | ਰਿ | ਦੇ | ਖੇ | ਭ | ਈ |
| ਸੰ | ਰੰ | ਸੰ | - | ਗੰ | ਮੰ | ਰੰ | ਸੰ | ਧ | ਧ | ਪ | ਮਗ | ਮ | ਮ | ਰ | ਸ |
| ਨਿ | ਹਾ | ਲ | S | ਨਿ | ਹਾ | ਲ | S | ਨਿ | ਹਾ | ਲ | SS | ਨਿ | ਹਾ | ਲ | S |
| X | | | | 2 | | | | 0 | | | | 3 | | | |

### ਦੂਜਾ ਅੰਤਰਾ ਆਡਾ ਚਾਰ ਤਾਲ ਮਾਤਰਾਂ-14 ਦੁਗੁਨ ਲੈਅ

| 1 | 2 | 3 | 4 | 5 | 6 | 7 | 8 | 9 | 10 | 11 | 12 | 13 | 14 |
|---|---|---|---|---|---|---|---|---|---|---|---|---|---|
| ਗ | ਮ | ਰ | ਮ̍ | ਧ | ਪ | ਮ | ਮ | ਗ | ਮ | ਰ | ਰ | ਸ | - |
| ਹ | ਰਿ | ਆ | ਵ | ਤੇ | ਕੀ | ਖ | ਬ | ਰਿ | ਗੁ | ਰਿ | ਪਾ | ਈ | S |
| ਗ | ਮ | ਰ | ਪ | ਧ | ਪ | ਮ̍ | ਧ | ਪ | ਪ | ਮ | ਗਮ | ਰ | ਸ |
| ਮ | S | ਨਿ | ਤ | S | ਨਿ | ਆ | ਨ | ਦੋ | ਆ | ਨੰ | ਦS | ਭ | ਏ |
| ਪਪ | ਧ | ਨ | ਸੰ | ਸੰ | ਸੰ | ਧ | ਨ | ਸੰ | ਰੰ | ਸੰ | ਸੰ | ਧ | ਪ |
| ਹਰਿ | ਆ | ਵ | ਤੇ | ਸੁ | ਨੇ | ਮੇ | ਰੇ | ਲਾ | ਲ | ਹ | ਰਿ | ਲਾ | ਲ |
| ਮ̍ | ਧ | ਪ | ਮ | ਗਮ | ਰ | ਪ | ਧ | ਨ | ਸੰ | ਰੰ | ਰੰ | ਸੰ | ਸੰ |
| ਜ | ਨੁ | S | ਨਾ | ਨS | ਕੁ | ਹ | ਰਿ | ਹ | ਰਿ | ਮਿ | ਲੇ | ਭ | ਏ |
| ਗੰ | ਮੰ | ਰੰ | ਸੰ | ਧਨ | ਸੰ | ਧ | ਪ | ਪ | ਮ | ਗ | ਮ | ਰ | ਸ |
| ਗ | ਲ | ਤਾ | ਨ | ਹਾS | ਲ | ਨਿ | ਹਾ | ਲ | S | ਨਿ | ਹਾ | ਲ | S |
| X | | 2 | | 0 | | 3 | | 0 | | 4 | | 0 | |

## ਲੈਅਕਾਰੀਆਂ ਤੇ ਤਿਹਾਈਆਂ ਅਸਥਾਈ ਦੀਆਂ:-

1) ਦੁਗੁਨ-ਚੌਗੁਨ-ਪਹਿਲੀ ਮਾਤਰ ਤੋਂ ਪੂਰੀ ਅਸਥਾਈ ਦੀ ਦੁਗੁਨ ਕਰਕੇ ਨਾਲ ਹੀ ਪਹਿਲੀ ਆਵਰਤ ਦੀ ਦੁਗੁਨ ਫਿਰ ਚੌਗੁਨ ਫਿਰ 7ਵੀਂ ਤੋਂ 12ਵੀਂ ਮਾਤਰ ਤੱਕ ਦੇ ਟੁਕੜੇ ਦੀ ਚੌਗੁਨ 2 ਵਾਰ ਗਾ ਕੇ ਸੱਮ ਤੇ ਆਉਣਾ ਹੈ। (6+3+3=12 ਮਾਤਰਾਂ)
2) ਤਿਗੁਨ-ਛੇਗੁਨ-ਪਹਿਲੀ ਮਾਤਰ ਤੋਂ ਅਸਥਾਈ ਦੀ ਪਹਿਲੀ ਲਾਈਨ ਦੀ ਤਿਗੁਨ 2 ਵਾਰ (8 ਮਾਤਰਾਂ ਵਿੱਚ) ਫਿਰ ਨਾਲ ਹੀ ਪਹਿਲੀ ਆਵਰਤ ਦੀ ਛੇਗੁਨ 2 ਮਾਤਰਾਂ ਵਿੱਚ ਫਿਰ 7ਵੀਂ ਤੋਂ 12ਵੀਂ ਮਾਤਰ ਤੱਕ ਦੇ ਟੁਕੜੇ ਦੀ 2 ਵਾਰ ਛੇਗੁਨ 2 ਮਾਤਰਾਂ ਵਿੱਚ ਕਰ ਕੇ ਸੱਮ ਤੇ ਮੁਕਾਅ ਕਰਨਾ ਹੈ।
3) ਪਹਿਲੀ ਤੋਂ ਚੌਥੀ ਮਾਤਰ ਤੱਕ ਦੇ ਟੁਕੜੇ ਨੂੰ ਪਹਿਲੀ ਮਾਤਰ ਤੋਂ ਆਰੰਭ ਕਰਕੇ ਬਰਾਬਰ ਦੀ ਲੈਅ ਵਿੱਚ ਤਿੰਨ ਵਾਰ ਗਾ ਕੇ ਸੱਮ ਤੇ ਆਉਣਾ ਹੈ।
4) ਅਸਥਾਈ ਦੀ ਪਹਿਲੀ ਲਾਈਨ ਦੀ 7ਵੀਂ ਤੋਂ 12ਵੀਂ ਮਾਤਰ ਨੂੰ ਬੰਦਸ਼ ਅਨੁਸਾਰ ਤਿੰਨ ਵਾਰ ਬਰਾਬਰ ਲੈ ਕੇ ਸੱਮ ਤੇ ਮੁਕਾਅ ਕਰਨਾ ਹੈ।

**ਨਟ ਮਹਲਾ ੪॥ (੯੭੭-੭੮)**

ਕੋਈ ਆਨਿ ਸੁਨਾਵੈ ਹਰਿ ਕੀ ਹਰਿ ਗਾਲ॥ ਤਿਸ ਕਉ ਹਉ ਬਲਿ ਬਲਿ ਬਾਲ॥ ਸੋ ਹਰਿ ਜਨੁ ਹੈ ਭਲ ਭਾਲ॥ ਹਰਿ ਹੋ ਹੋ ਹੋ ਮੇਲਿ ਨਿਹਾਲ॥੧॥ਰਹਾਉ॥ ਹਰਿ ਕਾ ਮਾਰਗੁ ਗੁਰ ਸੰਤਿ ਬਤਾਇਓ ਗੁਰਿ ਚਾਲ ਦਿਖਾਈ ਹਰਿ ਚਾਲ॥ ਅੰਤਰਿ ਕਪਟੁ ਚੁਕਾਵਹੁ ਮੇਰੇ ਗੁਰਸਿਖਹੁ ਨਿਹਕਪਟ ਕਮਾਵਹੁ ਹਰਿ ਕੀ ਹਰਿ ਘਾਲ ਨਿਹਾਲ ਨਿਹਾਲ ਨਿਹਾਲ॥੧॥ ਤੇ ਗੁਰ ਕੇ ਸਿਖ ਮੇਰੇ ਹਰਿ ਪ੍ਰਭਿ ਭਾਏ ਜਿਨਾ ਹਰਿ ਪ੍ਰਭੁ ਜਾਨਿਓ ਮੇਰਾ ਨਾਲਿ॥ ਜਨ ਨਾਨਕ ਕਉ ਮਤਿ ਹਰਿ ਪ੍ਰਭਿ ਦੀਨੀ ਹਰਿ ਦੇਖਿ ਨਿਕਟਿ ਹਦੂਰਿ ਨਿਹਾਲ ਨਿਹਾਲ ਨਿਹਾਲ ਨਿਹਾਲ॥੨॥੩॥੯॥

ਪਦ ਅਰਥ:- ਗਾਲ-ਗੱਲ। ਬਾਲ-ਬਲਿਹਾਰ। ਭਲ ਭਾਲ-ਭਲੇ ਮਸਤਕ ਵਾਲਾ। ਮੇਲਿ-ਮਿਲਾ ਕੇ। ਅੰਤਰਿ-ਮਨ ਵਿੱਚੋਂ। ਕਪਟੁ-ਵਲ-ਛਲ। ਘਾਲ-ਮਿਹਨਤ। ਨਿਕਟਿ-ਨੇੜੇ। ਹਦੂਰਿ-ਹਾਜ਼ਰ-ਨਾਜ਼ਰ।

### ਰਾਗੁ ਨਟ ਨਾਰਾਇਨ ਪੜਤਾਲ

**ਹਰ ਅੰਤਰੇ ਤੋਂ ਬਾਅਦ ਅਸਥਾਈ ਤੇ ਪਹਿਲੀ ਲੈਅ ਅਨੁਸਾਰ ਆਉਣਾ ਹੈ।**

**ਅਸਥਾਈ ਪੰਚਮ ਸਵਾਰੀ ਮਾਤਰਾਂ-15 ਵਿਲੰਬਿਤ ਲੈਅ**

| 1 | 2 | 3 | 4 | 5 | 6 | 7 | 8 | 9 | 10 | 11 | 12 | 13 | 14 | 15 |
|---|---|---|---|---|---|---|---|---|---|---|---|---|---|---|
| ਗ | ਮਰ | -ਸ | ਰ | ਰ | ਪ | - | ਮ | ਧ | ਪ | ਪਪ | ਮ | ਗਮ | ਰ | ਸ |
| ਕੋ | ਈਆ | ਸਨਿ | ਸੁ | ਨਾ | ਵੈ | ਸ | ਹ | ਰਿ | ਕੀ | ਹਰਿ | ਗਾ | ਸਸ | ਲ | ਸ |
| ਰ | ਰਪ | -ਪ | ਮਮ | ਧਧ | ਪ | ਪ | ਧ | ਨਨ | ਸੰ | ਸੰ | ਧ | ਧਧ | ਪ | ਪ |
| ਤਿ | ਸਕਉ | ਸਹਉ | ਬਲਿ | ਬਲਿ | ਬਾ | ਲ | ਸੋ | ਹਰਿ | ਜ | ਨੁ | ਹੈ | ਭਲ | ਭਾ | ਲ |
| ਸੰ | -ਰੰ | -ਸੰ | ਧ | - | ਪ | - | ਮ | ਧ | ਪ | ਪ | ਮਗ | ਮ | ਰ | ਸ |
| ਹ | ਸਰਿ | ਸਸ | ਹੋ | ਸ | ਹੋ | ਸ | ਹੋ | ਸ | ਮੇ | ਲਿ | ਨਿਸ | ਹਾ | ਲ | ਸ |
| X | | | 2 | | | | 3 | | | | 4 | | 5 | |

**ਪਹਿਲਾ ਅੰਤਰਾ ਆਡਾ ਚਾਰ ਤਾਲ ਮਾਤਰਾਂ-14 ਦੁਗੁਨ ਲੈਅ**

| 1 | 2 | 3 | 4 | 5 | 6 | 7 | 8 | 9 | 10 | 11 | 12 | 13 | 14 |
|---|---|---|---|---|---|---|---|---|---|---|---|---|---|
| ਸੰ | ਸੰ | ਸੰ | ਰੰ | ਰੰ | ਸੰ | ਧ | ਨ | ਸੰ | ਸੰ | ਧ | ਧ | ਪ | ਪ |
| ਹ | ਰਿ | ਕਾ | ਮਾ | ਰ | ਗੁ | ਗੁ | ਰ | ਸੰ | ਤਿ | ਬ | ਤਾ | ਇ | ਓ |

ਰਾਗੁ ਨਟ ਨਾਰਾਇਨ

| | | | | | | | | | | | | | |
|---|---|---|---|---|---|---|---|---|---|---|---|---|---|
| ਪ | - | ਮ̍ | ਧ | - | ਪ | ਮ | ਮ | ਗ | ਮਮ | ਰ | - | ਸ | - |
| ਗੁ | S | ਰਿ | ਚਾ | S | ਲ | ਦਿ | ਖਾ | ਈ | ਹਰਿ | ਚਾ | S | ਲ | S |
| ਰ | ਪ | ਪ | ਮ̍ | ਧ | ਪ | ਧ | ਨ | ਸੰਸੰ | ਸੰਸੰ | ਸੰਸੰ | ਰੰ | ਸੰਸੰ | - |
| ਅੰ | ਤ | ਰਿ | ਕ | ਪ | ਟੁ | ਚੁ | ਕਾ | ਵਹੁ | ਮੇਰੇ | ਗੁਰ | ਸਿ | ਖਹੁ | S |
| ਧਧ | ਧਧ | ਨ | ਸੰ | ਨ | ਸੰਸੰ | ਧ | ਧ | ਪ | - | ਮ̍ | ਧ | ਪ | ਪ |
| ਨਿਹ | ਕਪ | ਟ | ਕ | ਮਾ | ਵਹੁ | ਹ | ਰਿ | ਕੀ | S | ਹ | ਰਿ | ਘਾ | ਲ |
| ਗੰ | ਮੰ | ਰੰ | ਸੰ | - | ਸੰ | ਧ | ਧ | ਪ | - | ਮ | ਗਮ | ਰ | ਸ |
| ਨਿ | ਹਾ | ਲ | S | S | ਨਿ | ਹਾ | ਲ | S | S | ਨਿ | ਹਾS | ਲ | S |
| x | | 2 | | 0 | | 3 | | 0 | | 4 | | 0 | |

## ਦੂਜਾ ਅੰਤਰਾ ਤੀਨ ਤਾਲ ਮਾਤਰਾਂ-16 ਦੁਗੁਨ ਲੈਅ

| 1 | 2 | 3 | 4 | 5 | 6 | 7 | 8 | 9 | 10 | 11 | 12 | 13 | 14 | 15 | 16 |
|---|---|---|---|---|---|---|---|---|---|---|---|---|---|---|---|
| ਪ | ਮ̍ | ਧਧ | ਪ | ਧ | ਧ | ਨ | ਨ | ਸੰ | ਸੰ | ਸੰਸੰ | ਸੰ | ਰੰ | - | ਸੰ | - |
| ਤੇ | S | ਗੁਰ | ਕੇ | ਸਿ | ਖ | ਮੇ | ਰੇ | ਹ | ਰਿ | ਪ੍ਰ | ਭਿ | ਭਾ | S | ਏ | S |
| ਧ | ਨ | ਸੰ | ਸੰ | ਰੰਰੰ | - | ਸੰ | - | ਧ | ਨਨ | ਸੰ | ਸੰ | ਧ | - | ਪ | - |
| ਜਿ | ਨਾ | ਹ | ਰਿ | ਪ੍ਰ | S | ਭੁ | S | ਜਾ | ਨਿਓ | ਮੇ | ਰਾ | ਨਾ | S | ਲਿ | S |
| ਪ | ਮ̍ | ਧ | ਪਪ | ਧ | - | ਨ | ਨ | ਸੰ | ਸੰ | ਸੰਸੰ | ਸੰ | ਰੰ | - | ਸੰ | - |
| ਜ | ਨ | ਨਾ | ਨਕ | ਕਉ | S | ਮ | ਤਿ | ਹ | ਰਿ | ਪ੍ਰ | ਭਿ | ਦੀ | S | ਨੀ | S |
| ਧ | - | ਨ | - | ਸੰ | - | ਸੰ | - | ਰੰ | ਰੰ | ਸੰ | - | ਧ | ਧ | ਪ | - |
| ਹ | S | ਰਿ | S | ਦੇ | S | ਖਿ | S | ਨਿ | ਕ | ਟਿ | S | ਹ | ਦੂ | ਰਿ | S |
| ਗੰ | ਮੰ | ਰੰ | ਸੰ | ਧ | ਨ | ਸੰ | - | ਧ | ਧ | ਪ | - | ਮ | ਮ | ਰ | ਸ |
| ਨਿ | ਹਾ | ਲ | S | ਨਿ | ਹਾ | ਲ | S | ਨਿ | ਹਾ | ਲ | S | ਨਿ | ਹਾ | ਲ | S |
| x | | | | 2 | | | | 0 | | | | 3 | | | |

**ਤਾਨਾਂ ਤੇ ਤਿਹਾਈਆਂ ਅਸਥਾਈ ਦੀਆਂ:-**

1) ਪਧਪਧ ਪਧਪਪ ਮ̍ਧਪਪ ਗਮਗਮ ਰਸਧਨ ਧਨਧਨ ਸੰਸੰਸੰਰੰ ਸੰਸੰਗੰਮੰ ਰੰਸੰਸੰਰੰ ਸੰਰੰਸੰਰੰ ਸੰਸੰਪਧ ਪਧਪਧ ਪਪਮ̍ਧ ਪਪਮਮ ਗਮਰਸ
2) ਪਧਧਪ ਧਧਪਧ ਪਪਮ̍ਧ ਪਪਗਮ ਰਸਧਨ ਨਧਨਨ ਧਨਸੰਸੰ ਸੰਰੰਸੰਸੰ ਗੰਮੰਰੰਸੰ ਧਧਪਪ ਪਧਧਪ ਧਧਪਧ ਪਪਮ̍ਧ ਪਪਗਮ ਗਮਰਸ

1) ਪਹਿਲੀ ਤੋਂ 7ਵੀਂ ਮਾਤਰ ਤੱਕ ਬੰਦਸ਼ ਅਨੁਸਾਰ ਗਾ ਕੇ ਚੌਥੀ ਤੋਂ 7ਵੀਂ ਮਾਤਰ ਦੇ ਟੁਕੜੇ ਨੂੰ 2 ਵਾਰ ਹੋਰ ਗਾ ਕੇ ਸੱਮ ਤੇ ਆਉਣਾ ਹੈ।
2) ਪਹਿਲੀ ਤੋਂ 6ਵੀਂ ਮਾਤਰ ਤੱਕ ਬੰਦਸ਼ ਅਨੁਸਾਰ ਗਾ ਕੇ 8ਵੀਂ ਤੋਂ 10ਵੀਂ ਮਾਤਰ ਦੇ ਤਿੰਨ ਮਾਤਰਾਂ ਦੇ ਟੁਕੜੇ ਨੂੰ 7ਵੀਂ ਮਾਤਰ ਤੋਂ ਚੁੱਕ ਕੇ ਤਿੰਨ ਵਾਰ ਬਰਾਬਰ ਲੈ ਕੇ ਸੱਮ ਤੇ ਆਉਣਾ ਹੈ।
3) 8ਵੀਂ ਤੋਂ 14ਵੀਂ ਮਾਤਰ ਦੇ ਟੁਕੜੇ ਨੂੰ 8ਵੀਂ ਮਾਤਰ ਤੋਂ ਚੁੱਕ ਕੇ ਇੱਕ ਮਾਤਰ ਬਿਸਰਾਮ ਫਿਰ ਇਹੀ ਟੁਕੜਾ ਫਿਰ ਬਿਸਰਾਮ ਫਿਰ ਇਹੀ ਟੁਕੜਾ ਲੈ ਕੇ ਸੱਮ ਤੇ ਮੁਕਾਅ ਕਰਨਾ ਹੈ।

ਸ਼ਬਦ 'ਮੇਰੇ ਮਨ ਜਪਿ ਅਹਿਨਿਸ ਨਾਮੁ ਹਰੇ' ਬੰਦਸ਼ ਨੰ. ੧ ਵਾਲਾ ਹੈ (੯੭੫)

## ਰਾਗੁ ਨਟ ਨਾਰਾਇਨ ਪੜਤਾਲ

ਹਰ ਅੰਤਰੇ ਤੋਂ ਬਾਅਦ ਅਸਥਾਈ ਤੇ ਪਹਿਲੀ ਲੈਅ ਅਨੁਸਾਰ ਆਉਣਾ ਹੈ।

### ਅਸਥਾਈ ਮੱਤ ਤਾਲ ਮਾਤਰਾਂ-9 ਵਿਲੰਬਿਤ ਲੈਅ

| 1 | 2 | 3 | 4 | 5 | 6 | 7 | 8 | 9 |
|---|---|---|---|---|---|---|---|---|
| ਰਰ | ਪਪ | ਮੰਮੰ | ਧਧ | ਪਪ | ਮਗ | ਮ | ਰ | ਸ |
| ਮੇਰੇ | ਮਨ | ਜਪਿ | ਅਹਿ | ਨਿਸਿ | ਨਾS | ਮੁ | ਹ | ਰੇ |
| ਗ | ਮ | ਰਰ | ਰ | ਸ | ਰ | ਪ | ਮੰਧ | ਪ |
| ਕੋ | ਟਿ | ਕੋਟਿ | ਦੋ | ਖ | ਬ | ਹੁ | ਕੀS | ਨੇ |
| ਧ | ਨ | ਸੰਸੰ | ਧ | ਪ | ਮੰਧ | ਪ | ਗਮ | ਰਸ |
| ਸ | ਭ | ਪਰ | ਹ | ਰਿ | ਪਾS | ਸਿ | ਧS | ਰੇS |
| x | | 2 | | | 3 | | | |

### ਅੰਤਰਾ

| | | | | | | | | |
|---|---|---|---|---|---|---|---|---|
| ਪਪ | ਪਪ | ਧ | ਨ | ਨ | ਸੰਸੰ | ਸੰ | ਰੰ | ਸੰਸੰ |
| ਹਰਿ | ਹਰਿ | ਨਾ | S | ਮੁ | ਜਪਹਿ | ਆ | ਰਾ | ਧਹਿ |
| ਸੰ | ਸੰਸੰ | ਧ | ਨ | ਸੰ | ਸੰ | ਰੰ | ਰੰ | ਸੰ |
| ਸੇ | ਵਕ | ਭਾ | S | ਇ | ਖ | S | ਰੇ | S |
| ਗੰਗੰ | ਮੰਮੰ | ਰੰ | - | ਸੰ | ਸੰਸੰ | ਧਨ | ਸੰਰੰ | ਸੰਸੰ |
| ਕਿਲ | ਬਿਖ | ਦੋ | S | ਖ | ਗਏ | ਸਭ | ਨੀS | ਕਰਿ |
| ਧ | ਧ | ਪਮੰ | ਧ | ਪ | ਮਗ | ਮ | ਰ | ਸ |
| ਜਿ | ਉ | ਪਾS | S | ਨੀ | ਮੈS | ਲੁ | ਹ | ਰੇ |
| x | | 2 | | | 3 | | | |

### ਦੂਜਾ ਅੰਤਰਾ ਸੂਲ ਤਾਲ ਮਾਤਰਾਂ-10 ਦੁਗੁਨ ਲੈਅ

| 1 | 2 | 3 | 4 | 5 | 6 | 7 | 8 | 9 | 10 |
|---|---|---|---|---|---|---|---|---|---|
| ਪਪ | ਪਪ | ਧ | ਧ | ਨ | ਨ | ਸੰ | ਸੰ | ਰੰ | ਸੰਸੰ |
| ਖਿਨੁ | ਖਿਨੁ | ਨ | ਰੁ | ਨਾ | ਰਾ | ਇ | ਨੁ | ਗਾ | ਵਹਿ |
| ਸੰ | ਸੰ | ਧ | ਨਨ | ਸੰ | ਸੰ | ਰੰ | ਰੰ | ਸੰ | ਸੰ |
| ਮੁ | ਖਿ | ਬੋ | ਲਹਿ | ਨ | ਰ | ਨ | ਰ | ਹ | ਰੇ |
| ਸੰ | ਸੰ | ਗੰ | ਮੰ | ਰੰ | ਸੰ | ਧ | ਨ | ਸੰਸੰ | ਸੰਸੰ |
| ਪੰ | ਚ | ਦੋ | ਖ | ਅ | ਸਾ | ਧ | ਨ | ਗਰ | ਮਹਿ |
| ਧ | ਪ | ਮੰ | ਪ | ਮਗ | ਮ | ਰ | ਰ | ਸ | ਸ |
| ਇ | ਕੁ | ਖਿ | ਨੁ | ਪS | ਲੁ | ਦੂ | ਰਿ | ਕ | ਰੇ |
| x | | 0 | | 2 | | 3 | | 0 | |

## ਤੀਜਾ ਅੰਤਰਾ ਜਗਪਾਲ ਤਾਲ ਮਾਤਰਾਂ-11 ਦੁਗੁਨ ਲੈਅ

| 1 | 2 | 3 | 4 | 5 | 6 | 7 | 8 | 9 | 10 | 11 |
|---|---|---|---|---|---|---|---|---|---|---|
| ਸਂ | ਸਂ | ਧ | - | ਨ | ਸਂ | ਸਂ | ਰਂ | ਰਂ | ਸਂਸਂ | ਸਂਸਂ |
| ਵ | ਡ | ਭਾ | s | ਗੀ | ਹ | ਰਿ | ਨਾ | ਮੁ | ਧਿਆ | ਵਹਿ |
| ਧ | ਧ | ਨ | ਸਂ | - | ਰਂ | ਰਂ | ਰਂ | ਸਂ | ਧ | ਪ |
| ਹ | ਰਿ | ਕੇ | s | s | ਭ | ਗ | ਤ | ਹ | ਰੇ | s |
| ਗਂਗਂ | ਮਂ | ਰਂ | ਸਂ | ਸਂ | ਧਧ | ਨਨ | ਸਂ | ਧ | ਧਧ | ਪ |
| ਤਿਨ | ਕੀ | ਸੰ | ਗ | ਤਿ | ਦੇਹਿ | ਪ੍ਰ | ਭ | ਜਾ | ਚਉ | s |
| ਮ | ਪ | ਮ | ਧ | ਪ | ਮ | ਗ | ਮ | ਰਰ | ਰ | ਸ |
| ਮੈ | s | ਮੂ | s | ੜ | ਮੁ | ਗ | ਧ | ਨਿਸ | ਤ | ਰੇ |
| x | | | | | 2 | | 3 | | 4 | |

## ਚੌਥਾ ਅੰਤਰਾ ਤੀਨ ਤਾਲ ਮਾਤਰਾਂ-16 ਦੁਗੁਨ ਲੈਅ

| 1 | 2 | 3 | 4 | 5 | 6 | 7 | 8 | 9 | 10 | 11 | 12 | 13 | 14 | 15 | 16 |
|---|---|---|---|---|---|---|---|---|---|---|---|---|---|---|---|
| ਪਪ | ਮ | ਧ | ਪ | ਧਧ | ਧ | ਨ | - | ਸਂ | ਸਂ | ਸਂ | ਸਂ | ਰਂ | - | ਸਂ | ਸਂ |
| ਕ੍ਰਿ | ਪਾ | s | s | ਕ੍ਰਿ | ਪਾ | s | s | ਧਾ | ਰਿ | ਜ | ਗ | ਜੀ | s | ਵ | ਨ |
| ਸਂ | - | ਸਂ | - | ਗਂ | ਮਂ | ਰਂ | ਸਂ | ਸਂ | ਰਂ | ਸਂ | - | ਧ | - | ਪ | - |
| ਰ | s | ਖਿ | s | ਲੇ | s | ਵ | ਹੁ | ਸ | ਰ | ਨਿ | s | ਪ | s | ਰੇ | s |
| ਪ | - | ਧ | ਧ | ਨ | s | ਸਂ | - | ਸਂਸਂ | ਸਂ | ਸਂ | ਸਂ | ਰਂ | - | ਸਂ | - |
| ਨਾ | s | ਨ | ਕੁ | ਜ | s | ਨੁ | s | ਤੁਮ | ਰੀ | ਸ | ਰ | ਨਾ | s | ਈ | s |
| ਧ | s | ਪ | - | ਮ | - | ਪਪ | - | ਮ | - | ਗ | ਮ | ਰ | - | ਸ | - |
| ਹ | s | ਰਿ | s | ਰਾ | s | ਖਹੁ | s | ਲਾ | s | ਜ | s | ਹ | s | ਰੇ | s |
| x | | | | 2 | | | | 0 | | | | 3 | | | |

ਤਾਨਾਂ ਤੇ ਤਿਹਾਈਆਂ ਅਸਥਾਈ ਦੀਆਂ:-

1) ਸਰਸਸ ਗਮਰਸ ਰਰਪਪ ਮਂਧਪਪ ਧਨਸਂਸਂ ਧਧਪਪ ਮਂਧਪਪ ਮਗਮਮ ਰਰਸਸ

2) ਗਮਰਰ ਸਸਰਰ ਪਪਮਂਪ ਮਂਮਂਧਧ ਪਪਧਨ ਸਂਸਂਨਸਂ ਧਪਮਂਧ ਪਪਮਗ ਮਮਰਸ

1) ਪਹਿਲੀਆਂ 5 ਮਾਤਰਾਂ ਬੰਦਸ਼ ਅਨੁਸਾਰ ਲੈ ਕੇ ਚੌਥੀ-ਪੰਜਵੀਂ ਮਾਤਰ ਦੇ 2 ਮਾਤਰਾਂ ਦੇ ਟੁਕੜੇ ਨੂੰ 2 ਵਾਰ ਬਰਾਬਰ ਲੈ ਕੇ ਸੱਮ ਤੇ ਆਉਣਾ ਹੈ।

2) ਪਹਿਲੀਆਂ 2 ਮਾਤਰਾਂ ਦੇ ਟੁਕੜੇ ਨੂੰ ਦੂਜੀ ਮਾਤਰ ਤੋਂ ਆਰੰਭ ਕਰਕੇ ਇੱਕ ਮਾਤਰ ਬਿਸਰਾਮ ਫਿਰ ਟੁਕੜਾ ਫਿਰ ਬਿਸਰਾਮ ਫਿਰ ਟੁਕੜਾ ਲੈ ਕੇ ਸੱਮ ਤੇ ਆਉਣਾ ਹੈ।

3) 6ਵੀਂ ਤੋਂ 9ਵੀਂ ਮਾਤਰ ਦੇ 4 ਮਾਤਰਾਂ ਦੇ ਟੁਕੜੇ ਨੂੰ 7ਵੀਂ ਮਾਤਰ ਤੋਂ ਆਰੰਭ ਕਰਕੇ ਤਿੰਨ ਵਾਰ ਬਰਾਬਰ ਲੈ ਕੇ ਸੱਮ ਤੇ ਸਮਾਪਤ ਕਰਨਾ ਹੈ। ਪਹਿਲਾਂ 6ਵੀਂ ਮਾਤਰ ਤੇ s ਦਾ ਲਗਾਉ ਹੈ।

## ਸ਼ਬਦ 'ਰਾਮ ਹਉ ਕਿਆ ਜਾਨਾ ਕਿਆ ਭਾਵੈ' ਜੈ ਤਾਲ ਬੰਦਸ਼ ਵਾਲਾ ਹੈ (੯੭੮)

## ਰਾਗੁ ਨਟ ਨਾਰਾਇਨ ਪੰਜਾਬੀ ਠੇਕਾ/ ਛੋਟਾ ਤੀਨ ਤਾਲ ਮਾਤਰਾਂ-16 ਮੱਧ ਲੈਅ

### ਅਸਥਾਈ

| 1 | 2 | 3 | 4 | 5 | 6 | 7 | 8 | 9 | 10 | 11 | 12 | 13 | 14 | 15 | 16 |
|---|---|---|---|---|---|---|---|---|---|---|---|---|---|---|---|
| | | | | | | | | | | | ਧ | ਨ | ਸੰ | - | - |
| | | | | | | | | | | | ਰਾ | S | ਮ | S | S |
| ਧਧ | - | ਪ | ਪ | ਮ̍ | ਧ | ਪ | ਮਗ | ਮ | ਰ | ਸ | ਸ | ਗ | ਮ | ਰ | - |
| ਹਉ | S | ਕਿ | ਆ | ਜਾ | ਨਾ | ਕਿ | ਆS | ਭਾ | S | ਵੈ | ਮ | S | ਨਿ | S | S |
| ਰਰ | - | ਮ̍ | ਪ | ਮ̍ਮ̍ | ਧ | ਪ | ਮ | ਰ | - | ਸ | | | | | |
| ਪਿਆ | S | ਸ | S | ਬਹੁ | ਤੁ | ਦ | ਰ | ਸਾ | S | ਵੈ | | | | | |
| x | | | | 2 | | | | 0 | | | | 3 | | | |

### ਅੰਤਰਾ

| 1 | 2 | 3 | 4 | 5 | 6 | 7 | 8 | 9 | 10 | 11 | 12 | 13 | 14 | 15 | 16 |
|---|---|---|---|---|---|---|---|---|---|---|---|---|---|---|---|
| | | | | | | | | | | | ਪ | - | ਧ | - | ਨ |
| | | | | | | | | | | | ਸੋ | S | ਈ | S | S |
| ਸੰਸੰ | - | ਰੰ | ਸੰ | ਧ | ਨ | ਸੰ | ਰੰ | ਸੰ | ਧ | ਪ | ਗੰ | ਮੰ | ਰੰ | - | ਸੰ |
| ਗਿਆ | S | ਨੀ | S | ਸੋ | ਈ | ਜ | ਨੁ | ਤੇ | S | ਰਾ | ਜਿ | S | ਸੁ | S | S |
| ਧਨ | ਸੰ | ਧ | ਪ | ਮ | ਗ | ਮ | - | ਰ | - | ਸ | | | | | |
| ਉੂS | S | ਪ | ਰਿ | ਰੁ | S | ਚ | S | ਆ | S | ਵੈ | | | | | |
| x | | | | 2 | | | | 0 | | | | 3 | | | |

(ਸਵਈਏ ਮਹਲੇ ਪਹਿਲੇ ਕੇ ੧) (੧੩੯੦)

ਸਤਜੁਗਿ ਤੈ ਮਾਣਿਓ ਛਲਿਓ ਬਲਿ ਬਾਵਨ ਭਾਇਓ।। ਤ੍ਰੇਤੈ ਤੈ ਮਾਣਿਓ ਰਾਮੁ ਰਘੁਵੰਸੁ ਕਹਾਇਓ।। ਦੁਆਪੁਰਿ ਕ੍ਰਿਸਨ ਮੁਰਾਰਿ ਕੰਸੁ ਕਿਰਤਾਰਥੁ ਕੀਓ।। ਉਗ੍ਰਸੈਣ ਕਉ ਰਾਜੁ ਅਭੈ ਭਗਤਹ ਜਨ ਦੀਓ।। ਕਲਿਜੁਗਿ ਪ੍ਰਮਾਣੁ ਨਾਨਕ ਗੁਰੁ ਅੰਗਦੁ ਅਮਰੁ ਕਹਾਇਓ।। ਸ੍ਰੀ ਗੁਰੂ ਰਾਜੁ ਅਬਿਚਲੁ ਅਟਲੁ ਆਦਿ ਪੁਰਖਿ ਫੁਰਮਾਇਓ।।੭।।

ਪਦ ਅਰਥ:- ਬਲਿ-ਰਾਜਾ ਬਲਿ ਜਿਸਨੂੰ ਵਾਮਨ ਅਵਤਾਰ ਨੇ ਛਲਿਆ ਸੀ। ਬਾਵਨ-ਵਾਮਨ ਅਵਤਾਰ। ਭਾਇਓ-ਚੰਗਾ ਲੱਗਾ। ਤ੍ਰੇਤੈ-ਤ੍ਰੇਤੇ ਜੁਗ ਵਿੱਚ। ਰਘੁਵੰਸੁ-ਰਘੂ ਦੀ ਵੰਸ ਵਾਲਾ ਰਾਮ। ਕਿਰਤਾਰਥੁ-ਮੁਕਤ। ਉਗ੍ਰਸੈਣ-ਮਥੁਰਾ ਦਾ ਰਾਜਾ ਕੰਸ ਦਾ ਪਿਤਾ। ਅਭੈ-ਅਭੈ-ਪਦ, ਨਿਰਭੈਤਾ। ਪ੍ਰਮਾਣੁ-ਪ੍ਰਮਾਣੀਕ, ਸਮਰੱਥਾ ਵਾਲਾ। ਅਬਿਚਲੁ-ਨਾ ਹਿੱਲਣ ਵਾਲਾ, ਪੱਕਾ, ਥਿਰ।

## ਰਾਗੁ ਨਟ ਨਾਰਾਇਨ ਦੀਪਚੰਦੀ ਤਾਲ ਮਾਤਰਾਂ-14 ਮੱਧ ਲੈਅ

| 1 | 2 | 3 | 4 | 5 | 6 | 7 | 8 | 9 | 10 | 11 | 12 | 13 | 14 |
|---|---|---|---|---|---|---|---|---|---|---|---|---|---|
| ਸਸ | ਮ | ਮ | ਗ | ਮ | ਰ | - | ਮ̍ਮ̍ | ਪ | ਮ̍ | ਧ | ਧ | ਪ | - |
| ਸ੍ਰੀ | ਗੁ | ਰੂ | ਰਾ | S | ਜੁ | S | ਅਬਿ | ਚ | ਲੁ | ਅ | ਟ | ਲੁ | S |
| ਧ | ਨ | ਸੰ | ਧ | ਧ | ਪ | - | ਮ̍ਮ̍ | ਧ | ਪ | ਗ | ਮ | ਰ | ਸ |
| ਆ | S | ਦਿ | ਪੁ | ਰ | ਖਿ | S | ਫੁਰ | ਮਾ | ਇ | ਓ | S | S | S |
| x | | | 2 | | | | 0 | | | 3 | | | |

### ਅੰਤਰਾ

| | | | | | | | | | | | | | |
|---|---|---|---|---|---|---|---|---|---|---|---|---|---|
| ਪ | ਪ | - | ਧ | ਧ | ਨ | - | ਸਂ | - | ਸਂ | ਰਂ | - | ਸਂ | - |
| ਸ | ਭ | ऽ | ਜੁ | ਗਿ | ਤੈ | ऽ | ਮਾ | ऽ | ਨਿ | ਓ | ऽ | ऽ | ऽ |
| ਧ | ਧ | ਧ | ਨ | ਨ | ਸਂ | ਰਂਰਂ | ਸਂ | ਨ | ਸਂ | ਧ | - | ਪ | - |
| ਛ | ਲਿ | ਓ | ਬ | ਲਿ | ਬਾ | ਵਨ | ਭਾ | ऽ | ਇ | ਓ | ऽ | ऽ | ऽ |
| ਸਂਸਂ | ਗਂ | ਮਂ | ਰਂ | - | ਸਂ | - | ਨ | ਸਂ | ਸਂ | ਧ | - | ਪ | - |
| ਤ੍ਰੈ | ਤੈ | ऽ | ਤੈ | ऽ | ऽ | ऽ | ਮਾ | ऽ | ਨਿ | ਓ | ऽ | ऽ | ऽ |
| ਗ | ਮ | ਰ | ਪ | ਮ̍ | ਧ | ਪ | ਮ | ਗ | ਮ | ਰ | - | ਸ | - |
| ਰਾ | ऽ | ਮੁ | ਰ | ਘੁ | ਬੰ | ਸੁ | ਕ | ਹਾ | ਇ | ਓ | ऽ | ऽ | ऽ |
| x | | | 2 | | | | 0 | | | 3 | | | |

### ਸ੍ਵੈਯਾ ੫:੧੦ (ਚਵੀ ਅਵਤਾਰ)

ਪਾਂਇ ਗਹੇ ਜਬ ਤੇ ਤੁਮਰੇ, ਤਬ ਤੇ ਕੋਊ ਆਂਖ ਤਰੇ ਨਹੀਂ ਆਨਜੋ।। ਰਾਮ ਰਹੀਮ ਪੁਰਾਨ ਕੁਰਾਨ ਅਨੇਕ ਕਹੈਂ ਮਤ ਏਕ ਨ ਮਾਨਜੋ।। ਸਿੰਮ੍ਰਿਤ ਸਾਸਤ੍ਰ ਬੇਦ ਸਭੈ ਬਹੁ ਭੇਦ ਕਹੈਂ ਹਮ ਏਕ ਨ ਜਾਨਜੋ।। ਸ੍ਰੀ ਅਸਿਪਾਨ ਕ੍ਰਿਪਾ ਤੁਮਰੀ ਕਰਿ ਮੈ ਨ ਕਹਜੋ ਸਭ ਤੋਹਿ ਬਖਾਨਜੋ।।੧੨।।੮੬੩।।

ਪਦ ਅਰਥ:- ਪਾਂਇ-ਚਰਨ। ਗਹੇ-ਫੜੇ। ਆਂਖ ਤਰੇ-ਅੱਖ ਹੇਠ। ਆਨਜੋ-ਹੋਰ ਕਿਸੇ ਨੂੰ। ਰਹੀਮ-ਹਜ਼ਰਤ ਮੁਹੰਮਦ। ਮਤ-ਧਰਮ। ਸ੍ਰੀ ਅਸਿਪਾਨ-ਹੇ ਵਾਹਿਗੁਰੂ ਜੀ! ਬਖਾਨਜੋ-ਉਚਾਰਿਆ ਹੈ।

### ਰਾਗੁ ਨਟ ਨਾਰਾਇਨ ਰੂਪਕ ਤਾਲ ਮਾਤਰਾਂ-7 ਮੱਧ ਲੈਅ

| ਅਸਥਾਈ | | | | | | | ਅੰਤਰਾ | | | | | | |
|---|---|---|---|---|---|---|---|---|---|---|---|---|---|
| 1 | 2 | 3 | 4 | 5 | 6 | 7 | 1 | 2 | 3 | 4 | 5 | 6 | 7 |
| ਸਂ | ਧ | ਪ | ਮ̍ | ਧ | ਪ | - | ਪ | - | ਪ | ਧ | ਧ | ਨ | - |
| ਪਾਂ | ਇ | ऽ | ਗ | ऽ | ਹੇ | ऽ | ਰਾ | ऽ | ਮ | ਰ | ਹੀ | ਮ | ऽ |
| ਮ | ਗ | ਮ | ਰ | ਰ | ਸ | - | ਸਂ | ਸਂ | ਸਂ | ਰਂ | ਰਂ | ਸਂ | - |
| ਜ | ਬ | ਤੇ | ਤੁ | ਮ | ਰੇ | ऽ | ਪੁ | ਰਾ | ਨ | ਕੁ | ਰਾ | ਨ | ऽ |
| ਸਸ | ਰ | ਸਸ | ਰ | ਰ | ਪ | ਪ | ਗਂ | ਮਂ | ਰਂ | ਸਂ | ਸਂ | ਧ | ਪ |
| ਤਬ | ਤੇ | ਕੋਊ | ਆਂ | ਖ | ਤ | ਰੇ | ਅ | ਨੇ | ਕ | ਕ | ਹੈਂ | ਮ | ਤ |
| ਮ̍ | ਧ | ਪ | ਮ | ਮ | ਰ | ਸ | ਮ | ਗ | ਮ | ਰ | ਰ | ਸ | - |
| ਨ | ऽ | ਹੀਂ | ਆ | ਨ | ਜੋ | ऽ | ਏ | ਕ | ਨ | ਮਾ | ਨ | ਜੋ | ऽ |
| x | | | 2 | | 3 | | x | | | 2 | | 3 | |

### ਕਬਿੱਤ ਸਵੱਯੇ ਭਾਈ ਗੁਰਦਾਸ ਜੀ

ਜੈਸੇ ਹੀਰਾ ਹਾਥ ਮੈ ਤਨਕ ਸੋ ਦਿਖਾਈ ਦੇਤ, ਮੋਲ ਕੀਏ ਤੇ ਦਮਕਨ ਭਰਤ ਭੰਡਾਰ ਜੀ।। ਜੈਸੇ ਬਰ ਬਾਧੇ ਹੁੰਡੀ, ਲਾਗਤ ਨ ਭਾਰ ਕਛੂ, ਆਗੇ ਜਾਇ ਪਾਈਅਤ ਲਛਮੀ ਅਪਾਰ ਜੀ।। ਜੈਸੇ ਬਟਿ ਬੀਜ ਅਤਿ ਸੂਖਮ ਸਰੂਪ ਹੋਤ, ਬੋਏ ਸੈ ਬਿਬਿਧਿ ਕਰੈ ਬਿਰਖਾ ਬਿਸਥਾਰ ਜੀ।। ਤੈਸੇ ਗੁਰ- ਬਚਨ ਸਚਨ ਗੁਰ ਸਿਖਨ ਮੈ, ਜਾਨੀਐ ਮਹਾਤਮ, ਗਏ ਹੀ ਹਰਿਦੁਆਰ ਜੀ।। ੩੭੩।।

ਪਦ ਅਰਥ:- ਤਨਕ ਸੋ-ਛੋਟਾ ਜਿਹਾ। ਦਮਕਨ-ਦਮੜੇ, ਰੁਪਏ। ਬਰ-ਪੱਲੇ। ਲਛਮੀ-ਦੌਲਤ। ਬਟਿ-ਬੋਹੜ। ਅਤਿ ਸੂਖਮ-ਬਹੁਤ ਹੀ ਨਿੱਕਾ ਜਿਹਾ। ਬਿਬਿਧਿ-ਕਈ ਤਰਾਂ। ਬਿਰਖਾ-ਬ੍ਰਿਛ। ਬਿਸਥਾਰ-ਫੈਲਾਉ।। ਸਚਨ-ਸਿੰਚਣ, ਦ੍ਰਿੜ ਕਰਨਾ। ਮਹਾਤਮ-ਵਡਿਆਈ।

## ਰਾਗੁ ਨਟ ਨਾਰਾਇਨ ਦਾਦਰਾ ਤਾਲ ਮਾਤਰਾਂ-6 ਮੱਧ ਲੈਅ

| ਅਸਥਾਈ | | | | | | ਅੰਤਰਾ | | | | | |
|---|---|---|---|---|---|---|---|---|---|---|---|
| 1 | 2 | 3 | 4 | 5 | 6 | 1 | 2 | 3 | 4 | 5 | 6 |
| ਧਧ | ਨ | ਸੰ | ਧ | ਧ | ਪ | ਸੰਸੰ | ਧ | ਨ | ਸੰਸੰ | ਰੰ | ਸੰ |
| ਜੈਸੇ | ਹੀ | ਰਾ | ਹਾ | ਬ | ਮੈ | ਜੈਸੇ | ਬ | ਰ | ਬਾਧੇ | ਹੁੰ | ਡੀ |
| ਮੰ | ਪਪ | ਪਪ | ਮੰਮੰ | ਧ | ਪ | ਸੰ | ਗੰਗੰ | ਮੰ | ਰੰਰੰ | ਰੰ | ਸੰ |
| ਤ | ਨਕ | ਸੋਦਿ | ਖਾਈ | ਦੇ | ਤ | ਲਾ | ਗਤ | ਨ | ਭਾਰ | ਕ | ਛੂ |
| ਧਨ | ਸੰ | ਧਪ | ਮੰਮੰ | ਧ | ਪ | ਧ | ਧ | ਪਪ | ਮੰਮੰ | ਧ | ਪ |
| ਮੋਲ | ਕੀ | ਏਤੇ | ਦਮ | ਕ | ਨ | ਆ | ਗੈ | ਜਾਇ | ਪਾਈ | ਅ | ਤ |
| ਮ | ਗ | ਮ | ਰ | ਰਰ | ਸ | ਮਮ | ਗਮ | ਰ | ਸ | ਰ | ਸ |
| ਭ | ਰ | ਤ | ਭੰ | ਡਾਰ | ਜੀ | ਲਛ | ਮੀS | ਅ | ਪਾ | ਰ | ਜੀ |
| X | | | 0 | | | X | | | 0 | | |

## (ਤ੍ਵ ਪ੍ਰਸਾਦਿ।। ਸ੍ਵੱਯੇ) ਅਕਾਲ ਉਸਤਤ ਪਾਤਿਸਾਹੀ ੧੦

ਆਦਿ ਅਨੰਤ ਅਗਾਧ ਅਦ੍ਵੈਖ ਸੁ ਭੂਤ ਭਵਿੱਖ ਭਵਾਨ ਅਭੈ ਹੈ।। ਅੰਤਿ ਬਿਹੀਨ ਅਨਾਤਮ ਆਪ ਅਦਾਗ ਅਦੋਖ ਅਛਿੱਦ੍ਰ ਅਛੈ ਹੈ। ਲੋਗਨ ਕੇ ਕਰਤਾ ਹਰਤਾ ਜਲ ਮੈ ਥਲ ਮੈ ਭਰਤਾ ਪ੍ਰਭ ਵੈ ਹੈ।। ਦੀਨ ਦਇਆਲ ਦਇਆ ਕਰ ਸ੍ਰੀ ਪਤਿ ਸੁੰਦਰ ਸ੍ਰੀ ਪਦਮਾ ਪਤਿ ਵੈ ਹੈ।।੪।।੨੪੬।।

ਪਦ ਅਰਥ:- ਆਦਿ-ਮੁੱਢ। ਅਭੈ-ਡਰ ਤੋਂ ਰਹਿਤ। ਬਿਹੀਨ-ਬਿਨਾਂ। ਅਨਾਤਮ-ਆਤਮਾ ਰਹਿਤ, ਨਿਰਾਤਮ। ਅਦਾਗ-ਦਾਗ ਤੋਂ ਬਿਨਾਂ। ਅਦੋਖ-ਦੋਖ-ਰਹਿਤ। ਅਛਿੱਦ੍ਰ-ਜਿਸ ਵਿੱਚ ਛੇਦ ਨਾ ਹੋ ਸਕੇ। ਅਛੈ-ਨਾਸ-ਰਹਿਤ, ਅਬਿਨਾਸੀ। ਭਰਤਾ-ਪਾਲਣਹਾਰਾ ਉਹ ਪ੍ਰਭੂ ਹੈ। ਦਇਆ ਕਰ-ਦਇਆ ਕਰਨ ਵਾਲੇ। ਪਦਮਾ ਪਤਿ-ਵਿਸ਼ਨੂੰ।

## ਰਾਗੁ ਨਟ ਨਾਰਾਇਨ ਕਹਿਰਵਾ ਤਾਲ ਮਾਤਰਾਂ-8 ਮੱਧ ਲੈਅ

| ਅਸਥਾਈ | | | | | | | | ਅੰਤਰਾ | | | | | | | |
|---|---|---|---|---|---|---|---|---|---|---|---|---|---|---|---|
| 1 | 2 | 3 | 4 | 5 | 6 | 7 | 8 | 1 | 2 | 3 | 4 | 5 | 6 | 7 | 8 |
| ਮਗ | ਮਮ | ਰ | ਸ | ਰਰ | ਪਪ | ਮੰਮੰ | ਧਪ | ਪਧ | ਨ | ਸੰਰੰ | ਸੰ | ਗੰਮੰ | ਰੰ | ਸੰਨ | ਸੰ |
| ਦੀS | ਨਦਇ | ਆ | ਲ | ਦਇਆ | ਕਰ | ਸ੍ਰੀ | ਪਤਿ | ਆS | ਦਿ | ਅਨੰ | ਤ | ਅਗਾ | ਧ | ਅਦ੍ਵੈ | ਖ |
| ਧਨ | ਸੰਸੰ | ਧਧ | ਪ | ਮਗ | ਮਮ | ਰ | ਸ | ਧਨ | ਸੰ | ਧਧ | ਪ | ਮੰਧ | ਪ | ਮਗਮ | ਰਸ |
| ਸੁੰS | ਦਰ | ਸ੍ਰੀ | S | ਪਦਮਾ | ਪਤਿ | ਵੈ | ਹੈ | ਸੁਭੂ | ਤ | ਭਵਿੱ | ਖ | ਭਵਾ | ਨ | ਅਭੈS | ਹੈS |
| X | | | | 0 | | | | X | | | | 0 | | | |

# ੨੦-ਮਾਲੀ ਗਉੜਾ

ਰਾਗ ਮਾਲੀਗੌਰਾ ਦਾ ਵਰਨਣ ਕੁਝ ਸੰਗੀਤ ਗ੍ਰੰਥਾਂ ਵਿੱਚ ਇਸ ਪ੍ਰਕਾਰ ਹੈ। ਪੰਡਿਤ ਭਾਤਖੰਡੇ ਜੀ ਦੁਆਰਾ ਰਚਿਤ ਗ੍ਰੰਥ 'ਅਭਿਨਵ ਰਾਗ ਮੰਜਰੀ' ਸਲੋਕ ਨੰ. ੧੨ ਅਨੁਸਾਰ ਮ̍ ਗ ਰੁ ਸ ਨ਼ ਰੁ ਨ਼ ਪ਼ ਮ਼̍ ਗ਼ ਮ਼̍ ਧ਼ ਸ ਨ਼ ਰੁ ਗ ਰੁ ਸ। ਇਸ ਉਠਾਵ ਵਾਲਾ ਮਾਲੀਗੌਰਾ ਰਾਗ ਸ਼ਾਮ ਦੇ ਸਮੇਂ ਗਾਇਆ ਜਾਂਦਾ ਹੈ ਅਤੇ ਇਸ ਵਿੱਚ ਰਿਸ਼ਭ ਵਾਦੀ ਹੁੰਦਾ ਹੈ। ਪੰਡਿਤ ਅੱਪਾ ਤੁਲਸੀ ਦੁਆਰਾ ਰਚਿਤ 'ਰਾਗ ਚੰਦ੍ਰਿਕਾਸਾਰ' ਦੇ ਸਲੋਕ ਨੰ. ੫੨ ਅਨੁਸਾਰ 'ਗ ਮ ਧ ਨ ਤੀਖੇ ਮ੍ਰਦ ਰਿਖਬ ਪੰਚਮ ਸੁਰਹ ਲਗਾਯੇ। ਰ ਪ ਵਾਦੀ ਸੰਬਾਦਤੇ ਮਾਲੀਗੌਰਾ ਗਾਯੇ'।। ਜਿਸ ਵਿੱਚ ਗ ਮ ਧ ਨ ਸਵਰ ਤੀਵਰ ਲਗਦੇ ਹਨ ਅਤੇ ਰਿਸ਼ਭ ਕੋਮਲ ਤੇ ਪੰਚਮ ਲਗਦੇ ਹਨ, ਜਿਸ ਦਾ ਵਾਦੀ-ਸੰਵਾਦੀ ਰ-ਪ ਹੁੰਦਾ ਹੈ, ਉਸ ਨੂੰ ਮਾਲੀਗੌਰਾ ਕਿਹਾ ਜਾਂਦਾ ਹੈ। ਇਹਨਾਂ ਦੁਆਰਾ ਹੀ ਰਚਿਤ 'ਰਾਗ ਕਲਪਦ੍ਰੁਮਾਂਕੁਰੇ' ਦੇ ਸਲੋਕ ਨੰ. ੫੧ ਅਨੁਸਾਰ ਮਾਲੀਗੌਰਾ ਰਾਗ ਬੜਾ ਹੀ ਸੁੰਦਰ ਰਾਗ ਹੈ। ਇਹ ਮਾਰਵਾ ਥਾਟ ਨਾਲ ਬਣਿਆ ਹੈ। ਇਹ ਇੱਕ ਸੰਪੂਰਣ ਰਾਗ ਹੈ। ਇਸ ਵਿੱਚ ਰ-ਧ ਵਾਦੀ-ਸੰਵਾਦੀ ਹਨ। ਇਹ ਹਮੇਸ਼ਾਂ ਸ੍ਰੀ ਰਾਗ ਅਤੇ ਪੂਰੀਆ ਰਾਗ ਦੇ ਸੁਮੇਲ ਨਾਲ ਹੀ ਚੰਗਾ ਲਗਦਾ ਹੈ। ਇਹ ਸ਼ਾਮ ਦੇ ਸਮੇਂ ਗਾਇਆ ਜਾਂਦਾ ਹੈ। ਮੰਦਰ ਅਤੇ ਮੱਧ ਸਪਤਕ ਵਿੱਚ ਇਸਦਾ ਵਿਸਥਾਰ ਚੰਗਾ ਲਗਦਾ ਹੈ।

ਰਾਗ ਮਾਲੀਗੌਰਾ ਭਾਰਤੀ ਸੰਗੀਤ ਦੇ ਅਪ੍ਰਚਲਿਤ ਤੇ ਕਠਿਨ ਰਾਗਾਂ ਦੀ ਸ਼੍ਰੇਣੀ ਵਿੱਚ ਆਉਂਦਾ ਹੈ। ਪ੍ਰਾਚੀਨ ਤੇ ਮੱਧ ਕਾਲ ਦੇ ਗ੍ਰੰਥਕਾਰਾਂ ਨੇ ਮਾਲੀਗੌਰਾ ਦਾ ਵਰਨਣ ਨਹੀਂ ਦਿੱਤਾ ਪਰ ਗੌਰੀ ਦਾ ਜ਼ਿਕਰ ਤਾਂ ਕਈ ਗ੍ਰੰਥਕਾਰਾਂ ਨੇ ਕੀਤਾ ਹੈ। ਮੱਧ ਕਾਲ ਵਿੱਚ ਪ੍ਰਚਲਿਤ ਰਾਗ-ਰਾਗਣੀ ਵਰਗੀਕਰਣ ਵਿੱਚ ਕਿਸੇ ਵੀ ਮੱਤ ਨੇ ਇਸ ਨੂੰ ਰਾਗਾਂ ਦੀ ਬੰਸਾਵਲੀ ਵਿੱਚ ਪੁਰਸ਼, ਇਸਤ੍ਰੀ, ਪੁਤ੍ਰ ਜਾਂ ਨੂੰਹ ਕਿਸੇ ਵੀ ਰੂਪ ਵਿੱਚ ਕੋਈ ਅਸਥਾਨ ਨਹੀਂ ਦਿੱਤਾ। ਭਾਤਖੰਡੇ ਜੀ ਨੇ 'ਕ੍ਰਮਿਕ ਪੁਸਤਕ ਮਾਲਿਕਾ' ਦੇ ਛੇਵੇਂ ਭਾਗ ਪੰਨਾ ੫੭ ਤੇ ਜੋ ਇਸ ਰਾਗ ਦਾ ਪਰੀਚੈ ਦਿਤਾ ਹੈ ਉਸ ਅਨੁਸਾਰ ਇਹ ਮਾਰਵਾ ਥਾਟ ਦਾ ਰਾਗ ਹੈ। ਜਾਤੀ ਸੰਪੂਰਨ, ਵਾਦੀ ਰਿਸ਼ਭ ਸੰਵਾਦੀ ਪੰਚਮ ਹੈ ਤੇ ਸਮਾਂ ਸ਼ਾਮ ਦਾ ਹੈ। ਸ੍ਰੀ ਰਾਗ ਤੇ ਰਾਗ ਪੂਰੀਆ ਦਾ ਮਿਸ਼ਰਨ ਹੈ ਤੇ ਮੰਦਰ ਤੇ ਮੱਧ ਸਪਤਕ ਵਿੱਚ ਹੀ ਜ਼ਿਆਦਾ ਗਾਇਆ ਜਾਂਦਾ ਹੈ। ਪੂਰੀਆ ਵਿੱਚ ਪੰਚਮ ਜੋੜਨ ਨਾਲ ਮਾਲੀਗੌਰਾ ਬਣ ਜਾਂਦਾ ਹੈ। ਇਸ ਵਿੱਚ ਦੋਵੇਂ ਧੈਵਤ ਲਗਾਏ ਜਾਂਦੇ ਹਨ। ਸ ਪ ਦੀ ਸੰਗਤੀ ਨਾਲ ਇਸ ਵਿੱਚ ਸ੍ਰੀ ਰਾਗ ਦਾ ਅੰਗ ਨਜ਼ਰ ਆਉਂਦਾ ਹੈ। ਧੁ਼ ਨ਼ ਸ ਰੁ ਨ਼ ਧੁ਼ ਪ਼, ਮ਼̍, ਗ਼, ਮ̍ ਧੁ਼ ਸ। ਇਹ ਸਵਰ-ਸੰਗਤੀਆਂ ਨਾਲ ਰਾਗ ਦਾ ਰੂਪ ਸਪੱਸ਼ਟ ਹੁੰਦਾ ਹੈ। ਰਾਗ ਦਾ ਉਠਾਵ ਇਸ ਪ੍ਰਕਾਰ ਦਿੱਤਾ ਹੈ। ਮ̍ ਗ, ਰੁ ਸ, ਨ਼, ਰੁਨ਼, ਪ਼, ਮ਼̍ਗ਼, ਮ਼̍ਧ਼, ਸ, ਨ਼ਰੁਗ, ਰੁਸ। ਪਟਵਰਧਨ ਜੀ ਨੇ ਰਾਗ ਵਿਗਿਆਨ ਭਾਗ-੭ ਵਿੱਚ ਰਾਗ ਮਾਲੀਗੌਰਾ ਦਾ ਵਰਨਣ ਇਸ ਪ੍ਰਕਾਰ ਦਿੱਤਾ ਹੈ। ਵਾਦੀ ਸ਼ੜਜ ਤੇ ਸੰਵਾਦੀ ਪੰਚਮ ਮੰਨਿਆ ਹੈ। ਆਰੋਹ- ਸ ਰੁ ਨ਼ ਧੁ਼ ਨ਼, ਰੁ ਗ, ਮ̍ ਗ, ਮ̍ ਪ ਨ ਸੰ ਅਵਰੋਹ-ਸੰ ਰੁੰ ਨ, ਧੁ ਪ, ਨ ਧੁਮ̍ ਗ, ਮ̍ ਨ਼ ਰੁ ਸ। ਪਟਵਰਧਨ ਜੀ ਦੇ ਇਸ ਆਰੋਹ ਅਵਰੋਹ ਦੁਆਰਾ ਸਪੱਸ਼ਟ ਰੂਪ ਵਿੱਚ ਹੀ ਦੋਹਾਂ ਗ੍ਰੰਥਕਾਰਾਂ ਦਾ ਰਾਗ ਦੇ ਚਲਨ ਬਾਰੇ ਕੁਝ ਅੰਤਰ ਨਜ਼ਰ ਆ ਰਿਹਾ ਹੈ। ਭਾਤਖੰਡੇ ਜੀ ਨੇ ਚਲਨ ਵਿੱਚ ਮ̍ ਧ ਸੰ ਨ ਰੁੰ ਸੰ ਸਵਰ ਪ੍ਰਯੋਗ ਕੀਤੇ ਹਨ ਪਰ ਪਟਵਰਧਨ ਜੀ ਨੇ ਮ̍ ਪ ਨ ਸੰ ਦਾ ਪ੍ਰਯੋਗ ਕੀਤਾ ਹੈ। ਭਾਤਖੰਡੇ ਜੀ ਨੇ ਅਵਰੋਹ ਵਿੱਚ ਨ ਰੁੰ ਨ ਧ, ਮ̍ ਨ ਧ ਮ̍ ਗ, ਇੱਥੇ ਧੈਵਤ ਸ਼ੁੱਧ

ਦਾ ਪ੍ਰਯੋਗ ਕੀਤਾ ਹੈ ਪਰ ਮੰਦਰ ਸਪਤਕ ਵਿੱਚ ਧੁ ਕੋਮਲ ਦਾ ਵੀ ਪ੍ਰਯੋਗ ਹੈ, ਜਦੋਂ ਕਿ ਪਟਵਰਧਨ ਜੀ ਨੇ ਪੰਚਮ ਤੱਕ ਅਵਰੋਹ ਕਰਨ ਸਮੇਂ ਸੰ ਰੁੰ ਨ, ਧੁ ਪ ਸਵਰ ਪ੍ਰਯੋਗ ਕੀਤੇ ਹਨ। ਵੈਸੇ ਵੀ ਇਨਾਂ ਧੈਵਤ ਸ਼ੁੱਧ ਦਾ ਪ੍ਰਯੋਗ ਨਹੀਂ ਕੀਤਾ। ਪੰਡਿਤ ਨਾਰਾਇਣ ਲਕਸ਼ਮਣ ਗੁਣੇ ਨੇ 'ਸੰਗੀਤ ਪ੍ਰਵੀਨ ਦਰਸ਼ਕਾ' ਭਾਗ-੪ ਵਿੱਚ ਇਸ ਰਾਗ ਦਾ ਸਰੂਪ ਇਸ ਪ੍ਰਕਾਰ ਦਿੱਤਾ ਹੈ। ਆਰੋਹ- ਨ਼ ਰੁ ਗ, ਰੁ ਸ, ਰੁ ਨ਼ ਧ਼ੁ ਪ਼, ਮੰ਼ ਧ਼ ਸ, ਨ਼, ਰੁ ਸ, ਸ ਪ, ਮੰ ਧੁ ਮੰ ਗ, ਰੁ ਗ, ਰੁ ਸ, ਮੰ ਧੁ ਸੰ। ਅਵਰੋਹ-ਸੰ ਨ ਰੁੰ ਨ ਧ, ਮੰ ਨ ਧ ਮੰ ਗ, ਰੁ ਗ ਰੁ ਸ। ਇਹਨਾਂ ਵੀ ਦੋਵੇਂ ਧੈਵਤ ਪ੍ਰਯੋਗ ਕੀਤੇ ਹਨ ਤੇ ਵਾਦੀ-ਸੰਵਾਦੀ ਰਿਸ਼ਭ-ਪੰਚਮ ਮੰਨਿਆ ਹੈ। ਸ਼੍ਰੀ ਹਰੀਸ਼ ਚੰਦਰ ਸ਼੍ਰੀਵਾਸਤਵ ਨੇ 'ਰਾਗ ਪਰੀਚੈ' ਭਾਗ-੪ ਵਿੱਚ ਰਾਗ ਦਾ ਸਰੂਪ ਇਸ ਪ੍ਰਕਾਰ ਦਿੱਤਾ ਹੈ। ਵਾਦੀ-ਸੰਵਾਦੀ ਗੰਧਾਰ-ਧੈਵਤ ਮੰਨਿਆ ਹੈ। ਆਰੋਹ-ਨ਼ ਰੁ ਗ, ਮੰ ਪ, ਮੰ ਧੁ ਪ, ਮੰ ਧ ਸੰ, ਨ ਰੁੰ ਸੰ। ਅਵਰੋਹ-ਸੰ ਨ ਧ, ਨ ਰੁੰ ਨ ਧ, ਪ, ਮੰ ਧ ਮੰ ਗ, ਰੁ ਸ। ਸ੍ਰੀ ਵਿਮਲਾਕਾਂਤ ਰਾਏ ਚੌਧਰੀ ਨੇ ਰਾਗ ਵਿਯਾਕਰਣ ਵਿੱਚ ਮਾਲੀਗੌਰਾ ਰਾਗ ਦੇ ਤਿੰਨ ਸਰੂਪ ਦਿੱਤੇ ਹਨ। ਪਹਿਲੇ ਸਰੂਪ ਵਿੱਚ ਪੰਚਮ-ਸ਼ੜਜ ਦਾ ਸੰਵਾਦ ਹੈ। ਰਿਸ਼ਭ, ਧੈਵਤ ਕੋਮਲ, ਮਧਿਅਮ ਤੀਵਰ ਹੋਰ ਸਵਰ ਸ਼ੁੱਧ ਜਾਤੀ ਵਕਰ ਸੰਪੂਰਨ ਹੈ। ਆਰੋਹ-ਸ ਗ ਮੰ ਪ ਧੁ ਨ ਧੁ ਸੰ ਰੁੰ ਸੰ। ਅਵਰੋਹ-ਸੰ ਨ ਧੁ ਪ ਮੰ ਗ ਰੁ ਸ। ਦੂਜੇ ਸਰੂਪ ਵਿੱਚ ਰਿਸ਼ਭ ਕੋਮਲ ਮਧਿਅਮ ਤੀਵਰ ਹੋਰ ਸਵਰ ਸ਼ੁੱਧ ਹਨ। ਇਸ ਵਿੱਚ ਪੰਚਮ-ਸ਼ੜਜ ਦਾ ਸੰਵਾਦ ਹੈ ਤੇ ਜਾਤੀ ਵਕਰ-ਸੰਪੂਰਨ ਹੈ। ਆਰੋਹ-ਨ਼ ਰੁ ਗ ਮੰ ਪ ਮੰ ਧ ਨ ਰੁੰ ਸੰ। ਅਵਰੋਹ- ਰੁੰ ਨ ਧ ਨ ਪ ਮੰ ਗ ਰੁ ਨ਼ ਰੁ ਸ। ਮਾਲੀਗੌਰਾ ਦੇ ਤੀਜੇ ਸਰੂਪ ਵਿੱਚ ਰਿਸ਼ਭ ਕੋਮਲ ਮਧਿਅਮ ਤੀਵਰ ਤੇ ਦੋਵੇਂ ਧੈਵਤ ਪ੍ਰਯੋਗ ਹੁੰਦੇ ਹਨ। ਜਾਤੀ ਵਕਰ ਸੰਪੂਰਨ ਤੇ ਪੰਚਮ-ਸ਼ੜਜ ਦਾ ਸੰਵਾਦ ਹੈ। ਆਰੋਹ-ਸ ਰੁ ਗ ਮੰ ਪ ਧੁ ਨ ਧੁ ਪ ਮੰ ਧ ਸੰ ਅਵਰੋਹ- ਰੁੰ ਨ ਧੁ ਪ ਮੰ ਧ ਮੰ ਗ ਰੁ ਸ। 'ਰਾਗ ਪ੍ਰਵੀਨ' ਭਾਗ-੨ ਦੇ ਕਰਤਾ ਪੰਡਿਤ ਰਾਮ ਕ੍ਰਿਸ਼ਨ ਵਿਆਸ ਨੇ ਰਾਗ ਦਾ ਪਰੀਚੈ ਤਕਰੀਬਨ ਐਸਾ ਹੀ ਦਿੱਤਾ ਹੈ, ਵਾਦੀ ਤੇ ਸੰਵਾਦੀ ਰਿਸ਼ਭ-ਪੰਚਮ ਮੰਨਿਆ ਹੈ। ਉਹਨਾਂ ਨੇ ਦੋਵੇਂ ਧੈਵਤ ਪ੍ਰਯੋਗ ਕਰਨ ਦੇ ਢੰਗ ਨੂੰ ਬੜੀ ਸਪੱਸ਼ਟਤਾ ਨਾਲ ਵਰਨਣ ਕੀਤਾ ਹੈ। ਮਾਲੀਗੌਰਾ ਦੇ ਆਰੋਹ ਵਿੱਚ ਧੈਵਤ ਸ਼ੁੱਧ ਤੇ ਅਵਰੋਹ ਵਿੱਚ ਧੈਵਤ ਕੋਮਲ ਤੇ ਸ਼ੁੱਧ ਦਾ ਪ੍ਰਯੋਗ ਕੀਤਾ ਜਾਂਦਾ ਹੈ। ਆਰੋਹ - ਸ ਰੁ ਗ, ਮੰ ਪ, ਧ ਨ ਧ ਸੰ, ਨ ਰੁੰ ਸੰ ਅਵਰੋਹ-ਸੰ ਨ ਧੁ ਪ ਮੰ ਨ ਧ, ਮੰ ਗ ਰੁ ਸ। ਇਸ ਚਲਨ ਤੋਂ ਇਹ ਵੀ ਗੱਲ ਸਾਫ ਹੋ ਜਾਂਦੀ ਹੈ ਕਿ ਜਦੋਂ ਅਵਰੋਹ ਵਿੱਚ ਪੰਚਮ ਦਾ ਪ੍ਰਯੋਗ ਕਰਨਾ ਹੈ ਤਾਂ ਧੈਵਤ ਕੋਮਲ ਤੋਂ ਬਾਅਦ ਹੀ ਕਰਨਾ ਹੈ। 'ਰਾਗ ਵਿਯਾਕਰਣ' ਵਿੱਚ ਰਾਗ ਦਾ ਦਿੱਤਾ ਤੀਜਾ ਸਰੂਪ ਤੇ ਪੰਡਿਤ ਵਿਆਸ ਜੀ ਦਾ ਦਿੱਤਾ ਇਹ ਸਰੂਪ ਤਕਰੀਬਨ ਇਕ ਜੈਸੇ ਹੀ ਹਨ।

ਗੁਰਮਤਿ ਸੰਗੀਤ ਦੇ ਖੋਜੀਆਂ ਵਿੱਚੋਂ ਸ੍ਰੀ ਮਾਨ ਡਾਕਟਰ ਭਾਈ ਵੀਰ ਸਿੰਘ ਜੀ ਦੀ 'ਗੁਰਮਤ ਸੰਗੀਤ ਪਰ ਹੁਣ ਤੀਕ ਮਿਲੀ ਖੋਜ' ਪੰਨਾ ੨੭-੨੮ ਅਨੁਸਾਰ ਮਾਲਵਾ ਤੇ ਗੌੜ ਮਿਲੇ ਤਾਂ ਮਾਲੀ ਗਉੜਾ ਬਣਦਾ ਹੈ। ਭਰਤ ਮੱਤ ਵਿੱਚ ਮਾਲਕੌਂਸ ਦਾ ਪੁੱਤਰ ਮੰਨਿਆ ਹੈ। ਕਈ ਸੋਰਠਿ ਤੇ ਗੌੜੀ ਦਾ ਵੀ ਮੇਲ ਮੰਨਦੇ ਹਨ। ਸ੍ਰੀ ਮਾਨ ਡਾਕਟਰ ਚਰਨ ਸਿੰਘ ਦੀ 'ਗੁਰਮਤ ਸੰਗੀਤ ਪਰ ਹੁਣ ਤੱਕ ਮਿਲੀ ਖੋਜ' ਪੰਨਾ ੩੧-੩੨ ਅਨੁਸਾਰ ਇਸ ਰਾਗ ਨੂੰ ਰਾਗਮਾਲਾ ਵਿੱਚ ਜਗ੍ਹਾ ਨਹੀਂ ਮਿਲੀ ਤੇ ਇਸਨੂੰ ਕਿਸੇ ਸੰਗੀਤ ਬੰਸਾਵਲੀ ਵਿੱਚ ਨਹੀਂ ਲਿਖਿਆ ਹੈ। 'ਸੁਰ ਤਾਲ ਸਮੂਹ' ਅਨੁਸਾਰ ਸੋਰਠ ਅਤੇ ਗੌਰੀ ਮਿਲ ਕੇ ਮਾਲੀ ਗਉੜਾ ਬਣਦਾ ਹੈ। 'ਰਾਧਾ ਗੋਬਿੰਦ ਸੰਗੀਤ ਸਾਰ' ਵਿੱਚ ਲਿਖਿਆ ਮਾਲਵ ਗੌੜ ਸੰਪੂਰਨ ਹੈ ਤੇ ਇਸ ਦੇ ਕੁਝ ਭੇਦ ਇਸ ਪ੍ਰਕਾਰ ਹਨ। ਮਾਲਵ ਗੌੜ, ਨਾਰਾਇਨ ਗੌੜ, ਕੇਦਾਰ ਗੌੜ, ਕਾਨੜਾ ਗੌੜ ਆਦਿ। 'ਬੁਧ ਪ੍ਰਕਾਸ ਦਰਪਨ' ਵਿੱਚ ਲਿਖਿਆ ਹੈ ''ਏਕ ਮਿਲਾਏ ਮਾਲਵਾ ਦੂਜੇ ਗੌੜ ਮਿਲਾਏ। ਏ ਦ੍ਵੈ ਸੁਰੈਂ

ਮਿਲਾਇਕੇ ਮਾਲੀ ਗੌਰਾ ਗਾਇ''। ਭਾਈ ਕਾਨ੍ਹ ਸਿੰਘ ਨਾਭਾ ਦੇ 'ਮਹਾਨ ਕੋਸ਼' ਅਨੁਸਾਰ ਰਾਗ ਮਾਲੀ ਗਉੜਾ ਮਾਰੂ ਥਾਟ ਦਾ ਸੰਪੂਰਨ ਰਾਗ ਹੈ ਦੋਵੇਂ ਧੈਵਤ ਪ੍ਰਯੋਗ ਹੁੰਦੇ ਹਨ। ਪੂਰੀਆ ਤੇ ਸ੍ਰੀ ਰਾਗ ਦੇ ਮੇਲ ਤੋਂ ਬਣਦਾ ਹੈ, ਰਿਸ਼ਭ ਵਾਦੀ ਤੇ ਧੈਵਤ ਸੰਵਾਦੀ ਹੈ। ਇਸ ਵਿੱਚ ਗੰਧਾਰ ਪੰਚਮ ਨਿਸ਼ਾਦ ਸ਼ੁੱਧ ਰਿਸ਼ਭ ਕੋਮਲ ਦੋਵੇਂ ਧੈਵਤ ਤੇ ਮਧਿਅਮ ਤੀਵਰ ਦਾ ਪ੍ਰਯੋਗ ਹੁੰਦਾ ਹੈ। ਡਾ. ਗੋਬਿੰਦ ਸਿੰਘ ਮਾਨਸੁਖਾਨੀ ਦੇ 'ਇੰਡੀਅਨ ਕਲਾਸੀਕਲ ਮਿਊਜ਼ਕ ਐਂਡ ਸਿਖ ਕੀਰਤਨ' ਅਨੁਸਾਰ ਇਹ ਮਾਰਵਾ ਥਾਟ ਦਾ ਸੰਪੂਰਨ ਜਾਤੀ ਦਾ ਰਾਗ ਹੈ ਅਰੋਹ- ਸ ਰੁ ਸ, ਨ਼ ਧ਼ ਪ਼ ਧ਼ ਸ, ਰੁ ਗ ਮ̍ ਪ, ਮ̍ ਧ ਨ ਧ ਸੰ ਅਵਰੋਹ- ਸੰ ਨ ਧੁ ਪ ਮ̍ ਗ, ਧ ਮ̍ ਗ, ਪ ਮ̍ ਗ, ਰੁ ਸ। ਰੁ ਪ ਦਾ ਸੰਵਾਦ ਹੈ। ਪੰਜਾਬੀ ਯੂਨੀਵਰਸਿਟੀ ਪਟਿਆਲਾ ਵਲੋਂ ਪ੍ਰਕਾਸ਼ਿਤ 'ਦ ਐਨਸਾਈਕਲੋਪੀਡੀਆ ਆਫ਼ ਸਿਖਇਜ਼ਮ ਵੋ. ੨ ਪੰ. ੧੭੫ ਅਨੁਸਾਰ ਗਉਰਾ ਨੂੰ ਰਾਗ ਮਾਲਾ ਵਿੱਚ ਦੀਪਕ ਦਾ ਪੁੱਤਰ ਮੰਨਿਆ ਗਿਆ ਹੈ, ਪਰ ਮਾਲੀ ਗਉੜਾ ਦਾ ਜ਼ਿਕਰ ਨਹੀਂ ਹੈ। ਅੱਜ ਇਸ ਨੂੰ ਮਾਰਵਾ ਥਾਟ ਦਾ ਰਾਗ ਮੰਨਿਆ ਜਾਂਦਾ ਹੈ। ਇਹ ਸ਼ਾਮ ਦਾ ਸੰਧੀ ਪ੍ਰਕਾਸ਼ ਰਾਗ ਹੈ। ਪਿਛਲੇ ਕੁਝ ਸਾਲਾਂ ਤੋਂ ਸੰਗੀਤ ਪ੍ਰੋਗਰਾਮਾਂ/ਮਹਿਫਲਾਂ ਵਿੱਚ ਇਹ ਰਾਗ ਬਹੁਤ ਹੀ ਘੱਟ ਸੁਣਨ ਵਿੱਚ ਆਇਆ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਗੁਰੂ ਰਾਮਦਾਸ ਤੇ ਗੁਰੂ ਅਰਜਨ ਦੇਵ ਜੀ ਦੇ ੧੪ ਸ਼ਬਦ ਇਸ ਰਾਗ ਵਿੱਚ ਦਰਜ ਹਨ। ਇਸ ਦਾ ਵਾਦੀ ਰਿਸ਼ਵ ਤੇ ਸੰਵਾਦੀ ਪੰਚਮ ਹੈ। ਆਰੋਹ-ਸ ਰੁ ਸ ਨ਼ ਧ਼ ਸ ਰੁ ਗ ਮ̍ ਪ, ਧ ਨ ਧ ਸੰ। ਅਵਰੋਹ- ਸੰ ਨ ਧੁ ਪ, ਮ̍ ਨ ਧ ਮ̍ ਗ ਰੁ ਸ।

ਗੁਰਮਤਿ ਸੰਗੀਤ ਦੇ ਗਾਇਕ ਗ੍ਰੰਥਕਾਰਾਂ ਵਿੱਚੋਂ ਪ੍ਰੋ. ਤਾਰਾ ਸਿੰਘ ਨੇ 'ਸ੍ਰੀ ਗੁਰੂ ਗ੍ਰੰਥ ਸਾਹਿਬ ਰਾਗ ਰਤਨਾਵਲੀ' ਵਿੱਚ ਭਾਤਖੰਡੇ ਜੀ ਦੇ ਦਿੱਤੇ ਸਰੂਪ ਨਾਲ ਮਿਲਦਾ ਜੁਲਦਾ ਸਰੂਪ ਦਿੱਤਾ ਹੈ। ਸੰਤ ਸਰਵਣ ਸਿੰਘ ਗੰਧਰਵ ਨੇ 'ਸੁਰ ਸਿਮਰਣ ਸੰਗੀਤ' ਭਾਗ-੬ ਵਿੱਚ ਵੀ ਤਕਰੀਬਨ ਇਹੀ ਸਰੂਪ ਦਿੱਤਾ ਹੈ। ਸ. ਗਿਆਨ ਸਿੰਘ ਐਬਟਾਬਾਦ ਨੇ 'ਗੁਰਬਾਣੀ ਸੰਗੀਤ' ਵਿੱਚ ਦੋਵੇਂ ਧ ਦਾ ਪ੍ਰਯੋਗ ਤਾਂ ਦਿੱਤਾ ਹੈ ਪਰ ਆਰੋਹ ਵਿੱਚ ਮ̍ ਪ ਨ ਸੰ ਦਾ ਪ੍ਰਯੋਗ ਕੀਤਾ ਹੈ। ਇਸ ਤੋਂ ਬਿਨਾਂ ਪ੍ਰਿੰਸੀਪਲ ਦਿਆਲ ਸਿੰਘ ਨੇ 'ਗੁਰਮਤ ਸੰਗੀਤ ਸਾਗਰ' ਭਾਗ-੪, ਭਾਈ ਅਵਤਾਰ ਸਿੰਘ ਗੁਰਚਰਨ ਸਿੰਘ ਨੇ 'ਪ੍ਰਾਚੀਨ ਰੀਤ ਰਤਨਾਵਲੀ' ਭਾਗ-੨, ਡਾਕਟਰ ਗੁਰਨਾਮ ਸਿੰਘ ਨੇ 'ਆਦਿ ਗ੍ਰੰਥ ਰਾਗ-ਕੋਸ਼' ਤੇ ਗੁਰੂ ਨਾਨਕ ਸੰਗੀਤ ਪੱਧਤੀ ਗ੍ਰੰਥ ਜਵੱਦੀ ਟਕਸਾਲ ਇਹਨਾਂ ਸਭ ਨੇ ਤਕਰੀਬਨ ਇੱਕੋ ਜਿਹਾ ਹੀ ਸਰੂਪ ਦਿੱਤਾ ਹੈ। ਉਸ ਅਨੁਸਾਰ ਰਿਸ਼ਭ ਕੋਮਲ, ਮਧਿਅਮ ਤੀਵਰ ਤੇ ਦੋਵੇਂ ਧੈਵਤ ਤੇ ਹੋਰ ਸਵਰ ਸ਼ੁੱਧ ਹਨ ਤੇ ਰਿਸ਼ਭ-ਪੰਚਮ ਦਾ ਸੰਵਾਦ ਮੰਨਿਆ ਹੈ। ਅਸਲ ਵਿੱਚ ਇਸ ਰਾਗ ਵਿੱਚ ਧੈਵਤ ਸਵਰ ਦੇ ਦੋਵੇਂ ਰੂਪ ਪ੍ਰਯੋਗ ਕਰਨ ਦੇ ਢੰਗ ਨਾਲ ਹੀ ਰਾਗ ਦਾ ਸਰੂਪ ਬਣਦਾ ਹੈ। ਸੋ ਆਰੋਹ ਵਿੱਚ ਧੈਵਤ ਸ਼ੁੱਧ ਤੇ ਅਵਰੋਹ ਵਿੱਚ ਧੈਵਤ ਕੋਮਲ ਤੇ ਸ਼ੁੱਧ ਦਾ ਪ੍ਰਯੋਗ ਕੀਤਾ ਜਾਂਦਾ ਹੈ। ਜਿਵੇਂ ਨ਼ ਧ਼ ਨ਼ ਰੁ, ਜਾਂ ਧ਼ ਨ਼ ਸ ਰੁ, ਗ ਮ̍ ਪ, ਮ̍ ਧ ਸੰ ਜਾਂ ਮ̍ ਧੁ ਪ ਮ̍ ਧ ਸੰ, ਜਾਂ ਗ ਮ̍ ਪ ਮ̍ ਧ ਨ ਧ ਸੰ। ਸੋ ਧੈਵਤ ਕੋਮਲ ਦੇ ਪ੍ਰਯੋਗ ਲਈ ਅਵਰੋਹ ਵਿੱਚ ਧੈਵਤ ਤੋਂ ਬਾਅਦ ਪੰਚਮ ਨੂੰ ਜੋੜਨਾ ਜ਼ਰੂਰੀ ਹੈ। ਰੁੰ ਨ ਧੁ ਪ, ਜਾਂ ਨ ਰੁੰ ਨ ਧੁ ਪ ਜਾਂ ਮ̍ ਪ ਧੁ ਪ ਮ̍ ਗ ਫਿਰ ਮ̍ ਧ ਮ̍ ਗ ਰੁ ਸ। ਇਹਨਾਂ ਸਵਰਾਂ ਦੇ ਪ੍ਰਯੋਗ ਦੁਆਰਾ ਸ੍ਰੀ ਰਾਗ ਤੇ ਪੂਰੀਆ ਦਾ ਮਿਸ਼ਰਨ ਬਣਦਾ ਹੈ। ਭਾਵੇਂ ਧੈਵਤ ਕੋਮਲ ਦਾ ਪ੍ਰਯੋਗ ਗਾਇਣ ਵਿੱਚ ਕੁਝ ਕਠਿਨ ਜ਼ਰੂਰ ਹੈ ਪਰ ਰਾਗ ਵਿੱਚ ਇਸ ਸਵਰ ਦਾ ਲਗਾਉ ਇੱਕ ਵਿਸ਼ੇਸ਼ ਰਸ ਪੈਦਾ ਕਰਦਾ ਹੈ। ਇਸ ਰਾਗ ਵਿੱਚ ਸਪਾਟ ਤਾਨਾਂ ਲੈਣ ਵਿੱਚ ਕਠਨਾਈ ਤਾਂ ਹੈ ਪਰ ਅਲਾਪ ਵਿੱਚ ਧੈਵਤ ਕੋਮਲ ਦੇ ਪ੍ਰਯੋਗ ਤੋਂ ਰਾਗ ਖਿਲਦਾ ਹੈ। ਸੋ ਪ੍ਰਮਾਣਿਕ ਤੱਥਾਂ ਦੇ ਅਧਾਰ ਤੇ ਰਾਗੁ ਮਾਲੀ ਗਉੜਾ ਦੇ ਇਸ ਸਰੂਪ ਨੂੰ ਪ੍ਰਵਾਣਿਤ ਮੰਨ ਕੇ ਇੱਥੇ ਦਿੱਤਾ ਜਾ ਰਿਹਾ ਹੈ।

**ਸ਼ਬਦ ਤਰਤੀਬ:-**

ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਰਾਗੁ ਤਰਤੀਬ ਵਿੱਚ ਰਾਗੁ ਮਾਲੀ ਗਉੜਾ ਨੂੰ ਵੀਹਵਾਂ ਅਸਥਾਨ ਪ੍ਰਾਪਤ ਹੈ। ਇਹ ਬਾਣੀ ੯੮੪ ਤੋਂ ੯੮੮ ਪੰਨਾ ਤੱਕ ਹੈ। ਸ਼ਬਦ ਰਚਨਾ ਵਿੱਚ ਮ:੪ ਦੇ ੬, ਮ:੫ ਦੇ ੮ ਤੇ ਭਗਤ ਨਾਮਦੇਵ ਜੀ ਦੇ ਤਿੰਨ ਸ਼ਬਦ ਹਨ।

**ਪਰੀਚੈ:-**

ਰਾਗੁ-ਮਾਲੀ ਗਉੜਾ, ਥਾਟ-ਮਾਰਵਾ, ਸਵਰ-ਰਿਸ਼ਭ ਕੋਮਲ ਮਧਿਅਮ ਤੀਵਰ ਦੋਵੇਂ ਧੈਵਤ ਤੇ ਹੋਰ ਸਭ ਸ਼ੁੱਧ

ਵਰਜਿਤ ਸਵਰ - ਕੋਈ ਨਹੀਂ ਜਾਤੀ-ਸੰਪੂਰਨ

ਵਾਦੀ-ਰਿਸ਼ਭ, ਸੰਵਾਦੀ-ਪੰਚਮ ਸਮਾਂ - ਦਿਨ ਦਾ ਚੌਥਾ ਪਹਿਰ

ਆਰੋਹ ਸ ਰੁ ਸ, ਨ਼ ਧ਼ ਨ਼ ਰੁ, ਗ ਮ̍ ਪ, ਮ̍ ਧ ਨ ਧ ਸਂ।

ਅਵਰੋਹ- ਸਂ ਨ ਧੁ ਪ, ਮ̍ ਨ ਧ ਮ̍ ਗ ਰੁ ਸ।

ਮੁਖ ਅੰਗ (ਪਕੜ)- ਮ̍ ਗ ਰੁ, ਸ, ਧ਼ ਨ਼ ਸ ਰੁ, ਗ ਮ̍ ਪ ਧੁ ਪ, ਮ̍ ਧ ਮ̍ ਗ ਰੁ ਸ।

**ਸਵਰ ਵਿਸਥਾਰ (ਆਲਾਪ):-**

ਸ, ਨ਼ ਰੁ ਸ, ਨ਼ ਰੁ ਗ, ਗ ਮ̍ ਗ, ਮ̍ ਗ ਰੁ ਸ, ਨ਼ ਸ, ਧ਼ ਨ਼ ਸ ਰੁ ਸ, ਨ਼ ਰੁ ਨ਼ ਧ਼ ਪ਼, ਮ਼̍ ਧ਼ ਨ਼ ਧ਼, ਧ਼ ਨ਼ ਸ, ਨ਼ ਰੁ ਸ, ਧ਼ ਨ਼ ਰੁ ਸ, ਸ ਰੁ ਸ, ਗ ਮ̍ ਗ, ਗ ਮ̍ ਪ, ਮ̍ ਪ ਮ̍ ਗ, ਮ̍ ਪ ਧੁ ਪ, ਮ̍ ਧ ਮ̍ ਗ, ਗ ਮ̍ ਧ ਮ̍ ਗ ਰੁ, ਮ̍ ਗ ਰੁ ਸ।

ਸ, ਨ਼ ਰੁ ਗ ਮ̍ ਗ, ਗ ਮ̍ ਪ, ਮ̍ ਧ ਮ̍ ਗ, ਮ̍ ਨ ਧ ਮ̍ ਗ, ਮ̍ ਪ ਧੁ ਪ, ਨ ਧੁ ਪ, ਮ̍ ਧ ਸਂ ਨ ਰੁਂ ਸਂ, ਧ ਨ ਰੁਂ ਸਂ ਨ ਰੁਂ ਨ ਧੁ ਪ, ਨ ਸਂ ਨ ਰੁਂ ਨ ਧੁ ਪ, ਮ̍ ਧ ਸਂ ਨ ਰੁਂ ਨ ਧੁ ਪ, ਮ̍ ਧੁ ਪ, ਮ̍ ਪ ਧੁ ਪ, ਮ̍ ਗ ਮ̍ ਧ ਮ̍ ਗ, ਮ̍ ਗ ਰੁ – ਸ।

ਗ ਮ̍ ਪ, ਮ̍ ਧੁ ਪ, ਨ ਧੁ ਪ, ਮ̍ ਧ ਨ ਧ, ਮ̍ ਧ ਸਂ, ਨ ਰੁਂ ਸਂ, ਨ ਰੁਂ ਗਂ ਰੁਂ ਸਂ, ਰੁਂ ਗਂ ਰੁਂ ਸਂ, ਗਂ ਮ̍ਂ ਗਂ, ਗਂ ਮ̍ਂ ਪਂ, ਧੁਂ ਪਂ, ਮ̍ਂ ਧਂ ਮ̍ਂ ਗਂ ਰੁਂ ਸਂ, ਸਂ ਨ ਰੁਂ ਨ ਧੁ ਪ, ਮ̍ ਧ ਨ ਧ ਸਂ, ਨ ਰੁਂ ਨ ਧੁ ਪ, ਸਂ ਨ ਧੁ ਪ, ਮ̍ ਧ ਨ ਧ ਸਂ, ਨ ਰੁਂ ਨ ਧੁ ਪ, ਨ ਧੁ ਪ, ਮ̍ ਪ ਧੁ ਪ, ਮ̍ ਧ ਮ̍ ਗ, ਮ̍ ਗ ਰੁ ਸ, ਨ਼ ਸ ਧ਼ ਨ਼ ਰੁ ਸ।

**(ਸਲੋਕ ਸਹਸਕ੍ਰਿਤੀ ਮਹਲਾ ੫) (੧੩੫੬-੫੭)**

**ਚਰਣਾਰਬਿੰਦ ਭਜਨੰ ਰਿਦਯੰ ਨਾਮ ਧਾਰਣਹ॥ ਕੀਰਤਨੰ ਸਾਧਸੰਗੇਣ ਨਾਨਕ ਨਹ ਦ੍ਰਿਸਟੰਤਿ ਜਮਦੂਤਨਹ॥੩੪॥**

ਪਦ ਅਰਥ:- ਚਰਣਾਰਬਿੰਦ-ਕੌਲ ਫੁੱਲਾਂ ਵਰਗੇ ਸੋਹਣੇ ਚਰਨ। ਧਾਰਣਹ-ਟਿਕਾਂਦਾ ਹੈ। ਨਹ ਦ੍ਰਿਸਟੰਤਿ-ਤੱਕ ਨਹੀਂ ਸਕਦੇ। ਜਮਦੂਤਨਹ-ਜਮ ਰਾਜੇ ਦੇ ਦੂਤ।

**(ਸਲੋਕ ਸਹਸਕ੍ਰਿਤੀ ਮਹਲਾ ੫) (੧੩੫੮)**

**ਚਰਣ ਕਮਲ ਸਰਣੰ ਰਮਣੰ ਗੋਪਾਲ ਕੀਰਤਨਹ॥ ਸਾਧ ਸੰਗੇਣ ਤਰਣੰ ਨਾਨਕ ਮਹਾ ਸਾਗਰ ਭੈ ਦੁਤਰਹ॥੫੧॥**

ਪਦ ਅਰਥ:- ਚਰਣ ਕਮਲ-ਕੌਲ ਫੁੱਲਾਂ ਵਰਗੇ ਸੋਹਣੇ ਚਰਨ। ਸਰਣੰ-ਓਟ, ਆਸਰਾ। ਰਮਣੰ-ਉਚਾਰਨਾ। ਸਾਧ ਸੰਗੇਣ-ਸਾਧ ਸੰਗਤ ਦੇ ਰਾਹੀਂ। ਸਾਗਰ-ਸਮੁੰਦਰ। ਭੈ-ਭਿਆਨਕ। ਦੁਤਰਹ-ਜਿਸ ਨੂੰ ਤਰਨਾ ਔਖਾ ਹੋਵੇ।

## ਮੰਗਲਾਚਰਣ

### ਰਾਗੁ ਮਾਲੀ ਗਉੜਾ ਏਕ ਤਾਲ ਮਾਤਰਾਂ-12 ਵਿਲੰਭਿਤ ਲੈਅ

| 1 | 2 | 3 | 4 | 5 | 6 | 7 | 8 | 9 | 10 | 11 | 12 |
|---|---|---|---|---|---|---|---|---|---|---|---|
| | | | | | | | | | | | ਸ਼ਨ਼ਧ਼ਨ਼ |
| | | | | | | | | | | | ਵਾSਹਿS |
| ਰੁ-ਸ- | ਨ਼ਰੁਗਗ | ਮਗ | ਰੁਰੁਸ- | ਗਮਪ- | ਧੁ-ਪ- | ਮਮਗਗ | ਮਮਧਧ | ਮਧਮਗ | ਰੁਰੁਸਸ | ਮਧ | ਸੰਸੰ |
| ਗੁSਰੂS | ਚਰਣਾਰ | ਬਿੰਦ | ਭਜਨੰS | ਰਿਦਯੰS | ਨਾSਮS | ਧਾਰਣਹ | ਕੀਰਤਨੰ | ਸਾSਧS | ਸੰਗੇSਣ | ਨਾS | ਨਕ |
| ਨਰੁਨਨ | ਧੁਪ | ਪਪਪਪ | ਮਗਰੁਸ | ਨ਼ਰੁਗ- | ਮਮਗ- | ਗਮਪ- | ਧੁਪਮਗ | ਮਧਨਧ | ਮਧਸੰਸੰ | ਮਧਸੰਸੰ | ਮਧਸੰਸੰ |
| ਨਹਦ੍ਰਿਸ | ਟੰਤਿ | ਜਮਦੂਤ | ਨਹSS | ਚਰਣS | ਕਮਲS | ਸਰਣੰS | ਰਮਣੰS | ਗੋSਪਾਲ | ਕੀਰਤਨਹ | ਕੀਰਤਨਹ | ਕੀਰਤਨਹ |
| ਨਰੁੰਗੰਰੁੰ | ਨਧੁ | ਪ-ਧੁਧੁ | ਪ- | ਮ-ਗਗ | ਮਧਮਨ | ਧ-ਮਗ | ਮਪਮਗ | ਰੁਰੁਸਸ | ਮਗਰੁਰੁ | ਸਸਮਗ | ਰੁਰੁਸਸ |
| ਸਾSਧS | ਸੰਗੇ | ਣSਤਰ | ਣੰS | ਨਾSਨਕ | ਮSਹਾS | ਸਾSਗS | ਰSਭੇS | ਦੁਤਰਹ | ਭੇSਦੁਤ | ਰਹਭੇS | ਦੁਤਰਹ |
| ਰੁਰੁਸਸ | | | | | | | | | | | |
| ਵਾਹਿਗੁਰੂ | | | | | | | | | | | |
| x | | 0 | | 2 | | 0 | | 3 | | 4 | |

### ਮਾਲੀ ਗਉੜਾ ਮਹਲਾ ੫।। (੯੮੬-੮੭)

ਐਸੋ ਸਹਾਈ ਹਰਿ ਕੋ ਨਾਮ।। ਸਾਧਸੰਗਤਿ ਭਜੁ ਪੂਰਨ ਕਾਮ।।੧।। ਰਹਾਉ।। ਬੂਡਤ ਕਉ ਜੈਸੇ ਬੇੜੀ ਮਿਲਤ।। ਬੂਝਤ ਦੀਪਕ ਮਿਲਤ ਤਿਲਤ।। ਜਲਤ ਅਗਨੀ ਮਿਲਤ ਨੀਰ।। ਜੈਸੇ ਬਾਰਿਕ ਮੁਖਹਿ ਖੀਰ।।੧।। ਜੈਸੇ ਰਣ ਮਹਿ ਸਖਾ ਭ੍ਰਾਤ।। ਜੈਸੇ ਭੂਖੇ ਭੋਜਨ ਮਾਤ।। ਜੈਸੇ ਕਿਰਖਹਿ ਬਰਸ ਮੇਘ।। ਜੈਸੇ ਪਾਲਨ ਸਰਨਿ ਸੇਂਘ।।੨।। ਗਰੁੜ ਮੁਖਿ ਨਹੀ ਸਰਪ ਤ੍ਰਾਸ।। ਸੂਆ ਪਿੰਜਰਿ ਨਹੀ ਖਾਇ ਬਿਲਾਸੁ।। ਜੈਸੋ ਆਂਡੋ ਹਿਰਦੇ ਮਾਹਿ।। ਜੈਸੋ ਦਾਨੋ ਚਕੀ ਦਰਾਹਿ।।੩।। ਬਹੁਤੁ ਓਪਮਾ ਥੋਰ ਕਹੀ। ਹਰਿ ਅਗਮ ਅਗਮ ਅਗਾਧਿ ਤੁਹੀ। ਊਚ ਮੂਚੌ ਬਹੁ ਅਪਾਰ।। ਸਿਮਰਤ ਨਾਨਕ ਤਰੇ ਸਾਰ।।੪।।੩।।

ਪਦ ਅਰਥ:- ਭਜੁ-ਜਪਿਆ ਕਰ। ਬੂਡਤ-ਡੁੱਬਦੇ ਨੂੰ। ਤਿਲਤ-ਤੇਲ। ਨੀਰ-ਪਾਣੀ। ਖੀਰ-ਦੁੱਧ। ਕਿਰਖਹਿ-ਖੇਤੀ ਨੂੰ। ਪਾਲਨ-ਰੱਖਿਆ। ਸੇਂਘ-ਸਿੰਘ, ਸ਼ੇਰ, ਬਹਾਦਰ। ਗਰੁੜ-ਗਾਰੁੜ ਮੰਤਰ। ਮੁਖਿ-ਮੂੰਹ ਵਿੱਚ। ਸਰਪ-ਸੱਪ। ਤ੍ਰਾਸ-ਡਰ। ਸੂਆ-ਤੋਤਾ। ਬਿਲਾਸੁ-ਬਿੱਲਾ। ਆਂਡੋ-(ਕੂੰਜ ਦਾ) ਅੰਡਾ। ਦਾਨੋ-ਦਾਣੇ। ਚਕੀ ਦਰਾਹਿ-ਚੱਕੀ ਦੀ ਕਿੱਲੀ ਨਾਲ। ਓਪਮਾ- ਦ੍ਰਿਸ਼ਟਾਂਤ। ਅਗਮ-ਅਪਹੁੰਚ। ਅਗਾਧਿ-ਅਥਾਹ। ਮੂਚੌ-ਵੱਡਾ। ਸਾਰ-ਲੋਹਾ, ਵਿਕਾਰਾਂ ਨਾਲ ਭਰੇ ਹੋਏ ਲੋਹੇ ਵਾਂਗ ਭਾਰੇ।

### ਰਾਗੁ ਮਾਲੀ ਗਉੜਾ ਤੀਨ ਤਾਲ ਮਾਤਰਾਂ-16 ਮੱਧ ਲੈਅ

#### ਅਸਥਾਈ

| 1 | 2 | 3 | 4 | 5 | 6 | 7 | 8 | 9 | 10 | 11 | 12 | 13 | 14 | 15 | 16 |
|---|---|---|---|---|---|---|---|---|---|---|---|---|---|---|---|
| | | | | | | | | ਮ | ਗ | ਰੁ | - | ਸ | ਸ | ਧ਼ | ਨ਼ |
| | | | | | | | | ਐ | S | ਸੋ | S | S | ਸ | ਹਾ | ਈ |
| ਰੁ | ਰੁ | ਗ | ਮ | ਗ | ਰੁ | ਸ | - | ਨ਼ | ਰੁ | ਗ | ਗ | ਮ | ਪ | ਧੁ | ਪ |
| ਹ | ਰਿ | ਕੋ | S | ਨਾ | S | ਮ | S | ਸਾ | S | ਧ | ਸੰ | ਗ | ਤਿ | ਭ | ਜੁ |
| ਮ | ਨ | ਧ | ਮ | ਗਮ | ਧਮ | ਗਰੁ | ਸ | | | | | | | | |
| ਪੂ | S | ਰ | ਨ | ਕਾS | SS | ਮS | S | | | | | | | | |
| x | | | | 2 | | | | 0 | | | | 3 | | | |

## ਅੰਤਰਾ

| | | | | | | | | | | | | | | | |
|---|---|---|---|---|---|---|---|---|---|---|---|---|---|---|---|
| | | | | | | | | ਗ | - | ਮ॑ | ਮ॑ | ਧਧ | - | ਨ | ਧ |
| | | | | | | | | ਬੂ | S | ਡ | ਤ | ਕਉ | S | ਜੈ | ਸੇ |
| ਸੰ | - | ਸੰ | - | ਨ | ਰੁੰ | ਸੰ | - | ਨ | ਰੁੰ | ਨ | ਨ | ਧੁ | - | ਪ | ਪ |
| ਬੇ | S | ਝੀ | S | ਮਿ | ਲ | ਤ | S | ਬੂ | S | ਝ | ਤ | ਦੀ | S | ਪ | ਕ |
| ਮ॑ | ਗ | ਮ॑ | ਧ | ਮ॑ | ਗ | ਮ॑ਗ | ਰੁਸ | | | | | | | | |
| ਮਿ | ਲ | ਤ | S | ਤਿ | ਲ | ਤS | SS | | | | | | | | |
| X | | | | 2 | | | | 0 | | | | 3 | | | |

ਤਾਨਾਂ ਤੇ ਤਿਹਾਈਆਂ:-

1) ਨ਼ਰੁ ਗਮ॑ ਪ- ਮ॑ਗ ਮ॑ਧ ਮ॑ਗ ਰੁਰੁ ਸ- 2) ਨ਼ਰੁ ਗਮ॑ ਪਮ॑ ਗਮ॑ ਨਨ ਧਮ॑ ਗਰੁ ਸ-
3) ਨ਼ਰੁ ਗਮ ਪ- ਧੁਪ ਮਧ ਮਗ ਰੁਰੁ ਸ- 4) ਨ਼ਰੁ ਗਮ ਪਪ ਮਗ ਮਨ ਧਮ ਗਰੁ ਸ-
5) ਨ਼ਰੁ ਗਗ ਰੁਗ ਰੁਸ ਗਮ ਪਪ ਧੁਪ ਮਗ ਮ॑ਧ ਨਨ ਧਧ ਮ॑ਗ ਰੁਗ ਮ॑ਗ ਰੁਗ ਰੁਸ
6) ਨ਼ਰੁ ਗਰੁ ਗਮ ਪਧੁ ਪ- ਮਧ ਮਗ ਰੁਸ ਮਧ ਮਨ ਧਮ ਗਮ ਪਧੁ ਪਮ ਗਰੁ ਸ-
7) ਨ਼ਰੁ ਗਮ ਗਗ ਰੁਸ ਗਮ ਪਪ ਮਧ ਮਗ ਮਧ ਨਧ ਸੰਸੰ ਰੁੰਸੰ ਨਨ ਧੁਪ ਮਗ ਰੁਸ
8) ਨ਼ਰੁ ਗਮ ਪਪ ਮਗ ਮਧ ਮਗ ਮਧ ਨਧ ਸੰਸੰ ਰੁੰਸੰ ਨਰੁੰ ਨਧੁ ਪ- ਮਧ ਮਗ ਰੁਸ

1) ਮੁਖੜੇ ਨੂੰ ਪਹਿਲੀ ਮਾਤਰ ਤੋਂ ਚੁੱਕ ਕੇ ਫਿਰ 13ਵੀਂ ਤੋਂ 16ਵੀਂ ਮਾਤਰ ਤੱਕ ਦੇ ਟੁਕੜੇ ਨੂੰ ਦੋ ਵਾਰ ਹੋਰ ਕਹਿ ਕੇ ਸੱਮ ਤੇ ਮੁਕਾਅ ਕਰਨਾ ਹੈ।
2) ਪਹਿਲੀ ਤੋਂ ਅੱਠਵੀਂ ਮਾਤਰ ਤੱਕ ਸੱਮ ਤੋਂ ਦੁਗੁਨ ਵਿੱਚ ਗਾ ਕੇ ਫਿਰ ਮੁਖੜੇ ਨੂੰ ਤਿੰਨ ਵਾਰ ਦੁਗੁਨ ਵਿੱਚ ਕਹਿ ਕੇ ਸੱਮ ਤੇ ਮੁਕਾਅ ਕਰਨਾ ਹੈ।
3) 9ਵੀਂ ਤੋਂ 16ਵੀਂ ਮਾਤਰ ਤੱਕ ਮੁਖੜਾ ਲੈ ਕੇ ਪਹਿਲੀ ਦੂਜੀ ਮਾਤਰ ਤੇ 'ਹਰਿ' ਗਾ ਕੇ ਤੀਜੀ ਤੋਂ ਪੰਜਵੀਂ ਮਾਤਰ ਬਿਸਰਾਮ ਫਿਰ 'ਸਹਾਈ ਹਰਿ' ਇਹ ਪੰਜ ਮਾਤਰਾਂ ਦਾ ਟੁਕੜਾ ਲੈ ਕੇ ਫਿਰ ਤਿੰਨ ਮਾਤਰਾਂ ਬਿਸਰਾਮ ਫਿਰ 'ਸਹਾਈ' ਇਹ ਤਿੰਨ ਮਾਤਰਾਂ ਦਾ ਟੁਕੜਾ ਲੈ ਕੇ ਸੱਮ ਤੇ ਆਉਣਾ ਹੈ।
4) ਬੰਦਸ਼ ਅਨੁਸਾਰ 9ਵੀਂ ਤੋਂ 16ਵੀਂ ਮਾਤਰ ਦੇ ਟੁਕੜੇ ਨੂੰ ਤਿੰਨ ਵਾਰ ਬਰਾਬਰ ਲੈ ਕੇ ਸੱਮ ਤੇ ਮੁਕਾਅ ਕਰਨਾ ਹੈ।

### ਮਾਲੀ ਗਉੜਾ ਮਹਲਾ ੫।। (੯੮੭)

ਸਭ ਕੈ ਸੰਗੀ ਨਾਹੀ ਦੂਰਿ।। ਕਰਨ ਕਰਾਵਨ ਹਾਜਰਾ ਹਜੂਰਿ।।੧।।ਰਹਾਉ।। ਸੁਨਤ ਜੀਓ ਜਾਸੁ ਨਾਮੁ।। ਦੁਖ ਬਿਨਸੇ ਸੁਖ ਕੀਓ ਬਿਸ੍ਰਾਮੁ।। ਸਗਲ ਨਿਧਿ ਹਰਿ ਹਰਿ ਹਰੇ।। ਮੁਨਿ ਜਨ ਤਾ ਕੀ ਸੇਵ ਕਰੇ।।੧।। ਜਾ ਕੈ ਘਰਿ ਸਗਲੇ ਸਮਾਹਿ।। ਜਿਸ ਤੇ ਬਿਰਥਾ ਕੋਇ ਨਾਹਿ।। ਜੀਅ ਜੰਤ੍ਰ ਕਰੇ ਪ੍ਰਤਿਪਾਲ।। ਸਦਾ ਸਦਾ ਸੇਵਹੁ ਕਿਰਪਾਲ।।੨।। ਸਦਾ ਧਰਮੁ ਜਾ ਕੈ ਦੀਬਾਣਿ।। ਬੇਮੁਹਤਾਜ ਨਹੀ ਕਿਛੁ ਕਾਣਿ।। ਸਭ ਕਿਛੁ ਕਰਨਾ ਆਪਨ ਆਪਿ।। ਰੇ ਮਨ ਮੇਰੇ ਤੂ ਤਾ ਕਉ ਜਾਪਿ।।੩।। ਸਾਧਸੰਗਤਿ ਕਉ ਹਉ ਬਲਿਹਾਰ।। ਜਾਸੁ ਮਿਲਿ ਹੋਵੈ ਉਧਾਰੁ।। ਨਾਮ ਸੰਗਿ ਮਨ ਤਨਹਿ ਰਾਤ।। ਨਾਨਕ ਕਉ ਪ੍ਰਭਿ ਕਰੀ ਦਾਤਿ।।੪।।੫।।

ਪਦ ਅਰਥ:- ਹਾਜਰਾ ਹਜੂਰਿ-ਸਭ ਥਾਂ ਮੌਜੂਦ। ਜੀਓ-ਆਤਮਕ ਜੀਵਨ ਮਿਲਦਾ ਹੈ। ਜਾਸੁ-ਜਿਸ ਦਾ। ਨਿਧਿ-ਖ਼ਜ਼ਾਨੇ, ਨਿਧੀਆਂ। ਬਿਰਥਾ-ਖਾਲੀ। ਜਾ ਕੈ ਦੀਬਾਣਿ-ਜਿਸ ਦੀ ਕਚਿਹਰੀ ਵਿੱਚ। ਕਾਣਿ-ਮੁਥਾਜੀ। ਮਨ ਤਨਹਿ-ਮਨ ਵਿੱਚ ਤਨ ਵਿੱਚ। ਰਾਤ-ਰੱਤਾ, ਰੰਗਿਆ।

## ਰਾਗੁ ਮਾਲੀ ਗਉੜਾ ਤੀਨ ਤਾਲ ਮਾਤਰਾਂ-16 ਮੱਧ ਲੈਅ

### ਅਸਥਾਈ

| 1 | 2 | 3 | 4 | 5 | 6 | 7 | 8 | 9 | 10 | 11 | 12 | 13 | 14 | 15 | 16 |
|---|---|---|---|---|---|---|---|---|---|---|---|---|---|---|---|
| | | | | | | | | | | | | ਨ਼ | ਰੁ | ਗ | ਮ̍ |
| | | | | | | | | | | | | ਸ | ਭ | ਕੈ | ऽ |
| ਪ | - | ਮ̍ | ਗ | ਮ̍ | ਧ | ਮ̍ | ਗ | ਮ̍ਧ | ਮ̍ਗ | ਰੁ | ਸ | ਸ | ਸ | ਧ਼ | ਨ਼ |
| ਸੰ | ऽ | ਗੀ | ऽ | ਨਾ | ऽ | ਹੀ | ऽ | ਦੂऽ | ऽऽ | ਰਿ | ऽ | ਕ | ਰ | ਨ | ऽ |
| ਰੁ | ਰੁ | ਗ | ਮ̍ | ਨ | ਧ | ਮ̍ | ਗ | ਰੁ | ਰੁਗ | ਮ̍ਗ | ਰੁਸ | | | | |
| ਕ | ਰਾ | ਵ | ਨ | ਹਾ | ਜ | ਰਾ | ऽ | ਹ | ਜੂऽ | ਰਿऽ | ऽऽ | | | | |
| x | | | | 2 | | | | 0 | | | | 3 | | | |

### ਅੰਤਰਾ

| 1 | 2 | 3 | 4 | 5 | 6 | 7 | 8 | 9 | 10 | 11 | 12 | 13 | 14 | 15 | 16 |
|---|---|---|---|---|---|---|---|---|---|---|---|---|---|---|---|
| | | | | | | | | | | | | ਮ̍ | ਮ̍ | ਧ | - |
| | | | | | | | | | | | | ਸੁ | ਨ | ਤ | ऽ |
| ਸੰ | - | ਸੰ | - | ਨ | - | ਰੁੰ | - | ਗੰ | ਰੁੰ | ਸੰ | - | ਨ | ਰੁੰ | ਨ | - |
| ਜੀ | ऽ | ਓ | ऽ | ਜਾ | ऽ | ਸੁ | ऽ | ਨਾ | ऽ | ਮੁ | ऽ | ਦੁ | ऽ | ਖ | ऽ |
| ਧੁ | ਧੁ | ਪ | - | ਮ̍ | ਧ | ਮ̍ | ਗ | ਰੁ | ਮ̍ਗ | ਰੁ | ਸ | | | | |
| ਬਿ | ਨ | ਸੇ | ऽ | ਸੁ | ਖ | ਕੀ | ਓ | ਬਿ | ਸ੍ਰਾ | ਮੁ | ऽ | | | | |
| x | | | | 2 | | | | 0 | | | | 3 | | | |

## ਖਿਆਲ ਪਾਤਸਾਹੀ ੧੦

ਮਿਤ੍ਰ ਪਿਆਰੇ ਨੂੰ ਹਾਲੁ ਮੁਰੀਦਾਂ ਦਾ ਕਹਣਾ।। ਤੁਧ ਬਿਨੁ ਰੋਗੁ ਰਜਾਈਆਂ ਦਾ ਓਢਣ ਨਾਗ ਨਿਵਾਸਾਂ ਦੇ ਰਹਣਾ।। ਸੂਲ ਸੁਰਾਹੀ ਖੰਜਰੁ ਪਿਯਾਲਾ ਬਿੰਗ ਕਸਾਈਯਾਂ ਦਾ ਸਹਣਾ।। ਯਾਰੜੇ ਦਾ ਸਾਨੂੰ ਸੱਥਰੁ ਚੰਗਾ ਭੱਠ ਖੇੜਿਆ ਦਾ ਰਹਣਾ।।

ਪਦ ਅਰਥ:- ਮੁਰੀਦਾਂ-ਚੇਲਿਆਂ। ਰੋਗੁ-ਬਿਮਾਰੀ। ਓਢਣ-ਢੱਕਣਾ। ਨਾਗ-ਸੱਪ। ਸੂਲ-ਤਿੱਖਾ ਕੰਡਾ। ਬਿੰਗ-ਛੁਰਾ। ਸੱਥਰੁ-ਘਾਹ ਫੂਸ ਦਾ ਵਿਛੌਣਾ। ਭੱਠ-ਭੱਠੀ।

## ਰਾਗੁ ਮਾਲੀ ਗਉੜਾ ਤੀਨ ਤਾਲ ਮਾਤਰਾਂ-16 ਮੱਧ ਲੈਅ

### ਅਸਥਾਈ

| 1 | 2 | 3 | 4 | 5 | 6 | 7 | 8 | 9 | 10 | 11 | 12 | 13 | 14 | 15 | 16 |
|---|---|---|---|---|---|---|---|---|---|---|---|---|---|---|---|
| | | | | | | | | | ਮ̍ | ਗਗ | ਰੁ | ਸ | ਸ | ਰੁ | - |
| | | | | | | | | | ਮਿ | ਤ੍ਰ | ऽ | ਪਿ | ਆ | ਰੇ | ऽ |
| ਸ | - | ਪ | - | ਧੁ | ਪ | ਮ̍ | ਗ | - | ਮ̍ | ਧ | ਮ̍ | ਨ | ਨ | ਧ | ਮ̍ |
| ਨੂੰ | ऽ | ऽ | ऽ | ऽ | ऽ | ऽ | ऽ | ऽ | ਹਾ | ऽ | ਲੁ | ਮੁ | ਰੀ | ਦਾ | ऽ |
| ਗਮ̍ | ਪ | ਧੁ | ਪ | ਮ̍ | ਗ | ਰੁ | ਸ | - | | | | | | | |
| ਦਾऽ | ऽ | ਕ | ਹ | ਣਾ | ऽ | ऽ | ऽ | ऽ | | | | | | | |
| x | | | | 2 | | | | ऽ | | | | 3 | | | |

### ਅੰਤਰਾ

| | | | | | | | | | | | | | | | |
|---|---|---|---|---|---|---|---|---|---|---|---|---|---|---|---|
| | | | | | | | | - | ਮ̍ | ਧ | ਮ̍ | ਧ | ਨ | - | ਧ |
| | | | | | | | | ऽ | ਤੁ | ਧ | ਬਿ | ਨੁ | ਰੋ | ऽ | ਗੁ |
| ਸੰ | ਸੰ | ਸੰ | ਸੰ | ਨ | ਰੁੰ | ਸੰ | ਸੰ | - | ਨ | ਰੁੰ | ਨ | - | ਧੁ | ਧੁ | ਪ |
| ਰ | ਜਾ | ਈ | ਆਂ | ਦਾ | ਓ | ਢ | ਣ | ऽ | ਨਾ | ऽ | ਗ | ऽ | ਨਿ | ਵਾ | ਸਾਂ |
| ਮ̍ | ਧ | ਮ̍ | ਗ | ਰੁ | - | ਸ | - | - | | | | | | | |
| ਦੇ | ऽ | ਰ | ਹ | ਣਾ | ऽ | ऽ | ऽ | ऽ | | | | | | | |
| x | | | | 2 | | | | ऽ | | | | 3 | | | |

### ਮਾਲੀ ਗਉੜਾ ਮਹਲਾ ੫।। (੯੮੮)

ਮਨਿ ਤਨਿ ਬਸਿ ਰਹੇ ਗੋਪਾਲ।। ਦੀਨ ਬਾਂਧਵ ਭਗਤਿ ਵਛਲ ਸਦਾ ਸਦਾ ਕ੍ਰਿਪਾਲ।।੧।। ਰਹਾਉ।। ਆਦਿ ਅੰਤੇ ਮਧਿ ਤੂਹੈ ਪ੍ਰਭ ਬਿਨਾ ਨਾਹੀ ਕੋਇ।। ਪੂਰਿ ਰਹਿਆ ਸਗਲ ਮੰਡਲ ਏਕੁ ਸੁਆਮੀ ਸੋਇ।।੧।। ਕਰਨਿ ਹਰਿ ਜਸੁ ਨੇਤ੍ਰ ਦਰਸਨੁ ਰਸਨਿ ਹਰਿ ਗੁਨ ਗਾਉ।। ਬਲਿਹਾਰਿ ਜਾਏ ਸਦਾ ਨਾਨਕੁ ਦੇਹੁ ਅਪਣਾ ਨਾਉ।।੨।।੩।।੮।।੬।।੧੪।।

ਪਦ ਅਰਥ:- ਦੀਨ ਬਾਂਧਵ-ਗਰੀਬਾਂ ਦਾ ਸਹਾਈ। ਭਗਤਿ ਵਛਲ-ਭਗਤੀ ਨਾਲ ਪਿਆਰ ਕਰਨ ਵਾਲਾ। ਕਰਨਿ-ਕੰਨ ਨਾਲ। ਰਸਨਿ-ਜੀਭ ਨਾਲ।

## ਰਾਗੁ ਮਾਲੀ ਗਉੜਾ ਏਕ ਤਾਲ ਮਾਤਰਾਂ-12 ਮੱਧ ਲੈਅ

### ਅਸਥਾਈ

| 1 | 2 | 3 | 4 | 5 | 6 | 7 | 8 | 9 | 10 | 11 | 12 |
|---|---|---|---|---|---|---|---|---|---|---|---|
| ਨ਼ | ਰੁ | ਗ | ਮ̍ | ਪ | ਪ | ਮ̍ | ਧ | ਮ̍ | ਗ | ਰੁ | ਸ |
| ਮ | ਨਿ | ਤ | ਨਿ | ਬ | ਸਿ | ਰ | ਹੇ | ਗੋ | ਪਾ | ऽ | ਲ |
| ਨ਼ | ਰੁ | ਗ | ਮ̍ | ਧ | ਮ̍ | ਧ | ਨ | ਧ | ਸੰ | ਸੰ | ਸੰ |
| ਦੀ | ऽ | ਨ | ਬਾਂ | ਧ | ਵ | ਭ | ਗ | ਤਿ | ਵ | ਛ | ਲ |
| ਨ | ਰੁੰ | ਨ | ਧੁ | ਧੁ | ਪ | ਮ̍ਮ̍ | ਧ | ਮ̍ | ਗ | ਮ̍ਗ | ਰੁਸ |
| ਸ | ਦਾ | ऽ | ਸ | ਦਾ | ऽ | ਕ੍ਰਿ | ਪਾ | ऽ | ਲ | ऽऽ | ऽऽ |
| x | | 0 | | 2 | | 0 | | 3 | | 4 | |

### ਅੰਤਰਾ

| | | | | | | | | | | | |
|---|---|---|---|---|---|---|---|---|---|---|---|
| ਗ | ਮ̍ | ਗ | ਮ̍ | ਧ | ਮ̍ | ਧ | ਨ | ਧ | ਸੰ | - | ਸੰ |
| ਆ | ऽ | ਦਿ | ਅੰ | ऽ | ਤੇ | ਮ | ਧਿ | ऽ | ਤੂ | ऽ | ਹੈ |
| ਨਨ | ਰੁੰ | - | ਨ | ਧੁ | ਪ | ਮ̍ | ਧਨ | ਧਮ̍ | ਗ | ਮ̍ਗ | ਰੁਸ |
| ਪ੍ਰ | ਭ | ऽ | ਬਿ | ਨਾ | ऽ | ਨਾ | ਹੀऽ | ऽऽ | ਕੋ | ਇऽ | ऽऽ |
| x | | 0 | | 2 | | 0 | | 3 | | 4 | |

ਤਾਨਾਂ ਤੇ ਤਿਹਾਈਆਂ:-

| | | | | | | | | | | | |
|---|---|---|---|---|---|---|---|---|---|---|---|
| 1) ਨ਼ਰੁ | ਗਰੁ | ਨ਼ਰੁ | ਗਮ̍ | ਗਰੁ | ਨ਼ਰੁ | ਗਮ̍ | ਪਧੁ | ਪ- | ਮ̍ਧ | ਮ̍ਗ | ਰੁਸ |
| 2) ਨ਼ਰੁ | ਗਮ̍ | ਪਧੁ | ਪਮ̍ | ਗਰੁ | ਸ- | ਨ਼ਰੁ | ਗਮ̍ | ਧਨ | ਧਮ̍ | ਗਰੁ | ਸ- |
| 3) ਗਮ̍ | ਗਰੁ | ਸ- | ਮ̍ਧ | ਮ̍ਗ | ਰੁਸ | ਮ̍ਧ | ਸੰਸੰ | ਨਨ | ਧੁਪ | ਮ̍ਗ | ਰੁਸ |

## ਰਾਗੁ ਮਾਲੀ ਗਉੜਾ

1) ਪਹਿਲੀਆਂ 4 ਮਾਤਰਾਂ ਬੰਦਸ਼ ਅਨੁਸਾਰ ਗਾ ਕੇ 2 ਮਾਤਰਾਂ ਦਾ ਬਿਸਰਾਮ ਫਿਰ ਤੀਜੀ-ਚੌਥੀ ਮਾਤਰ ਦਾ ਟੁਕੜਾ ਫਿਰ ਬਿਸਰਾਮ ਫਿਰ ਇਹੀ ਟੁਕੜਾ ਲੈ ਕੇ ਸੱਮ ਤੇ ਆਉਣਾ ਹੈ।
2) ਪਹਿਲੀਆਂ 6 ਮਾਤਰਾਂ ਬੰਦਸ਼ ਅਨੁਸਾਰ ਗਾ ਕੇ ਇੱਕ ਮਾਤਰ ਦਾ ਦਮ ਫਿਰ ਪੰਜਵੀਂ-ਛੇਵੀਂ ਮਾਤਰ ਦਾ ਟੁਕੜਾ ਫਿਰ ਦਮ ਫਿਰ ਇਹੀ ਟੁਕੜਾ ਲੈ ਕੇ ਸੱਮ ਤੇ ਆਉਣਾ ਹੈ।
3) 5ਵੀਂ ਤੋਂ 12ਵੀਂ ਮਾਤਰ ਦੇ 8 ਮਾਤਰਾਂ ਦੇ ਟੁਕੜੇ ਨੂੰ ਪਹਿਲੀ ਮਾਤਰ ਤੋਂ ਚੁੱਕ ਕੇ ਤਿੰਨ ਵਾਰ ਬਰਾਬਰ ਗਾ ਕੇ ਸੱਮ ਤੇ ਸਮਾਪਤ ਕਰਨਾ ਹੈ।

### ਮਾਲੀ ਗਉੜਾ ਮਹਲਾ ੫॥ (੯੮੭)

ਇਹੀ ਹਮਾਰੈ ਸਫਲ ਕਾਜ॥ ਅਪੁਨੇ ਦਾਸ ਕਉ ਲੇਹੁ ਨਿਵਾਜਿ॥੧॥ਰਹਾਉ॥ ਚਰਨ ਸੰਤਹ ਮਾਥ ਮੋਰ॥ ਨੈਨਿ ਦਰਸੁ ਪੇਖਉ ਨਿਸਿ ਭੋਰ॥ ਹਸਤ ਹਮਰੇ ਸੰਤ ਟਹਲ॥ ਪ੍ਰਾਨ ਮਨੁ ਧਨੁ ਸੰਤ ਬਹਲ॥੧॥ ਸੰਤਸੰਗਿ ਮੇਰੇ ਮਨ ਕੀ ਪ੍ਰੀਤਿ॥ ਸੰਤ ਗੁਨ ਬਸਹਿ ਮੇਰੈ ਚੀਤਿ॥ ਸੰਤ ਆਗਿਆ ਮਨਹਿ ਮੀਠ॥ ਮੇਰਾ ਕਮਲੁ ਬਿਗਸੈ ਸੰਤ ਡੀਠ॥੨॥ ਸੰਤਸੰਗਿ ਮੇਰਾ ਹੋਇ ਨਿਵਾਸੁ॥ ਸੰਤਨ ਕੀ ਮੋਹਿ ਬਹੁਤੁ ਪਿਆਸ॥ ਸੰਤ ਬਚਨ ਮੇਰੇ ਮਨਹਿ ਮੰਤ॥ ਸੰਤ ਪ੍ਰਸਾਦਿ ਮੇਰੇ ਬਿਖੈ ਹੰਤ॥੩॥ ਮੁਕਤਿ ਜੁਗਤਿ ਏਹਾ ਨਿਧਾਨ॥ ਪ੍ਰਭ ਦਇਆਲ ਮੋਹਿ ਦੇਵਹੁ ਦਾਨ॥ ਨਾਨਕ ਕਉ ਪ੍ਰਭ ਦਇਆ ਧਾਰਿ॥ ਚਰਨ ਸੰਤਨ ਕੇ ਮੇਰੇ ਰਿਦੇ ਮਝਾਰਿ॥੪॥੪॥

ਪਦ ਅਰਥ:- ਨਿਵਾਜਿ-ਮਿਹਰ ਕਰ। ਮਾਥ ਮੋਰ-ਮੇਰਾ ਮੱਥਾ। ਨਿਸਿ ਭੋਰ-ਰਾਤ ਦਿਨ। ਹਸਤ-ਹੱਥ। ਸੰਤ ਬਹਲ-ਸੰਤਾਂ ਦੇ ਅਰਪਨ। ਕਮਲੁ-ਹਿਰਦੇ ਦਾ ਕੌਲ ਫੁੱਲ। ਬਿਗਸੈ-ਖਿੜ ਪਏ। ਪਿਆਸ-ਤਾਂਘ। ਮੰਤ-ਮੰਤਰ। ਬਿਖੈ-ਵਿਸ਼ੇ-ਵਿਕਾਰ। ਹੰਤ-ਨਾਸ ਹੋ ਜਾਣ। ਨਿਧਾਨ-ਖ਼ਜ਼ਾਨਾ। ਰਿਦੇ ਮਝਾਰਿ-ਹਿਰਦੇ ਵਿੱਚ।

### ਰਾਗੁ ਮਾਲੀ ਗਉੜਾ ਆਡਾ ਚਾਰ ਤਾਲ ਮਾਤਰਾਂ-14 ਮੱਧ ਲੈਅ

#### ਅਸਥਾਈ

| 1 | 2 | 3 | 4 | 5 | 6 | 7 | 8 | 9 | 10 | 11 | 12 | 13 | 14 |
|---|---|---|---|---|---|---|---|---|---|---|---|---|---|
| ਨ਼ | ਰੁ | ਗ | ਮ | ਗ | ਰੁ | ਗ | ਮ | ਪ | ਪ | ਮ | ਗ | ਰੁ | ਸ |
| ਇ | S | ਹੀ | ਹ | ਮਾ | ਰੈ | ਸ | S | ਫ | ਲ | ਕਾ | S | ਜ | S |
| ਧੁ਼ | ਨ਼ | ਸ | ਰੁ | ਗ | ਰੁ | ਗਮ | ਪ | ਧੁ | ਪ | ਮ | ਗ | ਮਗ | ਰੁਸ |
| ਅ | ਪੁ | ਨੇ | ਦਾ | S | ਸ | ਕਉ | S | ਲੇ | ਹੁ | ਨਿ | ਵਾ | ਜਿS | SS |
| x | | 2 | | 0 | | 3 | | 0 | | 4 | | 0 | |

#### ਅੰਤਰਾ

| 1 | 2 | 3 | 4 | 5 | 6 | 7 | 8 | 9 | 10 | 11 | 12 | 13 | 14 |
|---|---|---|---|---|---|---|---|---|---|---|---|---|---|
| ਮ | ਧ | ਮ | ਧ | ਨ | ਧ | ਸੰ | - | ਸੰ | - | ਨ | ਰੁੰ | ਸੰ | - |
| ਚ | ਰ | ਨ | ਸੰ | ਤ | ਹ | ਮਾ | S | ਥ | S | ਮੋ | S | ਰ | S |
| ਨ | ਰੁੰ | ਗੰ | ਰੁੰ | ਰੁੰ | ਸੰ | ਨ | ਧੁਧੁ | ਪ | ਪ | ਮ | ਗ | ਮਗ | ਰੁਸ |
| ਨੈ | S | ਨਿ | ਦ | ਰ | ਸੁ | ਪੇ | ਖਉ | ਨਿ | ਸਿ | ਭੋ | S | ਰS | SS |
| x | | 2 | | 0 | | 3 | | 0 | | 4 | | 0 | |

ਤਾਨਾਂ ਤੇ ਤਿਹਾਈਆਂ:-

1) ਨ਼ਰੁ ਗਗ ਮਗ ਰੁਸ ਗਮ ਪਪ ਧੁਪ ਮਪ ਮਧ ਨਨ ਧਮ ਗਗ ਰੁਗ ਰੁਸ
2) ਗਮ ਪਧੁ ਪਮ ਧਮ ਗਰੁ ਸ- ਮਧ ਸੰਨ ਰੁੰਸੰ ਨਧੁ ਪ- ਮਧ ਮਗ ਰੁਸ
3) ਮਪ ਪਧੁ ਪਪ ਮਗ ਰੁਸ ਮਧ ਧਨ ਧਧ ਸੰਸੰ ਨਨ ਧੁਪ ਮਧ ਮਗ ਰੁਸ

1) ਪਹਿਲੀ ਤੋਂ ਛੇਵੀਂ ਮਾਤਰ ਤੱਕ ਬੰਦਸ਼ ਗਾ ਕੇ 7ਵੀਂ ਮਾਤਰ ਦਾ ਬਿਸਰਾਮ ਫਿਰ ਚੌਥੀ ਤੋਂ ਛੇਵੀਂ ਮਾਤਰ ਦਾ ਟੁਕੜਾ ਲੈ ਕੇ ਫਿਰ ਬਿਸਰਾਮ ਫਿਰ ਇਹੀ ਟੁਕੜਾ ਲੈ ਕੇ ਸੱਮ ਤੇ ਆਉਣਾ ਹੈ।

2) | ਗਮੰ ਗ / ਸਫ ਲ | ਪਹਿਲੀ ਤੋਂ ਛੇਵੀਂ ਮਾਤਰ ਲੈ ਕੇ ਇਹ 2 ਮਾਤਰਾਂ ਫਿਰ ਇੱਕ ਮਾਤਰ ਬਿਸਰਾਮ ਤੇ ਇਹੀ ਟੁਕੜਾ ਫਿਰ ਬਿਸਰਾਮ ਤੇ ਇਹੀ ਟੁਕੜਾ ਲੈ ਕੇ ਸੱਮ ਤੇ ਆਉਣਾ ਹੈ।

3) 8ਵੀਂ ਤੋਂ 14ਵੀਂ ਮਾਤਰ ਤੱਕ ਦੇ 7 ਮਾਤਰਾਂ ਦੇ ਟੁਕੜੇ ਨੂੰ 8ਵੀਂ ਮਾਤਰ ਤੋਂ ਤਿੰਨ ਵਾਰ ਗਾਇਣ ਕਰ ਕੇ ਸ ਫ ਲ ਕਾ S ਜ S ਸੱਮ ਤੇ ਸਮਾਪਤ ਕਰਨਾ ਹੈ। ਪਹਿਲਾਂ 'ਸਫਲ' ਦੇ 'ਸ' ਦਾ ਉਚਾਰਨ 7ਵੀਂ ਮਾਤਰ ਦੀ ਥਾਂ 8ਵੀਂ ਤੇ ਕਰਨਾ ਹੈ।

## ਮਾਲੀ ਗਉੜਾ ਮਹਲਾ ੫।। (੯੮੬)

ਰਾਮ ਨਾਮ ਕਉ ਨਮਸਕਾਰ।। ਜਾਸੁ ਜਪਤ ਹੋਵਤ ਉਧਾਰ।।੧।।ਰਹਾਉ।। ਜਾ ਕੈ ਸਿਮਰਨਿ ਮਿਟਹਿ ਧੰਧ।। ਜਾ ਕੈ ਸਿਮਰਨਿ ਛੂਟਹਿ ਬੰਧ।। ਜਾ ਕੈ ਸਿਮਰਨਿ ਮੂਰਖ ਚਤੁਰ।। ਜਾ ਕੈ ਸਿਮਰਨਿ ਕੁਲਹ ਉਧਰ।।੧।। ਜਾ ਕੈ ਸਿਮਰਨਿ ਭਉ ਦੁਖ ਹਰੈ।। ਜਾ ਕੈ ਸਿਮਰਨਿ ਅਪਦਾ ਟਰੈ।। ਜਾ ਕੈ ਸਿਮਰਨਿ ਮੁਚਤ ਪਾਪ।। ਜਾ ਕੈ ਸਿਮਰਨਿ ਨਹੀ ਸੰਤਾਪ।।੨।। ਜਾ ਕੈ ਸਿਮਰਨਿ ਰਿਦ ਬਿਗਾਸ।। ਜਾ ਕੈ ਸਿਮਰਨਿ ਕਵਲਾ ਦਾਸਿ।। ਜਾ ਕੈ ਸਿਮਰਨਿ ਨਿਧਿ ਨਿਧਾਨ।। ਜਾ ਕੈ ਸਿਮਰਨਿ ਤਰੇ ਨਿਦਾਨ।।੩।। ਪਤਿਤ ਪਾਵਨੁ ਨਾਮੁ ਹਰੀ।। ਕੋਟਿ ਭਗਤ ਉਧਾਰੁ ਕਰੀ।। ਹਰਿ ਦਾਸ ਦਾਸਾ ਦੀਨੁ ਸਰਨ।। ਨਾਨਕ ਮਾਥਾ ਸੰਤ ਚਰਨ।।੪।।੨।।

ਪਦ ਅਰਥ:- ਜਾਸੁ-ਜਿਸ ਦਾ। ਧੰਧ-ਧੰਧੇ, ਜੰਜਾਲ। ਬੰਧ-ਬੰਧਨ, ਫਾਹੀਆਂ। ਕੁਲਹ ਉਧਰ-ਸਾਰੀ ਕੁਲ ਦਾ ਪਾਰ ਉਤਾਰਾ। ਹਰੈ-ਦੂਰ ਹੋ ਜਾਂਦੇ ਹਨ। ਅਪਦਾ-ਬਿਪਤਾ। ਟਰੈ-ਟਲ ਜਾਂਦੀ ਹੈ। ਮੁਚਤ-ਮੁੱਕ ਜਾਂਦੇ ਹਨ। ਸੰਤਾਪ-ਕਲੇਸ਼। ਕਵਲਾ-ਮਾਇਆ। ਨਿਧਿ-ਨੌ ਨਿਧੀਆਂ। ਨਿਧਾਨ-ਖ਼ਜ਼ਾਨੇ। ਨਿਦਾਨ-ਅੰਤ ਨੂੰ, ਆਖਿਰ।

## ਰਾਗੁ ਮਾਲੀ ਗਉੜਾ ਝਪ ਤਾਲ ਮਾਤਰਾਂ-10 ਵਿਲੰਭਿਤ ਲੈਅ

### ਅਸਥਾਈ

| 1 | 2 | 3 | 4 | 5 | 6 | 7 | 8 | 9 | 10 |
|---|---|---|---|---|---|---|---|---|---|
| ਸ | ਰੁ | ਸ | ਧੁ਼ਨੁ | ਸਸ | ਰੁ | ਗ | ਮੰਧ | ਮੰਗ | ਰੁਸ |
| ਰਾ | ਮ | ਨਾ | ਮS | ਕਉ | ਨ | ਮ | ਸS | ਕਾS | ਰS |
| ਨੁ | ਰੁ | ਗ | ਮੰ | ਪ | ਧੁ | ਪਪ | ਮੰਗ | ਰੁ | ਸ |
| ਜਾ | ਸੁ | ਜ | ਪ | ਤ | ਹੋ | ਵਤ | ਉS | ਧਾ | ਰ |
| x | | 2 | | | 0 | | 3 | | |

### ਅੰਤਰਾ

| 1 | 2 | 3 | 4 | 5 | 6 | 7 | 8 | 9 | 10 |
|---|---|---|---|---|---|---|---|---|---|
| ਮੰਧ | ਮੰ | ਧਧ | ਨ | ਧ | ਸੰ | ਸੰਸੰ | ਨ | ਰੁੰ | ਸੰ |
| ਜਾS | ਕੈ | ਸਿਮ | ਰ | ਨਿ | ਮਿ | ਟਹਿ | ਧੰ | S | ਧ |
| ਰੁੰਗੰ | ਰੁੰਸੰ | ਨਨ | ਧੁ | ਪ | ਮੰ | ਧਧ | ਮੰਗ | ਰੁਗ | ਰੁਸ |
| ਜਾS | ਕੈS | ਸਿਮ | ਰ | ਨਿ | ਛੂ | ਟਹਿ | ਬੰS | SS | ਧS |
| x | | 2 | | | 0 | | 3 | | |

ਤਾਨਾਂ ਤੇ ਤਿਹਾਈਆਂ:-

1) ਨ਼ਰੁਗਮਂ ਪ-ਮਂਗ ਮਂਧਮਂਗ ਰੁਰੁਸਸ ਮਂਧਸਂਸਂ ਨਰੂੰਗਂਰੂੰ ਸਂਸਂਨਰੂੰ ਨਨਧੁਪ ਮਂਧਮਂਗ ਰੁਰੁਸਸ
2) ਗਮਂਪਧੁ ਪ-ਮਂਪ ਮਂਗਰੁਸ ਗਮਂਧਨ ਧਮਂਗਮਂ ਗਗਰੁਸ ਮਂਧਸਂਸਂ ਨਰੂੰਸਂਸਂ ਨਧੁਪ- ਮਂਗਰੁਸ
3) ਨ਼ਰੁਗਮਂ ਪਧੁਪਮਂ ਗਰੁਸ- ਨ਼ਰੁਗਮਂ ਧਨਧਮਂ ਗਰੁਸ- ਮਂਧਸਂਸਂ ਨਰੂੰਗਂਰੂੰ ਨਨਧੁਪ ਮਂਗਰੁਸ

1) ਪਹਿਲੀ ਤੋਂ ਚੌਥੀ ਮਾਤਰ ਤੱਕ ਬੰਦਸ਼ ਅਨੁਸਾਰ ਗਾ ਕੇ ਇੱਕ ਮਾਤਰ ਬਿਸਰਾਮ ਫਿਰ ਤੀਜੀ ਤੋਂ ਚੌਥੀ ਮਾਤਰ ਦਾ 2 ਮਾਤਰਾਂ ਦਾ ਟੁਕੜਾ ਫਿਰ ਬਿਸਰਾਮ ਫਿਰ ਇਹੀ ਟੁਕੜਾ ਲੈ ਕੇ ਸੱਮ ਤੇ ਮੁਕਾਅ ਕਰਨਾ ਹੈ।
2) ਪਹਿਲੀ ਮਾਤਰ ਤੇ 'ਰਾਮ' ਦਾ ਉਚਾਰਨ ਫਿਰ ਤੀਜੀ ਤੋਂ ਪੰਜਵੀਂ ਮਾਤਰ ਦੇ ਤਿੰਨ ਮਾਤਰਾਂ ਦੇ ਟੁਕੜੇ ਨੂੰ ਦੂਜੀ ਮਾਤਰ ਤੋਂ ਤਿੰਨ ਵਾਰ ਬਰਾਬਰ ਲੈ ਕੇ ਸੱਮ ਤੇ ਆਉਣਾ ਹੈ।
3) 6ਵੀਂ ਤੋਂ 10ਵੀਂ ਮਾਤਰ ਦੇ ਟੁਕੜੇ ਨੂੰ 6ਵੀਂ ਮਾਤਰ ਤੋਂ ਤਿੰਨ ਵਾਰ ਬਰਾਬਰ ਲੈ ਕੇ ਸੱਮ ਤੇ ਸਮਾਪਤ ਕਰਨਾ ਹੈ।

### ਮਾਲੀ ਗਉੜਾ ਮਹਲਾ ੪॥ (੯੮੪)

ਜਪਿ ਮਨ ਰਾਮ ਨਾਮੁ ਸੁਖਦਾਤਾ॥ ਸਤਸੰਗਤਿ ਮਿਲਿ ਹਰਿ ਸਾਦੁ ਆਇਆ ਗੁਰਮੁਖਿ ਬ੍ਰਹਮੁ ਪਛਾਤਾ॥੧॥ਰਹਾਉ॥ ਵਡਭਾਗੀ ਗੁਰ ਦਰਸਨੁ ਪਾਇਆ ਗੁਰਿ ਮਿਲਿਐ ਹਰਿ ਪ੍ਰਭੁ ਜਾਤਾ॥ ਦੁਰਮਤਿ ਮੈਲੁ ਗਈ ਸਭ ਨੀਕਰਿ ਹਰਿ ਅੰਮ੍ਰਿਤਿ ਹਰਿ ਸਰਿ ਨਾਤਾ॥੧॥ ਧਨੁ ਧਨੁ ਸਾਧ ਜਿਨ੍ਹੀ ਹਰਿ ਪ੍ਰਭੁ ਪਾਇਆ ਤਿਨ੍ ਪੂਛਉ ਹਰਿ ਕੀ ਬਾਤਾ॥ ਪਾਇ ਲਗਉ ਨਿਤ ਕਰਉ ਜੁਦਰੀਆ ਹਰਿ ਮੇਲਹੁ ਕਰਮਿ ਬਿਧਾਤਾ॥੨॥ ਲਿਲਾਟ ਲਿਖੇ ਪਾਇਆ ਗੁਰੁ ਸਾਧੂ ਗੁਰ ਬਚਨੀ ਮਨੁ ਤਨੁ ਰਾਤਾ॥ ਹਰਿ ਪ੍ਰਭ ਆਇ ਮਿਲੇ ਸੁਖੁ ਪਾਇਆ ਸਭ ਕਿਲਵਿਖ ਪਾਪ ਗਵਾਤਾ॥੩॥ ਰਾਮ ਰਸਾਇਣੁ ਜਿਨ੍ ਗੁਰਮਤਿ ਪਾਇਆ ਤਿਨ੍ ਕੀ ਊਤਮ ਬਾਤਾ॥ ਤਿਨ ਕੀ ਪੰਕ ਪਾਈਐ ਵਡਭਾਗੀ ਜਨ ਨਾਨਕੁ ਚਰਨਿ ਪਰਾਤਾ॥੪॥੨॥

ਪਦ ਅਰਥ:- ਸਾਦੁ-ਸੁਆਦ, ਆਨੰਦ। ਬ੍ਰਹਮੁ ਪਛਾਤਾ-ਪ੍ਰਭੂ ਨਾਲ ਡੂੰਘੀ ਸਾਂਝ ਪਾ ਲਈ। ਦੁਰਮਤਿ-ਖੋਟੀ ਮੱਤ। ਨੀਕਰਿ-ਨਿਕਲ ਗਈ। ਹਰਿ ਸਰਿ-ਨਾਮ ਜਲ ਦੇ ਸਰੋਵਰ ਵਿੱਚ। ਪਾਇ ਲਗਉ-ਚਰਨੀਂ ਲੱਗਦਾ ਹਾਂ। ਜੁਦਰੀਆ-ਬੇਨਤੀ। ਕਰਮਿ-ਮਿਹਰ ਨਾਲ। ਬਿਧਾਤਾ-ਸਿਰਜਣਹਾਰ। ਲਿਲਾਟ ਲਿਖੇ-ਮੱਥੇ ਦੇ ਲਿਖੇ ਲੇਖਾਂ ਅਨੁਸਾਰ। ਰਾਤਾ-ਰੰਗਿਆ ਗਿਆ। ਕਿਲਵਿਖ-ਪਾਪ। ਰਸਾਇਣੁ-ਰਸਾਂ ਦਾ ਘਰ। ਊਤਮ ਬਾਤਾ-ਸ੍ਰੇਸ਼ਟ ਸ਼ੋਭਾ। ਪੰਕ-ਚਰਨ-ਧੂੜ। ਪਰਾਤਾ-ਪੈਂਦਾ ਹੈ।

### ਰਾਗੁ ਮਾਲੀ ਗਉੜਾ ਜਗਪਾਲ ਤਾਲ ਮਾਤਰਾਂ-11 ਵਿਲੰਬਿਤ ਲੈਅ

#### ਅਸਥਾਈ

| 1 | 2 | 3 | 4 | 5 | 6 | 7 | 8 | 9 | 10 | 11 |
|---|---|---|---|---|---|---|---|---|---|---|
| ਗ | ਮਂ | ਗਗ | ਮਂ | ਪ | ਧੁ | ਪ | ਮਂਧ | ਮਂਗ | ਰੁ | ਸ |
| ਜ | ਪਿ | ਮਨ | ਰਾ | ਮ | ਨਾ | ਮੁ | ਸੁS | ਖS | ਦਾ | ਤਾ |
| ਨ਼ | ਰੁ | ਗ | ਮਂਮਂ | ਗਗ | ਮਂਮਂ | ਨ | ਧ | ਮਂ | ਮਂ | ਗ |
| ਸ | ਤ | ਸੰ | ਗਤਿ | ਮਿਲਿ | ਹਰਿ | ਸਾ | ਦੁ | ਆ | ਇ | ਆ |
| ਮਂ | ਧ | ਸਂ | ਰੂੰ | ਸਂ | ਨਨ | ਧੁ | ਪ | ਮਂਗ | ਰੁ | ਸ |
| ਗੁ | ਰ | ਮੁ | S | ਖਿ | ਬ੍ਰਹ | ਮੁ | S | ਪS | ਛਾ | ਤਾ |
| x | | | | | 2 | | 3 | | 4 | |

### ਅੰਤਰਾ

| | | | | | | | | | | |
|---|---|---|---|---|---|---|---|---|---|---|
| ਮ | ਧ | ਨ | ਧ | ਧਧ | ਸੰਸੰ | ਸੰ | ਨ | ਰੁੰ | ਰੁੰ | ਸੰ |
| ਵ | ਡ | ਭਾ | ਗੀ | ਗੁਰ | ਦਰ | ਸ | ਨੁ | ਪਾ | ਇ | ਆ |
| ਨ | ਰੁੰ | ਗੰ | ਰੁੰ . | ਸੰ | ਨ | ਧੁ | ਪਪ | ਮਧ | ਮਗ | ਰੁਸ |
| ਗੁ | ਰਿ | ਮਿ | ਲਿ | ਐ | ਹ | ਰਿ | ਪ੍ਰ | ਭੁS | ਜਾS | ਤਾS |
| x | | | | | 2 | | 3 | | 4 | |

ਤਾਨਾਂ ਤੇ ਤਿਹਾਈਆਂ:-

1) ਗਗਰੁਗ ਰੁਸਮਮ ਗਮਗਗ ਧਧਮਧ ਮਗਨਨ ਧਨਧਮ ਸੰਸੰਨਰੁੰ ਸੰਸੰਨਨ ਧੁਧੁਪਪ ਮਧਮਗ ਰੁਗਰੁਸ
2) ਮਧਮਗ ਰੁਗਰੁਸ ਧਨਧਮ ਮਧਮਗ ਰੁਗਰੁਸ ਸੰਰੁੰਸੰਸੰ ਰੁੰਗੰਰੁੰਸੰ ਨਰੁੰਨਨ ਧੁਧੁਪਪ ਮਧਮਗ ਰੁਗਰੁਸ
3) ਮਪਮਪ ਧੁਪਮਪ ਮਧਮਗ ਰੁਗਮਗ ਰੁਸਮਧ ਮਧਸੰਸੰ ਰੁੰਸੰਨਰੁੰ ਨਨਧੁਧੁ ਪਪਮਧ ਮਗਰੁਗ ਮਗਰੁਸ

1) ਸੱਮ ਤੋਂ ਪਹਿਲੀ ਤੋਂ ਤੀਜੀ ਮਾਤਰ ਦਾ ਟੁਕੜਾ ਫਿਰ ਇੱਕ ਮਾਤਰ ਬਿਸਰਾਮ ਫਿਰ ਇਹੀ ਟੁਕੜਾ ਫਿਰ ਬਿਸਰਾਮ ਫਿਰ ਇਹੀ ਟੁਕੜਾ ਲੈ ਕੇ ਸੱਮ ਤੇ ਆਉਣਾ ਹੈ।
2) ਪਹਿਲੀ ਤੋਂ ਪੰਜਵੀਂ ਮਾਤਰ ਤੱਕ ਦਾ ਟੁਕੜਾ ਲੈ ਕੇ ਇੱਕ ਮਾਤਰ ਬਿਸਰਾਮ ਫਿਰ ਚੌਥੀ-ਪੰਜਵੀਂ ਮਾਤਰ ਦਾ ਟੁਕੜਾ ਫਿਰ ਬਿਸਰਾਮ ਫਿਰ ਇਹੀ ਟੁਕੜਾ ਲੈ ਕੇ ਸੱਮ ਤੇ ਆਉਣਾ ਹੈ।
3) 6ਵੀਂ ਤੋਂ 11ਵੀਂ ਮਾਤਰ ਦੇ 6 ਮਾਤਰਾਂ ਦੇ ਟੁਕੜੇ ਨੂੰ 5ਵੀਂ ਮਾਤਰ ਤੋਂ ਚੁੱਕ ਕੇ ਤਿੰਨ ਵਾਰ ਬਰਾਬਰ ਲੈ ਕੇ ਸੱਮ ਤੇ ਸਮਾਪਤ ਕਰਨਾ ਹੈ। ਪਹਿਲਾਂ ਚੌਥੀ ਮਾਤਰ ਤੇ 'ਰਾਮ' ਦਾ ਉਚਾਰਨ ਕਰਨਾ ਹੈ।

(ਸਲੋਕ ਭਗਤ ਕਬੀਰ ਜੀਉ ਕੇ) (੧੩੬੬)

ਕਬੀਰ ਮੈ ਜਾਨਿਓ ਪੜਿਬੋ ਭਲੋ ਪੜਿਬੇ ਸਿਉ ਭਲ ਜੋਗੁ॥ ਭਗਤਿ ਨ ਛਾਡਉ ਰਾਮ ਕੀ ਭਾਵੈ ਨਿੰਦਉ ਲੋਗੁ॥੪੫॥

ਪਦ ਅਰਥ:- ਪੜਿਬੋ ਭਲੋ-ਪੜ੍ਹਨਾ ਚੰਗਾ ਹੈ। ਪੜਿਬੇ ਸਿਉ-ਪੜ੍ਹਨ ਨਾਲੋਂ। ਜੋਗੁ-ਪ੍ਰਭੂ ਚਰਨਾਂ ਵਿੱਚ ਜੁੜਨਾ।

### ਰਾਗੁ ਮਾਲੀ ਗਉੜਾ ਏਕ ਤਾਲ ਮਾਤਰਾਂ-12 ਵਿਲੰਭਿਤ ਲੈਅ

### ਅਸਥਾਈ

| 1 | 2 | 3 | 4 | 5 | 6 | 7 | 8 | 9 | 10 | 11 | 12 |
|---|---|---|---|---|---|---|---|---|---|---|---|
| | | | | | | | | | | ਮਗਰੁਸ | ਧ਼ਨੁ |
| | | | | | | | | | | ਭਗਤਿS | ਨS |
| ਰੁ | ਨੁਰੁਸ- | ਸਰੁ | ਨੁਰੁਗ- | ਗਮਗ- | ਮਪਧੁਪ | ਮਧਮਗ | ਮਨਧਮ | ਗ-ਮਗ | ਰੁਸ | | |
| ਛਾ | ਡਉSS | ਰਾS | ਮSSS | ਕੀSSS | ਭਾSਵੈS | ਨਿੰSSS | ਦਉSS | ਲੋSSS | ਗੁS | | |
| x | | 0 | | 2 | | 0 | | 3 | | 4 | |

### ਅੰਤਰਾ

| 1 | 2 | 3 | 4 | 5 | 6 | 7 | 8 | 9 | 10 | 11 | 12 |
|---|---|---|---|---|---|---|---|---|---|---|---|
| | | | | | | | | | | ਮਮਧ- | ਨਧ |
| | | | | | | | | | | ਕਬੀਰS | ਮੈS |
| ਸੰਸੰ | ਨਰੁੰਸੰ- | ਨਰੁੰਗੰਰੁੰ | ਸੰਸੰ | ਨਰੁੰਨ- | ਧੁਪ | ਮਗ | ਮਧ | ਮਗ | ਰੁਸ | | |
| ਜਾਨਿ | ਓSSS | ਪੜਿਬੋS | ਭਲੋ | ਪSੜਿS | ਬੇS | ਸਿਉ | ਭਲ | ਜੋS | ਗੁS | | |
| x | | 0 | | 2 | | 0 | | 3 | | 4 | |

## ਰਾਗੁ ਮਾਲੀ ਗਉੜਾ

**ਅਲਾਪ, ਤਾਨਾਂ ਤੇ ਤਿਹਾਈਆਂ:-**

1) ਸ- ਨ਼ਰੁ ਸ- ਧ਼ਨ਼ਰੁਸ ਨ਼ਰੁਗ- ਮਪ ਮਧਮਗ ਰੁਸ

2) ਸ- ਨ਼ਰੁਗ- ਮਮਗ- ਗਮਪ- ਪਧੁਪ- ਨਧੁਪ- ਮਧਮਗ ਰੁਸ

1) ਨ਼ਰੁਗਮਗ-ਮਪ ਮਗਰੁਸਨ਼ਰੁਗਮ ਗ-ਮਧਮਨਧਮ ਗਰੁਸ-ਨ਼ਰੁਗਮ ਪ-ਧੁਪਨਨਧੁਪ ਮਧਨਧਸੰਸੰਰੁੰਸੰ ਨਰੁੰਨਧੁਪ-ਮਗ ਮਧਮਗਰੁਰੁਸ-

2) ਮਮਗਮਮਗਮਗ ਰੁਸਨ਼ਰੁਗਮਪ- ਧੁਪਨਨਧੁਨਨਧੁ ਨਨਧੁਪਮਧਮਗ ਰੁਸਮਧਨਮਧਨ ਮਧਨਧਸੰਸੰਰੁੰਸੰ ਗੰਗੰਰੁੰਸੰਨਰੁੰਨਧੁ ਪ-ਮਧਮਗਰੁਸ

1) 11ਵੀਂ ਮਾਤਰ ਦੇ ਟੁਕੜੇ ਨੂੰ 9ਵੀਂ ਮਾਤਰ ਤੋਂ ਤਿੰਨ ਵਾਰ ਬਰਾਬਰ ਗਾ ਕੇ ਨਾਲ ਹੀ 12ਵੀਂ ਮਾਤਰ ਜੋੜ ਕੇ ਸੱਮ ਤੇ ਆਉਣਾ ਹੈ।

2) 11ਵੀਂ-12ਵੀਂ ਮਾਤਰ ਦੇ 2 ਮਾਤਰਾਂ ਦੇ ਟੁਕੜੇ ਨੂੰ ਦੁਗੁਨ ਵਿੱਚ 10ਵੀਂ ਮਾਤਰ ਤੋਂ ਆਰੰਭ ਕਰਕੇ ਤਿੰਨ ਵਾਰ ਲੈ ਕੇ ਸੱਮ ਤੇ ਆਉਣਾ ਹੈ।

### ਮਾਲੀ ਗਉੜਾ ਮਹਲਾ ੫।। (੯੮੮)

ਪ੍ਰਭ ਸਮਰਥ ਦੇਵ ਅਪਾਰ।। ਕਉਨੁ ਜਾਨੈ ਚਲਿਤ ਤੇਰੇ ਕਿਛੁ ਅੰਤੁ ਨਾਹੀ ਪਾਰ।।੧।। ਰਹਾਉ।। ਇਕ ਖਿਨਹਿ ਥਾਪਿ ਉਥਾਪਦਾ ਘੜਿ ਭੰਨਿ ਕਰਨੈਹਾਰੁ।। ਜੇਤ ਕੀਨ ਉਪਾਰਜਨਾ ਪ੍ਰਭੁ ਦਾਨੁ ਦੇਇ ਦਾਤਾਰ।।੧।। ਹਰਿ ਸਰਨਿ ਆਇਓ ਦਾਸੁ ਤੇਰਾ ਪ੍ਰਭ ਊਚ ਅਗਮ ਮੁਰਾਰ।। ਕਢਿ ਲੇਹੁ ਭਉਜਲ ਬਿਖਮ ਤੇ ਜਨੁ ਨਾਨਕੁ ਸਦ ਬਲਿਹਾਰ।।੨।।੨।।੭।।

ਪਦ ਅਰਥ:-ਸਮਰਥ-ਹੇ ਸਭ ਤਾਕਤਾਂ ਦੇ ਮਾਲਕ! ਅਪਾਰ-ਬੇਅੰਤ। ਚਲਿਤ-ਤਮਾਸ਼ੇ, ਕੌਤਕ। ਖਿਨਹਿ-ਖਿਨ ਵਿੱਚ। ਉਥਾਪਦਾ-ਨਾਸ ਕਰਦਾ ਹੈ। ਜੇਤ ਉਪਾਰਜਨਾ-ਜਿਤਨੀ ਭੀ ਸ੍ਰਿਸ਼ਟੀ। ਭਉਜਲ ਬਿਖਮ ਤੇ-ਔਖੇ ਸੰਸਾਰ-ਸਮੁੰਦਰ ਤੋਂ।

### ਰਾਗੁ ਮਾਲੀ ਗਉੜਾ ਚਾਰ ਤਾਲ ਮਾਤਰਾਂ-12 ਵਿਲੰਬਿਤ ਲੈਅ

#### ਅਸਥਾਈ

| 1 | 2 | 3 | 4 | 5 | 6 | 7 | 8 | 9 | 10 | 11 | 12 |
|---|---|---|---|---|---|---|---|---|---|---|---|
| ਗਗ | ਮ | ਗ | ਮਪ | ਧੁ | ਪ | ਮ | ਧ | ਮ | ਗ | ਰੁ | ਸ |
| ਪ੍ਰ | ਭ | ਸ | ਮS | ਰ | ਥ | ਦੇ | S | ਵ | ਅ | ਪਾ | ਰ |
| ਨ਼ਨ਼ | ਰੁ | ਗ | ਗ | ਮ | ਪ | ਮ | ਨ | ਧ | ਮ | ਗ | ਗ |
| ਕਉ | S | ਨੁ | ਜਾ | S | ਨੈ | ਚ | ਲਿ | ਤ | ਤੇ | S | ਰੇ |
| ਮਧ | ਸੰ | ਨਰੁੰ | ਨ | ਧੁ | ਪ | ਮਧ | ਮ | ਗ | ਰੁ | - | ਸ |
| ਕਿS | S | ਛੁS | ਅੰ | S | ਤੁ | ਨਾS | S | ਹੀ | ਪਾ | S | ਰ |
| x | | 0 | | 2 | | 0 | | 3 | | 4 | |

#### ਅੰਤਰਾ

| 1 | 2 | 3 | 4 | 5 | 6 | 7 | 8 | 9 | 10 | 11 | 12 |
|---|---|---|---|---|---|---|---|---|---|---|---|
| ਮ | ਧ | ਧ | ਨ | ਧਧ | ਨਧ | ਸੰ | ਸੰ | ਸੰ | ਨ | ਰੁੰ | ਸੰ |
| ਇ | S | ਕ | ਖਿ | ਨਹਿ | SS | ਥਾ | ਪਿ | ਉ | ਥਾ | ਪ | ਦਾ |
| ਨ | ਰੁੰ | ਨ | ਧੁ | ਧੁ | ਪ | ਮ | ਧ | ਮ | ਗ | ਰੁ | ਸ |
| ਘ | ੜਿ | S | ਭੰ | ਨਿ | S | ਕ | ਰ | ਨੈ | ਹਾ | S | ਰੁ |
| x | | 0 | | 2 | | 0 | | 3 | | 4 | |

**ਲੈਅਕਾਰੀਆਂ:-**

1) ਦੁਗੁਨ-ਪਹਿਲੇ ਚੱਕਰ ਦੀ ਪਹਿਲੀ ਮਾਤਰ ਤੋਂ ਦੁਗੁਨ ਕਰ ਕੇ ਨਾਲ ਹੀ 7ਵੀਂ ਤੋਂ 12ਵੀਂ ਮਾਤਰ ਤੱਕ ਦੇ ਟੁਕੜੇ ਨੂੰ 2 ਵਾਰ ਦੁਗੁਨ ਵਿੱਚ ਕਹਿ ਕੇ ਸੱਮ ਤੇ ਆਉਣਾ ਹੈ।

2) ਦੁਗੁਨ-ਚੌਗੁਨ ਇੱਕ ਆਵਰਤ ਵਿੱਚ - ਪਹਿਲੀ ਲਾਈਨ ਦੀ ਪਹਿਲੀ ਮਾਤਰ ਤੋਂ ਦੁਗੁਨ 6 ਮਾਤਰਾਂ ਵਿੱਚ ਨਾਲ ਹੀ ਚੌਗੁਨ 3 ਮਾਤਰਾਂ ਵਿੱਚ ਫਿਰ 7ਵੀਂ ਤੋਂ 12ਵੀਂ ਮਾਤਰ ਤੱਕ ਦੇ ਟੁਕੜੇ ਨੂੰ 2 ਵਾਰ ਚੌਗੁਨ 3 ਮਾਤਰਾਂ ਵਿੱਚ ਗਾ ਕੇ ਸੱਮ ਤੇ ਆਉਣਾ ਹੈ। (6+3+3=12 ਮਾਤਰਾਂ)

3) ਤਿਗੁਨ-ਛੇਗੁਨ-ਪਹਿਲੀ ਲਾਈਨ ਦੀ ਪਹਿਲੀ ਮਾਤਰ ਤੋਂ ਤਿਗੁਨ 2 ਵਾਰ 8 ਮਾਤਰਾਂ ਵਿੱਚ ਫਿਰ ਇਸ ਦੀ ਛੇਗੁਨ 2 ਮਾਤਰਾਂ ਵਿੱਚ ਫਿਰ 7ਵੀਂ ਤੋਂ 12ਵੀਂ ਮਾਤਰ ਦੇ ਟੁਕੜੇ ਨੂੰ 2 ਵਾਰ ਛੇਗੁਨ ਵਿੱਚ 2 ਮਾਤਰਾਂ ਵਿੱਚ ਲੈ ਕੇ ਸੱਮ ਤੇ ਪਹਿਲੀ ਲੈਅ ਤੇ ਆਉਣਾ ਹੈ:

**ਮਾਲੀ ਗਉੜਾ ਬਾਣੀ ਭਗਤ ਨਾਮਦੇਵ ਜੀ ਕੀ ੴ ਸਤਿਗੁਰ ਪ੍ਰਸਾਦਿ॥ (੯੮੮)**

ਧਨਿ ਧੰਨਿ ਓ ਰਾਮ ਬੇਨੁ ਬਾਜੈ॥ ਮਧੁਰ ਮਧੁਰ ਧੁਨਿ ਅਨਹਤ ਗਾਜੈ॥੧॥ ਰਹਾਉ॥ ਧਨਿ ਧਨਿ ਮੇਘਾ ਰੋਮਾਵਲੀ॥ ਧਨਿ ਧਨਿ ਕ੍ਰਿਸਨ ਓਢੈ ਕਾਂਬਲੀ॥੧॥ ਧਨਿ ਧਨਿ ਤੂ ਮਾਤਾ ਦੇਵਕੀ॥ ਜਿਹ ਗ੍ਰਿਹ ਰਮਈਆ ਕਵਲਾਪਤੀ॥੨॥ ਧਨਿ ਧਨਿ ਬਨ ਖੰਡ ਬਿੰਦ੍ਰਾਬਨਾ॥ ਜਹ ਖੇਲੈ ਸ੍ਰੀ ਨਾਰਾਇਨਾ॥੩॥ ਬੇਨੁ ਬਜਾਵੈ ਗੋਧਨੁ ਚਰੈ॥ ਨਾਮੇ ਕਾ ਸੁਆਮੀ ਆਨਦ ਕਰੈ॥੪॥੧॥

ਪਦ ਅਰਥ:-ਰਾਮ ਬੇਨੁ-ਰਾਮ ਦੀ ਬੰਸਰੀ। ਧੁਨਿ-ਸੁਰ। ਅਨਹਤ-ਇੱਕ-ਰਸ। ਗਾਜੈ-ਗੂੰਜਾਰ ਪਾ ਰਹੀ ਹੈ। ਮੇਘਾ-ਮੇਂਢਾ, ਭੇਡ। ਰੋਮਾਵਲੀ-ਉੱਨ। ਓਢੈ-ਪਹਿਨਦਾ। ਰਮਈਆ-ਸੋਹਣੇ ਰਾਮ ਜੀ। ਕਵਲਾਪਤੀ-ਲੱਛਮੀ ਦੇ ਪਤੀ, ਵਿਸ਼ਨੂ। ਬਨ ਖੰਡ-ਜੰਗਲ ਦਾ ਹਿੱਸਾ। ਬਿੰਦ੍ਰਾਬਨਾ-ਤੁਲਸੀ ਦਾ ਜੰਗਲ। ਗੋਧਨੁ-ਗਾਈਆਂ।

## ਰਾਗੁ ਮਾਲੀ ਗਉੜਾ ਜੈ ਤਾਲ ਮਾਤਰਾਂ-13 ਵਿਲੰਬਿਤ ਲੈਅ

### ਅਸਥਾਈ

| 1 | 2 | 3 | 4 | 5 | 6 | 7 | 8 | 9 | 10 | 11 | 12 | 13 |
|---|---|---|---|---|---|---|---|---|---|---|---|---|
| ਗ | ਮ̍ | ਪ | ਧੁ | ਪ | ਮ̍ | ਗ | ਮ̍ | ਧ | ਮ̍ | ਗ | ਰੁ | ਸ |
| ਧ | ਨਿ | ਧੰ | ਙ | ਨਿ | ਓ | ਙ | ਰਾ | ਮ | ਬੇ | ਨੁ | ਬਾ | ਜੈ |
| ਨੁਨੁ | ਰੁ | ਗ | ਮ̍ | ਗ | ਮ̍ | ਨ | ਧ | ਮ̍ | ਗ | ਰੁ | ਸ | ਸ |
| ਮਧੁ | ਰ | ਮ | ਧੁ | ਰ | ਧੁ | ਨਿ | ਅ | ਨ | ਹ | ਤ | ਗਾ | ਜੈ |
| x | | | | | 2 | | | | 3 | | 4 | |

### ਅੰਤਰਾ

| 1 | 2 | 3 | 4 | 5 | 6 | 7 | 8 | 9 | 10 | 11 | 12 | 13 |
|---|---|---|---|---|---|---|---|---|---|---|---|---|
| ਮ̍ | ਧ | ਮ̍ | ਨ | ਧ | ਸੰ | - | ਸੰ | ਸੰ | ਨ | ਰੁੰ | ਸੰ | - |
| ਧ | ਨਿ | ਧ | ਙ | ਨਿ | ਮੇ | ਙ | ਘਾ | ਰੋ | ਮਾ | ਵ | ਲੀ | ਙ |
| ਨ | ਰੁੰ | ਗੰ | ਰੁੰ | ਸੰ | ਨਨ | ਧੁਧੁ | ਪ | ਪ | ਮ̍ | ਧ | ਮ̍ਗ | ਰੁਸ |
| ਧ | ਨਿ | ਧ | ਙ | ਨਿ | ਕ੍ਰਿ | ਸਨ | ਓ | ਢੈ | ਕਾਂ | ਬ | ਲੀਙ | ਙਙ |
| x | | | | | 2 | | | | 3 | | 4 | |

## ਰਾਗੁ ਮਾਲੀ ਗਉੜਾ

ਤਾਨਾਂ ਤੇ ਤਿਹਾਈਆਂ:-

1) ਰੁਗਮੰਗ ਰੁਗਰੁਸ ਨੁਰੁਸ- ਗਮੰਪਮੰ ਪਧੁਪਮੰ ਗਮੰਗ- ਮੰਧਨਧ ਸੰਰੁੰਸੰਸੰ ਨਰੁੰਸੰ- ਨਰੁੰਗੰਰੁੰ ਸੰਨਧੁਪ ਮੰਧਮੰਗ ਰੁਗਰੁਸ

2) ਮੰਧਧਮੰ ਧਧਮੰਗ ਰੁਗਰੁਸ ਧਨਨਧ ਨਨਧਧ ਸੰਸੰਰੁੰਸੰ ਗੰਗੰਰੁੰਸੰ ਨਰੁੰਸੰਸੰ ਨਰੁੰਰੁੰਨ ਰੁੰਰੁੰਨਨ ਧੁਧੁਪਪ ਮੰਧਮੰਗ ਰੁਗਰੁਸ

3) ਗਮੰਪਗ ਮੰਪਗਮੰ ਪਧੁਪਪ ਮੰਧਮੰਗ ਰੁਗਰੁਸ ਮੰਧਸੰਮੰ ਧਸੰਮੰਧ ਸੰਸੰਰੁੰਸੰ ਨਰੁੰਸੰਸੰ ਨਨਧੁਪ ਮੰਧਮੰਗ ਗਮੰਗਰੁ ਰੁਗਰੁਸ

1) ਅਸਥਾਈ ਦੀ ਪਹਿਲੀ ਲਾਈਨ ਪੰਜ ਮਾਤਰਾਂ ਤੱਕ ਬੰਦਸ਼ ਅਨੁਸਾਰ ਗਾ ਕੇ ਇੱਕ ਮਾਤਰ ਬਿਸਰਾਮ ਫਿਰ ਤੀਜੀ ਤੋਂ ਪੰਜਵੀਂ ਮਾਤਰ ਦਾ ਟੁਕੜਾ ਫਿਰ ਬਿਸਰਾਮ ਫਿਰ ਇਹੀ ਟੁਕੜਾ ਲੈ ਕੇ ਸੱਮ ਤੇ ਆਉਣਾ ਹੈ।

2) ਪਹਿਲੀ ਤੋਂ 7ਵੀਂ ਮਾਤਰ ਤੱਕ ਬੰਦਸ਼ ਅਨੁਸਾਰ ਗਾ ਕੇ ਇੱਕ ਮਾਤਰ ਦਮ ਫਿਰ 6ਵੀਂ ਤੋਂ 7ਵੀਂ 2 ਮਾਤਰਾਂ ਦਾ ਟੁਕੜਾ ਫਿਰ ਇੱਕ ਮਾਤਰ ਦਾ ਦਮ ਫਿਰ ਇਹੀ ਟੁਕੜਾ ਲੈ ਕੇ ਸੱਮ ਤੇ ਆਉਣਾ ਹੈ।

3) 8ਵੀਂ ਤੋਂ 13ਵੀਂ ਮਾਤਰ ਦੇ 6 ਮਾਤਰਾਂ ਦੇ ਟੁਕੜੇ ਨੂੰ 9ਵੀਂ ਮਾਤਰ ਤੋਂ ਆਰੰਭ ਕਰਕੇ ਤਿੰਨ ਵਾਰ ਬਰਾਬਰ ਲੈ ਕੇ ਸੱਮ ਤੇ ਸਮਾਪਤ ਕਰਨਾ ਹੈ

### ਮਾਲੀ ਗਉੜਾ ਮਹਲਾ ੫॥ (੯੮੬)

ੴ ਸਤਿਗੁਰ ਪ੍ਰਸਾਦਿ॥ ਰੇ ਮਨ ਟਹਲ ਹਰਿ ਸੁਖ ਸਾਰ॥ ਅਵਰ ਟਹਲਾ ਝੂਠੀਆ ਨਿਤ ਕਰੈ ਜਮੁ ਸਿਰਿ ਮਾਰ॥੧॥ਰਹਾਉ॥ ਜਿਨਾ ਮਸਤਕਿ ਲੀਖਿਆ ਤੇ ਮਿਲੇ ਸੰਗਾਰ॥ ਸੰਸਾਰੁ ਭਉਜਲੁ ਤਾਰਿਆ ਹਰਿ ਸੰਤ ਪੁਰਖ ਅਪਾਰ॥੧॥ ਨਿਤ ਚਰਨ ਸੇਵਹੁ ਸਾਧ ਕੇ ਤਜਿ ਲੋਭ ਮੋਹ ਬਿਕਾਰ॥ ਸਭ ਤਜਹੁ ਦੂਜੀ ਆਸੜੀ ਰਖੁ ਆਸ ਇਕ ਨਿਰੰਕਾਰ॥੨॥ ਇਕਿ ਭਰਮਿ ਭੂਲੇ ਸਾਕਤਾ ਬਿਨੁ ਗੁਰ ਅੰਧ ਅੰਧਾਰ॥ ਧੁਰਿ ਹੋਵਨਾ ਸੁ ਹੋਇਆ ਕੋ ਨ ਮੇਟਣਹਾਰ॥੩॥ ਅਗਮ ਰੂਪੁ ਗੋਬਿੰਦ ਕਾ ਅਨਿਕ ਨਾਮ ਅਪਾਰ॥ ਧਨੁ ਧੰਨੁ ਤੇ ਜਨ ਨਾਨਕਾ ਜਿਨ ਹਰਿ ਨਾਮਾ ਉਰਿ ਧਾਰ॥੪॥੧॥

ਪਦ ਅਰਥ:- ਟਹਲ ਹਰਿ-ਪਰਮਾਤਮਾ ਦੀ ਸੇਵਾ-ਭਗਤੀ। ਸਾਰ-ਸ੍ਰੇਸ਼ਟ। ਜਮੁ-ਮੌਤ, ਆਤਮਕ ਮੌਤ। ਮਾਰ-ਚੋਟ। ਸੰਗਾਰ-ਸਤਸੰਗ ਵਿੱਚ। ਭਉਜਲੁ-ਸਮੁੰਦਰ। ਤਜਿ-ਛੱਡ ਕੇ। ਦੂਜੀ ਆਸੜੀ-ਕੋਈ ਆਸ। ਸਾਕਤਾ-ਪ੍ਰਭੂ ਨਾਲੋਂ ਟੁੱਟੇ ਹੋਏ। ਅੰਧ ਅੰਧਾਰ-ਬਿਲਕੁਲ ਅੰਨੇ। ਧੁਰਿ-ਪ੍ਰਭੂ ਦੀ ਰਜ਼ਾ ਅਨੁਸਾਰ। ਅਗਮ-ਅਪਹੁੰਚ। ਉਰਿ-ਹਿਰਦੇ ਵਿੱਚ।

### ਰਾਗੁ ਮਾਲੀ ਗਉੜਾ ਧਮਾਰ ਤਾਲ ਮਾਤਰਾਂ-14 ਵਿਲੰਬਿਤ ਲੈਅ

#### ਅਸਥਾਈ

| 1 | 2 | 3 | 4 | 5 | 6 | 7 | 8 | 9 | 10 | 11 | 12 | 13 | 14 |
|---|---|---|---|---|---|---|---|---|---|---|---|---|---|
| | | | | | | | ਮੰ | ਗ | ਰੁ | ਸ | ਸ | ਗ | ਮੰ |
| | | | | | | | ਰੇ | ਮ | ਨ | ਟ | ਹ | ਲ | S |
| ਪ | ਧੁ | ਪ | ਮੰ | ਧ | ਮੰ | ਗ | ਮੰ | ਧ | ਮੰ | ਨ | ਧ | ਮੰ | ਗ |
| ਹ | ਰਿ | S | ਸੁ | ਖ | ਸਾ | ਰ | ਅ | ਵ | ਰ | ਟ | ਹ | ਲਾ | S |

ਰਾਗੁ ਮਾਰੂ

1) ਚੌਥੀ ਮਾਤਰ ਦੇ ਨੁਧ ਤੇ 'ਵਨ' ਦਾ ਉਚਾਰਨ ਕਰਨਾ ਹੈ। ਪਹਿਲੀ ਮਾਤਰ ਤੋਂ ਚੌਥੀ ਮਾਤਰ ਤੱਕ ਗਾ ਕੇ ਇੱਕ ਮਾਤਰ ਬਿਸਰਾਮ ਫਿਰ ਤੀਜੀ-ਚੌਥੀ ਮਾਤਰ ਦਾ ਟੁਕੜਾ ਫਿਰ ਬਿਸਰਾਮ ਫਿਰ ਇਹੀ ਟੁਕੜਾ ਲੈ ਕੇ ਸੱਮ ਤੇ ਆਉਣਾ ਹੈ।

2) ਪਹਿਲੀ ਤੋਂ 7ਵੀਂ ਮਾਤਰ ਤੱਕ ਬੰਦਸ਼ ਅਨੁਸਾਰ ਫਿਰ | ਗਰ ਗਰ ਸਸ (ਪਾਈ ਪਾਈ ਪਾਈ) | ਇਹ ਤਿੰਨ ਮਾਤਰਾਂ ਗਾ ਕੇ ਸੱਮ ਤੇ ਮੁਕਾਅ ਕਰਨਾ ਹੈ।

3) 6ਵੀਂ ਮਾਤਰ ਤੋਂ 10ਵੀਂ ਮਾਤਰ ਤੱਕ ਦੇ ਟੁਕੜੇ ਨੂੰ 6ਵੀਂ ਮਾਤਰ ਤੋਂ ਆਰੰਭ ਕਰਕੇ ਤਿੰਨ ਵਾਰ ਬਰਾਬਰ ਲੈ ਕੇ ਸੱਮ ਤੇ ਸਮਾਪਤ ਕਰਨਾ ਹੈ।

(ਮਾਰੂ ਵਾਰ ਮਹਲਾ ੫ ਡਖਣੇ ਮ:੫) (੧੦੯੫)

ਡਖਣੇ ਮ:੫।। ਜੇ ਤੂ ਵਤਹਿ ਅੰਙਣੇ ਹਭ ਧਰਤਿ ਸੁਹਾਵੀ ਹੋਇ।। ਹਿਕਸੁ ਕੰਤੈ ਬਾਹਰੀ ਮੈਡੀ ਵਾਤ ਨ ਪੁਛੈ ਕੋਇ।।੧।।

ਪਦ ਅਰਥ:- ਵਤਹਿ-ਆ ਜਾਵੇਂ। ਅੰਙਣੇ-ਵੇਹੜੇ (ਹਿਰਦੇ) ਵਿੱਚ। ਹਭ-ਸਾਰੀ। ਹਿਕਸੁ-ਇੱਕ ਪ੍ਰਭੂ। ਬਾਹਰੀ-ਬਿਨਾਂ। ਵਾਤ-ਖ਼ਬਰ-ਸੁਰਤ।

## ਰਾਗੁ ਮਾਰੂ ਏਕ ਤਾਲ ਮਾਤਰਾਂ-12 ਵਿਲੰਭਿਤ ਲੈਅ

### ਅਸਥਾਈ

| 1 | 2 | 3 | 4 | 5 | 6 | 7 | 8 | 9 | 10 | 11 | 12 |
|---|---|---|---|---|---|---|---|---|---|---|---|
| | | | | | | | | | | ਪਨੁਧਪ | ਮ-ਪਮ |
| | | | | | | | | | | ਜੇSSS | ਤੂSSS |
| ਗਰ | ਗਰਸ- | ਮਗਮ- | ਪ-ਮੰਪ | ਧੁਨਸੰਨ | ਧੁਪ | ਪਧੁਮੰਪ | ਪਪਧਪ | ਧਪਗ- | ਰਸ | | |
| ਵS | ਤਹਿSS | ਅੰSਙS | ਣੇSSS | ਹSSS | ਭS | ਧSਰਤਿ | ਸੁਹਾਵੀS | ਹੋSSS | ਇS | | |
| X | | 0 | | 2 | | 0 | | 3 | | 4 | |

### ਅੰਤਰਾ

| 1 | 2 | 3 | 4 | 5 | 6 | 7 | 8 | 9 | 10 | 11 | 12 |
|---|---|---|---|---|---|---|---|---|---|---|---|
| | | | | | | | | | | ਮਗਮਪ | ਧਨਸੰ- |
| | | | | | | | | | | ਹਿSਕਸੁ | ਕੰSਤੈS |
| ਸੰ-ਨਸੰ | ਸੰ-ਰੰਸੰ | ਗੰਰੰਸੰ- | ਸੰ-ਨਸੰ | ਨੁਧਪ- | ਧੁਨਧੁ- | ਪਧੁਮੰਪ | ਪਧ-ਪ | ਗਰ | ਗਰਸ- | | |
| ਬਾSਹS | ਰੀSSS | ਮੈSSS | ਡੀSSS | ਵਾSਤS | ਨSSS | ਪੁSSS | ਛੈSSS | ਕੋS | ਇSSS | | |
| X | | 0 | | 2 | | 0 | | 3 | | 4 | |

**ਅਲਾਪ, ਤਾਨਾਂ ਤੇ ਤਿਹਾਈਆਂ:-**

1) ਸ- ਧੁਨੁਸ- ਗਰਸ- ਗਮ ਪ-ਮਪ ਪਧਪ- ਧਪਗਰ ਗਰਸ-

2) ਸ-ਗਮ ਮਗਮ- ਪ-ਮਪ ਪਧੁਨਧੁ ਪਧੁਮੰਪ ਧਨਸੰ- ਨੁਧਪ- ਗਰਸ-

1) ਮਗਮਪਧੁਪਮਗ ਮਪਧੁਨਧੁਪਮਗ ਮਪਧੁਨਸੰਨਧੁਪ ਪਧਮਪਧਨਸੰਨੁ ਧਪਪਧਮੰਪਧਪ ਮਗਮਪਮਗਰਸ

2) ਪਧਪਧਮਪਮਗ ਰਰਗਰਸ-ਮਗ ਮਪਨੁਨੁਧਪਪਧ ਪਧਮਪਮਗਰਰ ਗਰਸ-ਮਗਮਪ ਧਨਸੰਸੰਗੰਗੰਰੰਸੰ ਨੁਨੁਧਪਪਧਮੰਪ ਧਪਗਰਗਰਸ-

3) ਪਧਪਮਗਰਸ- ਪਧਨਸੰਨੁਧਪ- ਪਧਪਮਗਰਸ- ਪਧੁਮੰਪਧੁਨਧੁਪ ਧੁਨਸੰਨਧੁਪਮੰਪ ਪਧਨਸੰਗੰਗੰਰੰਸੰ ਨਸੰਨੁਨੁਧਪਪ ਪਧਪਮਗਰਸ-

1) 11ਵੀਂ ਮਾਤਰ ਦੇ ਟੁਕੜੇ ਨੂੰ 9ਵੀਂ ਮਾਤਰ ਤੋਂ ਤਿੰਨ ਵਾਰ ਬਰਾਬਰ ਲੈ ਕੇ ਫਿਰ 12ਵੀਂ ਮਾਤਰ ਜੋੜ ਕੇ ਸੱਮ ਤੇ ਆਉਣਾ ਹੈ।
2) 11ਵੀਂ ਤੋਂ 12ਵੀਂ ਮਾਤਰ ਦੇ ਟੁਕੜੇ ਨੂੰ ਦੁਗੁਨ ਵਿੱਚ 10ਵੀਂ ਮਾਤਰ ਤੋਂ ਤਿੰਨ ਵਾਰ ਲੈ ਕੇ ਸੱਮ ਤੇ ਆਉਣਾ ਹੈ।

(੧੧੦੨)

**ਸਲੋਕ ਡਖਣੇ ਮ: ੫।। ਨਾਨਕ ਕਚੜਿਆ ਸਿਉ ਤੋੜਿ ਢੂਢਿ ਸਜਣ ਸੰਤ ਪਕਿਆ।। ਓਇ ਜੀਵੰਦੇ ਵਿਛੁੜਹਿ ਓਇ ਮੁਇਆ ਨ ਜਾਹੀ ਛੋੜਿ।।੧।।**

ਪਦ ਅਰਥ:- ਕਚੜਿਆ ਸਿਉ- ਉਹਨਾਂ ਨਾਲੋਂ ਜਿੰਨਾਂ ਦੀ ਪ੍ਰੀਤ ਕੱਚੀ ਹੈ। ਓਇ ਜੀਵੰਦੇ ਵਿਛੁੜਹਿ - ਮਾਇਆ ਦੇ ਆਸਰੇ ਬਣੇ ਹੋਏ ਸਾਕ-ਸੈਣ ਪ੍ਰੀਤ ਤੋੜ ਲੈਂਦੇ ਹਨ।

### ਰਾਗੁ ਮਾਰੂ ਚਾਰ ਤਾਲ ਮਾਤਰਾਂ -12 ਵਿਲੰਭਿਤ ਲੈਅ

### ਅਸਥਾਈ

| 1 | 2 | 3 | 4 | 5 | 6 | 7 | 8 | 9 | 10 | 11 | 12 |
|---|---|---|---|---|---|---|---|---|---|---|---|
| ਪ | ਧਨ | ਸੰ | ਨੁਨੁ | ਧ | ਪ | ਪ | ਧਪ | ਗ | ਰ | ਗਰ | ਸ |
| ਨਾ | ਨS | ਕ | ਕਚ | ੜਿ | ਆ | ਸਿ | ਉS | S | ਤੋ | SS | ੜਿ |
| ਮ | ਗਮ | ਪ | ਧੁਨ | ਧੁ | ਪ | ਮਪ | ਮ | ਗ | ਰ | ਗਰ | ਸ |
| ਢੂ | SS | ਢਿ | ਸS | ਜ | ਣ | ਸੰS | S | ਤ | ਪ | ਕਿS | ਆ |
| X |  | 0 |  | 2 |  | 0 |  | 3 |  | 4 |  |

### ਅੰਤਰਾ

| 1 | 2 | 3 | 4 | 5 | 6 | 7 | 8 | 9 | 10 | 11 | 12 |
|---|---|---|---|---|---|---|---|---|---|---|---|
| ਪ | ਪ | ਧ | ਧ | ਨ | ਨ | ਸੰ | - | ਸੰ | ਰੰਰੰ | ਸੰ | - |
| ਓ | ਇ | S | ਜੀ | ਵੰ | ਦੇ | ਵਿ | S | ਛੁ | ੜਹਿ | S | S |
| ਸੰ | ਨੁਧ | ਪ | ਧੁ | ਨਧੁ | ਪ | ਧਪ | ਗ | ਰ | ਗ | ਰ | ਸ |
| ਓ | ਇS | S | ਮੁ | ਇS | ਆ | ਨS | ਜਾ | ਹੀ | ਛੋ | S | ੜਿ |
| X |  | 0 |  | 2 |  | 0 |  | 3 |  | 4 |  |

**ਲੈਅਕਾਰੀਆਂ:-**

1) ਦੁਗੁਨ-ਅਸਥਾਈ ਦੇ ਦੋਵੇਂ ਚੱਕਰ ਦੁਗੁਨ ਵਿੱਚ ਲੈ ਕੇ ਫਿਰ ਪਹਿਲੇ ਚੱਕਰ ਨੂੰ ਦੁਗੁਨ ਵਿੱਚ ਲੈ ਕੇ ਫਿਰ 7ਵੀਂ ਤੋਂ 12ਵੀਂ ਮਾਤਰ ਦੇ ਟੁਕੜੇ ਨੂੰ ਦੋ ਵਾਰ ਦੁਗੁਨ ਵਿੱਚ ਲੈ ਕੇ ਸੱਮ ਤੇ ਪਹਿਲੀ ਲੈਅ ਤੇ ਆਉਣਾ ਹੈ।
2) ਦੁਗੁਨ-ਚੌਗੁਨ-ਅਸਥਾਈ ਦੀ ਪਹਿਲੀ ਲਾਈਨ ਦੀ ਦੁਗੁਨ 6 ਮਾਤਰਾਂ ਵਿੱਚ ਫਿਰ ਇਸੇ ਲਾਈਨ ਦੀ ਚੌਗੁਨ 3 ਮਾਤਰਾਂ ਵਿੱਚ ਫਿਰ ਇਸ ਦੇ 7ਵੀਂ ਤੋਂ 12ਵੀਂ ਮਾਤਰ ਦੇ ਟੁਕੜੇ ਨੂੰ 2 ਵਾਰ ਚੌਗੁਨ ਵਿੱਚ ਤਿੰਨ ਮਾਤਰਾਂ ਵਿੱਚ ਲੈ ਕੇ ਸੱਮ ਤੇ ਪਹਿਲੀ ਲੈਅ ਤੇ ਆਉਣਾ ਹੈ।
3) ਤਿਗੁਨ- ਬਰਾਬਰ ਦੀ ਲੈਅ ਦੀਆਂ 3 ਮਾਤਰਾਂ ਨੂੰ ਇੱਕ ਮਾਤਰ ਵਿੱਚ ਲੈਣ ਲਈ ਪਹਿਲੇ ਚੱਕਰ ਦੀ ਦੋ ਵਾਰ ਤਿਗੁਨ 4+4 = 8 ਮਾਤਰਾਂ ਵਿੱਚ ਲੈ ਕੇ ਫਿਰ 7ਵੀਂ ਤੋਂ 12ਵੀਂ ਮਾਤਰ ਦੇ ਟੁਕੜੇ ਨੂੰ ਦੋ ਵਾਰ ਹੋਰ ਤਿਗੁਨ ਵਿੱਚ 4 ਮਾਤਰਾਂ ਵਿੱਚ ਲੈ ਕੇ ਸੱਮ ਤੇ ਪਹਿਲੀ ਲੈਅ ਤੇ ਆਉਣਾ ਹੈ।
4) ਤਿਗੁਨ-ਛੇਗੁਨ- ਬਰਾਬਰ ਦੀ ਲੈਅ ਦੀਆਂ 6 ਮਾਤਰਾਂ ਨੂੰ ਇੱਕ ਮਾਤਰ ਵਿੱਚ ਲੈਣ ਲਈ ਪਹਿਲਾਂ ਅਸਥਾਈ ਦੀਆਂ ਦੋਵੇਂ ਲਾਈਨਾਂ ਤਿਗੁਨ ਵਿੱਚ 4+4 = 8 ਮਾਤਰਾਂ ਵਿੱਚ ਲੈ ਕੇ ਫਿਰ ਪਹਿਲੇ

## ਰਾਗੁ ਮਾਰੂ

ਚੱਕਰ ਦੀ ਛੇਗੁਨ 2 ਮਾਤਰਾਂ ਵਿੱਚ ਫਿਰ 7ਵੀਂ ਤੋਂ 12ਵੀਂ ਮਾਤਰ ਦਾ ਟੁਕੜਾ ਛੇਗੁਨ ਵਿੱਚ ਦੋ ਵਾਰ ਇੱਕ-ਇੱਕ ਮਾਤਰ ਵਿੱਚ ਲੈ ਕੇ ਸੱਮ ਤੇ ਪਹਿਲੀ ਲੈਅ ਤੇ ਆਉਣਾ ਹੈ।

### ਰਾਗੁ ਮਾਰੂ ਬਾਣੀ ਰਵਿਦਾਸ ਜੀਉ ਕੀ ੧ਓ ਸਤਿਗੁਰੁ ਪ੍ਰਸਾਦਿ।। (੧੧੦੬)

ਐਸੀ ਲਾਲ ਤੁਝ ਬਿਨੁ ਕਉਨੁ ਕਰੈ।। ਗਰੀਬ ਨਿਵਾਜੁ ਗੁਸਈਆ ਮੇਰਾ ਮਾਥੈ ਛਤ੍ਰੁ ਧਰੈ।।੧।। ਰਹਾਉ।। ਜਾ ਕੀ ਛੋਤਿ ਜਗਤ ਕਉ ਲਾਗੈ ਤਾ ਪਰ ਤੁਹੀਂ ਢਰੈ।। ਨੀਚਹ ਊਚ ਕਰੈ ਮੇਰਾ ਗੋਬਿੰਦੁ ਕਾਹੂ ਤੇ ਨ ਡਰੈ।।੧।। ਨਾਮਦੇਵ ਕਬੀਰੁ ਤਿਲੋਚਨੁ ਸਧਨਾ ਸੈਨੁ ਤਰੈ।। ਕਹਿ ਰਵਿਦਾਸੁ ਸੁਨਹੁ ਰੇ ਸੰਤਹੁ ਹਰਿ ਜੀਉ ਤੇ ਸਭੈ ਸਰੈ।।੨।।੧।।

ਪਦ ਅਰਥ: ਐਸੀ-ਅਜਿਹੀ (ਮਿਹਰ)। ਲਾਲ- ਹੇ ਸੋਹਣੇ ਪ੍ਰਭੂ। ਗਰੀਬ ਨਿਵਾਜੁ - ਗਰੀਬਾਂ ਨੂੰ ਮਾਣ ਦੇਣ ਵਾਲਾ। ਗੁਸਈਆ ਮੇਰਾ- ਮੇਰਾ ਮਾਲਕ। ਮਾਥੈ - (ਗਰੀਬ ਦੇ) ਸਿਰ ਉੱਤੇ। ਛੋਤਿ-ਭਿੱਟ। ਤਾ ਪਰ- ਉਸ ਉੱਤੇ। ਢਰੈ-ਢਲਦਾ ਹੈਂ, ਤਰਸ ਕਰਦਾ ਹੈਂ। ਨੀਚਹ-ਨੀਚ ਬੰਦਿਆਂ ਨੂੰ। ਕਾਹੂ ਤੇ- ਕਿਸੇ ਬੰਦੇ ਤੋਂ। ਸਭੈ- ਸਾਰੇ ਕੰਮ। ਸਰੈ- ਸਰਦੇ ਹਨ, ਹੋ ਸਕਦੇ ਹਨ।

### ਰਾਗੁ ਮਾਰੂ ਜੈ ਤਾਲ ਮਾਤਰਾਂ-13 ਵਿਲੰਭਿਤ ਲੈਅ

#### ਅਸਥਾਈ

| 1 | 2 | 3 | 4 | 5 | 6 | 7 | 8 | 9 | 10 | 11 | 12 | 13 |
|---|---|---|---|---|---|---|---|---|---|---|---|---|
| ਪਧੁ | ਨ | ਧੁ | - | ਪ | ਪ | ਧ | ਪ | ਗ | ਰਰ | ਰ | ਗਰ | ਸ |
| ਐS | ਸੀ | ਲਾ | S | ਲ | ਤੁ | ਝ | ਬਿ | ਨੁ | ਕਉ | ਨੁ | ਕS | ਰੈ |
| ਮ | ਗਮ | ਪ | ਮੰ | ਪ | ਧੁ | ਨ | ਸੰ | ਨ | ਧੁ | - | ਪ | - |
| ਗ | ਰੀਬ | ਨਿ | ਵਾ | ਜੁ | ਗੁ | ਸ | ਈ | ਆ | ਮੇ | S | ਰਾ | S |
| ਧਨ | ਸੰ | ਨੁ | ਧ | ਪ | ਮ | ਪ | ਮਮ | ਗ | ਰ | - | ਗਰ | ਸ |
| ਮਾS | S | ਥੈ | S | S | ਛ | S | ਤ੍ਰ | S | ਧ | S | ਰੈS | S |
| X | | | | | 2 | | | | 3 | | 4 | |

#### ਅੰਤਰਾ

| 1 | 2 | 3 | 4 | 5 | 6 | 7 | 8 | 9 | 10 | 11 | 12 | 13 |
|---|---|---|---|---|---|---|---|---|---|---|---|---|
| ਪ | ਪ | ਧ | - | ਨ | ਸੰ | ਸੰ | ਰੰ | ਸੰਸੰ | ਗੰ | ਰੰ | ਸੰ | - |
| ਜਾ | ਕੀ | ਛੋ | S | ਤਿ | ਜ | ਗ | ਤ | ਕਉ | ਲਾ | S | ਗੈ | S |
| ਗੰ | ਰੰ | ਸੰ | - | ਸੰ | ਨੁ | ਧ | ਪ | - | ਗ | ਰ | ਗਰ | ਸ |
| ਤਾ | S | ਪ | S | ਰ | ਤੁ | S | ਹੀਂ | S | ਢ | S | ਰੈS | S |
| X | | | | | 2 | | | | 3 | | 4 | |

ਤਾਨਾਂ ਤੇ ਤਿਹਾਈਆਂ:-

1) ਪਧੁਨਨ ਧੁਪਪਧ ਪਪਗਗ ਰਸਗਮ ਪਧੁਨਸੰ ਨਨਧੁਪ ਮੰਪਧੁਪ ਪਧਪਪ ਗਗਰਸ ਪਧਨਸੰ ਨੂਨੁਧਪ ਪਧਪਪ ਗਗਰਸ

2) ਧੁਨਸੰਧ ਨਸੰਧਨ ਸੰਨੁਧਪ ਗਗਰਸ ਨੂਨੁਧਪ ਪਧਪਪ ਗਗਰਸ ਮਗਮਪ ਧੁਪਮੰਪ ਧੁਨਸੰਨ ਧੁਪਮੰਪ ਧਪਮਗ ਰਗਰਸ

3) ਗਮਗਮ ਪਮਗਮ ਪਧਪਪ ਧਪਗਗ ਰਸਧਨ ਧਨਸੰਨੁ ਧਪਗੰਗੰ ਰੰਸੰਨੁਨੁ ਧਪਮੰਪ ਧੁਪਨਨ ਧੁਪਪਧ ਪਪਧਪ ਗਗਰਸ

1) ਬੰਦਸ਼ ਅਨੁਸਾਰ ਪਹਿਲੀਆਂ ਪੰਜ ਮਾਤਰਾਂ ਗਾ ਕੇ ਇੱਕ ਮਾਤਰ ਬਿਸਰਾਮ ਫਿਰ ਤੀਜੀ ਤੋਂ ਪੰਜਵੀਂ ਮਾਤਰ ਦਾ ਟੁਕੜਾ ਫਿਰ ਬਿਸਰਾਮ ਫਿਰ ਇਹ ਟੁਕੜਾ ਲੈ ਕੇ ਸੱਮ ਤੇ ਆਉਣਾ ਹੈ।
2) ਬੰਦਸ਼ ਅਨੁਸਾਰ ਪਹਿਲੀਆਂ 7 ਮਾਤਰਾਂ ਗਾ ਕੇ ਇੱਕ ਮਾਤਰ ਬਿਸਰਾਮ ਫਿਰ 6ਵੀਂ-7ਵੀਂ ਮਾਤਰ ਦਾ ਟੁਕੜਾ ਫਿਰ ਬਿਸਰਾਮ ਫਿਰ ਇਹ ਟੁਕੜਾ ਲੈ ਕੇ ਸੱਮ ਤੇ ਆਉਣਾ ਹੈ।
3) 6ਵੀਂ ਤੋਂ 13ਵੀਂ ਮਾਤਰ ਦੇ 8 ਮਾਤਰਾਂ ਦੇ ਟੁਕੜੇ ਨੂੰ ਤੀਜੀ ਮਾਤਰ ਤੋਂ ਤਿੰਨ ਵਾਰ ਬਰਾਬਰ ਲੈ ਕੇ ਸੱਮ ਤੇ ਸਮਾਪਤ ਕਰਨਾ ਹੈ। ਪਹਿਲਾਂ ਪਹਿਲੀ ਦੂਜੀ ਮਾਤਰ ਤੇ 'ਐਸੀ ਲਾਲ' ਦੋ ਮਾਤਰਾਂ ਵਿੱਚ ਲੈਣਾ ਹੈ।

## ਮਾਰੂ ਮਹਲਾ ੧॥ (੯੯੦)

ਬਿਮਲ ਮਝਾਰਿ ਬਸਸਿ ਨਿਰਮਲ ਜਲ ਪਦਮਨਿ ਜਾਵਲ ਰੇ॥ ਪਦਮਨਿ ਜਾਵਲ ਜਲ ਰਸ ਸੰਗਤਿ ਸੰਗਿ ਦੋਖ ਨਹੀ ਰੇ॥੧॥ ਦਾਦਰ ਤੂ ਕਬਹਿ ਨ ਜਾਨਸਿ ਰੇ॥ ਭਖਸਿ ਸਿਬਾਲੁ ਬਸਸਿ ਨਿਰਮਲ ਜਲ ਅੰਮ੍ਰਿਤੁ ਨ ਲਖਸਿ ਰੇ॥੧॥ ਰਹਾਉ॥ ਬਸੁ ਜਲ ਨਿਤ ਨ ਵਸਤ ਅਲੀਅਲ ਮੇਰ ਚਚਾ ਗੁਨ ਰੇ॥ ਚੰਦ ਕੁਮੁਦਨੀ ਦੂਰਹੁ ਨਿਵਸਸਿ ਅਨਭਉ ਕਾਰਨਿ ਰੇ॥੨॥ ਅੰਮ੍ਰਿਤ ਖੰਡੁ ਦੂਧਿ ਮਧੁ ਸੰਚਸਿ ਤੂ ਬਨ ਚਾਤੁਰ ਰੇ॥ ਅਪਨਾ ਆਪੁ ਤੂ ਕਬਹੁ ਨ ਛੋਡਸਿ ਪਿਸਨ ਪ੍ਰੀਤਿ ਜਿਉ ਰੇ॥੩॥ ਪੰਡਿਤ ਸੰਗਿ ਵਸਹਿ ਜਨ ਮੂਰਖ ਆਗਮ ਸਾਸ ਸੁਨੇ॥ ਅਪਨਾ ਆਪੁ ਤੂ ਕਬਹੁ ਨ ਛੋਡਸਿ ਸੁਆਨ ਪੂਛਿ ਜਿਉ ਰੇ॥੪॥ ਇਕਿ ਪਾਖੰਡੀ ਨਾਮਿ ਨ ਰਾਚਹਿ ਇਕਿ ਹਰਿ ਹਰਿ ਚਰਣੀ ਰੇ॥ ਪੂਰਬਿ ਲਿਖਿਆ ਪਾਵਸਿ ਨਾਨਕ ਰਸਨਾ ਨਾਮੁ ਜਪਿ ਰੇ॥੫॥੪॥

ਪਦ ਅਰਥ- ਬਿਮਲ-ਮਲ-ਰਹਿਤ, ਸਾਫ। ਮਝਾਰਿ-ਵਿੱਚ। ਬਸਸਿ-ਵੱਸਦਾ ਹੈ। ਪਦਮਨਿ-ਕਮਲ। ਜਾਵਲ-ਜਾਲਾ। ਰੇ-ਹੇ ਡੱਡੂ! ਸੰਗਿ-ਸਾਥ (ਕਰਨ) ਵਿੱਚ)। ਦੋਖ-ਐਬ, ਨੁਕਸ। ਦਾਦਰ-ਹੇ ਡੱਡੂ! ਭਖਸਿ -ਤੂੰ ਖਾਂਦਾ ਹੈ। ਸਿਬਾਲੁ-ਜਾਲਾ। ਨ ਲਖਸਿ - ਤੂੰ ਕਦਰ ਨਹੀਂ ਸਮਝਦਾ। ਬਸੁ-ਵਾਸਾ। ਅਲੀਅਲ -ਭੌਰਾ। ਮੇਰ- ਕੌਲ ਫੁੱਲ ਦੀ ਚੋਟੀ। ਚਚਾ-ਚੂਸਦਾ। ਗੁਨ-ਰਸ। ਕੁਮੁਦਨੀ - ਕੰਮੀ(ਕੌਲ ਫੁੱਲ ਸੂਰਜ ਦੀ ਰੌਸ਼ਨੀ ਵਿੱਚ ਖਿੱੜਦਾ ਹੈ, ਕੰਮੀ ਚੰਦ ਦੀ ਚਾਨਣੀ ਵਿੱਚ ਖਿੜਦੀ ਹੈ)। ਨਿਵਸਸਿ- (ਖਿੱੜ ਕੇ) ਸਿਰ ਨਿਵਾਉਂਦੀ ਹੈ। ਅਨਭਉ- ਦਿਲ ਦੀ ਖਿੱਚ। ਅੰਮ੍ਰਿਤ-ਉੱਤਮ। ਮਧੁ-ਸ਼ਹਿਦ। ਸੰਚਸਿ - (ਪ੍ਰਮਾਤਮਾ) ਇਕੱਠੀ ਕਰਦਾ ਹੈ। ਬਨ ਚਾਤੁਰ- ਹੇ ਪਾਣੀ ਦੇ ਚਤੁਰ ਡੱਡੂ! ਪਿਸਨ-ਚਿੱਚੜ। ਪ੍ਰੀਤਿ-ਚਿੱਚੜ ਦੀ ਪ੍ਰੀਤ (ਲਹੂ ਨਾਲ)। ਆਗਮ-ਵੇਦ। ਸਾਸ-ਸਾਸਤ੍ਰ। ਸੁਨੇ -ਸੁਨਿ, ਸੁਣ ਕੇ। ਸੁਆਨ ਪੂਛਿ- ਕੁੱਤੇ ਦੀ ਪੂਛਲ। ਰਾਚਹਿ-ਪਿਆਰ। ਪੂਰਬਿ-ਪੂਰਬ ਵਿੱਚ, ਪਹਿਲੇ ਜੀਵਨ ਸਮੇਂ ਵਿੱਚ॥

## ਰਾਗੁ ਮਾਰੂ ਧਮਾਰ ਤਾਲ ਮਾਤਰਾਂ-14 ਵਿਲੰਬਿਤ ਲੈਅ

### ਅਸਥਾਈ

| 1 | 2 | 3 | 4 | 5 | 6 | 7 | 8 | 9 | 10 | 11 | 12 | 13 | 14 |
|---|---|---|---|---|---|---|---|---|---|---|---|---|---|
| | | | | | | | ਮ | ਗਗ | ਮ | ਪ | ਪ | ਧ | ਨ |
| | | | | | | | ਦਾ | ਦਰ | ਤੂ | ਕ | ਬ | ਹਿ | ਨ |
| ਸੰ | ਸੰ | ਸੰ | ਨ਼ | ਧ | ਪ | - | ਪਧੁ | ਮ' | ਪ | ਨ | ਧੁ | ਪ | - |
| ਜਾ | ਨ | ਸਿ | ਰੇ | ऽ | ऽ | ऽ | ਭऽ | ਖ | ਸਿ | ਸਿ | ਬਾ | ਲੁ | ऽ |
| ਪ | ਧ | ਪ | ਗਗ | ਰਰ | ਗਰ | ਸ | ਗ | ਮਮ | ਪ | ਧ | - | ਨ | - |
| ਬ | ਸ | ਸਿ | ਨਿਰ | ਮਲ | ਜऽ | ਲ | ਅੰ | ਮ੍ਰਿ | ਤੁ | ਨ | ऽ | ऽ | ऽ |
| ਸੰ | ਸੰ | ਸੰ | ਨ਼ | - | ਧ | ਪ | | | | | | | |
| ਲ | ਖ | ਸਿ | ਰੇ | ऽ | ऽ | ऽ | | | | | | | |
| x | | | | | 2 | | 0 | | | 3 | | | |

## ਅੰਤਰਾ

| | | | | | | | | | | | | | |
|---|---|---|---|---|---|---|---|---|---|---|---|---|---|
| | | | | | | | ਪ | ਪ | ਪ | ਧ | ਧ | ਨ | - |
| | | | | | | | ਬਿ | ਮ | ਲ | ਮ | ਝਾ | ਰਿ | S |
| ਸੰ | ਰੰ | ਸੰ | ਗੰਗੰ | ਰੰਰੰ | ਸੰ | ਸੰ | ਸੰ | ਨੁ | ਧ | ਪ | ਧੁ | ਮ̍ | ਪ |
| ਬ | ਸ | ਸਿ | ਨਿਰ | ਮਲ | ਜ | ਲ | ਪ | ਦ | S | ਮ | S | ਨਿ | S |
| ਧ | ਪ | ਗ | ਰ | ਗ | ਰ | ਸ | | | | | | | |
| ਜਾ | ਵ | ਲ | ਰੇ | S | S | S | | | | | | | |
| x | | | | | 2 | | 0 | | | 3 | | | |

ਤਾਨਾਂ ਤੇ ਤਿਹਾਈਆਂ:-

1) ਸਗਮਸ ਗਮਸਗ ਮਪਮਮ ਗਗਰਸ ਗਮਪਗ ਮਪਗਮ ਪਧਪਪ ਗਗਰਸ ਧਨਸੰਧ ਨਸੰਧਨ ਸੰਨੁਧਪ ਮ̍ਪਧੁਪ ਪਧਪਪ ਗਗਰਸ
2) ਪਨੁਧਪ ਪਧਪਪ ਮਪਮਮ ਗਗਰਸ ਪਧਨਸੰ ਨੁਨੁਧਪ ਪਧਪਪ ਮਪਮਮ ਗਗਰਸ ਪਧੁਨਸੰ ਨਨਧੁਪ ਪਧੁਮ̍ਪ ਪਧਪਮ ਗਗਰਸ
3) ਪਧਪਮ ਗਗਰਸ ਪਧੁਮ̍ਪ ਧੁਨਧੁਪ ਪਧਪਮ ਗਗਰਸ ਪਧੁਮ̍ਪ ਧੁਨਧੁਪ ਧੁਨਸੰਨ ਧੁਪਮ̍ਪ ਸੰਰੰਸੰਨੁ ਧਪਮਪ ਪਧਪਮ ਗਗਰਸ

1) 8ਵੀਂ ਤੋਂ 10ਵੀਂ ਮਾਤਰ ਦਾ ਮੁਖੜਾ ਗਾ ਕੇ ਫਿਰ ਇੱਕ ਮਾਤਰ ਬਿਸਰਾਮ ਫਿਰ 10ਵੀਂ ਮਾਤਰ ਦਾ 'ਤੂ' 12ਵੀਂ ਮਾਤਰ ਤੇ ਲੈਣਾ ਹੈ ਫਿਰ ਬਿਸਰਾਮ ਫਿਰ 14ਵੀਂ ਮਾਤਰ ਤੇ 'ਤੂ' ਲੈ ਕੇ ਸੱਮ ਆਵੇਗਾ।
2) ਬੰਦਸ਼ ਅਨੁਸਾਰ ਪਹਿਲੀ ਤੋਂ ਚੌਥੀ ਮਾਤਰ ਫਿਰ ਇੱਕ ਮਾਤਰ ਬਿਸਰਾਮ, ਫਿਰ ਇਹੀ ਟੁਕੜਾ ਤੇ ਬਿਸਰਾਮ ਫਿਰ ਇਹੀ ਟੁਕੜਾ ਲੈ ਕੇ ਸੱਮ ਲੈਣਾ ਹੈ। ਚੌਥੀ ਮਾਤਰ ਤੇ ਨੁਧ ਦਾ ਲਗਾਉ ਦੇਣਾ ਹੈ।
3) ਬੰਦਸ਼ ਅਨੁਸਾਰ 8ਵੀਂ ਤੋਂ 14ਵੀਂ ਮਾਤਰ ਨੂੰ ਤਿੰਨ ਵਾਰ ਬਰਾਬਰ ਗਾ ਕੇ ਸੱਮ ਤੇ ਸਮਾਪਤ ਕਰਨਾ ਹੈ।

### ਮਾਰੂ ਮਹਲਾ ੩॥ (੯੯੪)

ਪਿਛਲੇ ਗੁਨਹ ਬਖਸਾਇ ਜੀਉ ਅਬ ਤੂ ਮਾਰਗਿ ਪਾਇ॥ ਹਰਿ ਕੀ ਚਰਣੀ ਲਾਗਿ ਰਹਾ ਵਿਚਹੁ ਆਪੁ ਗਵਾਇ॥੧॥ ਮੇਰੇ ਮਨ ਗੁਰਮੁਖਿ ਨਾਮੁ ਹਰਿ ਧਿਆਇ॥ ਸਦਾ ਹਰਿ ਚਰਣੀ ਲਾਗਿ ਰਹਾ ਇਕ ਮਨਿ ਏਕੈ ਭਾਇ॥੧॥ ਰਹਾਉ॥ ਨਾ ਮੈ ਜਾਤਿ ਨ ਪਤਿ ਹੈ ਨਾ ਮੈ ਥੇਹੁ ਨ ਥਾਉ॥ ਸਬਦਿ ਭੇਦਿ ਭ੍ਰਮੁ ਕਟਿਆ ਗੁਰਿ ਨਾਮੁ ਦੀਆ ਸਮਝਾਇ॥੨॥ ਇਹੁ ਮਨੁ ਲਾਲਚ ਕਰਦਾ ਫਿਰੈ ਲਾਲਚਿ ਲਾਗਾ ਜਾਇ॥ ਧੰਧੈ ਕੂੜਿ ਵਿਆਪਿਆ ਜਮ ਪੁਰਿ ਚੋਟਾ ਖਾਇ॥੩॥ ਨਾਨਕ ਸਭੁ ਕਿਛੁ ਆਪੇ ਆਪਿ ਹੈ ਦੂਜਾ ਨਾਹੀ ਕੋਇ॥ ਭਗਤਿ ਖਜਾਨਾ ਬਖਸਿਓਨੁ ਗੁਰਮੁਖਾ ਸੁਖੁ ਹੋਇ॥੪॥੩॥

ਪਦ ਅਰਥ:- ਗੁਨਹ-ਗੁਨਾਹ, ਪਾਪ। ਆਪੁ ਗਵਾਇ-ਅਹੰਕਾਰ ਦੂਰ ਕਰਕੇ। ਏਕੈ ਭਾਇ-ਇੱਕ ਪ੍ਰਮਾਤਮਾ ਦੇ ਪਿਆਰ ਵਿੱਚ। ਪਤਿ-ਇੱਜ਼ਤ। ਥੇਹੁ-ਭੁਇੰ ਦੀ ਮਾਲਕੀ। ਥਾਉ-ਘਰ-ਘਾਟ। ਵਿਆਪਿਆ-ਫਸਿਆ। ਜਮ ਪੁਰਿ- ਜਮ ਦੇ ਸ਼ਹਿਰ ਵਿੱਚ।

## ਰਾਗੁ ਮਾਰੂ ਪੰਚਮ ਸਵਾਰੀ ਤਾਲ ਮਾਤਰਾਂ-15 ਵਿਲੰਭਿਤ ਲੈਅ

### ਅਸਥਾਈ

| 1 | 2 | 3 | 4 | 5 | 6 | 7 | 8 | 9 | 10 | 11 | 12 | 13 | 14 | 15 |
|---|---|---|---|---|---|---|---|---|---|---|---|---|---|---|
| ਮ | ਗਗ | -ਮ | ਪ | ਧ | ਨ | ਸੰ | ਨੁ | ਧ | ਪ | ਮ | ਗ | ਰ | ਗਰ | ਸ |
| ਮੇ | ਰੇਮ | Sਨ | ਗੁ | ਰ | ਮੁ | ਖਿ | ਨਾ | ਮੁ | ਹ | ਰਿ | ਧਿ | ਆ | ਇS | S |

| ਪ | ਪਧੁ | -ਪ | ਧੁਨ | ਸੰ | ਨਧੁ | ਪਪ | ਧੁ | ਪ | ਮ̍ | ਪ | ਗ | ਰ | ਗਰ | ਸ |
|---|---|---|---|---|---|---|---|---|---|---|---|---|---|---|
| ਸ | ਦਾਹ | Sਰਿ | ਚਰ | ਣੀ | ਲਾਗਿ | ਰਹਾ | ਇ | ਕ | ਮ | ਨਿ | ਏ | ਕੈ | ਭਾS | ਇ |

ਅੰਤਰਾ

| ਪਪ | ਪਧੁ | ਧੁਪ | ਨਨ | ਧੁਧੁ | ਪ | ਪ | ਧ | ਧ | ਨ | - | ਸੰ | ਰੰਰੰ | ਸੰ | ਸੰ |
|---|---|---|---|---|---|---|---|---|---|---|---|---|---|---|
| ਪਿਛ | ਲੇਗੁ | ਨਹ | ਬਖ | ਸਾਇ | ਜੀ | ਉ | ਅ | ਬ | ਤੂ | S | ਮਾ | ਰਗਿ | ਪਾ | ਇ |
| ਗੰਗੰ | ਰੰਰੰ | ਸੰਸੰ | ਨੁ | ਧ | ਪ | ਪ | ਮ | ਪਪ | ਮ | ਗ | ਰ | ਗ | ਰ | ਸ |
| ਹਰਿ | ਕੀਚ | ਰਣੀ | ਲਾ | ਗਿ | ਰ | ਹਾ | ਵਿ | ਚਹੁ | ਆ | ਪੁ | ਗ | ਵਾ | ਇ | S |

ਤਾਨਾਂ ਤੇ ਤਿਹਾਈਆਂ:-

1) ਸਗਮਪ ਮਮਗਮ ਗਗਰਸ ਗਮਪਮ ਪਧਪਪ ਗਗਰਸ ਗਮਪਧੁ ਨਨਧੁਪ ਪਧਪਪ ਗਗਰਸ ਗਮਪਧ ਪਧਨਸੰ ਨੁਨੁਧਪ ਪਧਪਪ ਗਗਰਸ

2) ਗਮਪਧ ਪਮਮਪ ਮਗਰਸ ਗਮਪਧ ਨਸੰਰੰਸੰ ਨੁਨੁਧਪ ਗਮਪਮ ਧਪਮਗ ਰਸਗਮ ਪਧਨਸੰ ਰੰਸੰਗੰਰੰ ਰੰਸੰਨੁਨੁ ਧਪਪਧੁ ਮ̍ਪਧਪ ਗਗਰਸ

3) ਪਧਪਪ ਗਗਰਸ ਪਧਨਸੰ ਨੁਨੁਧਪ ਪਧਪਪ ਗਗਰਸ ਪਧਨਸੰ ਰੰਸੰਨਸੰ ਗੰਗੰਰੰਸੰਨੁਨੁਧਪ ਪਧੁਮ̍ਪ ਧੁਨਧੁਪ ਮ̍ਪਧੁਪ ਪਧਪਪ ਗਗਰਸ

1) ਪਹਿਲੀ ਮਾਤਰ ਤੋਂ 7ਵੀਂ ਮਾਤਰ ਤੱਕ ਬੰਦਸ਼ ਅਨੁਸਾਰ ਗਾ ਕੇ ਚੌਥੀ ਤੋਂ ਸੱਤਵੀਂ ਮਾਤਰ ਤੱਕ ਦੇ ਟੁਕੜੇ ਨੂੰ ਦੋ ਵਾਰ ਹੋਰ ਗਾ ਕੇ ਸੱਮ ਆ ਜਾਵੇਗਾ।

2) ਪਹਿਲੀ ਤੋਂ 9ਵੀਂ ਮਾਤਰ ਤੱਕ ਬੰਦਸ਼ ਅਨੁਸਾਰ ਗਾ ਕੇ ਇੱਕ ਮਾਤਰ ਬਿਸਰਾਮ ਫਿਰ 8ਵੀਂ-9ਵੀਂ ਮਾਤਰ ਦਾ ਟੁਕੜਾ ਫਿਰ ਬਿਸਰਾਮ ਫਿਰ ਇਹੀ ਟੁਕੜਾ ਲੈ ਕੇ ਸੱਮ ਆ ਜਾਵੇਗਾ।

3) ਪਹਿਲੀ ਤੋਂ 11ਵੀਂ ਮਾਤਰ ਤੱਕ ਬੰਦਸ਼ ਅਨੁਸਾਰ ਗਾ ਕੇ ਫਿਰ 10ਵੀਂ -11ਵੀਂ ਮਾਤਰ ਦਾ ਟੁਕੜਾ ਦੋ ਵਾਰ ਹੋਰ ਗਾ ਕੇ ਸੱਮ ਆ ਜਾਵੇਗਾ।

4) 8ਵੀਂ ਤੋਂ 15ਵੀਂ ਮਾਤਰ ਦੇ 8 ਮਾਤਰਾਂ ਦੇ ਟੁਕੜੇ ਨੂੰ 7ਵੀਂ ਮਾਤਰ ਤੋਂ ਤਿੰਨ ਵਾਰ ਬਰਾਬਰ ਲੈ ਕੇ ਸੱਮ ਤੇ ਮੁਕਾਅ ਕਰਨਾ ਹੈ। ਪਹਿਲਾਂ 6ਵੀਂ ਮਾਤਰ ਤੇ 'ਮੁਖਿ' ਦਾ ਉਚਾਰਨ ਕਰਨਾ ਹੈ।

**ਮਾਰੂ ਕਬੀਰ ਜੀਉ।।** **(੧੧੦੫)**

ਦੀਨੁ ਬਿਸਾਰਿਓ ਰੇ ਦਿਵਾਨੇ ਦੀਨੁ ਬਿਸਾਰਿਓ ਰੇ।। ਪੇਟੁ ਭਰਿਓ ਪਸੂਆ ਜਿਉ ਸੋਇਓ ਮਨੁਖੁ ਜਨਮੁ ਹੈ ਹਾਰਿਓ।।੧।।ਰਹਾਉ।। ਸਾਧਸੰਗਤਿ ਕਬਹੂ ਨਹੀ ਕੀਨੀ ਰਚਿਓ ਧੰਧੈ ਝੂਠ।। ਸੁਆਨ ਸੂਕਰ ਬਾਇਸ ਜਿਵੈ ਭਟਕਤੁ ਚਾਲਿਓ ਊਠਿ।।੧।। ਆਪਸ ਕਉ ਦੀਰਘੁ ਕਰਿ ਜਾਨੈ ਅਉਰਨ ਕਉ ਲਗ ਮਾਤ।। ਮਨਸਾ ਬਾਚਾ ਕਰਮਨਾ ਮੈ ਦੇਖੇ ਦੋਜਕ ਜਾਤ।।੨।। ਕਾਮੀ ਕ੍ਰੋਧੀ ਚਾਤੁਰੀ ਬਾਜੀਗਰ ਬੇਕਾਮ।। ਨਿੰਦਾ ਕਰਤੇ ਜਨਮੁ ਸਿਰਾਨੋ ਕਬਹੂ ਨ ਸਿਮਰਿਓ ਰਾਮੁ।।੩।। ਕਹਿ ਕਬੀਰ ਚੇਤੈ ਨਹੀ ਮੂਰਖੁ ਮੁਗਧੁ ਗਵਾਰੁ।। ਰਾਮ ਨਾਮੁ ਜਾਨਿਓ ਨਹੀ ਕੈਸੇ ਉਤਰਸਿ ਪਾਰਿ।।੪।।੧।।

ਪਦ ਅਰਥ:- ਦੀਨੁ-ਧਰਮ। ਸੁਆਨ-ਕੁੱਤਾ। ਸੂਕਰ-ਸੂਰ। ਬਾਇਸ-ਕਾਂ। ਦੀਰਘੁ-ਵੱਡਾ, ਵੱਡੀ ਉਮਰ ਵਾਲਾ। ਲਗ ਮਾਤ-ਮਾਤ੍ਰਾ ਜਿਤਨਾ, ਨਿੱਕਾ ਜਿਹਾ। ਮਨਸਾ-ਮਨ ਦੇ ਰਾਹੀਂ। ਬਾਚਾ-ਬਚਨ ਦੁਆਰਾ। ਕਰਮਨਾ-ਕੰਮ ਦੇ ਰਾਹੀਂ। ਚਾਤੁਰੀ-ਚਤੁਰ, ਚਲਾਕ। ਬਾਜੀਗਰ-ਠੱਗੀ ਕਰਨ ਵਾਲੇ। ਬੇਕਾਮ-ਨਕਾਰੇ। ਸਿਰਾਨੋ-ਗੁਜ਼ਾਰਿਆ।

## ਰਾਗੁ ਮਾਰੂ ਪੜਤਾਲ

### ਹਰ ਅੰਤਰੇ ਤੋਂ ਬਾਅਦ ਅਸਥਾਈ ਤੇ ਪਹਿਲੀ ਲੈਅ ਅਨੁਸਾਰ ਆਉਣਾ ਹੈ।

### ਅਸਥਾਈ ਰਮਣੀਕ ਤਾਲ ਮਾਤਰਾਂ-10½ ਵਿਲੰਭਿਤ ਲੈਅ

| 1 | 2 | 3 | 4 | 5 | 6 | 7 | 8 | 9 | 10 | 10½ |
|---|---|---|---|---|---|---|---|---|---|---|
| ਮ | ਮਮ | ਮਗ | ਮਪ | ਨੁਧ | ਪ | ਪਧ | ਪਗ | ਰਰ | ਗਰ | ਸ |
| ਦੀ | ਨੁਥਿ | ਸਾਰਿਓ | ਰੇS | ਦਿਵਾ | ਨੇ | ਦੀਨੁ | ਬਿਸਾ | ਰਿਓ | ਰੇS | S |
| ਮ | - | ਮਗ | ਮ | ਪ | ਪ | ਪਧੁ | ਨਧੁ | ਨਸੰ | ਨਧੁ | ਪ |
| ਪੇ | S | ਟੁS | ਭ | ਰਿ | ਓ | ਪਸੂ | ਆਜਿ | ਉS | ਸੋਇ | ਓ |
| ਸੰ | ਸੰ | ਸੰ | ਨੁ | ਧ | ਪ | ਮਪ | ਮਗ | ਰਰ | ਗਰ | ਸ |
| ਮ | ਨੁ | ਖੁ | ਜ | ਨ | ਮੁ | ਹੈS | Sਹਾ | Sਰਿ | ਓS | S |
| X | | 2 | | 3 | | 4 | | | | |

### ਅੰਤਰਾ

| 1 | 2 | 3 | 4 | 5 | 6 | 7 | 8 | 9 | 10 | 10½ |
|---|---|---|---|---|---|---|---|---|---|---|
| ਪ | ਮ | ਗਮ | ਪ | ਪ | ਪ | ਪਧੁ | ਨਧੁ | ਨਸੰ | ਨਧੁ | ਪ |
| ਸਾ | S | ਧS | ਸੰ | ਗ | ਤਿ | ਕਬ | ਹੂਨ | ਹੀS | ਕੀS | ਨੀ |
| ਪ | ਪ | ਪ | ਧ | - | ਨ | ਸੰ- | ਨਸੰ | -- | ਧਨ | ਸੰ |
| ਰ | ਚਿ | ਓ | ਧੰ | S | ਧੈ | ਝੂS | Sਠ | SS | SS | S |
| ਗੰਗੰ | ਰੰ | ਗੰਰੰ | ਸੰ | ਨ | ਸੰ | ਨੁਨੁ | ਨੁਧ | -- | ਪ- | - |
| ਸੁਆ | ਨ | ਸੂS | ਕ | ਰ | S | ਬਾਇ | ਸਜਿ | SS | ਵੈS | S |
| ਪਪ | ਨੁ | ਨੁ | ਧ | ਧ | ਪ | ਪਧ | ਪਗ | -ਰ | ਗਰ | ਸ |
| ਭਟ | ਕ | ਤੁ | ਚਾ | ਲਿ | ਓ | ਊS | Sਠਿ | SS | SS | S |
| X | | 2 | | 3 | | 4 | | | | |

### ਦੂਜਾ ਅੰਤਰਾ ਏਕ ਤਾਲ ਮਾਤਰਾਂ - 12 ਦੁਗੁਨ ਲੈਅ

| 1 | 2 | 3 | 4 | 5 | 6 | 7 | 8 | 9 | 10 | 11 | 12 |
|---|---|---|---|---|---|---|---|---|---|---|---|
| ਮ | ਗ | ਮ | ਪਪ | - | - | ਪ | ਧੁਧੁ | ਨ | ਨ | ਧੁ | ਪ |
| ਆ | ਪ | ਸ | ਕਉ | S | S | ਦੀ | ਰਘੁ | ਕ | ਰਿ | ਜਾ | ਨੈ |
| ਪਪ | ਪ | ਪ | ਧਧ | - | ਨ | ਸੰ | ਸੰ | - | ਧ | ਨ | ਸੰ |
| ਅਉ | ਰ | ਨ | ਕਉ | S | S | ਲ | ਗ | S | ਮਾ | S | ਤ |
| ਸੰ | ਸੰ | ਨ | ਸੰ | - | ਸੰ | ਨੁ | ਨੁ | ਧ | ਪ | - | - |
| ਮ | ਨ | ਸਾ | ਬਾ | S | ਚਾ | ਕ | ਰ | ਮ | ਨਾ | S | S |
| ਪ | ਧ | ਪ | ਧ | ਪ | ਪ | ਗ | - | ਰ | ਗ | ਰ | ਸ |
| ਮੈ | ਦੇ | ਖੇ | ਦੋ | ਜ | ਕ | ਜਾ | S | S | ਤ | S | S |
| X | | 0 | | 2 | | 0 | | 3 | | 4 | |

## ਤੀਜਾ ਅੰਤਰਾ ਆਡਾ ਚਾਰ ਤਾਲ ਮਾਤਰਾਂ-14 ਦੁਗੁਨ ਲੈਅ

| 1 | 2 | 3 | 4 | 5 | 6 | 7 | 8 | 9 | 10 | 11 | 12 | 13 | 14 |
|---|---|---|---|---|---|---|---|---|---|---|---|---|---|
| ਸਂ | - | ਸਂ | ਧਧ | - | ਨ | ਸਂ | - | ਸਂ | - | ਰਂ | - | ਸਂ | - |
| ਕਾ | S | ਮੀ | ਕੋ੍ | S | ਧੀ | ਚਾ | S | ਤੁ | S | ਰੀ | S | S | S |
| ਧ | ਨ | ਸਂ | ਗਂ | ਰਂ | ਸਂ | ਸਂ | - | ਨੁ | - | ਧ | - | ਪ | - |
| ਬਾ | S | ਜੀ | ਗ | ਰ | S | ਬੇ | S | ਕਾ | S | ਮ | S | S | S |
| ਪ | ਧੁ | ਨ | ਧੁ | ਧੁ | ਪ | ਧੁ | ਨ | ਸਂ | ਨ | ਧੁ | - | ਪ | - |
| ਨਿੰ | ਦਾ | S | ਕ | ਰ | ਤੇ | ਜ | ਨ | ਮੁ | ਸਿ | ਰਾ | S | ਨੋ | S |
| ਪ | ਧ | ਪ | ਧ | ਪ | ਗ | ਗ | ਗ | ਰ | ਰ | ਗ | ਰ | ਸ | - |
| ਕ | ਬ | ਹੂ | ਨ | S | S | ਸਿ | ਮ | ਰਿ | ਓ | ਰਾ | S | ਮੁ | S |
| x | | 2 | | 0 | | 3 | | 0 | | 4 | | 0 | |

## ਚੌਥਾ ਅੰਤਰਾ ਤੀਨ ਤਾਲ ਮਾਤਰਾਂ-16 ਦੁਗੁਨ ਲੈਅ

| 1 | 2 | 3 | 4 | 5 | 6 | 7 | 8 | 9 | 10 | 11 | 12 | 13 | 14 | 15 | 16 |
|---|---|---|---|---|---|---|---|---|---|---|---|---|---|---|---|
| ਪ | ਧੁ | ਨ | - | ਸਂ | ਨ | ਧੁ | ਪ | ਪ | - | ਧੁ | - | ਮੰ | - | ਪ | - |
| ਕ | S | ਹਿ | S | ਕ | ਬੀ | ਰ | S | ਚੇ | S | ਤੈ | S | ਨ | S | ਹੀ | S |
| ਪ | - | ਪ | ਪ | ਧ | ਧ | ਨ | - | ਸਂ | - | ਸਂ | - | ਨ | - | ਸਂ | - |
| ਮੂ | S | ਰ | ਖੁ | ਮੁ | ਗ | ਧੁ | S | ਗ | S | ਵਾ | S | ਰੁ | S | S | S |
| ਗਂ | - | ਰਂ | - | ਗਂ | ਰਂ | ਸਂ | - | ਨੁ | ਨੁ | ਧ | - | ਪ | - | ਪ | - |
| ਰਾ | S | ਮ | S | ਨਾ | S | ਮੁ | S | ਜਾ | ਨਿ | ਓ | S | ਨ | S | ਹੀ | S |
| ਪ | - | ਨੁ | - | ਧ | ਧ | ਪ | ਪ | ਪ | ਧ | ਪ | ਗ | ਗ | ਰ | ਸ | - |
| ਕੈ | S | ਸੇ | S | ਉ | ਤ | ਰ | ਸਿ | ਪਾ | S | S | S | ਰਿ | S | S | S |
| x | | | | 2 | | | | 0 | | | | 3 | | | |

ਤਾਨਾਂ ਤੇ ਤਿਹਾਈਆਂ ਅਸਥਾਈ ਦੀਆਂ:-

1) ਗਮਪਗ ਮਪਗਮ ਪਧੁਮੰਪ ਧੁਨਸੰਧੁ ਨਸੰਧੁਨ ਸੰਨਧੁਪ ਪਧਪਧ ਪਗਮਪ ਮਪਮਗ ਰ-ਗਰ ਸਸ

2) ਪਧਪਧ ਮਪਮਗ ਧਨੁਧਨੁ ਪਧਪਧ ਮਪਮਗ ਨਸੰਨਸੰ ਨੁਨੁਧਪ ਪਧਪਧ ਮਪਮਗ ਪਧਪਗ ਰਸ

3) ਨਸੰਸੰਨ ਸੰਸੰਨਸੰ ਨਸੰਨਸੰ ਨੁਧਪਨੁ ਨੂਪਨੁਨੁ ਧਨੁਧਨੁ ਧਨੁਧਪ ਪਧਧਪ ਧਧਪਧ ਪਧਪਗ ਰਸ

| 1) | ਧਪ ਗਧ ਪਗ ਧਪ ਗ<br>ਦੀS ਨੁਦੀSਨੁ ਦੀS ਨੁ | ਇਹ 4½ ਮਾਤਰਾਂ ਦਾ ਟੁਕੜਾ 7ਵੀਂ ਮਾਤਰ ਤੋਂ ਲੈ ਕੇ ਸੱਮ ਤੇ ਆਉਣਾ ਹੈ। |
|---|---|---|
| 2) | ਧਪ ਧਪ ਗ<br>ਰੇS ਦਿਵਾ ਨੇ | ਇਹ 2½ ਮਾਤਰਾਂ ਦਾ ਟੁਕੜਾ ਚੌਥੀ ਮਾਤਰ ਤੋਂ ਚੁੱਕ ਕੇ ਤਿੰਨ ਵਾਰ ਬਰਾਬਰ ਲੈ ਕੇ ਸੱਮ ਤੇ ਮੁਕਾਅ ਕਰਨਾ ਹੈ। |

## (ਰਾਗੁ ਮਾਰੂ ਬਾਣੀ ਕਬੀਰ ਜੀਉ ਕੀ) (੧੧੦੪)

**ਦੇਹੀ ਗਾਵਾ ਜੀਉ ਧਰ ਮਹਤਉ ਬਸਹਿ ਪੰਚ ਕਿਰਸਾਨਾ॥ ਨੈਨੂ ਨਕਟੂ ਸ੍ਰਵਨੂ ਰਸਪਤਿ ਇੰਦ੍ਰੀ ਕਹਿਆ ਨ ਮਾਨਾ॥੧॥ ਬਾਬਾ ਅਬ ਨ ਬਸਉ ਇਹ ਗਾਉ॥ ਘਰੀ ਘਰੀ ਕਾ ਲੇਖਾ ਮਾਗੈ ਕਾਇਥੁ ਚੇਤੂ ਨਾਉ॥੧॥ਰਹਾਉ॥ ਧਰਮ ਰਾਇ ਜਬ ਲੇਖਾ ਮਾਗੈ ਬਾਕੀ ਨਿਕਸੀ ਭਾਰੀ॥ ਪੰਚ ਕ੍ਰਿਸਾਨਵਾ ਭਾਗਿ ਗਏ ਲੈ ਬਾਧਿਓ ਜੀਉ ਦਰਬਾਰੀ॥੨॥ ਕਹੈ ਕਬੀਰੁ ਸੁਨਹੁ ਰੇ ਸੰਤਹੁ ਖੇਤ ਹੀ ਕਰਹੁ ਨਿਬੇਰਾ॥ ਅਬ ਕੀ ਬਾਰ ਬਖਸਿ ਬੰਦੇ ਕਉ ਬਹੁਰਿ ਨ ਭਉਜਲਿ ਫੇਰਾ॥੩॥੭॥**

ਪਦ ਅਰਥ:-ਦੇਹੀ-ਸਰੀਰ। ਗਾਵਾ-ਗਾਂਵ, ਨਗਰ। ਧਰ ਮਹਤਉ-ਧਰਤੀ ਦਾ ਚੌਧਰੀ। ਕਿਰਸਾਨਾ-ਮੁਜ਼ਾਰੇ।। ਨੈਨੂ-ਅੱਖਾਂ। ਨਕਟੂ-ਨੱਕ। ਸ੍ਰਵਨੂ-ਕੰਨ। ਰਸਪਤਿ-ਰਸਾਂ ਦਾ ਪਤੀ, ਜੀਭ। ਕਾਇਥੁ-ਪਟਵਾਰੀ। ਚੇਤੂ-ਚਿੱਤਰ ਗੁਪਤ। ਬਾਕੀ-ਦੇਣਾ। ਨਿਕਸੀ-ਨਿਕਲਦਾ ਹੈ। ਪੰਚ ਕ੍ਰਿਸਾਨਵਾ- ਪੰਜ ਮੁਜ਼ਾਰੇ (ਅੱਖਾਂ, ਨੱਕ ਆਦਿਕ)। ਬਾਧਿਓ-ਬੰਨ ਲੈਂਦੇ ਹਨ। ਖੇਤ ਹੀ-ਖੇਤ ਵਿੱਚ ਹੀ, ਇਸੇ ਜਨਮ ਵਿੱਚ। ਭਉਜਲਿ-ਸੰਸਾਰ-ਸਮੁੰਦਰ ਵਿੱਚ। ਫੇਰਾ-ਗੇੜਾ।

## ਰਾਗੁ ਮਾਰੂ ਤਾਲ ਪੰਜਾਬੀ ਠੇਕਾ/ਛੋਟਾ ਤੀਨ ਤਾਲ ਮਾਤਰਾਂ-16 ਮੱਧ ਲੈਅ

### ਅਸਥਾਈ

| 1 | 2 | 3 | 4 | 5 | 6 | 7 | 8 | 9 | 10 | 11 | 12 | 13 | 14 | 15 | 16 |
|---|---|---|---|---|---|---|---|---|---|---|---|---|---|---|---|
| | | | | | | | ਮ | ਪ | - | - | ਨੁ | ਨੁ | ਧ | ਪ | ਮ |
| | | | | | | | ਬਾ | ਬਾ | s | s | ਅ | ਬ | ਨ | s | s |
| ਪ | ਪਪ | ਮ | ਮ | ਗ | ਰ | ਸ | ਮ | ਗ | ਮ | ਪ | ਪ | ਮ | ਪ | ਮ | ਗ |
| ਬ | ਸਉ | ਇ | ਹ | ਗਾ | s | ਉ | ਘ | s | ਰੀ | s | s | ਘ | ਰੀ | ਕਾ | s |
| ਰ | - | ਗ | ਰ | ਗ | ਰ | ਸ | ਮ | ਗ | ਮ | ਪ | ਪ | ਪ | ਧੁ | ਨ | ਸੰ |
| ਲੇ | s | ਖਾ | s | ਮਾ | s | ਗੈ | ਕਾ | s | ਇ | s | ਥੁ | ਚੇ | s | ਤੂ | s |
| ਧੁਨ | ਸੰਧੁ | ਨਸੰ | ਧੁਨ | ਧੁਪ | ਮ̍ | ਪ | | | | | | | | | |
| ਨਾs | ss | ss | ss | ਉs | s | s | | | | | | | | | |
| x | | | | 2 | | | | 0 | | | | 3 | | | |

### ਅੰਤਰਾ

| 1 | 2 | 3 | 4 | 5 | 6 | 7 | 8 | 9 | 10 | 11 | 12 | 13 | 14 | 15 | 16 |
|---|---|---|---|---|---|---|---|---|---|---|---|---|---|---|---|
| | | | | | | | ਮ | ਗ | ਮ | ਪ | ਪ | ਧੁ | ਨ | - | ਸੰ |
| | | | | | | | ਦੇ | ਹੀ | s | s | ਗਾ | ਵਾ | ਜੀ | s | ਉ |
| ਨ | ਨ | ਧੁ | ਪ | ਮ̍ਮ̍ | ਪ | - | ਪ | ਪਪ | - | - | ਧ | - | ਨ | ਸੰ | ਨ |
| ਧ | ਰ | ਮ | ਹ | ਤਉ | s | s | ਬ | ਸਹਿ | s | s | ਪੰ | s | ਚ | s | s |
| ਸੰ | ਸੰ | ਧ | ਨ | ਸੰ | - | - | ਸੰ | - | ਸੰ | - | ਗੰ | ਰੰ | ਗੰਰੰ | ਸੰ | - |
| ਕਿ | ਰ | ਸਾ | s | ਨਾ | s | s | ਨੈ | s | ਨੂ | s | s | ਨ | ਕs | ਟੂ | s |
| ਨੁਨੁ | ਨੁ | ਧ | ਧ | ਪ | ਪ | ਪ | ਪ | ਧਧ | - | - | ਪਪ | ਧ | ਧ | ਪ | ਗ |
| ਸ੍ਰ | ਵ | ਨੂ | ਰ | ਸ | ਪ | ਤਿ | ਇੰ | ਦ੍ਰੀ | s | s | ਕਹਿ | ਆ | ਨ | s | s |
| ਗ | - | ਰ | - | ਗ | ਰ | ਸ | | | | | | | | | |
| ਮਾ | s | s | s | ਨਾ | s | s | | | | | | | | | |
| x | | | | 2 | | | | 0 | | | | 3 | | | |

### ਮਾਰੂ ਮਹਲਾ ੫॥ (੧੦੦੦)

ਮਾਨ ਮੋਹ ਅਰੁ ਲੋਭ ਵਿਕਾਰਾ ਬੀਓ ਚੀਤਿ ਨ ਘਾਲਿਓ॥ ਨਾਮ ਰਤਨੁ ਗੁਣਾ ਹਰਿ ਬਣਜੇ ਲਾਦਿ ਵਖਰੁ ਲੈ ਚਾਲਿਓ॥੧॥ ਸੇਵਕ ਕੀ ਓੜਕਿ ਨਿਬਹੀ ਪ੍ਰੀਤਿ॥ ਜੀਵਤ ਸਾਹਿਬੁ ਸੇਵਿਓ ਅਪਨਾ ਚਲਤੇ ਰਾਖਿਓ ਚੀਤਿ॥੧॥ਰਹਾਉ॥ ਜੈਸੀ ਆਗਿਆ ਕੀਨੀ ਠਾਕੁਰਿ ਤਿਸ ਤੇ ਮੁਖੁ ਨਹੀ ਮੋਰਿਓ॥ ਸਹਜੁ ਅਨੰਦੁ ਰਖਿਓ ਗ੍ਰਿਹ ਭੀਤਰਿ ਉਠਿ ਉਆਹੂ ਕਉ ਦਉਰਿਓ॥੨॥ ਆਗਿਆ ਮਹਿ ਭੂਖ ਸੋਈ ਕਰਿ ਸੂਖਾ ਸੋਗ ਹਰਖ ਨਹੀ ਜਾਨਿਓ॥ ਜੋ ਜੋ ਹੁਕਮੁ ਭਇਓ ਸਾਹਿਬ ਕਾ ਸੋ ਮਾਥੈ ਲੇ ਮਾਨਿਓ॥੩॥ ਭਇਓ ਕ੍ਰਿਪਾਲੁ ਠਾਕੁਰੁ ਸੇਵਕ ਕਉ ਸਵਰੇ ਹਲਤ ਪਲਾਤਾ॥ ਧੰਨੁ ਸੇਵਕੁ ਸਫਲੁ ਓਹੁ ਆਇਆ ਜਿਨਿ ਨਾਨਕ ਖਸਮੁ ਪਛਾਤਾ॥੪॥੫॥

ਪਦ ਅਰਥ:- ਅਰੁ-ਅਤੇ। ਬੀਓ-ਦੂਜਾ। ਚੀਤਿ-ਚਿੱਤ ਵਿੱਚ। ਘਾਲਿਓ-ਆਉਣ ਦਿੱਤਾ। ਬਣਜੇ-ਵਣਜ ਕੀਤਾ, ਵਪਾਰ ਕੀਤਾ। ਓੜਕਿ-ਅਖੀਰ ਤੱਕ। ਉਆਹੂ ਕਉ- ਉਸੇ ਪਾਸੇ ਵੱਲ। ਦਉਰਿਓ-ਦੌੜ ਪਿਆ। ਭੂਖ-ਭੁਖ, ਗਰੀਬੀ। ਕਰਿ ਸੂਖਾ-ਸੁੱਖ ਕਰਕੇ, ਸੁੱਖ ਜਾਣ ਕੇ। ਸੋਗ-ਗ਼ਮ। ਹਰਖ-ਖ਼ੁਸ਼ੀ। ਹਲਤ ਪਲਾਤਾ-ਹਲਤ ਪਲਤ, ਇਹ ਲੋਕ ਤੇ ਪਰਲੋਕ। ਖਸਮੁ ਪਛਾਤਾ-ਖ਼ਸਮ ਪ੍ਰਭੂ ਨਾਲ ਸਾਂਝ ਪਾਈ।

### ਰਾਗੁ ਮਾਰੂ ਦੀਪਚੰਦੀ ਤਾਲ ਮਾਤਰਾਂ-14 ਮੱਧ ਲੈਅ

#### ਅਸਥਾਈ

| 1 | 2 | 3 | 4 | 5 | 6 | 7 | 8 | 9 | 10 | 11 | 12 | 13 | 14 |
|---|---|---|---|---|---|---|---|---|---|---|---|---|---|
| ਪ | ਧ | ਪ | ਨੁ | ਧ | ਪ | ਪਪ | ਪ | ਧ | ਪ | ਗਗ | ਰ | ਗਰ | ਸ |
| ਸੇ | ਵ | ਕ | ਕੀ | ઽ | ਓ | ੜਕਿ | ਨਿ | ਬ | ਹੀ | ਪ੍ਰੀ | ઽ | ਤਿઽ | ઽ |
| ਪ | ਧੁ | ਨ | ਸੰ | ਨ | ਧੁ | ਪ | ਪ | ਧੁ | ਧੁ | ਮ॑ | ਮ॑ | ਪ | - |
| ਜੀ | ਵ | ਤ | ਸਾ | ઽ | ਹਿ | ਬੁ | ਸੇ | ਵਿ | ਓ | ਅ | ਪ | ਨਾ | ઽ |
| ਧ | ਨ | ਸੰ | ਨੁ | ਧ | ਪ | - | ਧ | ਪ | ਮ | ਪ | ਮ | ਗ | ਰਸ |
| ਚ | ਲ | ਤੇ | ਰਾ | ਖਿ | ਓ | ઽ | ਚੀ | ઽ | ઽ | ਤਿ | ઽ | ઽ | ઽઽ |
| x | | | 3 | | | | 0 | | | 3 | | | |

#### ਅੰਤਰਾ

| 1 | 2 | 3 | 4 | 5 | 6 | 7 | 8 | 9 | 10 | 11 | 12 | 13 | 14 |
|---|---|---|---|---|---|---|---|---|---|---|---|---|---|
| ਪ | ਗ | ਮ | ਪ | ਪ | ਧ | ਨ | ਸੰ | ਸੰ | ਸੰ | ਧ | ਨ | ਸੰ | - |
| ਮਾ | ઽ | ਨ | ਮੋ | ਹ | ਅ | ਰੁ | ਲੋ | ਭ | ਵਿ | ਕਾ | ઽ | ਰਾ | ઽ |
| ਸੰ | ਰੰ | ਸੰ | ਗੰ | ਰੰ | ਸੰ | ਸੰ | ਸੰ | ਰੰ | ਸੰ | ਨੁ | ਧ | ਪ | - |
| ਬੀ | ਓ | ઽ | ਚੀ | ઽ | ਤਿ | ਨ | ਘਾ | ઽ | ਲਿ | ਓ | ઽ | ઽ | ઽ |
| ਪ | ਧੁ | ਧੁ | ਮ॑ | ਮ॑ | ਪ | - | ਧੁ | ਨ | ਧੁਧੁ | ਪ | ਮ॑ | ਪ | - |
| ਨਾ | ઽ | ਮ | ਰ | ਤ | ਨੁ | ઽ | ਗੁ | ਣਾ | ਹਰਿ | ਬ | ਣ | ਜੇ | ઽ |
| ਪ | - | ਧ | ਧ | ਪ | ਗ | - | ਰ | - | - | ਗ | ਰ | ਸ | - |
| ਲਾ | ઽ | ਦਿ | ਵ | ਖ | ਰੁ | ઽ | ਲੈ | ઽ | ઽ | ਚਾ | ਲਿ | ਓ | ઽ |
| x | | | 2 | | | | 0 | | | 3 | | | |

### ਮਾਰੂ ਮਹਲਾ ੧॥ (੯੯੧)

ਕੋਈ ਆਖੈ ਭੂਤਨਾ ਕੋ ਕਹੈ ਬੇਤਾਲਾ॥ ਕੋਈ ਆਖੈ ਆਦਮੀ ਨਾਨਕੁ ਵੇਚਾਰਾ॥੧॥ ਭਇਆ ਦਿਵਾਨਾ ਸਾਹ ਕਾ ਨਾਨਕੁ ਬਉਰਾਨਾ॥ ਹਉ ਹਰਿ ਬਿਨੁ ਅਵਰੁ ਨ ਜਾਨਾ॥੧॥ ਰਹਾਉ॥ ਤਉ ਦੇਵਾਨਾ ਜਾਣੀਐ

ਜਾ ਭੈ ਦੇਵਾਨਾ ਹੋਇ।। ਏਕੀ ਸਾਹਿਬ ਬਾਹਰਾ ਦੂਜਾ ਅਵਰੁ ਨ ਜਾਣੈ ਕੋਇ।।੨।। ਤਉ ਦੇਵਾਨਾ ਜਾਣੀਐ ਜਾ ਏਕਾ ਕਾਰ ਕਮਾਇ।। ਹੁਕਮੁ ਪਛਾਣੈ ਖਸਮ ਕਾ ਦੂਜੀ ਅਵਰ ਸਿਆਣਪ ਕਾਇ।।੩।। ਤਉ ਦੇਵਾਨਾ ਜਾਣੀਐ ਜਾ ਸਾਹਿਬ ਧਰੇ ਪਿਆਰੁ।। ਮੰਦਾ ਜਾਣੈ ਆਪ ਕਉ ਅਵਰੁ ਭਲਾ ਸੰਸਾਰੁ।।੪।।੭।।

ਪਦ ਅਰਥ:- ਬੇਤਾਲਾ-ਜਿੰਨ। ਵੇਚਾਰਾ-ਨਿਮਾਣਾ ਜਿਹਾ। ਦਿਵਾਨਾ-ਮਸਤਾਨਾ, ਆਸ਼ਿਕ। ਸਾਹ ਕਾ- ਪ੍ਰਭੂ (ਦੇ ਨਾਮ) ਦਾ। ਬਉਰਾਨਾ-ਕਮਲਾ। ਭੈ-ਦੁਨੀਆਂ ਦੇ ਡਰ। ਕਾਇ-ਕਿਸੇ ਅਰਥ ਨਹੀ।

## ਰਾਗੁ ਮਾਰੂ ਰੂਪਕ ਤਾਲ ਮਾਤਰਾਂ-7 ਮੱਧ ਲੈਅ

| ਅਸਥਾਈ | | | | | | | ਅੰਤਰਾ | | | | | | |
|---|---|---|---|---|---|---|---|---|---|---|---|---|---|
| 1 | 2 | 3 | 4 | 5 | 6 | 7 | 1 | 2 | 3 | 4 | 5 | 6 | 7 |
| ਸੰਸੰ | ਸੰ | ਸੰ | ਨੁ | ਨੁ | ਧਧ | ਪ | ਸੰਸੰ | ਰੰ | ਸੰ | ਗੰ | ਰੰ | ਸੰ | - |
| ਭਇ | ਆ | ਦਿ | ਵਾ | ਨਾ | ਸਾਹ | ਕਾ | ਕੋਈ | ਆ | ਖੈ | ਭੂ | ਤ | ਨਾ | S |
| ਪ | ਧ | ਪ | ਮਮ | ਪ | ਮ | ਗ | ਸੰ | ਸੰ | ਸੰ | ਨੁ | ਧ | ਪ | - |
| ਨਾ | ਨ | ਕੁ | ਬਉ | ਰਾ | ਨਾ | S | ਕੋ | ਕ | ਹੈ | ਬੇ | ਤਾ | ਲਾ | S |
| ਮਮ | ਗ | ਮ | ਪ | ਧੁ | ਨ | ਨ | ਪਪ | ਧੁ | ਨ | ਧੁ | ਪ | ਮੰ | ਪ |
| ਹਉ | S | S | ਹ | ਰਿ | ਬਿ | ਨੁ | ਕੋਈ | ਆ | ਖੈ | ਆ | ਦ | ਮੀ | S |
| ਧੁ | ਮੰ | ਪ | ਧ | ਪ | ਗਰ | ਸ | ਪ | ਧ | ਪ | ਗ | ਰ | ਗਰ | ਸ |
| ਅ | ਵ | ਰੁ | ਨ | ਜਾ | ਨਾS | S | ਨਾ | ਨ | ਕੁ | ਵੇ | ਚਾ | ਰਾS | S |
| x | | | 2 | | 3 | | x | | | 2 | | 3 | |

## (੩੩ ਸਵੱਯੇ ਪਾਤਸ਼ਾਹੀ ੧੦)

ਤੌਂ ਤਨਿ ਤਿਆਗਤ ਹੀ ਸੁਨ ਰੇ ਜੜ, ਪ੍ਰੇਤ ਬਖਾਨਿ ਤ੍ਰਿਯਾ ਭਜਿ ਜੈ ਹੈਂ। ਪੁਤ੍ਰ ਕਲਿਤ੍ਰ ਸੁਮਿਤ੍ਰ ਸਖਾ, ਇਹ ਬੇਗ ਨਿਕਾਰਹੁ ਆਇਸ ਦੈ ਹੈਂ।। ਭਉਨ ਭੰਡਾਰ ਧਰਾ ਗੜ ਜੇਤਿਕ, ਛਾਡਤ ਪ੍ਰਾਨ ਬਿਗਾਨ ਕਹੈ ਹੈਂ। ਚੇਤੁ ਰੇ ਚੇਤੁ, ਅਚੇਤ ਮਹਾਂ ਪਸੁ, ਅੰਤ ਕੀ ਬਾਰ ਇਕੇਲੋ ਹੀ ਜੈ ਹੈਂ।।੩੩।।

ਪਦ ਅਰਥ:- ਤੌਂ-ਤੇਰੇ। ਜੜ-ਮੂਰਖ। ਪ੍ਰੇਤ ਬਖਾਨਿ-ਭੂਤ ਆਖ ਕੇ। ਤ੍ਰਿਯਾ-ਇਸਤਰੀ। ਕਲਿਤ੍ਰ-ਇਸਤਰੀ, ਤੀਵੀਂ। ਸੁਮਿਤ੍ਰ-ਚੰਗੇ ਮਿੱਤਰ। ਇਹ ਬੇਗ-ਇਸੇ ਵੇਲੇ, ਛੇਤੀ। ਨਿਕਾਰਹੁ-ਕੱਢੋ। ਆਇਸ-ਮਸ਼ਵਰਾ, ਰਾਏ। ਭਉਨ-ਭਵਨ, ਘਰ। ਭੰਡਾਰ-ਖ਼ਜ਼ਾਨਾ। ਧਰਾ-ਧਰਤੀ, ਜ਼ਮੀਨ। ਗੜ-ਕਿਲ੍ਹੇ। ਜੇਤਿਕ-ਜਿਤਨਾ ਭੀ। ਬਿਗਾਨ-ਬਿਗਾਨੇ, ਓਪਰੇ। ਚੇਤੁ-ਯਾਦ ਕਰ। ਪਸੁ- ਪਸ਼ੂ।

## ਰਾਗੁ ਮਾਰੂ ਦਾਦਰਾ ਤਾਲ ਮਾਤਰਾਂ-6 (ਮੱਧ ਲੈਅ)

| ਅਸਥਾਈ | | | | | | ਅੰਤਰਾ | | | | | |
|---|---|---|---|---|---|---|---|---|---|---|---|
| 1 | 2 | 3 | 4 | 5 | 6 | 1 | 2 | 3 | 4 | 5 | 6 |
| ਗ | ਗਰ | ਸ | ਮਗ | ਮ | ਪ | ਮ | ਮ | ਗਮ | ਪਪ | ਧ | ਨ |
| ਚੇ | ਤੁS | ਰੇ | ਚੇS | S | ਤੁ | ਤੌਂ | ਤ | ਨਿS | ਤਿਆ | ਗ | ਤ |
| ਪ | ਨੁ | ਨੁ | ਧਧ | ਪ | ਪ | ਸੰ | ਸੰ | ਰੰ | ਨ | ਸੰ | ਸੰ |
| ਅ | ਚੇ | ਤ | ਮਹਾਂ | ਪ | ਸੁ | ਹੀ | ਸੁ | ਨ | ਰੇ | ਜ | ੜ |
| ਪ | ਧੁ | ਨ | ਧੁ | - | ਪ | ਸੰਸੰ | ਨੁ | ਧ | ਪ | ਧ | ਪ |
| ਅੰ | ਤ | ਕੀ | ਬਾ | S | ਰ | ਪ੍ਰੇ | S | ਤ | ਬ | ਖਾ | ਨਿ |
| ਧੁ | ਮੰ | ਪ | ਧਪ | ਗ | ਰਸ | ਪਪ | ਧੁ | ਮੰਪ | ਧਪ | ਗ | ਰਸ |
| ਇ | ਕੇ | ਲੋ | ਹੀS | ਜੈ | ਹੈਂS | ਤ੍ਰਿਯਾ | ਭ | ਜਿS | ਜੈS | ਹੈਂ | SS |
| x | | | 0 | | | x | | | 0 | | |

## ਵਾਰ ੧੯ ਪਉੜੀ ੧੪ ਭਾਈ ਗੁਰਦਾਸ ਜੀ

ਗੁਰਮੁਖਿ ਜਨਮੁ ਸਵਾਰਿ ਦਰਗਹ ਚਲਿਆ। ਸਚੀ ਦਰਗਹ ਜਾਇ ਸਚਾ ਪਿੜੁ ਮਲਿਆ। ਗੁਰਮੁਖਿ ਭੋਜਨੁ ਭਾਉ ਚਾਉ ਅਲਲਿਆ।। ਗੁਰਮੁਖਿ ਨਿਹਚਲੁ ਚਿਤੁ ਨ ਹਲੈ ਹਲਿਆ। ਗੁਰਮੁਖਿ ਸਚੁ ਅਲਾਉ ਭਲੀ ਹੂੰ ਭਲਿਆ। ਗੁਰਮੁਖਿ ਸਦੇ ਜਾਨਿ ਆਵਨਿ ਘਲਿਆ।।੧੪।।

ਪਦ ਅਰਥ:- ਭਾਉ-ਪ੍ਰੇਮ। ਅਲਲਿਆ- ਅਨੰਦ ਟਿਕਾਊ ਹੈ। ਨਿਹਚਲੁ-ਅਡੋਲ। ਅਲਾਉ-ਬੋਲਦੇ ਹਨ।

### ਰਾਗੁ ਮਾਰੂ ਕਹਿਰਵਾ ਤਾਲ ਮਾਤਰਾਂ-8 ਮੱਧ ਲੈਅ

ਅਸਥਾਈ

| 1 | 2 | 3 | 4 | 5 | 6 | 7 | 8 |
|---|---|---|---|---|---|---|---|
| ਪਪ | ਪਪ | ਨੁਨੁ | ਧਪ | ਧ | ਧ | ਪ | ਗ |
| ਗੁਰ | ਮੁਖਿ | ਜਨ | ਮੁS | ਸ | ਵਾ | ਰਿ | S |
| ਪਪ | ਧਪ | ਗ | ਰ | ਗ | - | ਰ | ਸ |
| ਦਰ | ਗਹ | ਚ | ਲਿ | ਆ | S | S | S |
| X | | | | 0 | | | |

ਅੰਤਰਾ

| 1 | 2 | 3 | 4 | 5 | 6 | 7 | 8 |
|---|---|---|---|---|---|---|---|
| ਪਧੁ | ਨਸੰ | ਨਧੁ | ਪਪ | ਧੁ | ਪ | ਮੰ | ਪ |
| ਸS | ਚੀS | ਦਰ | ਗਹ | ਜਾ | S | ਇ | S |
| ਧਨ | ਸੰ | ਧਨ | ਸੰ | ਨ | ਨ | ਧ | ਪ |
| ਸS | ਚਾ | ਪਿS | ੜੁ | ਮ | ਲਿ | ਆ | S |
| ਪ | ਧੁ | ਮੰ | ਪ | ਧਪ | ਗ | ਗਰ | ਸ |
| ਸ | ਚਾ | ਪਿ | ੜੁ | ਮS | ਲਿ | ਆS | S |
| X | | | | 0 | | | |

## ਸ੍ਵੈਯਾ (ਚੰਡੀ ਚਰਿਤ੍ਰ)

ਦੇਹ ਸਿਵਾ ਬਰ ਮੋਹਿ ਇਹੈ, ਸੁਭ ਕਰਮਨ ਤੇ ਕਬਹੂੰ ਨ ਟਰੋਂ।। ਨ ਡਰੋਂ ਅਰਿ ਸੋ ਜਬ ਜਾਇ ਲਰੋਂ, ਨਿਸਚੈ ਕਰ ਅਪਨੀ ਜੀਤ ਕਰੋਂ।। ਅਰੁ ਸਿਖ ਹੋਂ ਆਪਨੇ ਹੀ ਮਨ ਕੌ, ਇਹ ਲਾਲਚ ਹਉ ਗੁਨ ਤਉ ਉਚਰੋਂ।। ਜਬ ਆਵ ਕੀ ਅਉਧ ਨਿਦਾਨ ਬਨੈ, ਅਤ ਹੀ ਰਨ ਮੈ ਤਬ ਜੂਝ ਮਰੋਂ।।੨੩੧।।

ਪਦ ਅਰਥ:- ਸਿਵਾ-ਮਹਾਂ ਸ਼ਕਤੀ, ਅਕਾਲ ਪੁਰਖ ਦੀ ਮਹਾਂ ਮਾਇਆ। ਬਰ-ਸ਼ਕਤੀ। ਸੁਭ-ਚੰਗੇ। ਟਰੋਂ-ਹਟਾਂ। ਲਰੋਂ-ਲੜਾਂ। ਨਿਸਚੈ-ਯਕੀਨਨ। ਆਵ-ਉਮਰ। ਅਉਧ-ਸੀਮਾਂ, ਹੱਦ। ਨਿਦਾਨ-ਆਖਿਰਕਾਰ, ਅੰਤ ਨੂੰ।

### ਰਾਗੁ ਮਾਰੂ ਕਹਿਰਵਾਂ ਤਾਲ ਮਾਤਰਾਂ-4 ਦਲੰਤ ਲੈਅ

ਹੇਠ ਦਿੱਤੀ ਸਰਗਮ ਨੂੰ ਸਾਜਾਂ ਤੇ ਬਜਾ ਕੇ ਚਲੰਤ ਲੈਅ ਬਨਾਉਣੀ ਹੈ ਫਿਰ ਸ਼ਬਦ ਸ਼ੁਰੂ ਕਰਨਾ ਹੈ।

| 1 | 2 | 3 | 4 | 1 | 2 | 3 | 4 | 1 | 2 | 3 | 4 | 1 | 2 | 3 | 4 |
|---|---|---|---|---|---|---|---|---|---|---|---|---|---|---|---|
| ਪ | ਪ | ਧਪ | ਗ | ਰ | ਰ | ਗਰ | ਸ | ਪਧੁ | ਨ | ਧੁ | ਪ | ਸੰ | ਨ | ਧ | ਪ |
| ਪ | ਧੁ | ਮੰ | ਪ | ਧਪ | ਗਰ | ਗਰ | ਸ | ਧਪ | ਗਰ | ਗਰ | ਸ | ਧਪ | ਗਰ | ਗਰ | ਸ |
| X | | | | X | | | | X | | | | X | | | |

ਅਸਥਾਈ

| 1 | 2 | 3 | 4 | 5 | 6 | 7 | 8 |
|---|---|---|---|---|---|---|---|
| ਪ | ਧਪ | ਗ | ਰਰ | ਗ | ਰਰ | ਗਰ | ਸ |
| ਦੇ | ਹਸਿ | ਵਾ | ਬਰ | ਮੋ | ਹਇ | ਹੈS | S |
| ਮਮ | ਗਗ | ਮਮ | ਪ | ਸੰਸੰ | ਨ | ਧਧ | ਪ |
| ਸੁਭ | ਕਰ | ਮਨ | ਤੇ | ਕਬ | ਹੂੰ | ਨਟ | ਰੋਂ |
| X | | | | 0 | | | |

ਅੰਤਰਾ

| 1 | 2 | 3 | 4 | 5 | 6 | 7 | 8 |
|---|---|---|---|---|---|---|---|
| ਪਧੁ | ਨ | ਧੁਧੁ | ਪ | ਸੰਸੰ | ਸੰਰੰ | ਸੰਨ | ਸੰ |
| ਨਡ | ਰੋਂ | ਅਰਿ | ਸੋ | ਜਬ | ਜਾਇ | ਲS | ਰੋਂ |
| ਸੰਸੰ | ਸੰਸੰ | ਨੁਨੁ | ਧਪ | ਪ | ਧੁਧੁ | ਮੰ | ਪ |
| ਨਿਸਚੈ | ਕਰ | ਅਪ | ਨੀS | ਜੀ | ਤਕ | ਰੋਂ | S |
| ਸੰਗੰ | ਰੰਰੰ | ਗੰਰੰ | ਸੰ | ਪ | ਧੁਧੁ | ਮੰ | ਪ |
| ਜੀS | ਤਕ | ਰੋਂS | S | ਜੀ | ਤਕ | ਰੋਂ | S |
| ਗ | ਰਰ | ਗਰ | ਸ | | | | |
| ਜੀ | ਤਕ | ਰੋਂS | S | | | | |
| X | | | | 0 | | | |

(ਰਾਗੁ ਮਾਰੂ ਬਾਣੀ ਕਬੀਰ ਜੀਉ ਕੀ) (੧੧੦੫)

ਸਲੋਕ ਕਬੀਰ।। ਗਗਨ ਦਮਾਮਾ ਬਾਜਿਓ ਪਰਿਓ ਨੀਸਾਨੈ ਘਾਉ।। ਖੇਤੁ ਜੁ ਮਾਂਡਿਓ ਸੂਰਮਾ ਅਬ ਜੂਝਨ ਕੋ ਦਾਉ।।੧।। ਸੂਰਾ ਸੋ ਪਹਿਚਾਨੀਐ ਜੁ ਲਰੈ ਦੀਨ ਕੇ ਹੇਤ।। ਪੁਰਜਾ ਪੁਰਜਾ ਕਟਿ ਮਰੈ ਕਬਹੂ ਨ ਛਾਡੈ ਖੇਤੁ।।੨।।੨।।

ਪਦ ਅਰਥ:- ਗਗਨ-ਅਕਾਸ਼, ਦਸਮ ਦੁਆਰ । ਦਮਾਮਾ-ਧੌਂਸਾ, ਨਗਾਰਾ। ਨੀਸਾਨੈ-ਠੀਕ ਟਿਕਾਣੇ ਉੱਤੇ। ਖੇਤੁ-ਰਣ ਭੂਮੀ। ਮਾਂਡਿਓ-ਮੱਲ ਬੈਠਾ ਹੈ। ਜੂਝਨ-ਲੜਨ ਦਾ। ਦਾਉ-ਸਮਾਂ। ਦੀਨ-ਦੁਖੀਆਂ ਲਈ।

## ਰਾਗੁ ਮਾਰੂ ਕਹਿਰਵਾ ਤਾਲ ਮਾਤਰਾਂ-4 ਚਲੰਤ ਲੈਅ

ਅਸਥਾਈ ਅੰਤਰਾ

| 1 | 2 | 3 | 4 | 1 | 2 | 3 | 4 | 1 | 2 | 3 | 4 | 1 | 2 | 3 | 4 |
|---|---|---|---|---|---|---|---|---|---|---|---|---|---|---|---|
| ਧਨ | ਸੰਸੰ | ਧਨ | ਸੰ | ਗੰ | -ਰੰ | ਗੰਰੰ | ਸੰ | ਗੰ | ਰੰ | ਗੰਰੰ | ਸੰ | ਗੰਗੰ | ਰੰਰੰ | ਗੰਰੰ | ਸੰ |
| ਗਗ | ਨਦ | ਮਾS | ਮਾ | ਬਾ | Sਜਿ | ਓS | S | ਸੂ | ਰਾ | ਸੋS | S | ਪਹਿ | ਚਾਨੀ | ਐS | S |
| ਧਨ | ਸੰਸੰ | ਸੰ | ਸੰਰੰ | ਨੁ | ਧ | ਪ | - | ਸੰ | ਸੰਸੰ | ਸੰਰੰ | ਸੰ | ਨੁ | - | ਧ | ਪ |
| ਪਰਿ | ਓਨੀ | ਸਾ | ਨੈS | ਘਾ | S | ਉ | S | ਜੁ | ਲਰੈ | ਦੀਨ | ਕੇ | ਹੇ | S | ਤ | S |
| ਮਗ | ਮਪ | ਪਧੁ | ਮੰਪ | ਧ | ਪ | ਧਪ | ਗ | ਪਪ | ਧੁ | ਮੰਮੰ | ਪ | ਪਧੁ | ਨ | ਨ | ਧੁਪ |
| ਖੇS | ਤੁਜੁ | ਮਾਂS | ਡਿਓ | ਸੂ | ਰ | ਮਾS | S | ਪੁਰ | ਜਾ | ਪੁਰ | ਜਾ | ਕS | ਟਿ | ਮ | ਰੈS |
| ਧਧ | ਪ | ਧਧ | ਪ | ਗ | -ਰ | ਗ | ਰਸ | ਪਪ | ਧਧ | ਪਧ | ਪਗ | ਗ | ਰ | ਗਰ | ਸ |
| ਅਬ | ਜੂ | ਝਨ | ਕੋ | ਦਾ | SS | ਉ | SS | ਕਬ | ਹੂਨ | ਛਾS | ਡੈS | ਖੇ | S | ਤੁS | S |
| ਸੰਸੰ | ਗੰਰੰ | ਗੰਰੰ | ਸੰ | ਨੁ | - | ਧ | ਪ | ਸੰਸੰ | ਗੰਰੰ | ਗੰਰੰ | ਸੰ | ਨੁ | - | ਧ | ਪ |
| ਅਬ | ਜੂS | ਝਨ | ਕੋ | ਦਾ | S | ਉ | S | ਕਬ | ਹੂਨ | ਛਾS | ਡੈ | ਖੇ | S | ਤੁ | S |
| ਮੰਪ | ਧੁਨ | ਨਧੁ | ਪ | ਧਪ | ਗ | ਗ | ਰਸ | ਪਪ | ਧੁਨ | ਧੁ | ਪ | ਧਪ | ਗ | ਗਰ | ਸ |
| ਅਬ | ਜੂS | ਝਨ | ਕੋ | ਦਾS | S | ਉ | SS | ਕਬ | ਹੂਨ | ਛਾ | ਡੈ | ਖੇS | S | ਤੁS | S |
| x | | | | x | | | | x | | | | x | | | |

(ਮਾਰੂ ਵਾਰ ਮਹਲਾ ੩) (੧੦੯੪)

ਪਉੜੀ।। ਆਪੇ ਕਰਿ ਕਰਿ ਵੇਖਦਾ ਆਪੇ ਸਭੁ ਸਚਾ।। ਜੋ ਹੁਕਮੁ ਨ ਬੂਝੈ ਖਸਮ ਕਾ ਸੋਈ ਨਰੁ ਕਚਾ।। ਜਿਤੁ ਭਾਵੈ ਤਿਤੁ ਲਾਇਦਾ ਗੁਰਮੁਖਿ ਹਰਿ ਸਚਾ।। ਸਭਨਾ ਕਾ ਸਾਹਿਬੁ ਏਕੁ ਹੈ ਗੁਰ ਸਬਦੀ ਰਚਾ।। ਗੁਰਮੁਖਿ ਸਦਾ ਸਲਾਹੀਐ ਸਭਿ ਤਿਸ ਦੇ ਜਚਾ।। ਜਿਉ ਨਾਨਕ ਆਪਿ ਨਚਾਇਦਾ ਤਿਵ ਹੀ ਕੋ ਨਚਾ।।੨੨।।੧।।ਸੁਧੁ।।

ਪਦ ਅਰਥ:- ਆਪੇ- ਆਪ ਹੀ। ਸਭੁ-ਹਰ ਥਾਂ। ਸਚਾ-ਅਟੱਲ। ਹੁਕਮੁ-ਰਜ਼ਾ। ਕਚਾ-ਡੋਲਣ ਵਾਲਾ। ਗੁਰਮੁਖਿ-ਗੁਰੂ ਦੇ ਸਨਮੁਖ ਮਨੁੱਖ। ਰਚਾ-ਰਚਿਆ ਜਾ ਸਕਦਾ ਹੈ, ਮਿਲ ਸੱਕੀਦਾ ਹੈ। ਜਚਾ-ਚੋਜ, ਤਮਾਸ਼ੇ।

## ਰਾਗੁ ਮਾਰੂ ਪਉੜੀ ਮਾਤਰਾਂ-4

| 1 | 2 | 3 | 4 | 1 | 2 | 3 | 4 | 1 | 2 | 3 | 4 | 1 | 2 | 3 | 4 |
|---|---|---|---|---|---|---|---|---|---|---|---|---|---|---|---|
| ਪ | ਧਪ | ਗਗ | ਰਰ | ਗ | ਰਰ | ਗਰ | ਸ | ਮ॑ਗ | ਮ॑ਪ | ਪਧ | ਨ | ਧ | - | ਪਮ॑ | ਪ |
| ਆ | ਪੇS | ਕਰਿ | ਕਰਿ | ਵੇ | Sਖ | ਦਾS | S | ਆS | ਪੇS | ਸS | ਭੁ | ਸ | S | ਚਾS | S |
| ਜੋ | ਹੁਕਮੁ | ਨS | ਬੂਝੈ | ਖਸ | Sਮ | ਕਾS | S | ਸੋS | ਈS | ਨS | ਰੁ | ਕ | S | ਚਾS | S |
| ਜਿਤੁ | ਭਾਵੈ | ਤਿS | ਤੁS | ਲਾ | ਇS | ਦਾS | S | ਗੁਰ | ਮੁਖਿ | ਹS | ਰਿ | ਸ | S | ਚਾS | S |
| ਸਭ | ਨਾS | ਕਾS | ਸਾਹਿਬੁ | ਏ | Sਕੁ | ਹੈS | S | ਗੁS | ਰS | ਸਬ | ਦੀ | ਰ | S | ਚਾS | S |
| ਗੁਰ | ਮੁਖਿ | ਸS | ਦਾS | ਸ | ਲਾਹੀ | ਐS | S | ਸS | ਭਿS | ਤਿਸ | ਦੇ | ਜ | S | ਚਾS | S |
| ਪਪ | ਪਪ | ਧ | ਨ | ਸੰ | ਸੰਸੰ | ਰੰ | ਸੰ | ਸੰ | ਸੰ | ਨ਼ | ਧਪ | ਧ | ਧ | ਪ | ਧਪ |
| ਜਿਉ | ਨਾਨਕ | ਆ | ਪਿ | ਨ | ਚਾਇ | ਦਾ | S | ਤਿ | ਵ | ਹੀ | ਕੋS | ਨ | ਚਾ | S | ਕੋS |
| ਗ | ਗ | ਰ | ਗਰ | ਗਰ | ਸ | - | - | | | | | | | | |
| ਨ | ਚਾ | S | ਕੋS | ਨS | ਚਾ | S | S | | | | | | | | |
| x | | | | x | | | | x | | | | x | | | |

## ਰਾਗੁ ਮਾਰੂ (ਇੱਕ ਪੁਰਾਤਨ ਸਰੂਪ)

**ਪਰੀਚੈ:-**

ਰਾਗੁ-ਮਾਰੂ — ਥਾਟ-ਕਲਿਆਨ — ਸਵਰ-ਮਧਿਅਮ ਤੀਵਰ ਹੋਰ ਸ਼ੁੱਧ

ਵਰਜਿਤ ਸਵਰ-ਰਿਸ਼ਭ ਤੇ ਧੈਵਤ — ਆਰੋਹ ਵਿੱਚ — ਜਾਤੀ-ਔੜਵ-ਸੰਪੂਰਨ

ਵਾਦੀ-ਗੰਧਾਰ — ਸੰਵਾਦੀ-ਨਿਸ਼ਾਦ — ਸਮਾਂ-ਰਾਤ ਦਾ ਪਹਿਲਾ ਪਹਿਰ,

ਅਰੋਹ-ਸ, ਗ ਮ॑ ਪ, ਨ ਸੰ। — ਅਵਰੋਹ-ਸੰ ਨ ਧ ਪ, ਮ॑ ਗ ਰ, ਗ ਰ, ਸ।

ਮੁਖ ਅੰਗ (ਪਕੜ)- ਗ ਮ॑ ਪ, ਧ ਪ ਮ॑ ਗ, ਮ॑ ਗ, ਰ, ਗ ਰ ਸ।

**ਸੰਖੇਪ ਸਵਰ ਵਿਸਥਾਰ (ਅਲਾਪ):-**

ਸ, ਨ਼ ਸ, ਨ਼ ਸ ਗ ਰ, ਰ ਗ ਰ, ਮ॑ ਗ, ਮ॑ ਗ ਰ, ਸ ਨ਼ ਸ, ਗ ਮ॑ ਗ, ਗ ਮ॑ ਪ ਮ॑ ਗ, ਪ ਧ ਪ ਮ॑ ਗ, ਨ ਧ ਪ, ਗ ਮ॑ ਪ ਨ, ਨ ਧ ਪ, ਗ ਮ॑ ਪ ਨ ਸੰ, ਸੰ ਰੰ ਸੰ, ਗੰ ਰੰ ਸੰ, ਨ ਸੰ ਨ, ਧ ਪ, ਪ ਧ ਪ ਮ॑ ਗ, ਗ ਮ॑ ਗ ਰ, ਮ॑ ਗ, ਮ॑ ਗ ਰ, ਗ ਰ, ਸ।

### ਮਾਰੂ ਮਹਲਾ ੫॥ (੧੦੦੮)

ਵੈਦੋ ਨ ਵਾਈ ਭੈਣੋ ਨ ਭਾਈ ਏਕੋ ਸਹਾਈ ਰਾਮੁ ਹੇ॥੧॥ ਕੀਤਾ ਜਿਸੋ ਹੋਵੈ ਪਾਪਾਂ ਮਲੋ ਧੋਵੈ ਸੋ ਸਿਮਰਹੁ ਪਰਧਾਨੁ ਹੇ॥੨॥ ਘਟਿ ਘਟੇ ਵਾਸੀ ਸਰਬ ਨਿਵਾਸੀ ਅਸਥਿਰੁ ਜਾ ਕਾ ਥਾਨੁ ਹੇ॥੩॥ ਆਵੈ ਨ ਜਾਵੈ ਸੰਗੇ ਸਮਾਵੈ ਪੂਰਨ ਜਾ ਕਾ ਕਾਮੁ ਹੇ॥੪॥ ਭਗਤ ਜਨਾ ਕਾ ਰਾਖਣਹਾਰਾ॥ ਸੰਤ ਜੀਵਹਿ ਜਪਿ ਪ੍ਰਾਨ ਅਧਾਰਾ॥ ਕਰਨ ਕਾਰਨ ਸਮਰਥੁ ਸੁਆਮੀ ਨਾਨਕੁ ਤਿਸੁ ਕੁਰਬਾਨੁ ਹੇ॥੫॥੨॥੩੨॥

ਪਦ ਅਰਥ:- ਵੈਦੋ-ਵੈਦ, ਹਕੀਮ। ਵਾਈ-ਦਵਾਈ। ਮਲੋ-ਮੈਲ। ਪਰਧਾਨੁ-ਸ਼ਿਰੋਮਣੀ। ਵਾਸੀ-ਵੱਸਣ ਵਾਲਾ। ਅਸਥਿਰੁ-ਸਦਾ ਰਹਿਣ ਵਾਲਾ। ਥਾਨੁ-ਟਿਕਾਣਾ। ਕਾਮੁ-ਕੰਮ। ਜੀਵਹਿ-ਜੀਉਂਦੇ ਹਨ। ਪ੍ਰਾਨ ਅਧਾਰਾ-ਜਿੰਦ ਦਾ ਆਸਰਾ।

## ਰਾਗੁ ਮਾਰੂ ਤੀਨ ਤਾਲ ਮਾਤਰਾਂ-16 ਮੱਧ ਲੈਅ

### ਅਸਥਾਈ

| 1 | 2 | 3 | 4 | 5 | 6 | 7 | 8 | 9 | 10 | 11 | 12 | 13 | 14 | 15 | 16 |
|---|---|---|---|---|---|---|---|---|---|---|---|---|---|---|---|
| | | | | | | | | | | | ਮ̍ | ਗ | - | ਰ | - |
| | | | | | | | | | | | ਵੈ | ਦੋ | ऽ | ਨ | ऽ |
| ਸ | - | ਗ | ਮ̍ | ਪ | ਪ | ਮ̍ | ਗ | ਮ̍ | - | ਗ | ਗ | ਮ̍ | ਪ | ਨ | - |
| ਵਾ | ऽ | ਈ | ऽ | ਭੈ | ਣੋ | ਨ | ऽ | ਭਾ | ऽ | ਈ | ਏ | ऽ | ਕੋ | ऽ | ऽ |
| ਨ | ਧ | ਪ | - | ਮ̍ | ਗ | ਮ̍ | ਗ | ਰ | - | ਸ | | | | | |
| ਸ | ਹਾ | ਈ | ऽ | ਗਾ | ऽ | ऽ | ਮੁ | ਹੇ | ऽ | ऽ | | | | | |
| x | | | | 2 | | | | 0 | | | | 3 | | | |

### ਅੰਤਰਾ

| 1 | 2 | 3 | 4 | 5 | 6 | 7 | 8 | 9 | 10 | 11 | 12 | 13 | 14 | 15 | 16 |
|---|---|---|---|---|---|---|---|---|---|---|---|---|---|---|---|
| | | | | | | | | | | | ਗ | ਮ̍ | ਪ | ਨ | ਨ |
| | | | | | | | | | | | ਕੀ | ਤਾ | ਜਿ | ऽ | ਸੋ |
| ਸਂ | - | ਰਂ | ਸਂ | ਸਂ | ਗਂ | ਰਂ | ਸਂ | ਨ | ਧ | ਪ | ਨ | ਸਂ | ਨ | - | - |
| ਹੋ | ऽ | ਵੈ | ऽ | ਪਾ | ਪਾਂ | ਮ | ਲੋ | ਧੋ | ऽ | ਵੈ | ਸੋ | ऽ | ऽ | ऽ | ऽ |
| ਧ | ਪ | ਮ̍ | ਪ | ਮ̍ | ਗ | ਮ̍ | ਗ | ਰ | - | ਸ | | | | | |
| ਸਿ | ਮ | ਰ | ਹੁ | ਪ | ਰ | ਧਾ | ਨੁ | ਹੇ | ऽ | ऽ | | | | | |
| x | | | | 2 | | | | 0 | | | | 3 | | | |

**ਤਾਨਾਂ ਤੇ ਤਿਹਾਈਆਂ:-**

1) ਗਮ̍ ਪਨ ਧਪ ਮ̍ਪ ਮ̍ਗ ਰਰ ਗਰ ਸ- 2) ਗਮ̍ ਪਨ ਸਂਨ ਧਪ ਮ̍ਪ ਮ̍ਗ ਮ̍ਗ ਰਸ

3) ਗਮ̍ ਪਨ ਧਪ ਗਮ̍ ਪਨ ਸਂਨ ਧਪ ਮ̍ਗ ਰਰ ਗਰ ਸ-

4) ਗਮ̍ ਗਰ ਸ- ਨਸਂ ਨਧ ਪ- ਧਪ ਮ̍ਗ ਮ̍ਗ ਰਰ ਸ-

5) ਗਮ̍ ਪਧ ਪਮ̍ ਗਮ̍ ਪਨ ਧਪ ਗਮ̍ ਪਨ ਸਂਗਂ ਰਂਸਂ ਨਸਂ ਨਨ ਧਪ ਮ̍ਗ ਮ̍ਗ ਰਸ

6) ਗਮ̍ ਪਗ ਮ̍ਪ ਗਮ̍ ਪਨ ਧਪ ਮ̍ਗ ਰਸ ਪਨ ਸਂਪ ਨਸਂ ਪਨ ਧਪ ਮ̍ਗ ਮ̍ਗ ਰਸ

1) ਪਹਿਲੀ ਤੋਂ ਤੀਜੀ ਮਾਤਰ ਦੇ ਟੁਕੜੇ ਨੂੰ ਪਹਿਲੀ ਮਾਤਰ ਤੋਂ ਦੋ ਵਾਰ ਇੱਕ-ਇੱਕ ਮਾਤਰ ਦਾ ਬਿਸਰਾਮ ਦੇ ਕੇ ਤੀਜੀ ਵਾਰ ਇਹ ਟੁਕੜਾ ਲੈ ਕੇ ਮੁਖੜਾ ਲੈ ਕੇ ਸੱਮ ਤੇ ਆਉਣਾ ਹੈ।

2) 12ਵੀਂ ਤੋਂ 16ਵੀਂ ਮਾਤਰ ਦੇ 5 ਮਾਤਰਾਂ ਦੇ ਮੁਖੜੇ ਨੂੰ ਦੂਜੀ ਮਾਤਰ ਤੋਂ ਤਿੰਨ ਵਾਰ ਬਰਾਬਰ ਲੈ ਕੇ ਸੱਮ ਤੇ ਆਉਣਾ ਹੈ।

3) ਪਹਿਲੇ ਚੱਕਰ ਦੀ ਪਹਿਲੀ ਮਾਤਰ ਤੋਂ ਦੁਗੁਨ ਆਰੰਭ ਕਰਕੇ ਦੋ ਵਾਰ ਲੈ ਕੇ ਫਿਰ ਦੂਜੇ ਚੱਕਰ ਦੀ ਦੁਗੁਨ ਇੱਕ ਵਾਰ ਲੈ ਕੇ ਫਿਰ 12ਵੀਂ ਤੋਂ ਤੀਜੀ ਮਾਤਰ ਦੇ ਟੁਕੜੇ ਨੂੰ ਦੁਗੁਨ ਵਿੱਚ ਦੋ ਵਾਰ ਲੈ ਕੇ ਤੀਜੀ ਵਾਰ ਮੁਖੜਾ ਦੁਗੁਨ ਵਿਚ ਲੈ ਕੇ ਸੱਮ ਤੇ ਆਉਣਾ ਹੈ।

4) 12ਵੀਂ ਮਾਤਰ ਤੋਂ ਤੀਜੀ ਮਾਤਰ ਦੇ ਅੱਠ ਮਾਤਰਾਂ ਦੇ ਟੁਕੜੇ ਨੂੰ ਬਾਰਵੀਂ ਮਾਤਰ ਤੋਂ ਤਿੰਨ ਵਾਰ ਬਰਾਬਰ ਲੈ ਕੇ ਸੱਮ ਤੇ ਮੁਕਾਅ ਕਰਨਾ ਹੈ।

# ੨੨-ਰਾਗੁ ਤੁਖਾਰੀ

ਭਾਰਤੀ ਸੰਗੀਤ ਦੇ ਪ੍ਰਾਚੀਨ, ਮੱਧ ਤੇ ਆਧੁਨਿਕ ਕਾਲ ਦੇ ਕਿਸੇ ਵੀ ਗ੍ਰੰਥ ਵਿੱਚ ਰਾਗ ਤੁਖਾਰੀ ਦਾ ਜ਼ਿਕਰ ਨਹੀਂ ਮਿਲਦਾ। ਇੱਥੋਂ ਤੱਕ ਕਿ ਸਾਡੇ ਗਾਇਨ ਤੇ ਵਾਦਨ ਦੇ ਪ੍ਰਸਿੱਧ ਘਰਾਣੇ ਜਿੰਨ੍ਹਾਂ ਨੇ ਸੰਗੀਤ ਵਿਦਿਆ ਦਾ ਖ਼ਜ਼ਾਨਾ ਪੁਸ਼ਤ-ਦਰ-ਪੁਸ਼ਤ ਸਾਂਭ ਰੱਖਿਆ ਹੈ, ਉਹਨਾਂ ਵੀ ਇਸ ਰਾਗ ਦਾ ਸਰੂਪ ਸਾਹਮਣੇ ਨਹੀਂ ਲਿਆਂਦਾ ਹੈ। ਕੁਝ ਵਿਦਵਾਨ ਰਾਗ ਤੁਖਾਰੀ ਦੀ ਰਚਨਾ ਦੱਖਣੀ ਸੰਗੀਤ ਪੱਧਤੀ ਦੇ ਰਾਗ ਮੁਖਾਰੀ ਨਾਲ ਜੋੜਦੇ ਹਨ। ਸ੍ਰੀ ਵਿਮਲਾਕਾਂਤ ਰਾਏ ਚੌਧਰੀ ਨੇ 'ਰਾਗ ਵਿਯਾਕਰਣ' ਵਿੱਚ ਮੁਖਾਰੀ ਦਾ ਵਰਨਣ ਇਸ ਪ੍ਰਕਾਰ ਦਿੱਤਾ ਹੈ। ਇਸ ਵਿੱਚ ਗ ਤੇ ਨ ਕੋਮਲ ਸਵਰ ਹਨ। ਆਰੋਹ- ਸ ਰ ਮ ਪ ਧ ਨੁ ਧ ਸੰ। ਅਵਰੋਹ-ਸੰ ਨੁ ਧ ਪ ਮ ਗੁ ਰ ਸ। ਸ੍ਰੀ ਗੁਰੂ ਨਾਨਕ ਦੇਵ ਜੀ, ਗੁਰੂ ਰਾਮਦਾਸ ਜੀ ਤੇ ਗੁਰੂ ਅਰਜਨ ਦੇਵ ਜੀ, ਇਹਨਾਂ ਗੁਰ-ਵਿਅਕਤੀਆਂ ਨੇ ਰਾਗੁ ਤੁਖਾਰੀ ਵਿੱਚ ਬਾਣੀ ਦੀ ਰਚਨਾ ਕੀਤੀ ਹੈ ਜੋ ਭਾਰਤੀ ਸੰਗੀਤ ਨੂੰ ਇੱਕ ਮਹਾਨ ਦੇਣ ਹੈ।

ਗੁਰਮਤਿ ਸੰਗੀਤ ਦੇ ਖੋਜੀਆਂ ਵਿੱਚੋਂ ਭਾਈ ਸਾਹਿਬ ਡਾਕਟਰ ਵੀਰ ਸਿੰਘ ਦੀ 'ਗੁਰਮਤ ਸੰਗੀਤ ਪਰ ਹੁਣ ਤੀਕ ਮਿਲੀ ਖੋਜ' ਪੰਨਾ ੨੮ ਅਨੁਸਾਰ ਇਹ ਰਾਗਨੀ ਗੁਰਮਤ ਸੰਗੀਤ ਵੱਲੋਂ ਪ੍ਰਚਾਰ ਹੋਈ ਹੈ। ਭੈਰੋਂ, ਰਾਮਕਲੀ, ਟੋਡੀ ਤੋਂ ਬਣੀ ਹੈ, ਸੰਪੂਰਣ ਹੈ। ਹੋਰਨਾਂ ਮੱਤਾਂ ਵਿੱਚ ਮੁਖਾਰੀ, ਕੁੰਭਾਰੀ, ਧੁੰਖਾਰ, ਕੁਮਾਰੀ ਆਦਿਕ ਹਨ ਪ੍ਰੰਤੂ ਤੁਖਾਰੀ ਇਨ੍ਹਾਂ ਤੋਂ ਵੱਖਰੀ ਹੈ। ਸ੍ਰੀ ਮਾਨ ਡਾਕਟਰ ਚਰਨ ਸਿੰਘ ਦੀ 'ਗੁਰਮਤ ਸੰਗੀਤ ਪਰ ਹੁਣ ਤੀਕ ਮਿਲੀ ਖੋਜ' ਪੰਨਾ ੩੨ ਅਨੁਸਾਰ ਭੈਰੋਂ, ਰਾਮਕਲੀ, ਟੋਡੀ ਮਿਲ ਕੇ ਤੁਖਾਰੀ ਰਾਗ ਬਣਦਾ ਹੈ। ਕੋਈ ਇਸ ਦਾ ਨਾਉਂ ਧੁੰਖਾਰ ਕਰਕੇ ਕਹਿੰਦੇ ਹਨ। ਇਸ ਰਾਗ ਨੂੰ ਰਾਗ ਮਾਲਾ ਵਿੱਚ ਜਗ੍ਹਾ ਨਹੀਂ ਮਿਲੀ ਅਤੇ ਇਸ ਨੂੰ ਰਾਗ ਦੀ ਕਿਸੇ ਬੰਸਾਵਲੀ ਵਿੱਚ ਨਹੀਂ ਲਿਖਿਆ। ਭਾਈ ਕਾਨ੍ਹ ਸਿੰਘ ਨਾਭਾ ਨੇ 'ਮਹਾਨ ਕੋਸ਼' ਵਿੱਚ ਤੁਖਾਰੀ ਬਾਰੇ ਵਰਨਣ ਦਿੱਤਾ ਹੈ ਕਿ ਸੰਪੂਰਨ ਜਾਤੀ ਦੀ ਰਾਗਨੀ ਹੈ, ਵਾਦੀ ਰਿਸ਼ਭ ਸੰਵਾਦੀ ਪੰਚਮ ਹੈ ਤੇ ਇਸ ਵਿੱਚ ਦੋਵੇਂ ਗੰਧਾਰ ਤੇ ਦੋਵੇਂ ਮਧਿਅਮ ਲਗਦੇ ਹਨ। ਗਾਉਣ ਦਾ ਵੇਲਾ ਚਾਰ ਘੜੀ ਦਿਨ ਚੜ੍ਹੇ ਹੈ। ਕਈਆਂ ਨੇ ਪੰਚਮ ਵਰਜਿਤ ਕਰਕੇ ਤੁਖਾਰੀ ਸ਼ਾੜਵ ਲਿਖੀ ਹੈ। ਗੰਧਾਰ, ਨਿਸ਼ਾਦ ਸ਼ੁੱਧ, ਰਿਸ਼ਭ ਧੈਵਤ ਕੋਮਲ ਤੇ ਮਧਿਅਮ ਤੀਵਰ ਹੈ। ਇਸ ਦਾ ਮਧਿਅਮ ਵਾਦੀ ਸ਼ੜਜ ਸੰਵਾਦੀ ਹੈ। ਡਾ. ਗੋਬਿੰਦ ਸਿੰਘ ਮਾਨਸੁਖਾਨੀ ਦੇ 'ਇੰਡੀਅਨ ਕਲਾਸੀਕਲ ਮਿਯੂਜ਼ਕ ਐਂਡ ਸਿਖ ਕੀਰਤਨ' ਅਨੁਸਾਰ ਇਹ ਰਾਗ ਖਮਾਜ ਥਾਟ ਦਾ ਹੈ। ਗੰਧਾਰ ਮਧਿਅਮ ਤੇ ਨਿਸ਼ਾਦ ਦੋਨੋਂ ਹੋਰ ਸਵਰ ਸ਼ੁੱਧ ਹਨ। ਪ ਵਾਦੀ ਸ ਸੰਵਾਦੀ ਹੈ। ਆਰੋਹ- ਨ਼ ਸ ਗੁ ਰ ਸ, ਗ ਮ ਪ ਮ ਪ ਮ ਪ, ਪ ਧ ਨੁ ਧ ਪ ਮ ਪ, ਸੰ ਨ ਸੰ। ਅਵਰੋਹ-ਸੰ ਨ ਸੰ ਨ ਸੰ, ਨੁ ਧ ਪ, ਪ ਮ ਪ ਮ ਪ, ਮ ਗੁ ਰ ਸ, ਰ ਨ਼ ਸ। ਸਮਾਂ ਦਿਨ ਦਾ ਚੌਥਾ ਪਹਿਰ ਹੈ। ਪੰਜਾਬੀ ਯੂਨੀਵਰਸਿਟੀ ਪਟਿਆਲਾ ਵੱਲੋਂ ਪ੍ਰਕਾਸ਼ਿਤ 'ਦ ਐਨਸਾਈਕਲੋਪੀਡੀਆ ਆਫ਼ ਸਿੱਖਇਜ਼ਮ ਵੋ. ੨ ਪੰਨਾ ੧੭੫ ਅਨੁਸਾਰ ਰਾਗ ਤੁਖਾਰੀ ਇੱਕ ਲੋਕ-ਧੁਨ ਤੇ ਅਧਾਰਿਤ ਮੰਨਿਆ ਜਾਂਦਾ ਸੀ ਤੇ ਗੁਰੂ ਨਾਨਕ ਦੇਵ ਜੀ ਨੇ ਕੁਝ ਸ਼ਬਦਾਂ ਦੇ ਗਾਇਣ ਲਈ ਇਸ ਰਾਗ ਦਾ ਨਿਰਮਾਣ ਕੀਤਾ ਜਾਪਦਾ ਹੈ। ਇਸ ਰਾਗ ਦੇ ਨਾਮ ਦਾ ਕੋਈ ਵੀ ਰਾਗ ਉਸ ਸਮੇਂ ਦੇ ਵਰਗੀਕਰਣ ਵਿੱਚ ਨਹੀਂ ਮਿਲਦਾ ਜਿਸ ਸਮੇਂ ਸ਼ਬਦਾਂ ਦੀ ਰਚਨਾ ਕੀਤੀ ਗਈ ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਸੰਪਾਦਨਾ ਕੀਤੀ ਗਈ। ੧੫ਵੀਂ ਤੋਂ ੧੮ਵੀਂ ਸਦੀ ਦੇ ਸਮੇਂ ਕਰਨਾਟਕੀ ਰਾਗਾਂ ਦੇ ਵਰਗੀਕਰਣ ਵਿੱਚ ਮੁਖਾਰੀ ਨਾਮ ਦਾ ਇੱਕ ਰਾਗ ਮਿਲਦਾ ਹੈ। ਤੁਖਾਰੀ ਰਾਗ ਵਿੱਚ ਸ੍ਰੀ ਗੁਰੂ ਨਾਨਕ ਦੇ ਵ ਜੀ, ਗੁਰੂ ਰਾਮਦਾਸ ਜੀ ਤੇ ਗੁਰੂ ਅਰਜਨ ਦੇਵ ਜੀ ਦੀ ਬਾਣੀ ਰਚਿਤ ਹੈ। ਗੁਰੂ ਨਾਨਕ ਦੇਵ ਜੀ ਦੇ

ਬਾਰਹ ਮਾਹਾ ਦੀ ਰਚਨਾ ਵੀ ਇਸ ਰਾਗ ਵਿੱਚ ਹੈ। ਇਹ ਸਰਦੀਆਂ ਦੇ ਮੌਸਮ ਵਿਚ ਸਵੇਰ ਦੇ ਸਮੇਂ ਗਾਇਆ ਜਾਣ ਵਾਲਾ ਰਾਗ ਹੈ। ਤੁਖਾਰੀ ਰਾਗ ਦੇ ਸਵਰਾਂ ਬਾਰੇ ਕੋਈ ਜਾਣਕਾਰੀ ਨਹੀਂ ਮਿਲਦੀ ਪਰ ਰਾਗ ਦੇ ਸਰੂਪ ਲਈ ਮੁਖਾਰੀ ਸਕੇਲ ਹੀ ਦਿੱਤਾ ਜਾ ਰਿਹਾ ਹੈ। ਵਾਦੀ ਪੰਚਮ ਤੇ ਸੰਵਾਦੀ ਸ਼ੜਜ ਹੈ। ਆਰੋਹ- ਨ਼ ਸ, ਗੁ ਮ ਪ, ਨ ਸੰ। ਅਵਰੋਹ-ਸੰ ਨ ਧ ਪ, ਨੁ ਧ ਪ, ਮ̍ ਗੁ ਰ ਸ। ਪਕੜ- ਨੁ ਨੁ ਧ ਪ, ਮ ਪ, ਮ ਗੁ, ਰ ਸ।

ਗੁਰਮਤਿ ਸੰਗੀਤ ਦੇ ਗਾਇਕ ਗ੍ਰੰਥਕਾਰਾਂ ਵਿੱਚੋਂ ਭਾਈ ਅਵਤਾਰ ਸਿੰਘ ਭਾਈ ਗੁਰਚਰਨ ਸਿੰਘ ਨੇ 'ਪ੍ਰਾਚੀਨ ਰੀਤ ਰਤਨਾਵਲੀ' ਵਿੱਚ ਰਾਗ ਤੁਖਾਰੀ ਦੇ ਦੋ ਸਰੂਪ ਦਿੱਤੇ ਹਨ। ਪਹਿਲੇ ਵਿੱਚ ਸ, ਰ, ਦੋਵੇਂ ਗੰਧਾਰ, ਦੋਵੇਂ ਮਧਿਅਮ ਪ, ਧ ਤੇ ਦੋਵੇਂ ਨਿਸ਼ਾਦ ਤੇ ਸੰ ਤਾਰ ਸਪਤਕ ਤੱਕ ਦੂਜਾ- ਸ, ਰ, ਗ, ਦੋਵੇਂ ਮਧਿਅਮ ਪ, ਧ, ਦੋਵੇਂ ਨਿਸ਼ਾਦ ਤੇ ਸੰ ਤਾਰ ਸਪਤਕ। ਖਮਾਜ ਅੰਗ, ਵਾਦੀ ਪੰਚਮ ਸੰਵਾਦੀ ਸ਼ੜਜ ਸਮਾਂ ਦਿਨ ਦਾ ਚੌਥਾ ਪਹਿਰ। ਆਰੋਹੀ-ਨ਼ ਸ ਗੁ ਰ ਸ, ਗ ਮ ਪ ਮ̍ ਪ ਮ̍ ਪ, ਪ ਧ ਨੁ ਧ ਪ ਮ ਪ, ਸੰ ਨ ਸੰ ਅਵਰੋਹੀ-ਸੰ ਨ ਸੰ ਨ ਸੰ, ਨੁ ਧ ਪ, ਪ ਮ̍ ਪ ਮ̍ ਪ, ਮ̍ ਗੁ ਰ ਸ, ਰ ਨ਼ ਸ। ਪ੍ਰੋਫ਼ੈਸਰ ਤਾਰਾ ਸਿੰਘ ਦੇ 'ਸ੍ਰੀ ਗੁਰੂ ਗ੍ਰੰਥ ਸਾਹਿਬ ਰਾਗ ਰਤਨਾਵਲੀ' ਵਿੱਚ ਰਾਗ ਤੁਖਾਰੀ ਦੇ ਦਿੱਤੇ ਸਰੂਪ ਅਨੁਸਾਰ ਇਸ ਰਾਗ ਵਿੱਚ ਦੋ ਮਧਿਅਮ, ਦੋ ਨਿਸ਼ਾਦ, ਗੰਧਾਰ ਕੋਮਲ, ਹੋਰ ਸਭ ਸਵਰ ਸ਼ੁੱਧ ਹਨ। ਪੰਚਮ ਵਾਦੀ ਤੇ ਸ਼ੜਜ ਸੰਵਾਦੀ ਤੇ ਗਾਇਨ ਸਮਾਂ ਦਿਨ ਦਾ ਚੌਥਾ ਪਹਿਰ ਹੈ। ਆਰੋਹ ਵਿੱਚ ਰਿਸ਼ਭ ਧੈਵਤ ਵਰਜਿਤ ਹਨ ਤੇ ਜਾਤੀ ਔੜਵ-ਸੰਪੂਰਨ ਹੈ। ਆਰੋਹ-ਸ, ਨ਼ ਸ ਗੁ ਮ̍ ਪ, ਧ ਨੁ ਧ ਪ, ਮ ਧ ਮ, ਪ ਨ ਸੰ। ਅਵਰੋਹ-ਸੰ ਨੁ ਧ ਪ, ਮ̍ ਪ ਗੁ, ਸਰ, ਸ। ਪ੍ਰੋਫ਼ੈਸਰ ਤਾਰਾ ਸਿੰਘ ਨੇ ਆਪਣੀ ਪੁਸਤਕ ਵਿੱਚ ਇੱਕ ਹੋਰ ਪ੍ਰਕਾਰ ਭਾਈ ਕਾਨ੍ਹ ਸਿੰਘ ਨਾਭਾ ਦੇ ਦਿੱਤੇ ਸਰੂਪ ਅਨੁਸਾਰ ਤੇ ਇੱਕ ਹੋਰ ਪੂਰਵੀ ਥਾਟ ਦਾ ਵੀ ਜ਼ਿਕਰ ਕੀਤਾ ਹੈ। ਪ੍ਰਿੰਸੀਪਲ ਦਿਆਲ ਸਿੰਘ ਨੇ 'ਗੁਰਮਤ ਸੰਗੀਤ ਸਾਗਰ ਭਾਗ-੪' ਵਿੱਚ ਇਸ ਸਰੂਪ ਨਾਲ ਕਾਫ਼ੀ ਮਿਲਦਾ ਜੁਲਦਾ ਹੀ ਸਰੂਪ ਦਿੱਤਾ ਹੈ। ਦੋਵੇਂ ਮਾਧਿਅਮ ਦੋਵੇਂ ਨਿਸ਼ਾਦ, ਵਾਦੀ ਪ, ਸੰਵਾਦੀ ਸ, ਜਾਤੀ ਔੜਵ-ਸੰਪੂਰਨ ਹੈ। ਆਰੋਹ-ਸ, ਨ਼ ਸ, ਗੁ ਮ̍ ਪ, ਮ ਧ, ਨੁ ਪ, ਨ ਸੰ। ਅਵਰੋਹ-ਸੰ, ਨੁ ਧ ਪ, ਧ ਮ̍ਪ, ਮਗੁ, ਰ ਸ। ਉਹਨਾਂ ਰਾਗ ਤੁਖਾਰੀ ਦੇ ਉਪਲਬਧ ੮ ਪ੍ਰਕਾਰਾਂ ਦੇ ਸੰਖੇਪ ਸਰੂਪ ਵੀ ਦਿੱਤੇ ਹਨ। ਡਾਕਟਰ ਗੁਰਨਾਮ ਸਿੰਘ ਦੇ 'ਆਦਿ ਗ੍ਰੰਥ ਰਾਗ-ਕੋਸ਼' ਅਨੁਸਾਰ ਰਾਗ ਦਾ ਇਕ ਸਰੂਪ ਪੂਰਵੀ ਥਾਟ, ਰਿਸ਼ਭ ਕੋਮਲ ਮਧਿਅਮ ਤੀਵਰ ਦੋਵੇਂ ਧੈਵਤ ਹੋਰ ਸਵਰ ਸ਼ੁੱਧ ਹਨ। ਪੰਚਮ ਵਰਜਿਤ, ਜਾਤੀ-ਸ਼ਾੜਵ ਤੇ ਸਮਾਂ ਸ਼ਾਮ ਸੰਧੀ ਪ੍ਰਕਾਸ਼ ਹੈ। ਆਰੋਹ- ਨ਼ ਰੁ ਗ ਮ̍ ਧ ਨ ਸੰ ਅਵਰੋਹ-ਸੰ ਰੁੰ ਨ ਧ, ਮ̍ ਧੁ, ਮ̍ ਗ ਰੁ ਸ। ਰਾਗ ਦੇ ਦੂਜੇ ਸਰੂਪ ਵਿੱਚ ਗੰਧਾਰ ਤੇ ਨਿਸ਼ਾਦ ਕੋਮਲ, ਮਧਿਅਮ ਦੋਵੇਂ ਤੇ ਹੋਰ ਸਵਰ ਸ਼ੁਧ ਹਨ। ਜਾਤੀ ਸ਼ਾੜਵ-ਸੰਪੂਰਨ ਸਮਾਂ ਦਿਨ ਦਾ ਚੌਥਾ ਪਹਿਰ, ਵਾਦੀ ਪੰਚਮ ਸੰਵਾਦੀ ਸ਼ੜਜ ਹੈ। ਆਰੋਹ ਸ ਨ਼ ਸ, ਗੁ, ਮ̍ ਪ, ਧ ਨੁ ਧ ਪ, ਧ ਮ, ਪ ਨ ਸੰ। ਅਵਰੋਹ-ਸੰ ਨੁ ਧ ਪ, ਮ̍ ਪ ਗੁ, ਸ ਰ ਸ। ਇਹ ਸਰੂਪ ਪ੍ਰੋਫ਼ੈਸਰ ਤਾਰਾ ਸਿੰਘ ਤੇ ਪ੍ਰਿੰਸੀਪਲ ਦਿਆਲ ਸਿੰਘ ਦੇ ਦਿੱਤੇ ਸਰੂਪ ਨਾਲ ਮਿਲਦਾ ਜੁਲਦਾ ਹੈ। ਇਹਨਾਂ ਇੱਕ ਹੋਰ ਸਰੂਪ ਭਾਈ ਕਾਨ੍ਹ ਸਿੰਘ ਨਾਭਾ ਵਾਲਾ ਵੀ ਦਿੱਤਾ ਹੈ।

'ਗੁਰਬਾਣੀ ਸੰਗੀਤ' ਦੇ ਕਰਤਾ ਸਰਦਾਰ ਗਿਆਨ ਸਿੰਘ ਐਬਟਾਬਾਦ ਨੇ ਰਾਗ ਤੁਖਾਰੀ ਦੇ ਸਰੂਪ ਨੂੰ ਤੋੜੀ ਥਾਟ ਦਾ ਰਾਗ ਮੰਨਿਆ ਹੈ। ਇਸ ਵਿੱਚ ਗੰਧਾਰ ਕੋਮਲ, ਮਧਿਅਮ ਤੀਵਰ ਤੇ ਦੋਵੇਂ ਨਿਸ਼ਾਦ ਤੇ ਹੋਰ ਸਵਰ ਸ਼ੁੱਧ ਹਨ। ਆਰੋਹ ਵਿੱਚ ਰਿਸ਼ਭ ਧੈਵਤ ਵਰਜਿਤ ਹੋਣ ਕਾਰਨ ਜਾਤੀ ਔੜਵ-ਸੰਪੂਰਨ ਹੈ। ਆਰੋਹ-ਨ਼ ਸ, ਗੁ, ਮ̍ ਪ, ਧ ਪ ਧ ਮ̍ ਪ ਨ ਸੰ। ਅਵਰੋਹ-ਸੰ ਨੁ ਧ, ਪ ਮ̍ ਗੁ, ਰ ਸ ਰ ਨ਼ ਸ। ਸੰਤ ਸਰਵਣ ਸਿੰਘ ਗੰਧਰਵ ਨੇ 'ਸੁਰ ਸਿਮਰਣ ਸੰਗੀਤ' ਭਾਗ-੬ ਵਿੱਚ ਰਾਗ ਤੁਖਾਰੀ ਦਾ ਸਰੂਪ 'ਗੁਰਬਾਣੀ ਸੰਗੀਤ' ਵਾਲਾ ਹੀ ਦਿੱਤਾ ਹੈ। ਆਰੋਹ-ਨ਼ ਸ ਗੁ ਮ̍ ਪ ਨੁ ਧ ਪ, ਮ̍ ਪ ਨ ਸੰ ਅਵਰੋਹ- ਸੰ ਨੁ ਧ ਪ ਮ̍ ਗੁ ਰ ਸ। ਜਿੱਥੋਂ ਤੱਕ ਰਾਗ ਦੇ ਇਸ ਸਰੂਪ ਦੀ ਗੱਲ ਹੈ ਪ੍ਰਿੰਸੀਪਲ ਦਿਆਲ ਸਿੰਘ ਨੇ 'ਗੁਰਮਤ ਸੰਗੀਤ ਸਾਗਰ' ਭਾਗ-੪ ਪੰਨਾ ੫੨ ਤੇ ਲਿਖਿਆ ਹੈ ਕਿ ਉਨ੍ਹਾਂ ਦੇ ਗੁਰ-ਭਾਈ ਪ੍ਰਿੰਸੀਪਲ

ਰਾਜਿੰਦਰ ਸਿੰਘ ਨੇ ਸੁਰਗਵਾਸੀ ਪੰਡਿਤ ਦਲੀਪ ਚੰਦਰ ਬੇਦੀ ਤੋਂ ਅਗਵਾਈ ਲੈ ਕੇ ਰਾਗ ਦੇ ਇਸ ਸਰੂਪ ਦੀ ਸ਼ਬਦ ਬੰਦਸ਼ 'ਘੋਲ ਘੁਮਾਈ ਲਾਲਨਾ' ਝੱਪਤਾਲ ਵਿੱਚ ਸ਼ਹੀਦ ਸਿੱਖ ਮਿਸ਼ਨਰੀ ਕਾਲਜ ਅੰਮ੍ਰਿਤਸਰ ਦੇ ਵਿਦਿਆਰਥੀਆਂ ਨੂੰ ਕਰਵਾਈ, ਜੋ ਅੱਜ ਵੀ ਉਥੋਂ ਦੇ ਵਿਦਿਆਰਥੀਆਂ ਵਿੱਚ ਪ੍ਰਚਲਿਤ ਹੈ। ਸੋ ਰਾਗ ਨਿਰਣਾਇਕ ਕਮੇਟੀ ਨੇ ਵੀ ਰਾਗ ਦੇ ਇਸ ਸਰੂਪ ਨੂੰ ਹੀ ਪ੍ਰਵਾਣਿਤ ਕੀਤਾ। ਰਾਗ ਦਾ ਇਹੀ ਸਰੂਪ ਹੀ ਅੱਜ ਜ਼ਿਆਦਾ ਪ੍ਰਚਾਰ ਵਿੱਚ ਹੈ। 'ਗੁਰੂ ਨਾਨਕ ਸੰਗੀਤ ਪੱਧਤੀ ਗ੍ਰੰਥ' ਜਵੱਦੀ ਟਕਸਾਲ ਵਿੱਚ ਵੀ ਰਾਗ ਦਾ ਇਹੀ ਸਰੂਪ ਦਿੱਤਾ ਗਿਆ ਹੈ। ਤੁਖਾਰੀ ਦੇ ਇਸ ਸਰੂਪ ਵਿੱਚ ਪਦਮ ਸ਼੍ਰੀ ਸਵਰਗਵਾਸੀ ਸਰਦਾਰ ਸੋਹਣ ਸਿੰਘ ਦਾ 'ਸਾਜਨ ਦੇਸਿ ਵਿਦੇਸੀਅੜੇ', ਤੇ ਭਾਈ ਅਮਰੀਕ ਸਿੰਘ ਸਿਆਲਕੋਟ ਵਾਲਿਆਂ ਦਾ 'ਭੋਲਾਵੜੇ ਭੁਲੀ' ਤੇ ਹੋਰ ਵੀ ਸ਼ਬਦ ਆਲ ਇੰਡੀਆ ਰੇਡੀਓ ਜਲੰਧਰ ਤੋਂ ਗਾਹੇ ਬਗਾਹੇ ਸੁਣਾਏ ਜਾਂਦੇ ਹਨ। ਅਵਰੋਹ ਵਿੱਚ ਸਂ ਨੁ ਧ ਪ ਲੈਣ ਨਾਲ ਇਸ ਵਿੱਚ ਖਮਾਜ ਦਾ ਪ੍ਰਭਾਵ ਜ਼ਿਆਦਾ ਨਜ਼ਰ ਆਉਂਦਾ ਹੈ ਇਸ ਲਈ ਇਸ ਦਾ ਅਵਰੋਹ- ਸਂ ਨ ਧ ਪ, ਧ ਨੁ ਧ ਪ, ਮ̍ ਪ ਗੁ ਰ ਸ ਹੀ ਜ਼ਿਆਦਾ ਠੀਕ ਹੈ। ਭਾਵੇਂ ਰਾਗ ਤੁਖਾਰੀ ਕਿਸੇ ਵੀ ਥਾਟ ਦੇ ਅੰਤਰਗਤ ਠੀਕ ਨਹੀਂ ਬੈਠਦਾ ਫਿਰ ਵੀ ਤੋੜੀ ਨੂੰ ਹੀ ਇਸ ਦਾ ਨੇੜੇ ਦਾ ਥਾਟ ਮੰਨਿਆ ਜਾ ਸਕਦਾ ਹੈ। ਰਾਗ ਦੇ ਇਸ ਸਰੂਪ ਵਿੱਚ ਖਾਸ ਕਰਕੇ ਪੂਰਵਾਂਗ ਵਿੱਚ ਮਧੂਵੰਤੀ ਰਾਗ ਦਾ ਸਰੂਪ ਜਾਗਦਾ ਹੈ ਤੇ ਨਿਸ਼ਾਦ ਕੋਮਲ ਦੇ ਪ੍ਰਯੋਗ ਨਾਲ ਤੁਖਾਰੀ ਦਾ ਵੱਖਰਾ ਸਰੂਪ ਬਣ ਜਾਂਦਾ ਹੈ। ਸੋ ਪ੍ਰਮਾਣਿਕ ਤੱਥਾਂ ਦੇ ਆਧਾਰ ਤੇ ਰਾਗ ਦਾ ਇਹੀ ਸਰੂਪ ਪ੍ਰਵਾਣਿਤ ਮੰਨ ਕੇ ਇੱਥੇ ਦਿੱਤਾ ਜਾ ਰਿਹਾ ਹੈ।

**ਸ਼ਬਦ ਤਰਤੀਬ:-**

ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਰਾਗ ਤਰਤੀਬ ਵਿੱਚ ਰਾਗੁ ਤੁਖਾਰੀ ਨੂੰ ਬਾਈਵਾਂ ਅਸਥਾਨ ਪ੍ਰਾਪਤ ਹੈ। ਬਾਣੀ ਦੀ ਰਚਨਾ ਪੰਨਾ ੧੧੦੭ ਤੋਂ ੧੧੧੭ ਤੱਕ ਹੈ। ਸ਼ਬਦ ਰਚਨਾ ਛੰਤਾਂ ਵਿੱਚ ਹੈ ਤੇ ਤੁਖਾਰੀ ਬਾਰਹ ਮਾਹਾ ਮ:੧ ਵੀ ਇਸ ਰਾਗੁ ਵਿੱਚ ਰਚਿਤ ਬਾਣੀ ਹੈ। ਇਸ ਵਿੱਚ ਮ:੧ ਦੇ ੬, ਮ:੪ ਦੇ ੪ ਤੇ ਮ:੫ ਦਾ ੧ ਸ਼ਬਦ ਰਚਿਤ ਹੈ।

**ਪਰੀਚੈ:-**

ਰਾਗੁ-ਤੁਖਾਰੀ ਥਾਟ-ਤੋੜੀ ਸਵਰ-ਦੋਨੋਂ ਨਿਸ਼ਾਦ, ਗੰਧਾਰ ਕੋਮਲ, ਮਧਿਅਮ ਤੀਵਰ ਹੋਰ ਸਭ ਸ਼ੁੱਧ
ਵਰਜਿਤ ਸਵਰ-ਰਿਸ਼ਭ ਤੇ ਧੈਵਤ ਆਰੋਹ ਵਿੱਚ ਜਾਤੀ-ਔੜਵ-ਸੰਪੂਰਨ,
ਵਾਦੀ-ਪੰਚਮ ਸੰਵਾਦੀ-ਸ਼ੜਜ ਸਮਾਂ-ਦਿਨ ਦਾ ਚੌਥਾ ਪਹਿਰ
ਆਰੋਹ-ਨ਼ ਸ, ਗੁ ਮ̍ ਪ, ਨ ਸਂ। ਅਵਰੋਹ-ਸਂ ਨ ਧ ਪ, ਨੁ ਧ ਪ, ਮ̍ ਗੁ ਰ ਸ।
ਮੁਖ ਅੰਗ (ਪਕੜ)-ਨ਼ ਸ, ਗੁ ਮ̍ ਪ, ਨੁ ਧ ਪ, ਪ ਧ ਮ̍ ਪ, ਮ̍ਗੁ ਰ ਸ।

**ਸਵਰ ਵਿਸਥਾਰ (ਅਲਾਪ):-**

ਸ ਨ਼ ਸ, ਨ਼ ਸ ਗੁ, ਰ ਸ, ਨ਼ ਸ ਨ਼, ਧ਼ ਪ਼, ਧ਼ ਨ਼ੁ ਧ਼ ਪ਼ , ਪ਼ ਧ਼ ਮ਼̍ ਪ਼, ਮ਼̍ ਪ਼ ਨ਼ ਸ, ਸ ਰ ਸ, ਨ਼ ਸ ਗੁ, ਗੁ ਮ̍ ਗੁ, ਗੁ ਮ̍ ਪ ਮ̍ ਗੁ, ਮ̍ ਪ ਧ ਪ, ਪ ਨੁ ਧ ਪ, ਪ ਧ ਮ̍ ਪ, ਗੁ ਮ̍ ਪ ਧ ਨੁ ਧ ਪ, ਪ ਧ ਮ̍ ਪ ਗੁ ਮ̍ ਪ, ਨੁ ਧ ਪ, ਪ ਧ ਮ̍ ਪ ਗੁ ਮ̍ ਪ, ਮ̍ ਗੁ ਰ ਸ ਨ਼ ਸ।

ਸ, ਨ਼ ਸ ਗੁ, ਮ̍ ਗੁ, ਸ ਰ ਨ਼ ਸ, ਗੁ ਮ̍ ਪ, ਮ̍ ਪ ਧ ਪ, ਪ ਧ ਮ̍ ਪ, ਗੁ ਮ̍ ਪ ਧ ਮ̍ ਪ, ਧ ਨੁ ਧ ਪ, ਪ ਧ ਮ̍ ਪ ਨੁ ਧ ਪ, ਗੁ ਮ̍ ਪ ਨ, ਮ̍ ਪ ਨ ਸਂ, ਸਂ ਰਂ ਸਂ, ਨ ਸਂ ਗੁਂ ਰਂ ਸਂ, ਸਂ ਨ ਧ ਪ, ਧ ਨੁ ਧ ਪ, ਮ̍ ਪ ਗੁ ਮ̍ ਪ ਧ ਨੁ ਧ ਪ, ਮ̍ ਪ ਗੁ ਮ̍ ਪ ਮ̍ ਗੁ, ਮ̍ ਪ ਮ̍ ਗੁ ਰ ਸ ਨ਼ ਸ।

ਗੁ ਮ̍ ਪ, ਗੁ ਮ̍ ਪ ਧ ਪ, ਗੁ ਮ̍ ਪ ਧ ਨੁ ਧ ਪ, ਗੁ ਮ̍ ਪ ਨ ਸਂ, ਨ ਸਂ ਪ ਨ ਸਂ, ਪ ਨ ਸਂ ਰਂ ਸਂ, ਨ ਸਂ ਗੁਂ ਰਂ ਸਂ, ਨ ਸਂ ਗੁਂ ਮ̍ਂ ਪਂ, ਮ̍ਂ ਪਂ ਮ̍ਂ ਗੁਂ ਰਂ ਸਂ, ਸਂ ਰਂ ਸਂ ਨ ਸਂ, ਨੁ ਸਂ ਨ ਧ ਪ, ਪ ਨੁ ਧ ਪ, ਪ ਧ ਮ̍ ਪ, ਨੁ ਧ ਪ, ਗੁ ਮ̍ ਪ ਧ ਨੁ ਧ ਪ, ਪ ਧ ਮ̍ ਪ ਗੁ, ਮ̍ ਪ ਮ̍ ਗੁ ਰ ਸ, ਸ ਨ਼ ਸ।

**(ਸਵਈਏ ਮਹਲੇ ਚਉਥੇ ਕੇ ੪) (੧੩੯੯-੧੪੦੦)**

**ਗੁਰੂ ਗੁਰੂ ਗੁਰੁ, ਕਰੁ ਮਨ ਮੇਰੇ।। ਤਾਰਣ ਤਰਣ, ਸਮ੍ਰਥੁ ਕਲਿਜੁਗਿ, ਸੁਨਤ ਸਮਾਧਿ ਸਬਦ ਜਿਸੁ ਕੇਰੇ।। ਫੁਨਿ ਦੁਖਨਿ ਨਾਸੁ, ਸੁਖਦਾਯਕੁ ਸੂਰਉ, ਜੋ ਧਰਤ ਧਿਆਨੁ, ਬਸਤ ਤਿਹ ਨੇਰੇ।। ਪੂਰਉ ਪੁਰਖੁ, ਰਿਦੈ ਹਰਿ ਸਿਮਰਤ, ਮੁਖੁ ਦੇਖਤ ਅਘ ਜਾਹਿ ਪਰੇਰੇ।। ਜਉ, ਹਰਿ ਬੁਧਿ ਰਿਧਿ ਸਿਧਿ ਚਾਹਤ, ਗੁਰੂ ਗੁਰੂ ਗੁਰ ਕਰੁ ਮਨ ਮੇਰੇ।।੫।।੯।।**

ਪਦ ਅਰਥ:- ਤਾਰਣ ਤਰਣ-ਤਾਰਣ ਲਈ ਜਹਾਜ਼। ਸਮਾਧਿ-ਸਮਾਧੀ। ਕੇਰੇ-ਦੇ। ਫੁਨਿ-ਅਤੇ ਹੋਰ। ਦੁਖਨਿ ਨਾਸੁ-ਦੁੱਖਾਂ ਦਾ ਨਾਸ ਕਰਨ ਵਾਲਾ। ਸੂਰਉ-ਸੂਰਮਾ। ਤਿਹ ਨੇਰੇ-ਉਸ ਮਨੁੱਖ ਦੇ ਅੰਗ-ਸੰਗ। ਪੂਰਉ-ਪੂਰਨ। ਰਿਦੈ-ਹਿਰਦੇ ਵਿੱਚ। ਅਘ-ਪਾਪ। ਜਾਹਿ ਪਰੇਰੇ-ਦੂਰ ਹੋ ਜਾਂਦੇ ਹਨ। ਹਰਿ ਬੁਧਿ-ਰੱਬੀ ਅਕਲ। ਰਿਧਿ ਸਿਧਿ-ਰਿੱਧੀ ਸਿੱਧੀ।

## ਮੰਗਲਾਚਰਣ

## ਰਾਗੁ ਤੁਖਾਰੀ ਏਕ ਤਾਲ ਮਾਤਰਾਂ-12 ਵਿਲੰਭਿਤ ਲੈਅ

| 1 | 2 | 3 | 4 | 5 | 6 | 7 | 8 | 9 | 10 | 11 | 12 |
|---|---|---|---|---|---|---|---|---|---|---|---|
| x | | 0 | | 2 | | 0 | | 3 | | 4 | ਸ-ਨ਼ਸ |
| | | | | | | | | | | | ਵਾSਹਿS |
| ਰਸ | ਗੁਗੁਗੁਗੁ | ਰਰਰਸ | ਰਰਸਸ | ਨ਼-ਸਸ | ਗੁਗੁਮੰ- | ਪਪਮੰਪ | ਧਧਪਧ | ਧਨੁਧਪ | ਪਧਮੰਪ | ਗੁਮੰਪਮੰ | ਗੁਗੁਰਸ |
| ਗੁਰੂ | ਗੁਰੂਗੁਰੂ | ਗੁਰਕਰੁ | ਮਨਮੇਰੇ | ਤਾSਰਣ | ਤਰਣS | ਸਮ੍ਰਥੁ | ਕਲਿਜੁਗਿ | ਸੁਨਤS | ਸਮਾਧਿS | ਸਬਦS | ਜਿਸੁਕੇਰੇ |
| ਨ਼ਸਗੁਮੰ | ਪਮੰਧਪ | ਗੁਮੰਪਨ | ਧ-ਪਪ | ਧਨੁਧਪ | ਮੰਪਧਪ | ਮੰਪਮੰਗੁ | ਰਸ | ਗੁਮੰਧਪ | ਧਨੁਧਪ | ਨਸੰ-ਨ | ਸੰ-ਨਸੰ |
| ਫੁਨਿਦੁਖਨਿ | ਨਾSਸੁS | ਸੁਖਦਾਯਕੁ | ਸੂSਰਉ | ਜੋਧਰਤ | ਧਿਆਨੁS | ਬਸਤਤਿਹ | ਨੇਰੇ | ਪੂਰਉਪੁਰਖੁ | ਰਿਦੈਹਰਿ | ਸਿਮਰਤSਸਿਮ | ਰਤSਸਿਮਰਤ |
| ਨਸੰਗੁੰ- | ਰੰਰੰਸੰਸੰ | ਨ-ਸੰਨ | ਧਧਪ- | ਧਧਨੁਨੁ | ਧਧਪਪ | ਪਮੰਧਪ | ਗੁਗੁਮੰਮੰ | ਪਮੰਧਪ | ਗੁਗੁਰਸ | ਗੁਗੁਰਸ | ਗੁਗੁਰਸ |
| ਮੁਖੁਦੇS | ਖਤਅਘ | ਜਾSਹਿS | ਪਰੇਰੇS | ਜਉਹਰਿ | ਬੁਧਿਰਿਧਿ | ਸਿਧਿਚਾਹਤ | ਗੁਰੂਗੁਰੂ | ਗੁਰਕਰੁ | ਮਨਮੇਰੇ | ਮਨਮੇਰੇ | ਮਨਮੇਰੇ |
| ਰਰਸਸ | | | | | | | | | | | |
| ਵਾਹਿਗੁਰੂ | | | | | | | | | | | |

## ਤੁਖਾਰੀ ਛੰਤ ਮਹਲਾ ੫ ੧ੴ ਸਤਿਗੁਰ ਪ੍ਰਸਾਦਿ।। (੧੧੧੭)

**ਘੋਲਿ ਘੁਮਾਈ ਲਾਲਨਾ ਗੁਰਿ ਮਨੁ ਦੀਨਾ।। ਸੁਣਿ ਸਬਦੁ ਤੁਮਾਰਾ ਮੇਰਾ ਮਨੁ ਭੀਨਾ।। ਇਹੁ ਮਨੁ ਭੀਨਾ ਜਿਉ ਜਲ ਮੀਨਾ ਲਾਗਾ ਰੰਗੁ ਮੁਰਾਰਾ।। ਕੀਮਤਿ ਕਹੀ ਨ ਜਾਈ ਠਾਕੁਰ ਤੇਰਾ ਮਹਲੁ ਅਪਾਰਾ।। ਸਗਲ ਗੁਣਾ ਕੇ ਦਾਤੇ ਸੁਆਮੀ ਬਿਨਉ ਸੁਨਹੁ ਇਕ ਦੀਨਾ।। ਦੇਹੁ ਦਰਸੁ ਨਾਨਕ ਬਲਿਹਾਰੀ ਜੀਅੜਾ ਬਲਿ ਬਲਿ ਕੀਨਾ।।੧।।**

ਪਦ ਅਰਥ:- ਭੀਨਾ- (ਨਾਮ ਰਸ-ਵਿੱਚ) ਭਿੱਜ ਗਿਆ ਹੈ। ਮੀਨਾ-ਮੱਛੀ। ਮੁਰਾਰਾ-ਹੇ ਮੁਰਾਰੀ! ਹੇ ਪਰਮਾਤਮਾ! ਅਪਾਰਾ-ਬੇਅੰਤ। ਦੀਨਾ-ਗ਼ਰੀਬ। ਜੀਅੜਾ-ਨਿੱਕੀ ਜਿਹੀ ਜਿੰਦ।

## ਰਾਗੁ ਤੁਖਾਰੀ ਤੀਨ ਤਾਲ ਮਾਤਰਾਂ-16

### ਅਸਥਾਈ

| 1 | 2 | 3 | 4 | 5 | 6 | 7 | 8 | 9 | 10 | 11 | 12 | 13 | 14 | 15 | 16 |
|---|---|---|---|---|---|---|---|---|---|---|---|---|---|---|---|
| | | | | | | | | | | | | ਨ਼ | ਸ | ਗੁ | ਮੰ |
| | | | | | | | | | | | | ਘੋ | S | ਲਿ | S |
| ਪ | ਮੰ | ਧ | ਪ | ਪਧ | ਨੁ | ਧ | ਪ | ਗੁਮੰ | ਪਮੰ | ਗੁਰ | ਸ | ਗੁ | - | ਮੰ | ਗੁ |
| ਘੁ | ਮਾ | ਈ | S | ਲਾS | S | ਲ | S | ਨਾS | SS | SS | S | ਗੁ | S | ਰਿ | S |

| | | | | | | | | | | | | | | | |
|---|---|---|---|---|---|---|---|---|---|---|---|---|---|---|---|
| ਮ | ਪ | ਧ | ਪ | ਪ | - | ਨੁ | - | ਧ | - | ਪ | - | ਪ | - | ਗੁ | ਮ |
| ਮ | S | ਨੁ | S | ਦੀ | S | S | S | ਨਾ | S | S | S | ਸੁ | S | ਣਿ | S |
| ਪ | ਪ | ਨ | - | ਸੰ | - | ਨ | ਸੰ | ਨ | ਧ | ਪ | - | ਪ | - | ਧ | - |
| ਸ | ਬ | ਦੇ | S | ਤੁ | S | ਮਾ | S | ਰਾ | S | S | S | ਮੇ | S | ਰਾ | S |
| ਪਧ | ਨੁ | ਧ | ਪ | ਮ | ਗੁ | ਮ | ਪ | ਗੁ | ਮਪ | ਮਗੁ | ਰਸ | | | | |
| ਮS | S | ਨੁ | S | ਭੀ | S | S | S | ਨਾ | SS | SS | SS | | | | |
| X | | | | 2 | | | | 0 | | | | 3 | | | |

## ਅੰਤਰਾ

| | | | | | | | | | | | | | | | |
|---|---|---|---|---|---|---|---|---|---|---|---|---|---|---|---|
| | | | | | | | | | | | | ਪ | ਪ | ਗੁ | ਮ |
| | | | | | | | | | | | | ਇ | ਹੁ | ਮ | ਨੁ |
| ਪ | - | ਨ | - | ਸੰ | ਸੰ | ਸੰ | ਸੰ | ਨ | - | ਸੰ | - | ਨ | ਸੰ | ਗੁੰ | - |
| ਭੀ | S | ਨਾ | S | ਜਿ | ਉ | ਜ | ਲ | ਮੀ | S | ਨਾ | S | ਲਾ | S | ਗਾ | S |
| ਰੰ | - | ਸੰ | - | ਨ | - | ਸੰ | ਨ | ਧ | - | ਪ | - | ਧ | - | ਨੁ | - |
| ਰੰ | S | ਗੁ | S | ਮੁ | S | ਰਾ | S | ਰਾ | S | S | S | ਲਾ | S | ਗਾ | S |
| ਧ | - | ਪ | - | ਗੁ | - | ਮ | ਪ | ਗੁਮ | ਪਮ | ਗੁਰ | ਸ | | | | |
| ਰੰ | S | ਗੁ | S | ਮੁ | S | ਰਾ | S | ਰਾS | SS | SS | S | | | | |
| X | | | | 2 | | | | 0 | | | | 3 | | | |

ਤਾਨਾਂ ਤੇ ਤਿਹਾਈਆਂ:-

1) ਨੁਸ ਗੁਮ ਪਮ ਗੁਮ ਪਨੁ ਧਪ ਮਗੁ ਰਸ 2) ਗੁਮ ਪਨ ਸੰਨ ਧਪ ਧਨੁ ਧਪ ਮਗੁ ਰਸ
3) ਪਨ ਸੰਨ ਧਪ ਧਨੁ ਧਪ ਮਪ ਮਗ ਰਸ 4) ਗੁਮ ਪਧ ਨੁਧ ਪਧ ਮਪ ਮਗੁ ਰਸ ਨੁਸ
5) ਨੁਸ ਗੁਮ ਪਮ ਗੁਮ ਪਨ ਧਪ ਮਪ ਗੁਮ ਪਨ ਸੰਨ ਧਪ ਮਪ ਧਨੁ ਧਪ ਮਗੁ ਰਸ
6) ਗੁਮ ਪਧ ਮਪ ਗੁਮ ਪਨ ਧਪ ਮਪ ਗੁਮ ਪਨ ਸੰਨ ਧਪ ਮਪ ਧਨੁ ਧਪ ਮਗੁ ਰਸ
7) ਪਧ ਮਪ ਮਗੁ ਰਸ ਧਨੁ ਧਪ ਪਧ ਮਪ ਮਗੁ ਰਸ ਨਸੰ ਨਧ ਪਧ ਮਪ ਮਗੁ ਰਸ
8) ਪਮ ਗੁਮ ਪਨ ਧਪ ਪਨ ਸੰਨ ਧਪ ਪਨ ਸੰਗੁੰ ਰੰਸੰ ਨਨ ਧਪ ਧਨੁ ਧਪ ਮਗੁ ਰਸ

1) ਪਹਿਲੀ ਤੋਂ ਚੌਥੀ ਮਾਤਰ ਤੱਕ ਗਾ ਕੇ 13ਵੀਂ ਤੋਂ 16ਵੀਂ ਮਾਤਰ ਤੱਕ ਦੇ ਮੁਖੜੇ ਨੂੰ ਤਿੰਨ ਵਾਰ ਬਰਾਬਰ ਲੈ ਕੇ ਸੱਮ ਤੇ ਆਉਣਾ ਹੈ।

2) 13ਵੀਂ ਤੋਂ 16ਵੀਂ ਮਾਤਰ ਦੇ ਮੁਖੜੇ ਨੂੰ ਬਰਾਬਰ ਦੀ ਲੈਅ ਵਿੱਚ ਸੱਮ ਤੋਂ ਸ਼ੁਰੂ ਕਰ ਕੇ 2 ਮਾਤਰਾਂ ਬਿਸਰਾਮ ਫਿਰ ਇਹ ਮੁਖੜਾ ਫਿਰ ਬਿਸਰਾਮ ਫਿਰ ਮੁਖੜਾ ਲੈ ਕੇ ਸੱਮ ਤੇ ਆਉਣਾ ਹੈ।

3) ਬੰਦਸ਼ ਅਨੁਸਾਰ 13ਵੀਂ ਤੋਂ ਚੌਥੀ ਮਾਤਰ ਤੱਕ ਦੇ 8 ਮਾਤਰਾਂ ਤੋਂ ਟੁਕੜੇ ਨੂੰ 2 ਵਾਰ ਲੈ ਕੇ ਤੀਜੀ ਵਾਰ 13ਵੀਂ ਤੇ 16ਵੀਂ ਮਾਤਰ ਲੈ ਕੇ ਸੱਮ ਤੇ ਸਮਾਪਤ ਕਰਨਾ ਹੈ।

4) ਪਹਿਲੀ ਮਾਤਰ ਤੋਂ 12ਵੀਂ ਮਾਤਰ ਤੱਕ ਦੁਗੁਨ ਲੈ ਕੇ ਫਿਰ 13ਵੀਂ ਤੋਂ ਚੌਥੀ ਮਾਤਰ ਦੇ 8 ਮਾਤਰਾਂ ਦੇ ਟੁਕੜੇ ਨੂੰ ਵੀ ਦੁਗੁਨ ਵਿੱਚ 2 ਵਾਰ ਗਾ ਕੇ ਫਿਰ ਮੁਖੜੇ ਨੂੰ ਦੁਗੁਨ ਵਿੱਚ ਲੈ ਕੇ ਸੱਮ ਤੇ ਆਉਣਾ ਹੈ।

(ਤੁਖਾਰੀ ਮਹਲਾ ੧) (੧੧੧੧)

ਸਾਜਨ ਦੇਸਿ ਵਿਦੇਸੀਅੜੇ ਸਾਨੇਹੜੇ ਦੇਦੀ॥ ਸਾਰਿ ਸਮਾਲੇ ਤਿਨ ਸਜਣਾ ਮੁੰਧ ਨੈਣ ਭਰੇਦੀ॥ ਮੁੰਧ ਨੈਣ ਭਰੇਦੀ ਗੁਣ ਸਾਰੇਦੀ ਕਿਉ ਪ੍ਰਭ ਮਿਲਾ ਪਿਆਰੇ॥ ਮਾਰਗੁ ਪੰਥੁ ਨ ਜਾਣਉ ਵਿਖੜਾ ਕਿਉ ਪਾਈਐ ਪਿਰੁ ਪਾਰੇ॥ ਸਤਿਗੁਰ ਸਬਦੀ ਮਿਲੈ ਵਿਛੁੰਨੀ ਤਨੁ ਮਨੁ ਆਗੈ ਰਾਖੈ॥ ਨਾਨਕ ਅੰਮ੍ਰਿਤ ਬਿਰਖੁ ਮਹਾ ਰਸ ਫਲਿਆ ਮਿਲਿ ਪ੍ਰੀਤਮ ਰਸੁ ਚਾਖੈ॥੩॥

ਪਦ ਅਰਥ:- ਸਾਰਿ-ਚੇਤੇ ਕਰ ਕੇ, ਯਾਦ ਕਰਕੇ। ਸਮਾਲੇ-(ਹਿਰਦੇ ਵਿੱਚ) ਸਾਂਭਦੀ ਹੈ। ਮੁੰਧ-ਅੰਞਾਣ ਜੀਵ ਇਸਤਰੀ। ਸਾਰੇਦੀ-ਯਾਦ ਕਰਦੀ ਹੈ। ਮਾਰਗੁ-ਰਸਤਾ। ਪੰਥੁ-ਰਸਤਾ। ਵਿਖੜਾ-ਔਖਾ, ਔਕੜਾਂ ਭਰਿਆ। ਵਿਛੁੰਨੀ-ਵਿਛੁੜੀ ਹੋਈ ਜੀਵ ਇਸਤ੍ਰੀ। ਅੰਮ੍ਰਿਤ ਬਿਰਖੁ-ਆਤਮਕ ਜੀਵਨ ਦੇਣ ਵਾਲਾ ਨਾਮ-ਰੁੱਖ।

## ਰਾਗੁ ਤੁਖਾਰੀ ਤੀਨ ਤਾਲ ਮਾਤਰਾਂ-16 ਮੱਧ ਲੈਅ

### ਅਸਥਾਈ

| 1 | 2 | 3 | 4 | 5 | 6 | 7 | 8 | 9 | 10 | 11 | 12 | 13 | 14 | 15 | 16 |
|---|---|---|---|---|---|---|---|---|---|---|---|---|---|---|---|
| | | | | | | | | ਪਧ | ਨੁ | ਧ | ਪ | ਗੁ | ਮ॑ | ਪ | ਮ॑ |
| | | | | | | | | ਸਾS | S | ਜ | ਨ | ਦੇ | S | ਸਿ | S |
| ਗੁ | ਗੁ | ਰ | ਸ | ਰ | - | ਸ | - | ਪ | - | ਗੁ | ਮ॑ | ਪ | ਪ | ਨ | - |
| ਵਿ | ਦੇ | ਸੀ | ਅ | ੜੇ | S | S | S | ਸਾ | S | S | S | ਨੇ | ਹ | ੜੇ | S |
| ਸਂ | ਰਂ | ਸਂ | - | ਨ | ਸਂਨ | ਧਪ | ਮ॑ਪ | | | | | | | | |
| ਦੇ | S | S | S | ਦੀ | SS | SS | SS | | | | | | | | |
| x | | | | 2 | | | | 0 | | | | 3 | | | |

### ਅੰਤਰਾ

| 1 | 2 | 3 | 4 | 5 | 6 | 7 | 8 | 9 | 10 | 11 | 12 | 13 | 14 | 15 | 16 |
|---|---|---|---|---|---|---|---|---|---|---|---|---|---|---|---|
| | | | | | | | | ਪ | - | ਗੁ | ਮ॑ | ਪ | ਪ | ਨ | ਨ |
| | | | | | | | | ਸਾ | S | ਰਿ | ਸ | ਮਾ | ਲੇ | ਤਿ | ਨ |
| ਸਂ | - | ਸਂ | ਗੁਂ | ਰਂ | - | ਸਂ | - | ਨ | - | ਸਂ | ਨ | ਧ | - | ਪ | - |
| ਸ | S | ਜ | S | ਣਾ | S | S | S | ਮੁੰ | S | ਧ | S | ਨੈ | S | ਣ | S |
| ਪਧ | ਨੁ | ਧ | ਪ | ਗੁਮ॑ | ਪਮ॑ | ਗੁਰ | ਸ | | | | | | | | |
| ਭS | S | ਰੇ | S | ਦੀS | SS | SS | S | | | | | | | | |
| x | | | | 2 | | | | 0 | | | | 3 | | | |

(ਤੁਖਾਰੀ ਮਹਲਾ ੧) (੧੧੧੧)

ਸੁਣਿ ਨਾਹ ਪਿਆਰੇ ਇਕ ਬੇਨੰਤੀ ਮੇਰੀ॥ ਤੂ ਨਿਜ ਘਰਿ ਵਸਿਅੜਾ ਹਉ ਰੁਲਿ ਭਸਮੈ ਢੇਰੀ॥ ਬਿਨੁ ਅਪਨੇ ਨਾਹੈ ਕੋਇ ਨ ਚਾਹੈ ਕਿਆ ਕਹੀਐ ਕਿਆ ਕੀਜੈ॥ ਅੰਮ੍ਰਿਤ ਨਾਮੁ ਰਸਨ ਰਸੁ ਰਸਨਾ ਗੁਰ ਸਬਦੀ ਰਸੁ ਪੀਜੈ॥ ਵਿਣੁ ਨਾਵੈ ਕੋ ਸੰਗਿ ਨ ਸਾਥੀ ਆਵੈ ਜਾਇ ਘਨੇਰੀ॥ ਨਾਨਕ ਲਾਹਾ ਲੈ ਘਰਿ ਜਾਈਐ ਸਾਚੀ ਸਚੁ ਮਤਿ ਤੇਰੀ॥੨॥

ਪਦ ਅਰਥ:- ਨਾਹ-ਹੇ ਨਾਥ! ਨਿਜ ਘਰਿ-ਆਪਣੇ ਘਰ ਵਿੱਚ। ਰੁਲਿ-ਖੁਆਰ ਹੋ ਕੇ। ਬਿਨੁ ਨਾਹੈ-ਖ਼ਸਮ ਤੋਂ ਬਿਨ੍ਹਾ। ਰਸਨ ਰਸੁ-ਸਾਰੇ ਰਸਾਂ ਤੋਂ ਸ੍ਰੇਸ਼ਟ ਰਸ। ਰਸਨਾ-ਜੀਭ। ਪੀਜੈ-ਪੀਣਾ ਚਾਹੀਦਾ ਹੈ।

## ਰਾਗੁ ਤੁਖਾਰੀ ਤੀਨ ਤਾਲ ਮਾਤਰਾਂ-16 ਮੱਧ ਲੈਅ

### ਅਸਥਾਈ

| 1 | 2 | 3 | 4 | 5 | 6 | 7 | 8 | 9 | 10 | 11 | 12 | 13 | 14 | 15 | 16 |
|---|---|---|---|---|---|---|---|---|---|---|---|---|---|---|---|
| | | | | | | ਪਧ | ਨੁ | ਧ | ਪ | ਪ | ਮ̍ | ਪ | ਗੁ | ਰ | ਸ |
| | | | | | | ਸੁS | ਣਿ | ਨਾ | S | ਹ | ਪਿ | ਆ | ਰੇ | ਇ | ਕ |
| ਰ | ਰ | ਸ | ਨ਼ | ਸ | ਸ | ਨ਼ | ਸ | ਗੁ | ਗੁ | ਮ̍ | ਪ | ਨ | ਨ | ਧ | ਪ |
| ਬੇ | ਨੰ | ਤੀ | S | ਮੇ | ਰੀ | ਤੂ | S | ਨਿ | ਜ | ਘ | ਰਿ | ਵ | ਸਿ | ਅ | ੜਾ |
| ਧਨੁ | ਧਪ | ਮ̍ਪ | ਮ̍ਗੁ | ਰਸ | ਨ਼ਸ | | | | | | | | | | |
| ਹਉ | ਰੁਲਿ | ਭਸ | ਮੈS | ਢੇS | ਰੀS | | | | | | | | | | |
| X | | | | 2 | | | | 0 | | | | 3 | | | |

### ਅੰਤਰਾ

| 1 | 2 | 3 | 4 | 5 | 6 | 7 | 8 | 9 | 10 | 11 | 12 | 13 | 14 | 15 | 16 |
|---|---|---|---|---|---|---|---|---|---|---|---|---|---|---|---|
| | | | | | | ਮ̍ | ਪ | ਗੁ | ਗੁ | ਮ̍ | - | ਪ | - | ਨ | - |
| | | | | | | ਬਿ | ਨੁ | ਅ | ਪ | ਨੇ | S | ਨਾ | S | ਹੈ | S |
| ਸੰ | ਸੰ | ਨ | ਸੰ | ਰੰ | ਸੰ | ਨ | ਸੰ | ਗੁੰ | - | ਰੰ | ਸੰ | ਨ | ਧ | ਪ | ਪ |
| ਕੋ | ਇ | ਨ | S | ਚਾ | ਹੈ | ਕਿ | ਆ | ਕ | S | ਹੀ | S | ਐ | S | ਕਿ | ਆ |
| ਧਨੁ | ਧਪ | ਮ̍ਪ | ਗੁ | ਰ | ਸ | | | | | | | | | | |
| ਕੀS | SS | SS | S | ਜੈ | S | | | | | | | | | | |
| X | | | | 2 | | | | 0 | | | | 3 | | | |

(ਤੁਖਾਰੀ ਮਹਲਾ ੧) (੧੧੧੩)

ਏ ਮਨ ਮੇਰਿਆ ਬਿਨੁ ਪਉੜੀਆ ਮੰਦਰਿ ਕਿਉ ਚੜੈ ਰਾਮ।। ਏ ਮਨ ਮੇਰਿਆ ਬਿਨੁ ਬੇੜੀ ਪਾਰਿ ਨ ਅੰਬੜੈ ਰਾਮ।। ਪਾਰਿ ਸਾਜਨੁ ਅਪਾਰੁ ਪ੍ਰੀਤਮੁ ਗੁਰ ਸਬਦ ਸੁਰਤਿ ਲੰਘਾਵਏ।। ਮਿਲਿ ਸਾਧਸੰਗਤਿ ਕਰਹਿ ਰਲੀਆ ਫਿਰਿ ਨ ਪਛੋਤਾਵਏ।। ਕਰਿ ਦਇਆ ਦਾਨੁ ਦਇਆਲ ਸਾਚਾ ਹਰਿ ਨਾਮ ਸੰਗਤਿ ਪਾਵਓ।। ਨਾਨਕੁ ਪਇਅੰਪੈ ਸੁਣਹੁ ਪ੍ਰੀਤਮ ਗੁਰ ਸਬਦਿ ਮਨੁ ਸਮਝਾਵਓ।।੫।।੬।।

ਪਦ ਅਰਥ:- ਨ ਅੰਬੜੈ-ਨਹੀਂ ਅੱਪੜ ਸਕਦਾ। ਪਾਰਿ-ਪਾਰਲੇ ਪਾਸੇ। ਕਰਹਿ ਰਲੀਆ-ਜੇ ਤੂੰ ਆਤਮਕ ਆਨੰਦ ਮਾਣੇ। ਨਾਮ ਸੰਗਤਿ-ਨਾਮ ਦਾ ਸਾਥ। ਨਾਨਕੁ ਪਇਅੰਪੈ-ਨਾਨਕ ਬੇਨਤੀ ਕਰਦਾ ਹੈ।

## ਰਾਗੁ ਤੁਖਾਰੀ ਸੂਲ ਫਾਕ ਤਾਲ ਮਾਤਰਾਂ-10 ਮੱਧ ਲੈਅ

### ਅਸਥਾਈ

| 1 | 2 | 3 | 4 | 5 | 6 | 7 | 8 | 9 | 10 |
|---|---|---|---|---|---|---|---|---|---|
| ਗੁ | ਮ̍ਮ̍ | ਪ | ਮ̍ਪ | ਧਨੁ | ਧਪ | ਮ̍ਮ̍ | ਗੁ | ਰ | ਸ |
| ਏ | ਮਨ | ਮੇ | ਰਿਆ | ਬਿS | ਨੁS | ਪਉ | ੜੀ | ਆ | S |
| ਨ਼ | ਸ | ਗੁ | ਮ̍ | ਪ | ਨ | ਧ | ਪ | ਮ̍ | ਪ |
| ਮੰ | S | ਦ | ਰਿ | ਕਿ | ਉ | ਚ | ੜੈ | ਰਾ | ਮ |
| X | | 0 | | 2 | | 3 | | 0 | |

## ਅੰਤਰਾ

| | | | | | | | | | |
|---|---|---|---|---|---|---|---|---|---|
| ਪ | ਪਪ | ਗੁ | ਮ' | ਪ | ਨ | ਸੰ | ਸੰ | ਰੰ | ਸੰ |
| ਏ | ਮਨ | ਮੇ | ਰਿ | ਆ | S | ਬਿ | ਨੁ | ਬੇ | ੜੀ |
| ਗੁੰ | ਰੰ | ਸੰ | ਨ | ਧ | ਪ | ਧਨੁ | ਧਪ | ਮ'ਗੁ | ਰਸ |
| ਪਾ | S | ਰਿ | ਨ | ਅੰ | ਬ | ੜੈS | SS | ਰਾS | ਮS |
| x | | 0 | | 2 | | 3 | | 0 | |

### ਤਾਨਾਂ ਤੇ ਤਿਹਾਈਆਂ:-

| | | | | | | | | | | |
|---|---|---|---|---|---|---|---|---|---|---|
| 1) | ਨ਼ਸ | ਗੁਮ' | ਪਧ | ਮ'ਪ | ਧਨੁ | ਧਪ | ਮ'ਪ | ਮ'ਗੁ | ਰਸ | ਨ਼ਸ |
| 2) | ਗੁਮ' | ਪਨ | ਸੰਨ | ਧਪ | ਧਨੁ | ਧਪ | ਮ'ਪ | ਮ'ਗੁ | ਰਸ | ਨ਼ਸ |
| 3) | ਪਨ | ਸੰਨ | ਧਪ | ਮ'ਪ | ਧਨੁ | ਧਪ | ਮ'ਪ | ਮ'ਗੁ | ਰਸ | ਨ਼ਸ |
| 4) | ਪਨ | ਸੰਨ | ਧਪ | ਧਨੁ | ਧਪ | ਮ'ਪ | ਗੁਮ' | ਪਮ' | ਗੁਗੁ | ਰਸ |

1) ਪਹਿਲੀ ਤੋਂ ਛੇਵੀਂ ਮਾਤਰ ਤੱਕ ਬੰਦਸ਼ ਅਨੁਸਾਰ ਗਾ ਕੇ ਫਿਰ 5ਵੀਂ ਤੋਂ 6ਵੀਂ ਮਾਤਰ ਦੇ 2 ਮਾਤਰਾਂ ਦੇ ਟੁਕੜੇ ਨੂੰ 2 ਵਾਰ ਹੋਰ ਗਾ ਕੇ ਸੱਮ ਤੇ ਆਉਣਾ ਹੈ।
2) ਪਹਿਲੀ ਤੋਂ ਚੌਥੀ ਮਾਤਰ ਤੱਕ ਬੰਦਸ਼ ਅਨੁਸਾਰ ਗਾ ਕੇ ਇੱਕ ਮਾਤਰ ਬਿਸਰਾਮ ਫਿਰ ਤੀਜੀ ਤੋਂ ਚੌਥੀ ਮਾਤਰ ਦਾ ਟੁਕੜਾ ਫਿਰ ਬਿਸਰਾਮ ਫਿਰ ਇਹੀ ਟੁਕੜਾ ਲੈ ਕੇ ਸੱਮ ਤੇ ਆਉਣਾ ਹੈ।
3) ਪੰਜਵੀਂ ਤੋਂ ਦਸਵੀਂ ਮਾਤਰ ਦੇ 6 ਮਾਤਰਾਂ ਦੇ ਟੁਕੜੇ ਨੂੰ ਤੀਜੀ ਮਾਤਰ ਤੋਂ ਤਿੰਨ ਵਾਰ ਬਰਾਬਰ ਗਾ ਕੇ ਸੱਮ ਤੇ ਸਮਾਪਤ ਕਰਨਾ ਹੈ। ਪਹਿਲਾਂ ਪਹਿਲੀਆਂ 2 ਮਾਤਰਾਂ ਤੇ S S ਦੇਣਾ ਹੈ।

(ਤੁਖਾਰੀ ਛੰਤ ਮਹਲਾ ੫) (੧੧੧੭)

ਤੂ ਸਾਚਾ ਸਾਹਿਬੁ ਸਾਹੁ ਅਮਿਤਾ।। ਤੂ ਪ੍ਰੀਤਮੁ ਪਿਆਰਾ ਪ੍ਰਾਨ ਹਿਤ ਚਿਤਾ।। ਪ੍ਰਾਨ ਸੁਖਦਾਤਾ ਗੁਰਮੁਖਿ ਜਾਤਾ ਸਗਲ ਰੰਗ ਬਨਿ ਆਏ।। ਸੋਈ ਕਰਮੁ ਕਮਾਵੈ ਪ੍ਰਾਣੀ ਜੇਹਾ ਤੂ ਫੁਰਮਾਏ।। ਜਾ ਕਉ ਕ੍ਰਿਪਾ ਕਰੀ ਜਗਦੀਸੁਰਿ ਤਿਨਿ ਸਾਧਸੰਗਿ ਮਨੁ ਜਿਤਾ।। ਕਹੁ ਨਾਨਕ ਜੀਅੜਾ ਬਲਿਹਾਰੀ ਜੀਉ ਪਿੰਡੁ ਤਉ ਦਿਤਾ।।੩।।

ਪਦ ਅਰਥ:- ਅਮਿਤਾ-ਹੱਦ ਬੰਨੇ ਤੋਂ ਪਰੇ। ਹਿਤ ਚਿਤਾ-ਮੇਰੀ ਜਿੰਦ ਦਾ ਹਿਤੂ। ਜਗਦੀਸੁਰਿ-ਜਗਤ ਦੇ ਮਾਲਕ ਨੇ। ਪਿੰਡੁ-ਸਰੀਰ।

## ਰਾਗੁ ਤੁਖਾਰੀ ਏਕ ਤਾਲ ਮਾਤਰਾਂ-12 ਮੱਧ ਲੈਅ

### ਅਸਥਾਈ

| 1 | 2 | 3 | 4 | 5 | 6 | 7 | 8 | 9 | 10 | 11 | 12 |
|---|---|---|---|---|---|---|---|---|---|---|---|
| ਪ | ਗੁਮ' | ਪ | ਨੁ | ਧ | ਪ | ਗੁ | ਮ' | ਪ | ਗੁ | ਰ | ਸ |
| ਤੂ | ਸਾS | ਚਾ | ਸਾ | ਹਿ | ਬੁ | ਸਾ | S | ਹੁ | ਅ | ਮਿ | ਤਾ |
| ਗੁਮ' | ਪਪ | ਨਨ | ਸੰਨ | ਧ | ਪ | ਧਨੁ | ਧਪ | ਮ'ਪ | ਗੁ | ਰ | ਸ |
| ਤੂS | ਪ੍ਰੀ | ਤਮੁ | ਪਿਆ | S | ਰਾ | ਪ੍ਰਾS | ਨS | ਹਿS | ਤ | ਚਿ | ਤਾ |
| x | | 0 | | 2 | | 0 | | 3 | | 4 | |

### ਅੰਤਰਾ

| | | | | | | | | | | | |
|---|---|---|---|---|---|---|---|---|---|---|---|
| ਪਪ | ਗੁਮ' | ਪ | ਨ | ਸੰ | ਸੰ | ਨ | ਸੰ | ਗੁੰ | ਰੰ | ਸੰ | ਸੰ |
| ਪ੍ਰਾ | ਨS | ਸੁ | ਖ | ਦਾ | ਤਾ | ਗੁ | ਰ | ਮੁ | ਖਿ | ਜਾ | ਤਾ |

| ਸੰਰੰ | ਨ | ਸੰ | ਨ | ਧ | ਪ | ਨੁ | ਧ | ਪ | ਮੰਪ | ਮੰਗੁ | ਰਸ |
|---|---|---|---|---|---|---|---|---|---|---|---|
| ਸS | ਗ | ਲ | ਰੰ | S | ਗ | ਬ | S | ਨਿ | ਆS | SS | ਏS |
| x | | 0 | | 2 | | 0 | | 3 | | 4 | |

ਤਾਨਾਂ ਤੇ ਤਿਹਾਈਆਂ:-

| | | | | | | | | | | | | |
|---|---|---|---|---|---|---|---|---|---|---|---|---|
| 1) | ਗੁਮੰ | ਪਧ | ਮੰਪ | ਨਸੰ | ਨਨ | ਧਪ | ਧਨੁ | ਧਪ | ਮੰਪ | ਮੰਗ | ਰਸ | ਨੁਸ |
| 2) | ਨੁਸ | ਗੁਮੰ | ਪਧ | ਮੰਪ | ਗੁਮੰ | ਪਨ | ਸੰਨ | ਧਪ | ਧਨੁ | ਧਪ | ਮੰਗੁ | ਰਸ |
| 3) | ਗੁਮੰ | ਪਨ | ਸੰਗੁੰ | ਰੰਸੰ | ਪਨ | ਸੰਨ | ਧਪ | ਮੰਪ | ਧਨੁ | ਧਪ | ਮੰਗੁ | ਰਸ |
| 4) | ਪਧ | ਮੰਪ | ਮੰਗੁ | ਰਸ | ਪਨੁ | ਧਪ | ਪਧ | ਮੰਪ | ਸੰਨ | ਧਪ | ਮੰਗੁ | ਰਸ |

1) ਪਹਿਲੀ ਤੋਂ ਛੇਵੀਂ ਮਾਤਰ ਤੱਕ ਬੰਦਸ਼ ਅਨੁਸਾਰ ਗਾ ਕੇ ਚੌਥੀ ਤੋਂ ਛੇਵੀਂ ਮਾਤਰ ਦੇ ਟੁਕੜੇ ਨੂੰ 2 ਵਾਰ ਹੋਰ ਗਾ ਕੇ ਸੱਮ ਤੇ ਆਉਣਾ ਹੈ।

2) ਪਹਿਲੀ ਤੋਂ ਛੇਵੀਂ ਮਾਤਰ ਤੱਕ ਬੰਦਸ਼ ਅਨੁਸਾਰ ਫਿਰ | ਗੁ ਮੰਪ / ਸਾ Sਹੁ | ਇਹ 2 ਮਾਤਰਾਂ ਨੂੰ ਤਿੰਨ ਵਾਰ ਵਾਰ ਗਾ ਕੇ ਸੱਮ ਤੇ ਆਉਂਣਾ ਹੈ।

3) 7ਵੀਂ ਮਾਤਰ ਤੋਂ 12ਵੀਂ ਮਾਤਰ ਤੱਕ ਦੇ ਟੁਕੜੇ ਨੂੰ ਸੱਤਵੀਂ ਮਾਤਰ ਤੋਂ ਤਿੰਨ ਵਾਰ ਬਰਾਬਰ ਗਾ ਕੇ ਸੱਮ ਤੇ ਸਮਾਪਤ ਕਰਨਾ ਹੈ।

## ਤੁਖਾਰੀ ਮਹਲਾ ੧।। (੧੧੧੧)

ਭੋਲਾਵੜੈ ਭੁਲੀ ਭੁਲਿ ਭੁਲਿ ਪਛੋਤਾਣੀ।। ਪਿਰਿ ਛੋਡਿਅੜੀ ਸੁਤੀ ਪਿਰ ਕੀ ਸਾਰ ਨ ਜਾਣੀ।। ਪਿਰਿ ਛੋਡੀ ਸੁਤੀ ਅਵਗਣਿ ਮੁਤੀ ਤਿਸੁ ਧਨ ਵਿਧਣ ਰਾਤੇ।। ਕਾਮਿ ਕ੍ਰੋਧਿ ਅਹੰਕਾਰਿ ਵਿਗੁਤੀ ਹਉਮੈ ਲਗੀ ਤਾਤੇ।। ਉਡਰਿ ਹੰਸੁ ਚਲਿਆ ਫੁਰਮਾਇਆ ਭਸਮੈ ਭਸਮ ਸਮਾਣੀ।। ਨਾਨਕ ਸਚੇ ਨਾਮ ਵਿਹੂਣੀ ਭੁਲਿ ਭੁਲਿ ਪਛੋਤਾਣੀ।।੧।।

ਪਦ ਅਰਥ:- ਭੋਲਾਵੜੈ-ਕੋਝੇ ਭੋਲਾਵੇ ਵਿੱਚ, ਕੋਝੇ ਭੁਲੇਖੇ ਵਿੱਚ। ਭੁਲੀ-ਕੁਰਾਹੇ ਪੈ ਗਈ। ਸਾਰ-ਕਦਰ। ਮੁਤੀ-(ਪਿਰ ਨੇ) ਤਿਆਗ ਦਿੱਤੀ। ਧਨ-ਇਸਤਰੀ। ਵਿਧਣ-ਦੁੱਖ-ਭਰੀ। ਰਾਤੇ-ਰਾਤ। ਵਿਗੁਤੀ-ਖੁਆਰ ਹੁੰਦੀ ਰਹੀ। ਤਾਤੇ-ਤਾਤਿ, ਈਰਖਾ। ਹੰਸੁ-ਜੀਵਾਤਮਾ। ਭਸਮ-ਮਿੱਟੀ। ਵਿਹੂਣੀ-ਸੱਖਣੀ।

## ਰਾਗੁ ਤੁਖਾਰੀ ਆਡਾ ਚਾਰ ਤਾਲ ਮਾਤਰਾਂ-14 ਮੱਧ ਲੈਅ

### ਅਸਥਾਈ

| 1 | 2 | 3 | 4 | 5 | 6 | 7 | 8 | 9 | 10 | 11 | 12 | 13 | 14 |
|---|---|---|---|---|---|---|---|---|---|---|---|---|---|
| ਧ | ਨੁ | ਧ | ਪ | ਮੰ | ਪ | ਗੁ | ਮੰ | ਪ | ਮੰ | ਗੁ | ਗੁ | ਰ | ਸ |
| ਭੋ | ਲਾ | ਵ | ੜੈ | ਭੁ | ਲੀ | ਭੁ | ਲਿ | ਭੁ | ਲਿ | ਪ | ਛੋ | ਤਾ | ਣੀ |
| ਨੁ | ਸ | ਗੁ | ਗੁ | ਮੰ | ਪ | ਨ | ਸੰਨ | ਧਧ | ਪ | ਗੁਮੰ | ਪਮੰ | ਗੁਰ | ਸ |
| ਪਿ | ਰਿ | ਛੋ | ਡਿ | ਅ | ੜੀ | ਸੁ | ਤੀS | ਪਿਰ | ਕੀ | ਸਾS | ਰਨ | ਜਾS | ਣੀ |
| x | | 2 | | 0 | | 3 | | 0 | | 4 | | 0 | |

### ਅੰਤਰਾ

| | | | | | | | | | | | | | |
|---|---|---|---|---|---|---|---|---|---|---|---|---|---|
| ਗੁ | ਮੰ | ਪ | ਮੰ | ਪ | ਨ | ਸੰ | ਸੰ | ਰੰ | ਸੰ | ਗੁੰ | - | ਰੰ | ਸੰ |
| ਪਿ | ਰਿ | ਛੋ | ਡੀ | ਸੁ | ਤੀ | ਅ | ਵ | ਗ | ਣਿ | ਮੁ | S | ਤੀ | S |

| ਪ | ਨ | ਸਂ | ਨ | ਧ | ਪ | ਨੁ | - | ਧ | ਪ | ਮਂਪ | ਮਂਗੁ | ਰਸ | ਨੁਸ |
|---|---|---|---|---|---|---|---|---|---|---|---|---|---|
| ਤਿ | S | ਸੁ | ਧ | S | ਨ | ਵਿ | S | ਧ | ਣ | ਰਾS | SS | ਤੇS | SS |
| x | | 2 | | 0 | | 3 | | 0 | | 4 | | 0 | |

ਤਾਨਾਂ ਤੇ ਤਿਹਾਈਆਂ:-

1) ਨੁਸ ਗੁਮਂ ਪਧ ਮਂਪ ਮਂਗੁ ਰਸ ਨੁਸ ਗੁਮਂ ਪਨੁ ਧਪ ਮਂਪ ਮਂਗੁ ਰਸ ਨੁਸ

2) ਗੁਮਂ ਪਧ ਮਂਪ ਗੁਮਂ ਪਨ ਸਂਨ ਧਪ ਮਂਪ ਧਨੁ ਧਪ ਮਂਪ ਮਂਗੁ ਰਸ ਨੁਸ

3) ਪਧ ਮਂਪ ਧਨੁ ਧਪ ਮਂਗੁ ਰਸ ਪਨ ਸਂਨ ਧਪ ਧਨੁ ਧਪ ਮਂਪ ਮਂਗੁ ਰਸ

4) ਗੁਮਂ ਪਨ ਸਂਨ ਧਪ ਪਨ ਸਂਗੁਂ ਰੰਸਂ ਨਸਂ ਨਨ ਧਪ ਧਨੁ ਧਪ ਮਂਗੁ ਰਸ

1) ਪਹਿਲੀ ਤੋਂ ਛੇਵੀਂ ਮਾਤਰ ਤੱਕ ਬੰਦਸ਼ ਅਨੁਸਾਰ ਗਾ ਕੇ 2 ਮਾਤਰਾਂ ਬਿਸਰਾਮ ਫਿਰ 5ਵੀਂ ਤੋਂ 6ਵੀਂ 2 ਮਾਤਰਾਂ ਦਾ ਟੁਕੜਾ ਫਿਰ ਬਿਸਰਾਮ ਫਿਰ ਇਹੀ ਟੁਕੜਾ ਲੈ ਕੇ ਸੱਮ ਤੇ ਅਉਣਾ ਹੈ।

2) ਪਹਿਲੀ ਤੋਂ ਚੌਥੀ ਮਾਤਰ ਤੱਕ ਬੰਦਸ਼ ਅਨੁਸਾਰ ਗਾ ਕੇ ਇੱਕ ਮਾਤਰ ਬਿਸਰਾਮ ਫਿਰ ਇਹੀ ਟੁਕੜਾ ਫਿਰ ਬਿਸਰਾਮ ਫਿਰ ਇਹੀ ਟੁਕੜਾ ਲੈ ਕੇ ਸੱਮ ਤੇ ਆਉਣਾ ਹੈ।

3) 7ਵੀਂ ਤੋਂ 14ਵੀਂ ਮਾਤਰ ਦੇ ਟੁਕੜੇ ਨੂੰ 5ਵੀਂ ਮਾਤਰ ਤੋਂ ਚੁੱਕ ਕੇ ਤਿੰਨ ਵਾਰ ਬਰਾਬਰ ਗਾ ਕੇ ਸੱਮ ਤੇ ਸਮਾਪਤ ਕਰਨਾ ਹੈ। ਪਹਿਲਾਂ ਪਹਿਲੀਆਂ 6 ਮਾਤਰਾਂ ਨੂੰ 4 ਮਾਤਰਾਂ ਵਿੱਚ ਲੈਣਾ ਹੈ।

## ਤੁਖਾਰੀ ਛੰਤ ਮਹਲਾ ੧ ਬਾਰਹ ਮਾਹਾ ੧ੴ ਸਤਿਗੁਰ ਪ੍ਰਸਾਦਿ।। (੧੧੦੭)

ਤੂ ਸੁਣਿ ਕਿਰਤ ਕਰੰਮਾ ਪੁਰਬਿ ਕਮਾਇਆ।। ਸਿਰਿ ਸਿਰਿ ਸੁਖ ਸਹੰਮਾ ਦੇਹਿ ਸੁ ਤੂ ਭਲਾ।। ਹਰਿ ਰਚਨਾ ਤੇਰੀ ਕਿਆ ਗਤਿ ਮੇਰੀ ਹਰਿ ਬਿਨੁ ਘੜੀ ਨ ਜੀਵਾ।। ਪ੍ਰਿਅ ਬਾਝੁ ਦੁਹੇਲੀ ਕੋਇ ਨ ਬੇਲੀ ਗੁਰਮੁਖਿ ਅੰਮ੍ਰਿਤੁ ਪੀਵਾਂ।। ਰਚਨਾ ਰਾਚਿ ਰਹੇ ਨਿਰੰਕਾਰੀ ਪ੍ਰਭ ਮਨਿ ਕਰਮ ਸੁਕਰਮਾ।। ਨਾਨਕ ਪੰਥੁ ਨਿਹਾਲੇ ਸਾ ਧਨ ਤੂ ਸੁਣਿ ਆਤਮ ਰਾਮਾ।।੧।।

ਪਦ ਅਰਥ:- ਤੂ ਸੁਣਿ- ਹੇ ਹਰੀ ਤੂੰ ਸੁਣ! ਕਿਰਤ ਕਰੰਮਾ- ਕੀਤੇ ਕਰਮਾਂ ਅਨੁਸਾਰ। ਪੁਰਬਿ-ਪੂਰਬਲੇ ਸਮੇਂ ਵਿੱਚ, ਪਹਿਲੇ ਜਨਮਾਂ ਵਿੱਚ। ਸਿਰਿ ਸਿਰਿ-ਹਰੇਕ ਜੀਵ ਦੇ ਸਿਰ ਉੱਤੇ। ਸਹੰਮਾ-ਸਹਮ, ਦੁੱਖ। ਦੁਹੇਲੀ - ਦੁੱਖੀ। ਸੁਕਰਮਾ-ਸ੍ਰੇਸ਼ਟ ਕੰਮ। ਪੰਥੁ-ਰਸਤਾ। ਨਿਹਾਲੇ-ਤੱਕ ਰਹੀ ਹੈ। ਸਾ ਧਨ-ਜੀਵ ਇਸਤ੍ਰੀ। ਆਤਮ ਰਾਮਾ-ਹੇ ਸਰਬ-ਵਿਆਪਕ ਪਰਮਾਤਮਾ!

## ਰਾਗੁ ਤੁਖਾਰੀ ਮੱਤ ਤਾਲ ਮਾਤਰਾਂ-9 ਵਿਲੰਬਿਤ ਲੈਅ

### ਅਸਥਾਈ

| 1 | 2 | 3 | 4 | 5 | 6 | 7 | 8 | 9 |
|---|---|---|---|---|---|---|---|---|
| ਧਨੁ | ਧਪ | ਮਂਪ | ਗੁ | ਮਂ | ਪ | ਮਂਗ | ਰ | ਸ |
| ਤੂS | ਸੁਣਿ | ਕਿS | ਰ | ਤ | ਕ | ਰੰS | ਮਾ | S |
| ਨ | ਸ | ਗੁ | ਮਂ | ਪ | ਨ | ਸਂਨ | ਧ | ਪ |
| ਪੁ | ਰ | ਬਿ | S | S | ਕ | ਮਾS | ਇ | ਆ |
| x | | 2 | | | 3 | | | |

### ਅੰਤਰਾ

| | | | | | | | | |
|---|---|---|---|---|---|---|---|---|
| ਪਪ | ਗੁਮਂ | ਪ | ਨ | - | ਸਂ | ਨਸਂ | ਗੁਂਰੰ | ਸਂ |
| ਸਿਰਿ | ਸਿਰਿ | ਸੁ | ਖ | S | ਸ | ਹੰS | ਮਾS | S |
| ਨ | ਸਂਨ | ਧ | - | ਪ | ਧਨੁ | ਧਪ | ਮਂਗ | ਰਸ |
| ਦੇ | ਹਿS | ਸੁ | S | S | ਤੂS | SS | ਭS | ਲਾS |
| x | | 2 | | | 3 | | | |

ਤਾਨਾਂ ਤੇ ਤਿਹਾਈਆਂ:-ਤਾਨਾਂ 'ਨਿਰਗੁਣੁ ਰਾਖਿ ਲੀਆ' ਪੜਤਾਲ ਅਸਥਾਈ ਮਹੇਸ਼ ਤਾਲ ਵਾਲੀਆਂ ਹਨ।

1) ਪਹਿਲੀਆਂ ਦੋ ਮਾਤਰਾਂ ਦਾ ਟੁਕੜਾ ਦੂਜੀ ਮਾਤਰ ਤੋਂ ਲੈ ਕੇ ਇੱਕ ਮਾਤਰ ਬਿਸਰਾਮ ਫਿਰ ਇਹੀ ਟੁਕੜਾ ਫਿਰ ਬਿਸਰਾਮ ਫਿਰ ਇਹੀ ਟੁਕੜਾ ਲੈ ਕੇ ਸੱਮ ਤੇ ਆਉਣਾ ਹੈ।

2) ਤੀਜੀ ਤੋਂ ਪੰਜਵੀਂ ਮਾਤਰ ਦਾ ਟੁਕੜਾ ਪਹਿਲੀ ਮਾਤਰ ਤੋਂ ਤਿੰਨ ਵਾਰ ਬਰਾਬਰ ਲੈ ਕੇ ਸੱਮ ਤੇ ਆਉਣਾ ਹੈ।

3) 6ਵੀਂ ਤੋਂ 9ਵੀਂ ਮਾਤਰ ਦੇ 4 ਮਾਤਰਾਂ ਦੇ ਟੁਕੜੇ ਨੂੰ 7ਵੀਂ ਮਾਤਰ ਤੋਂ ਤਿੰਨ ਵਾਰ ਬਰਾਬਰ ਲੈ ਕੇ ਸੱਮ ਤੇ ਸਮਾਪਤ ਕਰਨਾ ਹੈ।

**(ਤੁਖਾਰੀ ਛੰਤ ਮਹਲਾ ੧ ਬਾਰਹ ਮਾਹਾ) (੧੧੦੭)**

ਬਰਸੈ ਅੰਮ੍ਰਿਤ ਧਾਰ ਬੂੰਦ ਸੁਹਾਵਣੀ।। ਸਾਜਨ ਮਿਲੇ ਸਹਜਿ ਸੁਭਾਇ ਹਰਿ ਸਿਉ ਪ੍ਰੀਤਿ ਬਣੀ।। ਹਰਿ ਮੰਦਰਿ ਆਵੈ ਜਾ ਪ੍ਰਭ ਭਾਵੈ ਧਨ ਊਭੀ ਗੁਣ ਸਾਰੀ।। ਘਰਿ ਘਰਿ ਕੰਤੁ ਰਵੈ ਸੋਹਾਗਣਿ ਹਉ ਕਿਉ ਕੰਤਿ ਵਿਸਾਰੀ।। ਉਨਵਿ ਘਨ ਛਾਏ ਬਰਸੁ ਸੁਭਾਏ ਮਨਿ ਤਨਿ ਪ੍ਰੇਮੁ ਸੁਖਾਵੈ।। ਨਾਨਕ ਵਰਸੈ ਅੰਮ੍ਰਿਤ ਬਾਣੀ ਕਰਿ ਕਿਰਪਾ ਘਰਿ ਆਵੈ।।੪।।

ਪਦ ਅਰਥ:-ਧਨ-ਜੀਵ-ਇਸਤ੍ਰੀ। ਊਭੀ-ਉਤਾਵਲੀ। ਗੁਣ ਸਾਰੀ- ਗੁਣ ਗਾਉਂਦੀ ਹੈ। ਕੰਤੁ-ਪ੍ਰਭੂ-ਪਤੀ। ਰਵੈ-ਰੰਗ ਮਾਣਦਾ ਹੈ। ਉਨਵਿ-ਨਿਵ ਕੇ, ਤਰਸ ਕਰ ਕੇ। ਘਨ-ਹੇ ਬੱਦਲ! ਬਰਸੁ-ਵਰਖਾ ਕਰ। ਸੁਭਾਏ-ਪ੍ਰੇਮ ਨਾਲ।

## ਰਾਗੁ ਤੁਖਾਰੀ ਝਪ ਤਾਲ ਮਾਤਰਾਂ-10 ਵਿਲੰਭਿਤ ਲੈਅ

### ਅਸਥਾਈ

| 1 | 2 | 3 | 4 | 5 | 6 | 7 | 8 | 9 | 10 |
|---|---|---|---|---|---|---|---|---|---|
| ਪਪ | ਧ | ਧਨੁ | ਧਧ | ਪ | ਗੁਮੰ | ਪ | ਗੁ | ਰ | ਸ |
| ਬਰ | ਸੈ | ਅੰS | ਮ੍ਰਿ | ਤ | ਧਾS | S | ਰ | S | S |
| ਨੁ | ਸ | ਗੁ | ਮੰ | ਪ | ਨਸੰ | ਨਧ | ਪ | ਮੰਗੁ | ਰਸ |
| ਬੂੰ | S | ਦ | S | S | ਸੁS | ਹਾS | ਵ | ਣੀS | SS |
| x | | 0 | | | 2 | | 3 | | |

### ਅੰਤਰਾ

| 1 | 2 | 3 | 4 | 5 | 6 | 7 | 8 | 9 | 10 |
|---|---|---|---|---|---|---|---|---|---|
| ਪ | ਗੁਮੰ | ਪ | ਨ | ਸੰ | ਨਨ | ਸੰ | ਗੁੰ | ਰੰ | ਸੰ |
| ਸਾ | ਜS | ਨ | ਮਿ | ਲੇ | ਸਹ | ਜਿ | ਸੁ | ਭਾ | ਇ |
| ਨ | ਸੰ | ਨ | ਧ | ਪ | ਧਨੁ | ਧਪ | ਮੰਪ | ਮੰਗੁ | ਰਸ |
| ਹ | ਰਿ | ਸਿ | ਉ | S | ਪ੍ਰੀS | ਤਿS | ਬS | ਣੀS | SS |
| x | | 2 | | | 0 | | 3 | | |

ਤਾਨਾਂ ਤੇ ਤਿਹਾਈਆਂ:-

1) ਨੁਸਗੁਮੰ ਪਧਮੰਪ ਗੁਮੰਪਨ ਸੰਨਧਪ ਪਨਸੰਗੁੰ ਰੰਸੰਨਸੰ ਨਨਧਪ ਧਨੁਧਪ ਪਧਮੰਪ ਮੰਗੁਰਸ

2) ਗੁਮੰਪਧ ਮੰਪਮੰਗੁ ਰਸਗੁਮੰ ਪਨਧਪ ਮੰਪਮੰਗੁ ਰਸਗੁਮੰ ਪਨਸੰਨ ਧਪਧਨੁ ਧਪਮੰਪ ਮੰਗੁਰਸ

3) ਗੁਮੰਪਗੁ ਮੰਪਗੁਮੰ ਪਧਮੰਪ ਮੰਗੁਰਸ ਨੁਸਗੁਮੰ ਪਨਸੰਪ ਨਸੰਪਨ ਸੰਨਧਪ ਧਨੁਧਪ ਮੰਗੁਰਸ

1) ਪਹਿਲੀ ਤੋਂ ਪੰਜਵੀਂ ਮਾਤਰ ਤੱਕ ਬੰਦਸ਼ ਅਨੁਸਾਰ ਗਾ ਕੇ ਛੇਵੀਂ ਮਾਤਰ ਤੇ ਮੰਮੰਪS ਤੇ ਬਰਸੈS ਦਾ ਇੱਕ ਮਾਤਰ ਦਾ ਉਚਾਰਨ ਫਿਰ ਇੱਕ ਮਾਤਰ ਬਿਸਰਾਮ ਫਿਰ ਇਹ ਟੁਕੜਾ ਫਿਰ ਬਿਸਰਾਮ ਫਿਰ ਇਹੀ ਟੁਕੜਾ ਲੈ ਕੇ ਸੱਮ ਆ ਜਾਵੇਗਾ।

2) ਪਹਿਲੀ ਮਾਤਰ ਤੇ 'ਬਰਸੈ' ਦਾ ਉਚਾਰਨ ਫਿਰ ਤੀਜੀ ਤੋਂ ਪੰਜਵੀਂ ਮਾਤਰ ਦੇ ਟੁਕੜੇ ਨੂੰ ਦੂਜੀ ਮਾਤਰ ਤੋਂ ਆਰੰਭ ਕਰਕੇ ਤਿੰਨ ਵਾਰ ਬਰਾਬਰ ਗਾ ਕੇ ਸੱਮ ਤੇ ਆਉਣਾ ਹੈ।

3) 6ਵੀਂ ਤੋਂ 10ਵੀਂ ਮਾਤਰ ਦੇ ਟੁਕੜੇ ਨੂੰ 6ਵੀਂ ਮਾਤਰ ਤੋਂ ਤਿੰਨ ਵਾਰ ਬਰਾਬਰ ਗਾ ਕੇ ਸੱਮ ਤੇ ਸਮਾਪਤ ਕਰਨਾ ਹੈ।

(ਤੁਖਾਰੀ ਛੰਤ ਮਹਲਾ ੪ ) (੧੧੧੪)

ਗੁਰ ਪਾਰਸ ਹਮ ਲੋਹ ਮਿਲਿ ਕੰਚਨੁ ਹੋਇਆ ਰਾਮ।। ਜੋਤੀ ਜੋਤਿ ਮਿਲਾਇ ਕਾਇਆ ਗੜੁ ਸੋਹਿਆ ਰਾਮ।। ਕਾਇਆ ਗੜੁ ਸੋਹਿਆ ਮੇਰੈ ਪ੍ਰਭਿ ਮੋਹਿਆ ਕਿਉ ਸਾਸਿ ਗਿਰਾਸਿ ਵਿਸਾਰੀਐ।। ਅਦ੍ਰਿਸਟੁ ਅਗੋਚਰੁ ਪਕੜਿਆ ਗੁਰ ਸਬਦੀ ਹਉ ਸਤਿਗੁਰ ਕੈ ਬਲਿਹਾਰੀਐ।। ਸਤਿਗੁਰ ਆਗੈ ਸੀਸੁ ਭੇਟ ਦੇਉ ਜੇ ਸਤਿਗੁਰ ਸਾਚੇ ਭਾਵੈ।। ਆਪੇ ਦਇਆ ਕਰਹੁ ਪ੍ਰਭ ਦਾਤੇ ਨਾਨਕ ਅੰਕਿ ਸਮਾਵੈ।।੪।।੧।।

ਪਦ ਅਰਥ:- ਲੋਹ-ਲੋਹਾ। ਕੰਚਨੁ-ਸੋਨਾ। ਜੋਤਿ-ਜਿੰਦ। ਗੜੁ-ਕਿਲ੍ਹਾ। ਸੋਹਿਆ-ਸੋਹਣਾ ਬਣ ਗਿਆ ਹੈ। ਗਿਰਾਸਿ-ਹਰੇਕ ਗਿਰਾਹੀ ਦੇ ਨਾਲ। ਅੰਕਿ- ਗੋਦ ਵਿੱਚ, ਚਰਨਾਂ ਵਿੱਚ। ਸਮਾਵੈ-ਲੀਨ ਹੋ ਜਾਂਦਾ ਹੈ।

## ਰਾਗੁ ਤੁਖਾਰੀ ਜਗਪਾਲ ਤਾਲ ਮਾਤਰਾਂ-11 ਵਿਲੰਭਿਤ ਲੈਅ

### ਅਸਥਾਈ

| 1 | 2 | 3 | 4 | 5 | 6 | 7 | 8 | 9 | 10 | 11 |
|---|---|---|---|---|---|---|---|---|---|---|
| ਪਪ | ਗੁਮੰ | ਪਪ | ਧਧ | ਪਪ | ਨੁਨੁ | ਧ | ਪਪ | ਮੰਗੁ | ਰ | ਸ |
| ਗੁਰ | ਪਾS | ਰਸ | ਹਮ | ਲੋਹ | ਮਿਲਿ | ਕੰ | ਚਨੁ | ਹੋਇਆ | ਰਾ | ਮ |
| ਨ਼ | ਸ | ਗੁ | ਮੰਮੰ | ਪਪ | ਨਸੰ | ਨਧ | ਪਪ | ਮੰਪ | ਮੰਗੁ | ਰਸ |
| ਜੋ | ਤੀ | ਜੋ | ਤਿਮਿ | ਲਾਇ | ਕਾਇ | ਆS | ਗੜੁ | ਸੋਹਿਆ | ਰਾS | ਮS |
| x | | | | | 2 | | 3 | | 4 | |

### ਅੰਤਰਾ

| 1 | 2 | 3 | 4 | 5 | 6 | 7 | 8 | 9 | 10 | 11 |
|---|---|---|---|---|---|---|---|---|---|---|
| ਪਪ | ਗੁਮੰ | ਪਪ | ਨਨ | ਨ | ਸੰ | ਸੰ | ਸੰਸੰ | ਰੰ | ਰੰ | ਸੰ |
| ਕਾਇ | ਆS | ਗੜੁ | ਸੋਹਿ | ਆ | ਮੇ | ਰੈ | ਪ੍ਰਭਿ | ਮੋ | ਹਿ | ਆ |
| ਨਸੰ | ਗੁੰ | ਰੰਸੰ | ਨ | ਧਪ | ਨੁ | ਧ | ਪ | ਮੰਪ | ਮੰਗੁ | ਰਸ |
| ਕਿਉ | ਸਾ | ਸਿਗਿ | ਰਾ | ਸਿS | ਵਿ | ਸਾ | ਰੀ | ਐS | SS | SS |
| x | | | | | 2 | | 3 | | 4 | |

ਤਾਨਾਂ ਤੇ ਤਿਹਾਈਆਂ:-

1) ਨ਼ਸਗੁਮੰ ਪਧਮੰਪ ਮੰਗੁਰਸ ਗੁਮੰਪਨ ਸੰਨਧਪ ਮੰਪਗੁਮੰ ਪਨਸੰਗੁੰ ਰੰਸੰਨਸੰ ਨਨਧਪ ਧਨੁਧਪ ਮੰਗੁਰਸ

2) ਪਧਪਮੰ ਮੰਪਮੰਗੁ ਰਸਨ਼ਸ ਧਨੁਧਪ ਪਧਪਮੰ ਮੰਪਮੰਗੁ ਰਸਨ਼ਸ ਨਸੰਨਧ ਧਨੁਧਪ ਮੰਪਮੰਗੁ ਰਸਨ਼ਸ

3) ਗੁਮੰਪਗੁ ਮੰਪਗੁਮੰ ਪਧਮੰਪ ਧਨੁਧਪ ਮੰਗੁਰਸ ਪਨਸੰਪ ਨਸੰਪਨ ਸੰਗੁੰਰੰਸੰ ਨਨਧਪ ਧਨੁਧਪ ਮੰਗੁਰਸ

1) ਪਹਿਲੀ ਤੋਂ ਪੰਜਵੀਂ ਮਾਤਰ ਤੱਕ ਬੰਦਸ਼ ਅਨੁਸਾਰ ਫਿਰ ਇੱਕ ਮਾਤਰ ਬਿਸਰਾਮ ਫਿਰ ਚੌਥੀ ਤੋਂ ਪੰਜਵੀਂ 2 ਮਾਤਰਾਂ ਦਾ ਟੁਕੜਾ ਫਿਰ ਬਿਸਰਾਮ ਫਿਰ ਇਹੀ ਟੁਕੜਾ ਲੈ ਕੇ ਸੱਮ ਆ ਜਾਵੇਗਾ।

2) ਪਹਿਲੀ ਤੋਂ ਤੀਜੀ ਮਾਤਰ ਦਾ ਟੁਕੜਾ ਲੈ ਕੇ ਇੱਕ ਮਾਤਰ ਬਿਸਰਾਮ ਫਿਰ ਇਹੀ ਟੁਕੜਾ ਫਿਰ ਬਿਸਰਾਮ ਫਿਰ ਇਹੀ ਟੁਕੜਾ ਲੈ ਕੇ ਸੱਮ ਤੇ ਆਉਣਾ ਹੈ।

3) 6ਵੀਂ ਤੋਂ 11ਵੀਂ ਮਾਤਰ ਦੇ 6 ਮਾਤਰਾਂ ਦੇ ਟੁਕੜੇ ਨੂੰ 5ਵੀਂ ਮਾਤਰ ਤੋਂ ਆਰੰਭ ਕਰਕੇ ਤਿੰਨ ਵਾਰ ਬਰਾਬਰ ਗਾ ਕੇ ਸੱਮ ਤੇ ਸਮਾਪਤ ਕਰਨਾ ਹੈ। ਪਹਿਲਾਂ 5ਵੀਂ ਮਾਤਰ ਦੇ 'ਲੋਹ' ਨੂੰ ਚੌਥੀ ਮਾਤਰ ਤੇ ਉਚਾਰਨ ਕਰਨਾ ਹੈ।

**(ਸਲੋਕ ਭਗਤ ਕਬੀਰ ਜੀਉ ਕੇ) (੧੩੬੯)**

**ਕਬੀਰ ਰਾਮੁ ਨ ਛੋਡੀਐ ਤਨੁ ਧਨੁ ਜਾਇ ਤ ਜਾਉ॥ ਚਰਨ ਕਮਲ ਚਿਤੁ ਬੇਧਿਆ ਰਾਮਹਿ ਨਾਮਿ ਸਮਾਉ॥੧੦੨॥**

ਪਦ ਅਰਥ:- ਛੋਡੀਐ-ਭੁਲਾਈਐ। ਜਾਇ-ਨਾਸ ਹੁੰਦਾ ਹੈ। ਜਾਉ-ਬੇਸ਼ੱਕ ਨਾਸ ਹੋ ਜਾਏ। ਚਰਨ ਕਮਲ-ਪ੍ਰਭੂ ਦੇ ਸੋਹਣੇ ਚਰਨ। ਬੇਧਿਆ-ਵਿੱਝਿਆ ਰਹੇ। ਸਮਾਉ-ਸਮਾਇਆ ਰਹੇ।

## ਰਾਗੁ ਤੁਖਾਰੀ ਏਕ ਤਾਲ ਮਾਤਰਾਂ-12 ਵਿਲੰਭਿਤ ਲੈਅ

### ਅਸਥਾਈ

| 1 | 2 | 3 | 4 | 5 | 6 | 7 | 8 | 9 | 10 | 11 | 12 |
|---|---|---|---|---|---|---|---|---|---|---|---|
| | | | | | | | | | | ਪਨੁਧਪ | ਮੰਗੁਰਸ |
| | | | | | | | | | | ਚSਰਨ | ਕਮਲS |
| ਰ- | ਸ-ਨ਼ਸ | ਨ਼ਸ | ਗੁਮੰ | ਪ- | ਧਪ | ਨਸੰਨ- | ਧਪ | ਮੰਪਗੁ- | ਰਸ | | |
| ਚਿS | ਤੁSSS | ਬੇS | ਧਿਆ | ਰਾS | ਮਹਿ | ਨਾSSS | ਮਿS | ਸSਮਾS | ਉS | | |
| x | | 0 | | 2 | | 0 | | 3 | | 4 | |

### ਅੰਤਰਾ

| 1 | 2 | 3 | 4 | 5 | 6 | 7 | 8 | 9 | 10 | 11 | 12 |
|---|---|---|---|---|---|---|---|---|---|---|---|
| | | | | | | | | | | ਪ-ਗੁਮੰ | ਪਨ |
| | | | | | | | | | | ਕSਬੀਰ | ਰਾਮੁ |
| ਸੰ- | ਨਸੰ | ਗੁੰਰੰ | ਸੰ-ਨਸੰ | ਨਧ | ਪ-ਮੰਪ | ਨੁ-ਧਪ | ਮੰਪ | ਗੁ-ਰਸ | ਰਸ | | |
| ਨS | ਛੋਡੀ | ਐS | ਤSSਨੁ | ਧS | ਨੁSSS | ਜਾSਇS | ਤS | ਜਾSSS | ਉS | | |
| x | | 0 | | 2 | | 0 | | 3 | | 4 | |

**ਅਲਾਪ, ਤਾਨਾਂ ਤੇ ਤਿਹਾਈਆਂ:-**

1) ਸ-ਨ਼ਸ ਸਰਸ- ਗੁ-ਰਸ ਗੁਮੰਪ- ਨੁਧਪ- ਮੰਪ ਗੁ-ਰਸ ਨ਼ਸ

2) ਸ-ਨ਼ਸ ਗੁਮੰਪ- ਧਪ ਧਨੁਧਪ ਮੰਪਨ- ਸੰਨਧਪ ਧਨੁਧਪ ਮੰਗੁਰਸ

1) ਮੰਪਮੰਪਗੁਮੰਪਧ ਮੰਪਮੰਗੁਰਸਨ਼ਸ ਪਨਪਨਧਪਮੰਪ ਧਨੁਧਪਮੰਗੁਰਸ ਨਸੰਨਸੰਗੁੰਗੁੰਰੰਸੰ ਨਨਸੰਨਧਪਮੰਪ ਧਨੁਧਨੁਧਪਮੰਪ ਮੰਪਮੰਗੁਰਸਨ਼ਸ

2) ਪਮੰਗੁਮੰਪਨੁਧਪ ਪਮੰਗੁਮੰਪਨਸੰਨ ਧਪਪਮੰਗੁਮੰਪਨ ਸੰਰੰਸੰਨਧਪਪਮੰ ਗੁਮੰਪਨਸੰਗੁੰਰੰਸੰ ਨਸੰਗੁੰਮੰਪੰਮੰਗੁੰਗੁੰ ਰੰਸੰਨਸੰਨਨਧਪ ਧਨੁਧਪਮੰਗੁਰਸ

3) ਨ਼ਸਗੁਮੰਪਧਮੰਪ ਮੰਗੁਰਸਨ਼ਸਗੁਮੰ ਪਨਧਪਧਨੁਧਪ ਮੰਗੁਰਸਨ਼ਸਗੁਮੰ ਪਨਸੰਨਧਪਮੰਪ ਧਨੁਧਪਮੰਗੁਰਸ ਨ਼ਸਗੁਮੰਪਨਸੰਗੁੰ ਰੰਸੰਨਸੰਨਨਧਪ ਧਨੁਧਪਮੰਗੁਰਸ

1) 11ਵੀਂ ਮਾਤਰ ਦੇ ਟੁਕੜੇ ਨੂੰ 9ਵੀਂ ਮਾਤਰ ਤੋਂ ਚੁੱਕ ਕੇ ਤਿੰਨ ਵਾਰ ਬਰਾਬਰ ਲੈ ਕੇ ਫਿਰ 12ਵੀਂ ਮਾਤਰ ਦੇ ਟੁਕੜੇ ਨੂੰ ਜੋੜ ਕੇ ਸੱਮ ਤੇ ਆਉਣਾ ਹੈ।

2) 11ਵੀਂ ਤੋਂ 12ਵੀਂ ਮਾਤਰ ਦੇ ਟੁਕੜੇ ਨੂੰ ਦੁਗੁਨ ਵਿੱਚ 10ਵੀਂ ਮਾਤਰ ਤੋਂ ਚੁੱਕ ਕੇ ਤਿੰਨ ਵਾਰ ਗਾ ਕੇ ਸੱਮ ਤੇ ਮੁਕਾਅ ਕਰਨਾ ਹੈ।

**(ਤੁਖਾਰੀ ਛੰਤ ਮਹਲਾ ੧ ਬਾਰਹ ਮਾਹਾ)** **(੧੧੦੭)**

**ਬਾਬੀਹਾ ਪ੍ਰਿਉ ਬੋਲੇ ਕੋਕਿਲ ਬਾਣੀਆ॥ ਸਾ ਧਨ ਸਭਿ ਰਸ ਚੋਲੈ ਅੰਕਿ ਸਮਾਣੀਆ॥ ਹਰਿ ਅੰਕਿ ਸਮਾਣੀ ਜਾ ਪ੍ਰਭ ਭਾਣੀ ਸਾ ਸੋਹਾਗਣਿ ਨਾਰੇ॥ ਨਵ ਘਰ ਥਾਪਿ ਮਹਲ ਘਰੁ ਊਚਉ ਨਿਜ ਘਰਿ ਵਾਸੁ ਮੁਰਾਰੇ॥ ਸਭ ਤੇਰੀ ਤੂ ਮੇਰਾ ਪ੍ਰੀਤਮੁ ਨਿਸਿ ਬਾਸੁਰ ਰੰਗਿ ਰਾਵੈ॥ ਨਾਨਕ ਪ੍ਰਿਉ ਪ੍ਰਿਉ ਚਵੈ ਬਬੀਹਾ ਕੋਕਿਲ ਸਬਦਿ ਸੁਹਾਵੈ॥੨॥**

ਪਦ ਅਰਥ:-ਬਾਬੀਹਾ-ਪਪੀਹਾ। ਕੋਕਿਲ-ਕੋਇਲ। ਬਾਣੀਆ-ਮਿੱਠਾ ਬੋਲ। ਚੋਲੈ-ਖਾਂਦੀ ਹੈ, ਮਾਣਦੀ ਹੈ। ਅੰਕਿ-ਅੰਗ ਨਾਲ। ਨਵ ਘਰ-ਨੌਂ ਗੋਲਕਾਂ, ਨੌਂ ਇੰਦ੍ਰੀਆਂ ਵਾਲੇ ਸ਼ਰੀਰ ਨੂੰ। ਥਾਪਿ-ਟਿਕਾ ਕੇ, ਜੁਗਤ ਵਿੱਚ ਰੱਖ ਕੇ। ਨਿਸਿ-ਰਾਤ। ਬਾਸੁਰ-ਦਿਨ। ਰਾਵੈ-ਮਾਣਦੀ ਹੈ, ਸਿਮਰਦੀ ਹੈ। ਸੁਹਾਵੈ-ਸੋਹਣੀ ਲੱਗਦੀ ਹੈ।

## ਰਾਗੁ ਤੁਖਾਰੀ ਚਾਰ ਤਾਲ ਮਾਤਰਾਂ-12 ਵਿਲੰਭਿਤ ਲੈਅ

### ਅਸਥਾਈ

| 1 | 2 | 3 | 4 | 5 | 6 | 7 | 8 | 9 | 10 | 11 | 12 |
|---|---|---|---|---|---|---|---|---|---|---|---|
| ਗੁ | ਮ̍ | ਪ | ਨੁਨੁ | ਧ | ਪ | ਗੁ | ਮ̍ | ਪ | ਗੁ | ਰ | ਸ |
| ਬਾ | ਬੀ | ਹਾ | ਪ੍ਰਿਉ | ਬੋ | ਲੇ | ਕੋ | ਕਿ | ਲ | ਬਾ | ਣੀ | ਆ |
| ਨ਼ | ਸਸ | ਗੁਗੁ | ਮ̍ਮ̍ | ਪ | ਨ | ਸੰਨ | ਧ | ਪ | ਮ̍ਪ | ਮ̍ਗੁ | ਰਸ |
| ਸਾ | ਧਨ | ਸਭਿ | ਰਸ | ਚੋ | ਲੈ | ਅੰS | ਕਿ | ਸ | ਮਾS | ਣੀS | ਆS |
| x | | 0 | | 2 | | 0 | | 3 | | 4 | |

### ਅੰਤਰਾ

| 1 | 2 | 3 | 4 | 5 | 6 | 7 | 8 | 9 | 10 | 11 | 12 |
|---|---|---|---|---|---|---|---|---|---|---|---|
| ਪਪ | ਗੁਮ̍ | ਪ | ਨ | ਨ | ਸੰ | ਨ | ਸੰਸੰ | ਸੰ | ਗੁੰ | ਰੰ | ਸੰ |
| ਹਰਿ | ਅੰS | ਕਿ | ਸ | ਮਾ | ਣੀ | ਜਾ | ਪ੍ਰ | ਭ | ਭਾ | S | ਣੀ |
| ਨ | ਸੰ | ਨ | ਧ | ਧ | ਪ | ਨੁ | ਧ | ਪ | ਮ̍ਪ | ਮ̍ਗੁ | ਰਸ |
| ਸਾ | S | ਸੋ | ਹਾ | ਗ | ਣਿ | ਨਾ | S | S | ਰੇS | SS | SS |
| x | | 0 | | 2 | | 0 | | 3 | | 4 | |

**ਲੈਅਕਾਰੀਆਂ:-**

1) ਦੁਗੁਨ-ਪਹਿਲੀ ਮਾਤਰ ਤੋਂ ਅਸਥਾਈ ਦੇ ਦੋਨਾਂ ਚੱਕਰਾਂ ਦੀ ਦੁਗੁਨ ਕਰਕੇ ਫਿਰ ਨਾਲ ਹੀ ਪਹਿਲੇ ਚੱਕਰ ਦੀ ਦੁਗੁਨ 6 ਮਾਤਰਾਂ ਵਿੱਚ ਫਿਰ 7ਵੀਂ ਤੋਂ 12ਵੀਂ ਮਾਤਰ ਦੇ ਟੁਕੜੇ ਦੀ 2 ਵਾਰ ਦੁਗੁਨ 6 ਮਾਤਰਾਂ ਵਿੱਚ ਕਰਕੇ ਸੱਮ ਤੇ ਪਹਿਲੀ ਲੈਅ ਤੇ ਆਉਣਾ ਹੈ।
2) ਦੁਗੁਨ-ਚੌਗੁਨ-ਪਹਿਲੀ ਮਾਤਰ ਤੋਂ ਪਹਿਲੇ ਚੱਕਰ ਦੀ ਦੁਗੁਨ 6 ਮਾਤਰਾਂ ਵਿੱਚ ਫਿਰ 7ਵੀਂ ਮਾਤਰ ਤੋਂ ਚੌਗੁਨ 3 ਮਾਤਰਾਂ ਵਿੱਚ ਫਿਰ 10ਵੀਂ ਮਾਤਰ ਤੋਂ 7ਵੀਂ ਤੋਂ 12ਵੀਂ ਮਾਤਰ ਵਾਲੇ ਟੁਕੜੇ ਦੀ 2 ਵਾਰ ਚੌਗੁਨ 3 ਮਾਤਰਾਂ ਵਿੱਚ ਕਰਕੇ ਸੱਮ ਤੇ ਪਹਿਲੀ ਲੈਅ ਤੇ ਆਉਣਾ ਹੈ।
3) ਤਿਗੁਨ-ਛੇਗੁਨ-ਪਹਿਲੀ ਮਾਤਰ ਤੋਂ ਪਹਿਲੇ ਚੱਕਰ ਦੀ 2 ਵਾਰ ਤਿਗੁਨ 8 ਮਾਤਰਾਂ ਵਿੱਚ ਫਿਰ ਪਹਿਲੇ ਚੱਕਰ ਦੀ 9ਵੀਂ ਤੋਂ 10ਵੀਂ ਮਾਤਰ ਤੱਕ ਛੇਗੁਨ 2 ਮਾਤਰਾਂ ਵਿੱਚ ਫਿਰ 7ਵੀਂ ਤੋਂ 12ਵੀਂ ਮਾਤਰ ਦੇ ਟੁਕੜੇ ਦੀ 2 ਵਾਰ ਛੇਗੁਨ 2 ਮਾਤਰਾਂ ਵਿੱਚ ਕਰਕੇ ਸੱਮ ਤੇ ਪਹਿਲੀ ਲੈਅ ਤੇ ਆਉਣਾ ਹੈ।

(ਤੁਖਾਰੀ ਛੰਤ ਮਹਲਾ ੫) (੧੧੧੭)

ਇਹੁ ਤਨੁ ਮਨੁ ਤੇਰਾ ਸਭਿ ਗੁਣ ਤੇਰੇ।। ਖੰਨੀਐ ਵੰਞਾ ਦਰਸਨ ਤੇਰੇ।। ਦਰਸਨ ਤੇਰੇ ਸੁਣਿ ਪ੍ਰਭ ਮੇਰੇ ਨਿਮਖ ਦ੍ਰਿਸਟਿ ਪੇਖਿ ਜੀਵਾ। ਅੰਮ੍ਰਿਤ ਨਾਮੁ ਸੁਨੀਜੈ ਤੇਰਾ ਕਿਰਪਾ ਕਰਹਿ ਤ ਪੀਵਾ।। ਆਸ ਪਿਆਸੀ ਪਿਰ ਕੈ ਤਾਈ ਜਿਉ ਚਾਤ੍ਰਿਕੁ ਬੂੰਦੇਰੇ।। ਕਹੁ ਨਾਨਕ ਜੀਅੜਾ ਬਲਿਹਾਰੀ ਦੇਹੁ ਦਰਸੁ ਪ੍ਰਭ ਮੇਰੇ।।੨।।

ਪਦ ਅਰਥ:- ਖੰਨੀਐ ਵੰਞਾ-ਮੈਂ ਟੋਟੇ ਟੋਟੇ ਹੁੰਦਾ ਹਾਂ। ਨਿਮਖ-ਅੱਖ ਝਮਕਣ ਜਿਤਨਾ ਸਮਾਂ। ਦ੍ਰਿਸਟਿ-ਨਜ਼ਰ। ਪੇਖਿ-ਵੇਖ ਕੇ। ਚਾਤ੍ਰਿਕੁ-ਪਪੀਹਾ। ਬੂੰਦੇਰੇ-ਬੂੰਦ ਵਾਸਤੇ।

## ਰਾਗੁ ਤੁਖਾਰੀ ਜੈ ਤਾਲ ਮਾਤਰਾਂ-13 ਵਿਲੰਬਿਤ ਲੈਅ

### ਅਸਥਾਈ

| 1 | 2 | 3 | 4 | 5 | 6 | 7 | 8 | 9 | 10 | 11 | 12 | 13 |
|---|---|---|---|---|---|---|---|---|---|---|---|---|
| ਪਪ | ਨੁ | ਧ | ਪ | ਪ | ਗੁ | ਮ̍ | ਪਧ | ਪ | ਮ̍ | ਗੁ | ਰ | ਸ |
| ਇਹੁ | ਤ | ਨੁ | ਮ | ਨੁ | ਤੇ | ਰਾ | ਸS | ਭਿ | ਗੁ | ਣ | ਤੇ | ਰੇ |
| ਨ਼ | ਸ | ਗੁ | ਰ | ਸ | ਗੁ | ਮ̍ | ਪ | ਨ | ਧ | ਪ | ਮ̍ਗੁ | ਰਸ |
| ਖੰ | ਨੀ | ਐ | ਵੰ | ਞਾ | ਦ | ਰ | ਸ | ਨ | ਤੇ | S | ਰੇS | SS |
| x | | | | | 2 | | | | 3 | | 4 | |

### ਅੰਤਰਾ

| 1 | 2 | 3 | 4 | 5 | 6 | 7 | 8 | 9 | 10 | 11 | 12 | 13 |
|---|---|---|---|---|---|---|---|---|---|---|---|---|
| ਪ | ਗੁ | ਮ̍ | ਪ | ਨ | ਸਂ | ਸਂ | ਨ | ਸਂ | ਗੁਂਗੁਂ | ਰਂ | ਸਂ | ਸਂ |
| ਦ | ਰ | ਸ | S | ਨ | ਤੇ | ਰੇ | ਸੁ | ਣਿ | ਪ੍ਰ | ਭ | ਮੇ | ਰੇ |
| ਸਂ | ਰਂ | ਸਂ | ਨਨ | ਧਪ | ਪ | ਨੁ | ਧ | ਪ | ਗੁਮ̍ | ਪਮ̍ | ਗੁ | ਰਸ |
| ਨਿ | ਮ | ਖ | ਦ੍ਰਿਸ | ਟਿS | ਪੇ | S | ਖਿ | S | ਜੀS | SS | ਵਾ | SS |
| x | | | | | 2 | | | | 3 | | 4 | |

ਤਾਨਾਂ ਤੇ ਤਿਹਾਈਆਂ:-

1) ਨ਼ਸਗੁਗੁ ਰਸਨ਼ਸ ਗੁਮ̍ਪਪ ਮ̍ਪਮ̍ਗੁ ਪਨਸਂਨ ਧਪਮ̍ਪ ਨਸਂਗੁਂਗੁਂ ਰਂਸਂਨਸਂ ਨਨਧਪ ਧਨੁਧਪ ਪਧਪਮ̍ ਮ̍ਪਮ̍ਗੁ ਰਸਨ਼ਸ

2) ਗੁਮ̍ਪਧ ਮ̍ਪਮ̍ਗੁ ਮ̍ਪਧਪ ਮ̍ਗੁਰਸ ਨ਼ਸਗੁਮ̍ ਪਨਸਂਗੁਂ ਰਂਸਂਨਸਂ ਨਨਧਪ ਧਨੁਧਪ ਮ̍ਧਪਮ̍ ਮ̍ਪਮ̍ਗੁ ਗੁਮ̍ਗੁਗੁ ਰਸਨ਼ਸ

3) ਪਧਮ̍ਪ ਧਨੁਧਪ ਮ̍ਗੁਰਸ ਪਨਸਂਨ ਧਪਮ̍ਪ ਧਨੁਧਪ ਮ̍ਗੁਰਸ ਪਨਸਂਗੁਂ ਰਂਸਂਨਸਂ ਨਨਧਧ ਪਧਮ̍ਪ ਧਨੁਧਪ ਮ̍ਗੁਰਸ

1) ਪਹਿਲੀ ਤੋਂ ਪੰਜਵੀਂ ਮਾਤਰ ਤੱਕ ਬੰਦਸ਼ ਅਨੁਸਾਰ ਗਾ ਕੇ ਫਿਰ ਦੂਜੀ ਤੋਂ ਪੰਜਵੀਂ ਮਾਤਰ ਦੇ 4 ਮਾਤਰਾਂ ਦੇ ਟੁਕੜੇ ਨੂੰ 2 ਵਾਰ ਹੋਰ ਬਰਾਬਰ ਲੈ ਕੇ ਸੱਮ ਤੇ ਆਉਣਾ ਹੈ।

2) ਪਹਿਲੀ ਤੋਂ ਸੱਤਵੀਂ ਮਾਤਰ ਤੱਕ ਬੰਦਸ਼ ਅਨੁਸਾਰ ਗਾ ਕੇ ਇੱਕ ਮਾਤਰ ਬਿਸਰਾਮ ਫਿਰ ਛੇਵੀਂ ਤੋਂ ਸੱਤਵੀ ਮਾਤਰ ਦਾ ਟੁਕੜਾ ਫਿਰ ਬਿਸਰਾਮ ਫਿਰ ਇਹੀ ਟੁਕੜਾ ਲੈ ਕੇ ਸੱਮ ਤੇ ਆਉਣਾ ਹੈ।

3) 8ਵੀਂ ਤੋਂ 13ਵੀਂ ਮਾਤਰ ਤੱਕ ਦੇ 6 ਮਾਤਰਾਂ ਦੇ ਟੁਕੜੇ ਨੂੰ 9ਵੀਂ ਮਾਤਰ ਤੋਂ ਆਰੰਭ ਕਰਕੇ ਤਿੰਨ ਵਾਰ ਬਰਾਬਰ ਲੈ ਕੇ ਸੱਮ ਤੇ ਮੁਕਾਅ ਕਰਨਾ ਹੈ।

**(ਤੁਖਾਰੀ ਮਹਲਾ ੪) (੧੧੧੫)**

**ਤੂ ਅੰਤਰਜਾਮੀ ਹਰਿ ਆਪਿ ਜਿਉ ਤੂ ਚਲਾਵਹਿ ਪਿਆਰੇ ਹਉ ਤਿਵੈ ਚਲਾ।। ਹਮਰੈ ਹਾਥਿ ਕਿਛੁ ਨਾਹਿ ਜਾ ਤੂ ਮੇਲਹਿ ਤਾ ਹਉ ਆਇ ਮਿਲਾ।। ਜਿਨ ਕਉ ਤੂ ਹਰਿ ਮੇਲਹਿ ਸੁਆਮੀ ਸਭੁ ਤਿਨ ਕਾ ਲੇਖਾ ਛੁਟਕਿ ਗਇਆ।। ਤਿਨ ਕੀ ਗਣਤ ਨ ਕਰਿਅਹੁ ਕੋ ਭਾਈ ਜੋ ਗੁਰ ਬਚਨੀ ਹਰਿ ਮੇਲਿ ਲਇਆ।। ਨਾਨਕ ਦਇਆਲੁ ਹੋਆ ਤਿਨ ਊਪਰਿ ਜਿਨ ਗੁਰ ਕਾ ਭਾਣਾ ਮੰਨਿਆ ਭਲਾ।। ਤੂ ਅੰਤਰਜਾਮੀ ਹਰਿ ਆਪਿ ਜਿਉ ਤੂ ਚਲਾਵਹਿ ਪਿਆਰੇ ਹਉ ਤਿਵੈ ਚਲਾ।।੪।।੨।।**

ਪਦ ਅਰਥ:- ਛੁਟਕਿ ਗਇਆ-ਮੁੱਕ ਗਿਆ। ਗਣਤ-ਕਰਮਾਂ ਦੀ ਗਿਣਤੀ-ਵਿਚਾਰ। ਭਾਣਾ-ਰਜ਼ਾ। ਭਲਾ-ਮਿੱਠਾ ਕਰਕੇ।

## ਰਾਗੁ ਤੁਖਾਰੀ ਧਮਾਰ ਤਾਲ ਮਾਤਰਾਂ-14 ਵਿਲੰਭਿਤ ਲੈਅ

### ਅਸਥਾਈ

| 1 | 2 | 3 | 4 | 5 | 6 | 7 | 8 | 9 | 10 | 11 | 12 | 13 | 14 |
|---|---|---|---|---|---|---|---|---|---|---|---|---|---|
| | | | | | | | ਨ਼ | ਸ | - | ਗੁ | ਗੁਗੁ | ਮ | ਮ |
| | | | | | | | ਤੂ | S | S | ਅੰ | ਤਰ | ਜਾ | ਮੀ |
| ਪ | ਧ | ਪ | ਪਧ | ਨੁ | ਧ | ਪ | ਪਪ | ਗੁ | ਮ | ਪ | ਪ | ਨ | ਨ |
| ਹ | ਰਿ | S | ਆS | S | ਪਿ | S | ਜਿਉ | ਤੂ | S | ਚ | ਲਾ | ਵ | ਹਿ |
| ਸੰਸੰ | ਨ | ਸੰਸੰ | ਨ | ਧ | ਪ | ਪ | ਧਧ | ਧ | - | ਪਧ | ਨੁ | ਧ | ਪ |
| ਪਿਆ | ਰੇ | ਹਉ | ਤਿ | ਵੈ | ਚ | ਲਾ | ਜਿਉ | ਤੂ | S | ਚS | ਲਾ | ਵ | ਹਿ |
| ਮਪ | ਗੁ | ਮਪ | ਗੁ | ਗੁ | ਰ | ਸ | | | | | | | |
| ਪਿਆ | ਰੇ | ਹਉ | ਤਿ | ਵੈ | ਚ | ਲਾ | | | | | | | |
| x | | | | | 2 | | 0 | | | 3 | | | |

### ਅੰਤਰਾ

| 1 | 2 | 3 | 4 | 5 | 6 | 7 | 8 | 9 | 10 | 11 | 12 | 13 | 14 |
|---|---|---|---|---|---|---|---|---|---|---|---|---|---|
| | | | | | | | ਪਪ | ਗੁ | ਮ | ਪ | ਪ | ਨ | ਨ |
| | | | | | | | ਹਮ | ਰੈ | S | ਹਾ | ਥਿ | ਕਿ | ਛੁ |
| ਸੰ | - | - | ਰੰ | - | ਸੰ | - | ਨ | ਸੰ | ਗੁੰ | ਰੰ | - | ਸੰ | ਸੰ |
| ਨਾ | S | S | ਹਿ | S | S | S | ਜਾ | ਤੂ | S | ਮੇ | S | ਲ | ਹਿ |
| ਨ | - | ਸੰਸੰ | ਨ | ਧ | ਪ | ਪ | ਧ | ਧ | - | ਪਧ | ਨੁ | ਧ | ਪ |
| ਤਾ | S | ਹਉ | ਆ | ਇ | ਮਿ | ਲਾ | ਜਾ | ਤੂ | S | ਮੇS | S | ਲ | ਹਿ |
| ਪ | ਗੁ | ਮਪ | ਗੁ | ਰਸ | ਰ | ਸ | | | | | | | |
| ਤਾ | S | ਹਉ | ਆ | ਇS | ਮਿ | ਲਾ | | | | | | | |
| x | | | | | 2 | | 0 | | | 3 | | | |

**ਤਾਨਾਂ ਤੇ ਤਿਹਾਈਆਂ:-**

1) ਨ਼ਸਗੁਮ ਪਗੁਮਪ ਗੁਮਪਧ ਮਪਧਨੁ ਧਪਮਪ ਮਗੁਰਸ ਨ਼ਸਗੁਮ ਪਨਸੰਪ ਨਸੰਪਨ ਸੰਗੁੰਰੰਸੰ
ਨਨਧਪ ਧਨੁਧਪ ਮਪਮਗੁ ਰਸਨ਼ਸ

2) ਪਧਮਪ ਗੁਮਪਧ ਮਪਧਨੁ ਧਪਮਗੁ ਰਸਨ਼ਸ ਗੁਮਪਧ ਮਪਗੁਮ ਪਧਮਪ ਨਸੰਪਨ ਸੰਗੁੰਰੰਸੰ
ਨਸੰਨਨ ਧਪਧਨੁ ਧਪਮਪ ਮਗੁਰਸ

3) ਨ਼ਸਗੁਗੁ ਰਸਗੁਮ ਪਪਮਗੁ ਮਪਨਨ ਧਪਪਨ ਸੰਸੰਨਸੰ ਨਸੰਗੁੰਗੁੰ ਰੰਸੰਪਨ ਸੰਸੰਨਧ ਮਪਧਨੁ
ਧਪਗੁਮ ਪਧਪਮ ਗੁਮਗੁਗੁ ਰਸਨ਼ਸ

1) ਨ਼ਸ ਗੁਮੰ ਪਪ ਗੁਮੰ ਪਪ ਗੁਮੰ ਪਪ | ਇਹ 7 ਮਾਤਰਾਂ ਦਾ ਟੁਕੜਾ ਅੱਠਵੀਂ ਮਾਤਰ ਤੋਂ ਚੁੱਕ
ਤੂS ਅੰਤਰ ਜਾਮੀ ਅੰਤਰ ਜਾਮੀ ਅੰਤਰ ਜਾਮੀ | ਕੇ ਸੱਮ ਤੇ ਆਉਣਾ ਹੈ।

2) ਪ ਧ ਮੰਪ - ਮੰਪ - ਮੰਪ | ਇਹ 7 ਮਾਤਰਾਂ ਸੱਮ ਤੋਂ ਲੈ ਕੇ ਮੁਖੜਾ ਲੈਣਾ ਹੈ।
ਹ ਰਿ ਆਪਿ S ਆਪਿ S ਆਪਿ

3) ਨ਼ਸ ਗੁ- ਮੰਮੰ ਮੰਪ -ਮੰ ਪ- ਮੰਪ | ਇਹ 7 ਮਾਤਰਾਂ ਦਾ ਟੁਕੜਾ 8ਵੀਂ ਮਾਤਰ ਤੋਂ ਲੈ ਕੇ
ਤੂS ਅੰS ਤਰ ਜਾਮੀ Sਜਾ ਮੀS ਜਾਮੀ | ਸੱਮ ਤੇ ਆਉਣਾ ਹੈ।

4 ਬੰਦਸ਼ ਅਨੁਸਾਰ 8ਵੀਂ ਤੋਂ 14ਵੀਂ ਮਾਤਰ ਤੱਕ ਮੁਖੜਾ ਤਿੰਨ ਵਾਰ ਬਰਾਬਰ ਲੈ ਕੇ ਸੱਮ ਤੇ ਸਮਾਪਤ ਕਰਨਾ ਹੈ।

### (ਤੁਖਾਰੀ ਛੰਤ ਮਹਲਾ ੧ ਬਾਰਹ ਮਾਹਾ) (੧੧੦੮-੦੯)

ਅਸੁਨਿ ਆਉ ਪਿਰਾ ਸਾ ਧਨ ਝੂਰਿ ਮੁਈ।। ਤਾ ਮਿਲੀਐ ਪ੍ਰਭ ਮੇਲੇ ਦੂਜੈ ਭਾਇ ਖੁਈ।। ਝੂਠਿ ਵਿਗੁਤੀ ਤਾ ਪਿਰ ਮੁਤੀ ਕੁਕਹ ਕਾਹ ਸਿ ਫੁਲੇ।। ਆਗੈ ਘਾਮ ਪਿਛੈ ਰੁਤਿ ਜਾਡਾ ਦੇਖਿ ਚਲਤ ਮਨੁ ਡੋਲੇ।। ਦਹ ਦਿਸਿ ਸਾਖ ਹਰੀ ਹਰੀਆਵਲ ਸਹਜਿ ਪਕੈ ਸੋ ਮੀਠਾ।। ਨਾਨਕ ਅਸੁਨਿ ਮਿਲਹੁ ਪਿਆਰੇ ਸਤਿਗੁਰ ਭਏ ਬਸੀਠਾ।।੧੧।।

ਪਦ ਅਰਥ:- ਅਸੁਨਿ-ਅੱਸੂ ਮਹੀਨੇ ਵਿੱਚ। ਧਨ-ਇਸਤ੍ਰੀ। ਝੂਰਿ-ਝੂਰ ਕੇ, ਹਾਹੁਕੇ ਲੈ ਲੈ ਕੇ। ਖੁਈ-ਖੁੰਝ ਗਈ। ਵਿਗੁਤੀ-ਖੁਆਰ ਹੋਈ। ਮੁਤੀ-ਛੱਡੀ ਹੋਈ, ਛੁੱਟੜ। ਕੁਕਹ ਕਾਹ-ਪਿਲਛੀ ਤੇ ਕਾਹੀ। ਆਗੈ-ਅੱਗੇ ਲੰਘ ਗਈ ਹੈ। ਘਾਮ-ਤਪਸ਼, ਘੁੰਮਾ, ਗਰਮੀ। ਜਾਡਾ-ਸਿਆਲ। ਬਸੀਠਾ-ਵਕੀਲ, ਵਿਚੋਲਾ।

## ਰਾਗੁ ਤੁਖਾਰੀ ਪੰਚਮ ਸਵਾਰੀ ਮਾਤਰਾਂ-15 ਵਿਲੰਭਿਤ ਲੈਅ

### ਅਸਥਾਈ

| 1 | 2 | 3 | 4 | 5 | 6 | 7 | 8 | 9 | 10 | 11 | 12 | 13 | 14 | 15 |
|---|---|---|---|---|---|---|---|---|---|---|---|---|---|---|
| ਪ | ਗੁਮੰ | -ਪ | ਧ | ਨੁ | ਧ | ਪ | ਗੁ | ਮੰ | ਪ | ਮੰ | ਗੁ | ਰ | ਸ | ਸ |
| ਅ | Sਸੁ | Sਨਿ | ਆ | ਉ | ਪਿ | ਰਾ | ਸਾ | S | ਧ | ਨ | ਝੂ | ਰਿ | ਮੁ | ਈ |
| ਨ਼ | ਸਗੁ | ਗੁਮੰ | ਪਪ | ਧ | ਮੰ | ਪ | ਨੁ | ਧ | ਪਮੰ | ਧਪ | ਮੰ | ਗੁ | ਰ | ਸ |
| ਤਾ | Sਮਿ | ਲੀਐ | ਪ੍ਰ | ਭ | ਮੇ | ਲੇ | ਦੂ | S | ਜੈS | SS | ਭਾ | ਇ | ਖੁ | ਈ |
| x | | | 2 | | | | 3 | | | | 4 | | 5 | |

### ਅੰਤਰਾ

| | | | | | | | | | | | | | | |
|---|---|---|---|---|---|---|---|---|---|---|---|---|---|---|
| ਪ | ਗੁਮੰ | -ਪ | ਪ | ਨ | ਸੰ | - | ਨ | ਸੰ | ਗੁੰ | ਰੰ | ਸੰ | ਨ | ਧ | ਪ |
| ਝੂ | Sਠਿ | SS | ਵਿ | ਗੁ | ਤੀ | S | ਤਾ | S | ਪਿ | ਰ | ਮੁ | S | ਤੀ | S |
| ਧ | ਨੁਧ | -ਪ | ਪ | ਧ | ਮੰ | ਪ | ਗੁ | ਮੰ | ਪ | ਮੰ | ਗੁ | ਰ | ਸ | - |
| ਕੁ | Sਕ | Sਹ | ਕਾ | S | ਹ | S | ਸਿ | S | ਫੁ | S | ਲੇ | S | S | S |
| x | | | 2 | | | | 3 | | | | 4 | | 5 | |

ਤਾਨਾਂ ਤੇ ਤਿਹਾਈਆਂ:-

1) ਨ਼ਸਗੁਮੰ ਗੁਗੁਰਸ ਨ਼ਸਗੁਮੰ ਪਧਮੰਪ ਮੰਗੁਰਸ ਨ਼ਸਗੁਮੰ ਪਨਧਪ ਧਨੁਧਪ ਮੰਗੁਰਸ ਨ਼ਸਗੁਮੰ ਪਨਸੰਗੁੰ ਰੰਸੰਨਸੰ ਨਨਧਪ ਧਨੁਧਪ ਮੰਗੁਰਸ

2) ਗੁਮੰਪਧ ਮੰਪਮੰਗੁ ਰਸਨ਼ਸ ਗੁਮੰਪਧ ਨੁਨੁਧਪ ਮੰਪਮੰਗੁ ਰਸਨ਼ਸ ਗੁਮੰਪਨ ਸੰਗੁੰਰੰਸੰ ਨਨਧਪ ਧਨੁਧਪ ਪਧਮੰਪ ਗੁਮੰਪਧ ਮੰਪਮੰਗੁ ਰਸਨ਼ਸ

3) ਮੰਪਮੰਗੁ ਰਸਨ਼ਸ ਪਧਪਮੰ ਮੰਪਮੰਗੁ ਰਸਨ਼ਸ ਧਨੁਧਪ ਪਧਪਮੰ ਮੰਪਮੰਗੁ ਰਸਨ਼ਸ ਨਸੰਰੰਸੰ ਨਨਧਪ ਧਨੁਧਪ ਪਧਪਮੰ ਮੰਪਮੰਗੁ ਰਸਨ਼ਸ

ਰਾਗੁ ਤੁਖਾਰੀ

1) ਪਹਿਲੀ ਤੋਂ ਸੱਤਵੀਂ ਮਾਤਰ ਤੱਕ ਬੰਦਸ਼ ਅਨੁਸਾਰ ਗਾ ਕੇ 2 ਮਾਤਰਾਂ ਬਿਸਰਾਮ ਫਿਰ 6ਵੀਂ ਤੋਂ 7ਵੀਂ ਮਾਤਰ ਦਾ ਟੁਕੜਾ ਫਿਰ ਬਿਸਰਾਮ ਫਿਰ ਇਹੀ ਟੁਕੜਾ ਲੈ ਕੇ ਸੱਮ ਤੇ ਆਉਣਾ ਹੈ।
2) ਪਹਿਲੀ ਤੋਂ 7ਵੀਂ ਮਾਤਰ ਬੰਦਸ਼ ਅਨੁਸਾਰ ਗਾ ਕੇ ਫਿਰ ਚੌਥੀ ਤੋਂ ਸੱਤਵੀਂ ਮਾਤਰ ਦੇ ਟੁਕੜੇ ਨੂੰ 2 ਵਾਰ ਹੋਰ ਗਾ ਕੇ ਸੱਮ ਤੇ ਆਉਣਾ ਹੈ।
3) 8ਵੀਂ ਤੋਂ 15ਵੀਂ ਮਾਤਰ ਦੇ ਟੁਕੜੇ ਨੂੰ 7ਵੀਂ ਮਾਤਰ ਤੋਂ ਚੁੱਕ ਕੇ ਤਿੰਨ ਵਾਰ ਬਰਾਬਰ ਗਾ ਕੇ ਸੱਮ ਤੇ ਸਮਾਪਤ ਕਰਨਾ ਹੈ। ਪਹਿਲਾਂ 6ਵੀਂ ਮਾਤਰ ਤੇ 'ਪਿਰਾ' ਦਾ ਉਚਾਰਨ ਕਰਨਾ ਹੈ।

**(ਤੁਖਾਰੀ ਛੰਤ ਮਹਲਾ ੧ ਬਾਰਹ ਮਾਹਾ) (੧੧੦੮)**

ਸਾਵਣਿ ਸਰਸ ਮਨਾ ਘਣ ਵਰਸਹਿ ਰੁਤਿ ਆਏ।। ਮੈ ਮਨਿ ਤਨਿ ਸਹੁ ਭਾਵੈ ਪਿਰ ਪਰਦੇਸਿ ਸਿਧਾਏ।। ਪਿਰੁ ਘਰਿ ਨਹੀ ਆਵੈ ਮਰੀਐ ਹਾਵੈ ਦਾਮਨਿ ਚਮਕਿ ਡਰਾਏ।। ਸੇਜ ਇਕੇਲੀ ਖਰੀ ਦੁਹੇਲੀ ਮਰਣੁ ਭਇਆ ਦੁਖੁ ਮਾਏ।। ਹਰਿ ਬਿਨੁ ਨੀਦ ਭੂਖ ਕਹੁ ਕੈਸੀ ਕਾਪੜੁ ਤਨਿ ਨ ਸੁਖਾਵਏ।। ਨਾਨਕ ਸਾ ਸੋਹਾਗਣਿ ਕੰਤੀ ਪਿਰ ਕੈ ਅੰਕਿ ਸਮਾਵਏ।।੯।।

ਪਦ ਅਰਥ:- ਸਿਧਾਏ-ਚਲੇ ਗਏ। ਹਾਵੈ-ਹਾਹੁਕੇ ਵਿੱਚ। ਦਾਮਨਿ-ਬਿਜਲੀ। ਖਰੀ-ਬਹੁਤ। ਦੁਹੇਲੀ-ਦੁਖਦਾਈ। ਅੰਕਿ-ਗਲਵੱਕੜੀ ਵਿੱਚ। ਸਮਾਵਏ-ਲੀਨ ਹੋ ਜਾਂਦੀ ਹੈ।

**ਰਾਗੁ ਤੁਖਾਰੀ ਦੇਵ ਤਾਲ ਮਾਤਰਾਂ - 10¼ ਵਿਲੰਭਿਤ ਲੈਅ**

**ਅਸਥਾਈ**

| 1 | 2 | 3 | 4 | 5 | 6 | 7 | 8 | 9 | 10 | 10¼ |
|---|---|---|---|---|---|---|---|---|---|---|
| ਮੰਪ | ਗੁ | ਮੰ | ਪ | ਨੁ | ਧ | ਪ | - | ਮੰਪਮੰਗੁ | ਮੰਗੁਰ- | ਸ |
| ਸਾऽ | ऽ | ਵ | ਣਿ | ਸ | ਰ | ਸ | ऽ | ਮऽऽਨਾ | ऽऽऽऽ | ऽ |
| ਗੁ | ਮੰ | ਪ | ਨ | ਸੰ | ਨ | ਧ | ਪ | ਧਨੁਧਪ | ਮੰਪਗੁਰ | ਸ |
| ਘ | ਣ | ਵ | ਰ | ਸ | ਹਿ | ਰੁ | ਤਿ | ਆऽऽਏ | ऽऽऽऽ | ऽ |
| x | | 2 | | 3 | | 4 | | 5 | | |

**ਅੰਤਰਾ**

| 1 | 2 | 3 | 4 | 5 | 6 | 7 | 8 | 9 | 10 | 10¼ |
|---|---|---|---|---|---|---|---|---|---|---|
| ਪ | ਗੁ | ਮੰ | ਪ | ਨ | ਸੰ | ਨ | ਸੰ | ਸੰਰੰਸੰਨ | ਸੰ-ਪਨ | ਸੰ |
| ਮੈ | ऽ | ਮ | ਨਿ | ਤ | ਨਿ | ਸ | ਹੁ | ਭਾऽऽਵੈ | ऽऽऽऽ | ऽ |
| ਗੁੰ | ਰੁੰ | ਸੰ | ਨਸੰ | ਨ | ਧ | ਪ | ਨੁ | ਧਪਮੰਪ | ਮੰਗੁਰ- | ਸ |
| ਪਿ | ਰ | ਪ | ਰऽ | ਦੇ | ऽ | ਸਿ | ਸਿ | ਧਾऽऽਏ | ऽऽऽऽ | ऽ |
| x | | 2 | | 3 | | 4 | | 5 | | |

ਤਾਨਾਂ ਤੇ ਤਿਹਾਈਆਂ:-

1) ਪਮੰਪਮੰ ਗੁਰਸਨੁ ਸਪਧਨੁ ਧਪਮੰਪ ਮੰਗੁਰਸ ਪਨਸੰਨ ਧਪਧਨੁ ਧਪਮੰਪ ਪਮੰਪਮੰ ਗੁਰਸਨੁ ਸ
2) ਗੁਰਸਨੁ ਸਗੁਮੰਪ ਧਨੁਧਪ ਮੰਗੁਰਸ ਗੁਮੰਪਨ ਸੰਗੁੰਰੰਸੰ ਨਸੰਨਧ ਪਨੁਧਪ ਮੰਪਮੰਗੁ ਰਸਨੁਨੁ ਸ
3) ਗੁਮੰਪਧ ਮੰਪਗੁਮੰ ਪਧਨੁਧ ਪਧਮੰਪ ਗੁਮੰਪਨ ਸੰਨਧਪ ਪਧਮੰਪ ਧਨੁਧਪ ਮੰਪਗੁਮੰ ਗੁਰਸਨੁ ਸ

1) | ਮੰਪਮੰਗੁ ਰ-ਸ | ਇਹ 1¾ ਮਾਤਰਾਂ ਦਾ ਟੁਕੜਾ 6ਵੀਂ ਮਾਤਰ ਤੋਂ ਚੁੱਕ ਕੇ ਤਿੰਨ ਵਾਰ ਗਾ ਕੇ
| ਸਾऽਵऽ ਣਿऽऽ | ਸੱਮ ਤੇ ਆਉਣਾ ਹੈ।

| 2) | ਮੰਪਮੰਪ ਮੰਗੁਰਸ ਰ-ਸ | ਇਹ 2¾ ਮਾਤਰਾਂ ਦਾ ਟੁਕੜਾ ਤੀਜੀ ਮਾਤਰ ਤੋਂ ਚੁੱਕ ਕੇ ਤਿੰਨ |
|---|---|---|
| | ਸਾSਵਣਿ ਸਰਸS ਮSਨਾ | ਵਾਰ ਗਾ ਕੇ ਸੱਮ ਤੇ ਆਉਣਾ ਹੈ। |

**(ਤੁਖਾਰੀ ਮਹਲਾ ੧)** **(੧੧੧੧)**

ਗੁਰਮੁਖਿ ਜਾਗਿ ਰਹੇ ਚੂਕੀ ਅਭਿਮਾਨੀ ਰਾਮ।। ਅਨਦਿਨੁ ਭੋਰੁ ਭਇਆ ਸਾਚਿ ਸਮਾਨੀ ਰਾਮ।। ਸਾਚਿ ਸਮਾਨੀ ਗੁਰਮੁਖਿ ਮਨਿ ਭਾਨੀ ਗੁਰਮੁਖਿ ਸਾਬਤੁ ਜਾਗੇ।। ਸਾਚੁ ਨਾਮੁ ਅੰਮ੍ਰਿਤੁ ਗੁਰਿ ਦੀਆ ਹਰਿ ਚਰਨੀ ਲਿਵ ਲਾਗੇ।। ਪ੍ਰਗਟੀ ਜੋਤਿ ਜੋਤਿ ਮਹਿ ਜਾਤਾ ਮਨਮੁਖਿ ਭਰਮਿ ਭੁਲਾਣੀ।। ਨਾਨਕ ਭੋਰੁ ਭਇਆ ਮਨੁ ਮਾਨਿਆ ਜਾਗਤ ਰੈਣਿ ਵਿਹਾਣੀ।।੨।।

ਪਦ ਅਰਥ:-ਚੂਕੀ-ਮੁੱਕ ਜਾਂਦੀ ਹੈ। ਅਭਿਮਾਨੀ-ਅਹੰਕਾਰ ਦੀ ਦਸ਼ਾ। ਭੋਰੁ-ਦਿਨ। ਸਾਚਿ-ਸਦਾ ਕਾਇਮ ਰਹਿਣ ਵਾਲੇ ਪ੍ਰਮਾਤਮਾ ਵਿੱਚ। ਸਮਾਨੀ-ਟਿਕੀ ਰਹਿੰਦੀ ਹੈ। ਭਾਨੀ-ਭਾ ਜਾਂਦੀ ਹੈ। ਭਰਮਿ-ਭਟਕਣਾ ਕਾਰਨ। ਰੈਣਿ-ਜ਼ਿੰਦਗੀ ਦੀ ਰਾਤ।

## ਰਾਗੁ ਤੁਖਾਰੀ ਰਮਣੀਕ ਤਾਲ ਮਾਤਰਾਂ-10½ ਵਿਲੰਭਿਤ ਲੈਅ

### ਅਸਥਾਈ

| 1 | 2 | 3 | 4 | 5 | 6 | 7 | 8 | 9 | 10 | 10½ |
|---|---|---|---|---|---|---|---|---|---|---|
| ਮੰਮੰ | ਪਪ | ਗੁ | ਮੰ | ਧ | ਪ | ਨੁਧ | ਪਮੰਮੰ | ਗੁਰ | ਸਰ | ਸ |
| ਗੁਰ | ਮੁਖਿ | ਜਾ | ਗਿ | ਰ | ਹੇ | ਚੂS | ਕੀਅਭਿ | ਮਾਨੀ | ਰਾS | ਮ |
| ਨਨ | ਸੰਸੰ | ਨ | ਧ | ਧਨੁ | ਧਪ | ਮੰਪ | ਮੰਗੁ | ਰਸ | ਨੁ- | ਸ |
| ਅਨ | ਦਿਨੁ | ਭੋ | ਰੁ | ਭਇ | ਆS | ਸਾS | ਚਿਸ | ਮਾਨੀ | ਰਾS | ਮ |
| x | | 2 | | 3 | | 4 | | | | |

### ਅੰਤਰਾ

| | | | | | | | | | | |
|---|---|---|---|---|---|---|---|---|---|---|
| ਪ | ਗੁਗੁ | ਮੰ | ਪ | ਨਨ | ਨਨ | ਸੰ | ਸੰ | ਸੰ | ਰੰ- | ਸੰ |
| ਸਾ | ਚਿਸ | ਮਾ | ਨੀ | ਗੁਰ | ਮੁਖਿ | ਮ | ਨਿ | ਭਾ | ਨੀS | S |
| ਗੁੰਗੁੰ | ਰੰ | ਸੰ | ਨ | ਧ | ਪ | ਧਨੁ | ਧਪ | ਮੰਗੁ | ਰ- | ਸ |
| ਗੁਰ | ਮੁ | ਖਿ | ਸਾ | ਬ | ਤੁ | ਜਾS | SS | SS | ਗੇS | S |
| x | | 2 | | 3 | | 4 | | | | |

ਤਾਨਾਂ ਤੇ ਤਿਹਾਈਆਂ:-

1) ਨੁਸਗੁਮੰ ਪਨੁਧਪ ਗੁਮੰਪਨ ਸੰਨਧਪ ਗੁਮੰਪਨ ਸੰਗੁੰਰੰਸੰ ਨਸੰਨਨ ਧਪਮੰਪ ਧਨੁਧਪ ਮੰਪਮੰਗੁ ਰਸ

2) ਨੁਸਗੁਮੰ ਪਮੰਗੁਮੰ ਪਨੁਧਪ ਮੰਪਗੁਮੰ ਪਨਸੰਨ ਧਪਮੰਪ ਗੁਮੰਪਨ ਸੰਗੁੰਰੰਸੰ ਨਸੰਨਨ ਧਪਮੰਗੁ ਰਸ

3) ਗੁਮੰਪਗੁ ਮੰਪਗੁਮੰ ਪਨੁਧਪ ਮੰਗੁਰਸ ਗੁਮੰਪਨ ਸੰਪਨਸੰ ਪਨਸੰਗੁੰ ਰੰਸੰਨਨ ਧਪਧਨੁ ਧਪਮੰਗੁ ਰਸ

| 1) | ਗੁਮੰ ਪਗੁ ਮੰਪ ਗੁਮੰ ਪ | ਇਹ 4½ ਮਾਤਰਾਂ ਦਾ ਟੁਕੜਾ 7ਵੀਂ ਮਾਤਰ ਤੋਂ ਲੈ ਕੇ ਸੱਮ ਤੇ |
|---|---|---|
| | ਚੂS ਕੀਚੂ Sਕੀ ਚੂS ਕੀ | ਆਉਣਾ ਹੈ। |

| 2) ਚੌਥੀ ਮਾਤਰ ਤੋਂ | ਪਮੰ ਗੁਰ ਸਪ ਮੰਗੁ ਰਸ ਪਮੰ ਗੁਰ ਸ | ਇਹ 7½ ਮਾਤਰਾਂ ਦਾ ਟੁਕੜਾ |
|---|---|---|
| | ਜਾਗਿ ਰਹੇ Sਜਾ ਗਿਰ ਹੇS ਜਾਗਿ ਰਹੇ S | ਲੈ ਕੇ ਸੱਮ ਤੇ ਆਉਣਾ ਹੈ। |

(ਤੁਖਾਰੀ ਛੰਤ ਮਹਲਾ ੫) (੧੧੧੭)

ਨਿਰਗੁਣੁ ਰਾਖਿ ਲੀਆ ਸੰਤਨ ਕਾ ਸਦਕਾ।। ਸਤਿਗੁਰਿ ਢਾਕਿ ਲੀਆ ਮੋਹਿ ਪਾਪੀ ਪੜਦਾ।। ਢਾਕਨਹਾਰੇ ਪ੍ਰਭੂ ਹਮਾਰੇ ਜੀਅ ਪ੍ਰਾਨ ਸੁਖਦਾਤੇ।। ਅਬਿਨਾਸੀ ਅਬਿਗਤ ਸੁਆਮੀ ਪੂਰਨ ਪੁਰਖ ਬਿਧਾਤੇ।। ਉਸਤਤਿ ਕਹਨੁ ਨ ਜਾਇ ਤੁਮਾਰੀ ਕਉਣੁ ਕਹੈ ਤੂ ਕਦ ਕਾ।। ਨਾਨਕ ਦਾਸੁ ਤਾ ਕੈ ਬਲਿਹਾਰੀ ਮਿਲੈ ਨਾਮੁ ਹਰਿ ਨਿਮਕਾ।।੪।।੧।।੧੧।।

ਪਦ ਅਰਥ:- ਅਬਿਨਾਸੀ-ਹੇ ਨਾਸ-ਰਹਿਤ ਸੁਆਮੀ! ਅਬਿਗਤ-ਹੇ-ਅਵਿਅਕਤ! ਹੇ ਅਦ੍ਰਿਸ਼ਟ! ਬਿਧਾਤੇ-ਹੇ ਸਿਰਜਣਹਾਰ! ਨਿਮਕਾ-ਨਿਮਖ-ਮਾਤ੍ਰ, ਅੱਖ ਝਮਕਣ ਜਿਤਨੇ ਸਮੇਂ ਲਈ।

## ਰਾਗੁ ਤੁਖਾਰੀ ਪੜਤਾਲ

### ਹਰ ਅੰਤਰੇ ਤੋਂ ਬਾਅਦ ਅਸਥਾਈ ਤੇ ਪਹਿਲੀ ਲੈਅ ਅਨੁਸਾਰ ਆਉਣਾ ਹੈ

### ਅਸਥਾਈ ਮਹੇਸ਼ ਤਾਲ ਮਾਤਰਾਂ-9 ਵਿਲੰਭਿਤ ਲੈਅ

| 1 | 2 | 3 | 4 | 5 | 6 | 7 | 8 | 9 |
|---|---|---|---|---|---|---|---|---|
| ਪ | ਮ̍ਗੁ | ਮ̍ਪਧ- | ਪ-ਮ̍ਪ | ਗੁ | ਰਸ | ਰ | - | ਸ |
| ਨਿ | ਰS | ਗੁSSS | ਣੁSSS | ਰਾ | ਖਿS | ਲੀ | S | ਆ |
| ਨ਼ | ਸ | ਗੁ | ਮ̍ | ਪ | ਧ | ਨੁ | ਧ | ਪ |
| ਸੰ | S | ਤ | ਨ | ਕਾ | S | ਸ | ਦ | ਕਾ |
| ਪ | ਗੁਮ̍ | ਪ | ਪ | ਨ | ਨਸੰ | ਨ | ਧ | ਪ |
| ਸ | ਤਿS | ਗੁ | ਰਿ | ਢਾ | ਕਿS | ਲੀ | S | ਆ |
| ਧ | ਨੁ | ਧ | ਪ | ਮ̍ਪ | ਗੁ | ਰ | ਰ | ਸ |
| ਮੋ | S | ਹਿ | S | ਪਾS | ਪੀ | ਪ | ਝ | ਦਾ |
| x | | | | 2 | | 3 | | |

### ਅੰਤਰਾ

| 1 | 2 | 3 | 4 | 5 | 6 | 7 | 8 | 9 |
|---|---|---|---|---|---|---|---|---|
| ਪ | ਗੁਮ̍ | ਪ | ਨ | ਸੰਸੰ | ਸੰ | ਸੰ | ਰੰ | ਸੰ |
| ਢਾ | ਕਨ | ਹਾ | ਰੇ | ਪ੍ਰ | ਭੂ | ਹ | ਮਾ | ਰੇ |
| ਨਨ | ਸੰ | ਗੁੰਗੁੰ | ਰੰਸੰ | ਨ | ਨਸੰ | ਨਧ | - | ਪ |
| ਜੀਅ | S | ਪ੍ਰਾ | ਨS | ਸੁ | ਖS | ਦਾS | S | ਤੇ |
| ਪਪ | ਗੁਮ̍ | ਪ | ਨਨ | ਸੰ | ਨਸੰ | ਨਧ | ਧ | ਪ |
| ਅਬਿ | ਨਾS | ਸੀ | ਅਬਿ | ਗ | ਤS | ਸੁS | ਆ | ਮੀ |
| ਧ | ਨੁ | ਧ | ਪ | ਮ̍ਪ | ਗੁ | ਰਸ | ਰ | ਸ |
| ਪੂ | S | ਰ | ਨ | ਪੁਰ | ਖ | ਬਿS | ਧਾ | ਤੇ |
| x | | | | 2 | | 3 | | |

### ਦੂਜਾ ਅੰਤਰਾ ਤੀਨ ਤਾਲ ਮਾਤਰਾਂ-16 ਦੁਗੁਨ ਲੈਅ

| 1 | 2 | 3 | 4 | 5 | 6 | 7 | 8 | 9 | 10 | 11 | 12 | 13 | 14 | 15 | 16 |
|---|---|---|---|---|---|---|---|---|---|---|---|---|---|---|---|
| - | ਪਪ | ਗੁ | ਮ̍ | ਪ | ਪ | ਨ | ਨ | ਸੰ | - | ਸੰ | ਸੰ | ਰੰ | - | ਸੰ | - |
| S | ਉਸ | ਤ | ਤਿ | ਕ | ਹ | ਨੁ | ਨ | ਜਾ | S | ਇ | ਤੁ | ਮਾ | S | ਰੀ | S |

| | | | | | | | | | | | | | | | |
|---|---|---|---|---|---|---|---|---|---|---|---|---|---|---|---|
| ਨ਼ਨ਼ | ਸੰ | ਗੁੰ | - | ਰੰ | - | ਸੰ | - | ਨ | - | ਸੰ | ਨ | ਧ | ਧ | ਪ | - |
| ਕਉ | S | ਣੁ | S | ਕ | S | ਹੈ | S | ਤੂ | S | S | S | ਕ | ਦ | ਕਾ | S |
| ਪ | - | ਗੁ | ਮੰ | ਪ | - | ਨ | - | ਸੰ | ਸੰ | ਨ | ਸੰ | ਨ | ਧ | ਪ | - |
| ਨਾ | S | ਨ | ਕ | ਦਾ | S | ਸੁ | - | ਤਾ | ਕੈ | ਬ | ਲਿ | ਹਾ | S | ਰੀ | S |
| ਧ | - | ਨੁ | - | ਧ | ਪ | ਮੰ | ਪ | ਗੁ | ਮੰ | ਪ | ਮੰ | ਗੁ | ਰ | ਸ | - |
| ਮਿ | S | ਲੈ | S | ਨਾ | S | ਮੁ | S | ਹ | S | ਰਿ | S | ਨਿ | ਮ | ਕਾ | S |
| x | | | | 2 | | | | 0 | | | | 3 | | | |

**ਤਾਨਾਂ ਤੇ ਤਿਹਾਈਆਂ ਅਸਥਾਈ ਦੀਆਂ:-**

1) ਨ਼ਸਗੁਮੰ ਪਨਧਪ ਗੁਮੰਪਨ ਸੰਨਧਪ ਗੁਮੰਪਨ ਸੰਗੁੰਰੰਸੰ ਨਨਧਪ ਧਨੁਧਪ ਮੰਗੁਰਸ
2) ਗੁਮੰਪਧ ਮੰਪਗੁਮੰ ਪਨਧਪ ਮੰਪਗੁਮੰ ਪਨਸੰਨ ਧਪਮੰਪ ਧਨੁਧਪ ਮੰਪਮੰਗੁ ਰਸਨ਼ਸ
3) ਗੁਮੰਪਨ ਧਪਮੰਪ ਮੰਗੁਰਸ ਪਨਸੰਨ ਧਪਮੰਪ ਮੰਗੁਰਸ ਧਨੁਧਪ ਪਧਮੰਪ ਮੰਗੁਰਸ

1) ਪਹਿਲੀ ਤੋਂ ਚੌਥੀ ਮਾਤਰ ਤੱਕ ਬੰਦਸ਼ ਅਨੁਸਾਰ ਗਾ ਕੇ ਪੰਜਵੀਂ ਮਾਤਰ ਤੇ ਮੰਪ ਦਾ ਲਗਾਉ ਤੇ 'ਰਾਖਿ' ਦਾ ਉਚਾਰਨ ਕਰਨਾ ਹੈ, ਫਿਰ ਇੱਕ ਮਾਤਰ ਬਿਸਰਾਮ ਫਿਰ ਇਹੀ ਟੁਕੜਾ ਫਿਰ ਬਿਸਰਾਮ ਫਿਰ ਇਹੀ ਟੁਕੜਾ ਲੈ ਕੇ ਸੱਮ ਤੇ ਆਉਣਾ ਹੈ।

2) ਪਹਿਲੀ ਤੋਂ ਛੇਵੀਂ ਮਾਤਰ ਤੱਕ ਬੰਦਸ਼ ਅਨੁਸਾਰ | ਰਸ / ਲੀਆ | ਫਿਰ ਇਹ ਇੱਕ ਮਾਤਰ ਦਾ ਟੁਕੜਾ ਤਿੰਨ ਵਾਰ ਲੈ ਕੇ ਸੱਮ ਤੇ ਆਉਣਾ ਹੈ।

3) ਸੱਮ ਤੋਂ ਇਹ ਤਿੰਨ ਮਾਤਰਾਂ ਦਾ ਟੁਕੜਾ | ਗੁ ਰਰ ਸ / ਰਾ ਖਿਲੀ ਆ | ਤਿੰਨ ਵਾਰ ਬਰਾਬਰ ਲੈ ਕੇ ਸੱਮ ਤੇ ਸਮਾਪਤ ਕਰਨਾ ਹੈ।

### ਤੁਖਾਰੀ ਮਹਲਾ ੧।। (੧੧੧੨)

ਮੇਰੇ ਲਾਲ ਰੰਗੀਲੇ ਹਮ ਲਾਲਨ ਕੇ ਲਾਲੇ।। ਗੁਰਿ ਅਲਖੁ ਲਖਾਇਆ ਅਵਰੁ ਨ ਦੂਜਾ ਭਾਲੇ।। ਗੁਰਿ ਅਲਖੁ ਲਖਾਇਆ ਜਾ ਤਿਸੁ ਭਾਇਆ ਜਾ ਪ੍ਰਭਿ ਕਿਰਪਾ ਧਾਰੀ।। ਜਗਜੀਵਨੁ ਦਾਤਾ ਪੁਰਖੁ ਬਿਧਾਤਾ ਸਹਜਿ ਮਿਲੇ ਬਨਵਾਰੀ।। ਨਦਰਿ ਕਰਹਿ ਤੂ ਤਾਰਹਿ ਤਰੀਐ ਸਚੁ ਦੇਵਹੁ ਦੀਨ ਦਇਆਲਾ।। ਪ੍ਰਣਵਤਿ ਨਾਨਕ ਦਾਸਨਿ ਦਾਸਾ ਤੂ ਸਰਬ ਜੀਆ ਪ੍ਰਤਿਪਾਲਾ।।੧।।

ਪਦ ਅਰਥ:- ਰੰਗੀਲੇ-ਚੋਜੀ। ਲਾਲੇ-ਗੋਲੇ, ਗੁਲਾਮ। ਅਲਖੁ-ਜਿਸ ਦਾ ਸਹੀ ਰੂਪ ਬਿਆਨ ਨਾ ਕੀਤਾ ਜਾ ਸਕੇ। ਬਨਵਾਰੀ-ਪਰਮਾਤਮਾ। ਪ੍ਰਣਵਤਿ-ਬੇਨਤੀ ਕਰਦਾ ਹੈ।

### ਰਾਗੁ ਤੁਖਾਰੀ ਪੰਜਾਬੀ ਠੇਕਾ/ਛੋਟਾ ਤੀਨਤਾਲ ਮਾਤਰਾਂ-16 ਮੱਧ ਲੈਅ

#### ਅਸਥਾਈ

| 1 | 2 | 3 | 4 | 5 | 6 | 7 | 8 | 9 | 10 | 11 | 12 | 13 | 14 | 15 | 16 |
|---|---|---|---|---|---|---|---|---|---|---|---|---|---|---|---|
| | | | | | | | | | | | ਗੁ | ਮੰ | ਪ | ਨੁ | ਧ |
| | | | | | | | | | | | ਮੇ | ਰੇ | ਲਾ | S | ਲ |
| ਪ | ਧ | ਮੰ | ਪ | ਗੁਗੁ | ਮੰ | ਪਪ | ਮੰ | ਗੁ | ਰ | ਸ | ਨ਼ | ਸ | ਗੁ | ਗੁ | ਮੰ |
| ਰੰ | ਗੀ | ਲੇ | S | ਹਮ | ਲਾ | ਲਨ | ਕੇ | ਲਾ | S | ਲੇ | ਗੁ | ਰਿ | ਅ | ਲ | ਖੁ |
| ਪ | ਨੁ | ਧ | ਪ | ਨ਼ਨ਼ | ਨ਼ਨ਼ | ਸੰ | ਨ | ਧ | - | ਪ | | | | | |
| ਲ | ਖਾ | ਇ | ਆ | ਅਵ | ਰੁਨ | ਦੂ | ਜਾ | ਭਾ | S | ਲੇ | | | | | |
| x | | | | 2 | | | | 0 | | | | 3 | | | |

| | | | | | | | | ਅੰਤਰਾ | | | | | | | |
|---|---|---|---|---|---|---|---|---|---|---|---|---|---|---|---|
| | | | | | | | | | | | ਪ | ਪ | ਗੁ | ਗੁ | ਮ̍ |
| | | | | | | | | | | | ਗੁ | ਰਿ | ਅ | ਲ | ਖੁ |
| ਪ | ਪ | ਨ | ਨ | ਸੰ | - | ਨ | ਸੰ | ਗੁੰ | ਰੰ | ਸੰ | ਸੰ | ਰੰ | ਨਨ | - | ਸੰ |
| ਲ | ਖਾ | ਇ | ਆ | ਜਾ | S | ਤਿ | ਸੁ | ਭਾ | ਇ | ਆ | ਜਾ | S | ਪ੍ਰ | S | ਭਿ |
| ਨ | ਧ | ਪ | - | ਧਨੁ | ਧਪ | ਮ̍ | ਪ | ਗੁ | ਰ | ਸ | | | | | |
| ਕਿ | ਰ | ਪਾ | S | ਧਾS | SS | S | S | ਰੀ | S | S | | | | | |
| x | | | | 2 | | | | 0 | | | | 3 | | | |

## (ਤੁਖਾਰੀ ਛੰਤ ਮਹਲਾ ੧ ਬਾਰਹ ਮਾਹਾ) (੧੧੦੭)

ਤੂ ਸੁਣਿ ਹਰਿ ਰਸ ਭਿੰਨੇ ਪ੍ਰੀਤਮ ਆਪਣੇ॥ ਮਨਿ ਤਨਿ ਰਵਤ ਰਵੰਨੇ ਘੜੀ ਨ ਬੀਸਰੈ॥ ਕਿਉ ਘੜੀ ਬਿਸਾਰੀ ਹਉ ਬਲਿਹਾਰੀ ਹਉ ਜੀਵਾ ਗੁਣ ਗਾਏ॥ ਨਾ ਕੋਈ ਮੇਰਾ ਹਉ ਕਿਸੁ ਕੇਰਾ ਹਰਿ ਬਿਨੁ ਰਹਣੁ ਨ ਜਾਏ। ਓਟ ਗਹੀ ਹਰਿ ਚਰਣ ਨਿਵਾਸੇ ਭਏ ਪਵਿਤ੍ਰ ਸਰੀਰਾ॥ ਨਾਨਕ ਦ੍ਰਿਸਟਿ ਦੀਰਘ ਸੁਖੁ ਪਾਵੈ ਗੁਰ ਸਬਦੀ ਮਨੁ ਧੀਰਾ॥੩॥

ਪਦ ਅਰਥ:- ਰਵਤ ਰਵੰਨੇ-ਹੇ ਰਮੇ ਹੋਏ! ਗਹੀ-ਫੜ੍ਹੀ। ਦ੍ਰਿਸਟਿ ਦੀਰਘ-ਲੰਮੀ ਨਜ਼ਰ ਵਾਲਾ। ਧੀਰਾ-ਧੀਰਜ ਵਾਲਾ।

## ਰਾਗੁ ਤੁਖਾਰੀ ਦੀਪਚੰਦੀ ਤਾਲ ਮਾਤਰਾਂ-14ਮੱਧ ਲੈਅ

### ਅਸਥਾਈ

| 1 | 2 | 3 | 4 | 5 | 6 | 7 | 8 | 9 | 10 | 11 | 12 | 13 | 14 |
|---|---|---|---|---|---|---|---|---|---|---|---|---|---|
| ਧਨ | ਸੰਨ | ਧਧ | ਪਪ | ਨੁਨੁ | ਧ | ਪ | ਗੁਗੁ | ਮ̍ | ਪ | ਗੁ | ਗੁ | ਰ | ਸ |
| ਤੂS | SS | ਸੁਣਿ | ਹਰਿ | ਰਸ | ਭਿੰ | ਨੇ | ਪ੍ਰੀ | ਤ | ਮ | ਆ | ਪ | ਣੇ | S |
| ਨੁਸ | ਗੁ | ਮ̍ | ਪਪ | ਮ̍ਮ̍ | ਧ | ਪ | ਸੰ | ਰੰ | ਸੰ | ਨ | ਸੰਨ | ਧ | ਪ |
| ਮਨਿ | ਤ | ਨਿ | ਰਵ | ਤਰ | ਵੰ | ਨੇ | ਘ | ੜੀ | ਨ | ਬੀ | ਸS | ਰੈ | S |
| x | | | 2 | | | | 0 | | | 3 | | | |

### ਅੰਤਰਾ

| | | | | | | | | | | | | | |
|---|---|---|---|---|---|---|---|---|---|---|---|---|---|
| ਪਪ | ਗੁ | ਮ̍ | ਪ | ਨ | ਸੰ | - | ਨਨ | ਸੰ | ਗੁੰ | ਰੰ | - | ਸੰ | - |
| ਕਿਉ | ਘ | ੜੀ | ਬਿ | ਸਾ | ਰੀ | S | ਹਉ | ਬ | ਲਿ | ਹਾ | S | ਰੀ | S |
| ਨਨ | ਸੰ | ਨ | ਧ | ਪ | ਮ̍ | ਪ | ਨੁ | ਧ | ਪ | ਮ̍ | ਗੁ | ਰ | ਸ |
| ਹਉ | S | S | ਜੀ | S | ਵਾ | S | ਗੁ | S | ਣ | ਗਾ | S | ਏ | S |
| x | | | 2 | | | | 0 | | | 3 | | | |

## ਵਾਰ ੧੦ ਪਉੜੀ ੭ ਭਾਈ ਗੁਰਦਾਸ ਜੀ

ਆਇਆ ਸੁਣਿਆ ਬਿਦਰ ਦੇ ਬੋਲੈ ਦੁਰਜੋਧਨੁ ਹੋਇ ਰੁਖਾ॥ ਘਰਿ ਅਸਾਡੇ ਛਡਿ ਕੈ ਗੋਲੇ ਦੇ ਘਰਿ ਜਾਹਿ ਕਿ ਸੁਖਾ॥ ਭੀਖਮੁ ਦੋਣਾ ਕਰਣ ਤਜਿ ਸਭਾ ਸੀਗਾਰ ਵਡੇ ਮਾਨੁਖਾ॥ ਝੁੰਗੀ ਜਾਇ ਵਲਾਇਓਨੁ ਸਭਨਾ ਦੇ ਜੀਅ ਅੰਦਰਿ ਧੁਖਾ। ਹਸਿ ਬੋਲੈ ਭਗਵਾਨ ਜੀ ਸੁਣਿਹੋ ਰਾਜਾ ਹੋਇ ਸਨਮੁਖਾ। ਤੇਰੇ ਭਾਉ ਨ ਦਿਸਈ ਮੇਰੇ ਨਾਹੀ ਅਪਦਾ ਦੁਖਾ। ਭਾਉ ਜਿਵੇਹਾ ਬਿਦਰ ਦੇ ਹੋਰੀ ਦੇ ਚਿਤਿ ਚਾਉ ਨ ਚੁਖਾ॥ ਗੋਬਿੰਦ ਭਾਉ ਭਗਤਿ ਦਾ ਭੁਖਾ॥੭॥

ਪਦ ਅਰਥ:- ਰੁਖਾ-ਗੁੱਸੇ ਨਾਲ। ਕਿ ਸੁਖਾ-ਕੀ ਸੁਖ ਲਿਆ? ਵਲਾਇਓਨੁ-ਗੁਜ਼ਰ ਕੀਤੀ। ਧੁਖਾ-ਚਿੰਤਾ। ਅਪਦਾ-ਦੁੱਖ, ਤਕਲੀਫ਼। ਜਿਵੇਹਾ-ਜਿਸ ਤਰ੍ਹਾਂ ਦਾ। ਚੁਖਾ-ਰੰਚਕ।

## ਰਾਗੁ ਤੁਖਾਰੀ ਰੂਪਕ ਤਾਲ ਮਾਤਰਾਂ-7 ਮੱਧ ਲੈਅ

| ਅਸਥਾਈ | | | | | | | ਅੰਤਰਾ | | | | | | |
|---|---|---|---|---|---|---|---|---|---|---|---|---|---|
| 1 | 2 | 3 | 4 | 5 | 6 | 7 | 1 | 2 | 3 | 4 | 5 | 6 | 7 |
| ਧ | ਨੁ | ਧ | ਪ | - | ਗੁ | ਮ̍ | ਪ | ਗੁ | ਮ̍ | ਪ | ਪ | ਨ | - |
| ਗੋ | ਬਿੰ | ਦ | ਭਾ | S | ਉ | S | ਆ | ਇ | ਆ | ਸੁ | ਣਿ | ਆ | S |
| ਪ | ਧ | ਪ | ਮ̍ | ਗੁ | ਰ | ਸ | ਸੰ | ਰੰ | ਸੰ | ਨ | - | ਸੰ | - |
| ਭ | ਗ | ਤਿ | ਦਾ | S | ਭੁ | ਖਾ | ਬਿ | ਦ | ਰ | ਦੇ | S | S | S |
| ਨ਼ | ਸ | ਸ | ਗੁ | ਮ̍ | ਧ | ਪ | ਗੁੰ | ਰੰ | ਸੰ | ਨ | ਸੰਨ | ਧ | ਪਪ |
| ਗੋ | ਬਿੰ | ਦ | ਭਾ | S | ਉ | S | ਬੋ | ਲੈ | S | ਦੁ | ਰS | ਜੋ | ਧਨੁ |
| ਨ | ਸੰ | ਨ | ਧ | ਧਨੁ | ਧ | ਪ | ਨੁ | ਧ | ਪ | ਮ̍ਗੁ | - | ਰ | ਸ |
| ਭ | ਗ | ਤਿ | ਦਾ | SS | ਭੁ | ਖਾ | ਹੋ | S | ਇ | ਰੁS | S | ਖਾ | S |
| X | | | 2 | | 3 | | X | | | 2 | | 3 | |

## (ਤ੍ਵ ਪ੍ਰਸਾਦਿ।। ਕਬਿੱਤ) ਅਕਾਲ ਉਸਤਤ ਪਾ: ੧੦

ਦੇਵ ਦੇਵਤਾਨ ਕੌ ਸੁਰੇਸ ਦਾਨਵਾਨ ਕੌ ਮਹੇਸ ਗੰਗ ਧਾਨ ਕੌ ਅਭੇਸ ਕਹੀਅਤੁ ਹੈਂ।। ਰੰਗ ਮੈਂ ਰੰਗੀਨ ਰਾਗ ਰੂਪ ਮੈਂ ਪ੍ਰਬੀਨ ਔਰ ਕਾਹੂ ਪੈ ਨ ਦੀਨ ਸਾਧ ਅਧੀਨ ਕਹੀਅਤੁ ਹੈਂ।। ਪਾਈਐ ਨ ਪਾਰ ਤੇਜ ਪੁੰਜ ਮੈਂ ਅਪਾਰ ਸਰਬ ਬਿਦਿਆ ਕੇ ਉਦਾਰ ਹੈਂ ਅਪਾਰ ਕਹੀਅਤੁ ਹੈਂ।। ਹਾਥੀ ਕੀ ਪੁਕਾਰ ਪਲ ਪਾਛੈ ਪਹੁਚਤ ਤਾਹਿ ਚੀਟੀ ਕੀ ਚਿੰਘਾਰ ਪਹਿਲੇ ਹੀ ਸੁਨੀਅਤੁ ਹੈਂ।।੪।।੨੫੬।।

ਪਦ ਅਰਥ:- ਸੁਰੇਸ-ਇੰਦਰ। ਮਹੇਸ-ਸ਼ਿਵਜੀ। ਗੰਗ ਧਾਨ-ਗੰਗਾ ਨਦੀ ਦੀ ਡਿਗਦੀ ਧਾਰ। ਅਭੇਸ-ਭੇਸ-ਰਹਿਤ। ਪ੍ਰਬੀਨ-ਚਤੁਰ। ਤੇਜ-ਪ੍ਰਕਾਸ਼, ਰੌਸ਼ਨੀ। ਪੁੰਜ-ਖ਼ਜ਼ਾਨਾ, ਭੰਡਾਰ। ਉਦਾਰ-ਖੁਲ੍ਹੇ ਦਿਲ ਵਾਲਾ। ਚੀਟੀ-ਕੀੜੀ। ਚਿੰਘਾਰ-ਫ਼ਰਿਆਦ।

## ਰਾਗੁ ਤੁਖਾਰੀ ਦਾਦਰਾ ਤਾਲ ਮਾਤਰਾਂ-6 ਮੱਧ ਲੈਅ

| ਅਸਥਾਈ | | | | | | ਅੰਤਰਾ | | | | | |
|---|---|---|---|---|---|---|---|---|---|---|---|
| 1 | 2 | 3 | 4 | 5 | 6 | 1 | 2 | 3 | 4 | 5 | 6 |
| ਗੁ | ਮ̍ | ਪ | ਧਨੁ | ਧ | ਪ | ਮ̍ਪ | ਗੁ | ਮ̍ | ਪ | ਨ | ਸੰ |
| ਹਾ | ਥੀ | ਕੀ | ਪੁS | ਕਾ | ਰ | ਦੇਵ | ਦੇ | ਵ | ਤਾ | ਨ | ਕੌ |
| ਮ̍ਪ | ਧਧ | ਪਪ | ਗੁਗੁ | ਰ | ਸ | ਨਸੰ | ਗੁੰਗੁੰ | ਰੰਸੰ | ਨ | ਧ | ਪ |
| ਪਲ | ਪਾਛੈ | ਪਹੁ | ਚਤ | ਤਾ | ਹਿ | ਸੁS | ਰੇਸ | ਦਾਨ | ਵਾ | ਨ | ਕੌ |
| ਗੁਮ̍ | ਪਨ | ਸੰ | ਨ | ਧ | ਪ | ਧ | ਨੁਨੁ | ਧਧ | ਪ | ਮ̍ | ਪ |
| ਚੀS | ਟੀS | ਕੀ | ਚਿੰ | ਘਾ | ਰ | ਮ | ਹੇਸ | ਗੰਗ | ਧਾ | ਨ | ਕੌ |
| ਧਨੁ | ਧਪ | ਮ̍ਪ | ਗੁਗੁ | ਰਰ | ਸ | ਮ̍ | ਗੁ | ਰਸ | ਰਰ | ਰਰ | ਸ |
| ਪਹਿ | ਲੇS | ਹੀS | ਸੁਨੀ | ਅਤੁ | ਹੈਂ | ਅ | ਭੇ | ਸS | ਕਹੀ | ਅਤੁ | ਹੈਂ |
| X | | | 0 | | | X | | | 0 | | |

# ੨੩-ਰਾਗੁ ਕੇਦਾਰਾ

ਰਾਗ ਕੇਦਾਰ ਦਾ ਵਰਨਣ ਕੁਝ ਸੰਗੀਤ ਗ੍ਰੰਥਾਂ ਵਿੱਚ ਇਸ ਪ੍ਰਕਾਰ ਮਿਲਦਾ ਹੈ। ਪੰਡਿਤ ਅੱਪਾ ਤੁਲਸੀ ਦੁਆਰਾ ਰਚਿਤ ਗ੍ਰੰਥ 'ਰਾਗ ਕਲਪਦੁਰਮਾਂਕੁਰੇ' ਅਨੁਸਾਰ ਕੇਦਾਰ ਰਾਗ ਵਿੱਚ ਰ ਗ ਧ ਅਤੇ ਨ ਤੀਵਰ ਸੁਰ ਪ੍ਰਯੋਗ ਹੁੰਦੇ ਹਨ। ਇਸ ਵਿੱਚ ਕੋਮਲ ਮ ਵਾਦੀ ਅਤੇ ਸ ਸੰਵਾਦੀ ਸੁਰ ਹੈ। ਇਸ ਵਿੱਚ ਕਦੇ ਕਦੇ ਤੀਵਰ ਮ ਦਾ ਵੀ ਪ੍ਰਯੋਗ ਹੁੰਦਾ ਹੈ ਅਤੇ ਇਸਦੇ ਆਰੋਹ ਵਿੱਚ ਰ ਤੇ ਗ ਵਰਜਿਤ ਹੁੰਦੇ ਹਨ। ਇਹ ਰਾਗ ਰਾਤ ਦੇ ਪਹਿਲੇ ਪਹਿਰ ਵਿੱਚ ਵੀਣਾ ਦੀ ਮਧੁਰ ਆਵਾਜ਼ ਦੀ ਤਰ੍ਹਾਂ ਗਾਇਆ ਜਾਂਦਾ ਹੈ। ਪੰਡਿਤ ਜੀ ਦੁਆਰਾ ਹੀ ਰਚਿਤ 'ਰਾਗ ਚੰਦ੍ਰਿਕਾ' ਅਨੁਸਾਰ ਕੇਦਾਰ ਰਾਗ ਵਿੱਚ ਦੋਵੇਂ ਮਧਿਅਮ ਅਤੇ ਬਾਕੀ ਤੀਵਰ ਸੁਰਾਂ ਦਾ ਪ੍ਰਯੋਗ ਹੁੰਦਾ ਹੈ। ਇਸ ਵਿੱਚ ਕੋਮਲ ਮ ਵਾਦੀ ਸੁਰ ਹੈ ਅਤੇ ਇਸਦੇ ਆਰੋਹ ਵਿੱਚ ਰ ਅਤੇ ਗ ਵਰਜਿਤ ਹਨ। ਇਸ ਵਿੱਚ ਕਦੇ ਕਦੇ ਕੋਮਲ ਨ ਦਾ ਪ੍ਰਯੋਗ ਕੀਤਾ ਜਾਂਦਾ ਹੈ ਅਤੇ ਰਾਤ ਦੇ ਪਹਿਲੇ ਪਹਿਰ ਵਿੱਚ ਗਾਇਆ ਜਾਂਦਾ ਹੈ। ਇਹਨਾਂ ਦੁਆਰਾ ਹੀ ਰਚਿਤ 'ਰਾਗ ਚੰਦ੍ਰਿਕਾਸਾਰ' ਅਨੁਸਾਰ 'ਮਧਿਅਮ ਦ੍ਵੈ ਤੀਵਰ ਸਭਹੀ ਆਰੋਹਤ ਰਿਗ ਹਾਨ। ਸ ਮ ਸੰਵਾਦੀ ਵਾਦਿ ਤੇ ਕੇਦਾਰਾ ਪਹਿਚਾਨ'। ਭਾਵ ਕੇਦਾਰ ਰਾਗ ਵਿੱਚ ਦੋਨੋਂ ਮਧਿਅਮ ਅਤੇ ਬਾਕੀ ਸਵਰ ਤੀਵਰ ਹੁੰਦੇ ਹਨ। ਇਸ ਦੇ ਆਰੋਹ ਵਿੱਚ ਰ ਤੇ ਗ ਸਵਰ ਨਹੀਂ ਲਗਦੇ। ਇਸ ਵਿੱਚ ਮ ਵਾਦੀ ਤੇ ਸ ਸੰਵਾਦੀ ਸਵਰ ਹੁੰਦਾ ਹੈ। ਪੰਡਿਤ ਭਾਤਖੰਡੇ ਦੁਆਰਾ ਰਚਿਤ ਗ੍ਰੰਥ 'ਅਭਿਨਵ ਰਾਗ ਮੰਜਰੀ' ਅਨੁਸਾਰ ਸ ਮ, ਮ ਪ, ਧ ਪ ਮ, ਪ ਧ ਪ ਮ, ਪ ਮ, ਰ ਸ ਇਸ ਪ੍ਰਕਾਰ ਕੇਦਾਰ ਰਾਗ ਹੁੰਦਾ ਹੈ। ਇਸ ਵਿੱਚ ਮ ਵਾਦੀ ਸੁਰ ਹੁੰਦਾ ਹੈ। ਆਰੋਹ ਵਿੱਚ ਰ ਤੇ ਗ ਦੁਰਬਲ ਸਵਰ ਹੁੰਦੇ ਹਨ ਅਤੇ ਰਾਤ ਦੇ ਪਹਿਲੇ ਪਹਿਰ ਗਾਇਆ ਜਾਂਦਾ ਹੈ।

ਮੱਧ ਕਾਲ ਦੇ ਕੁਝ ਸੰਗੀਤ ਗ੍ਰੰਥਾਂ ਵਿੱਚ ਕੇਦਾਰ ਰਾਗ ਦਾ ਇਸ ਪ੍ਰਕਾਰ ਵਰਨਣ ਮਿਲਦਾ ਹੈ। ਲੋਚਨ ਪੰਡਿਤ ਨੇ 'ਰਾਗ ਤਰੰਗਣੀ' ੧੫ਵੀਂ ਸ਼ਤਾਬਦੀ ਵਿੱਚ ੧੨ ਠਾਠਾਂ ਤੋਂ ੭੫ ਜਨਯ ਰਾਗਾਂ ਦਾ ਵਰਗੀਕਰਣ ਦਿੱਤਾ ਹੈ। ਉਹਨਾਂ ਕੇਦਾਰ ਨੂੰ ਠਾਠ ਵੀ ਮੰਨਿਆ ਹੈ ਜੋ ਅੱਜ ਦੇ ਬਿਲਾਵਲ ਥਾਟ ਦੇ ਸਮਾਨ ਹੈ ਤੇ ਕਰਣਾਟ ਠਾਠ ਤੋਂ ਕੇਦਾਰ ਰਾਗ ਦੀ ਉਤਪਤੀ ਵੀ ਮੰਨੀ ਹੈ। ਹਿਰਦੈ ਨਾਰਾਯਣ ਦੇਵ ਨੇ ਆਪਣੇ ਗ੍ਰੰਥ 'ਹਿਰਦੈ ਪ੍ਰਕਾਸ਼' ਵਿੱਚ ੧੨ ਮੇਲ ਮੰਨੇ ਹਨ ਤੇ ਕੇਦਾਰ ਨੂੰ ਪੰਜਵਾਂ ਮੇਲ ਮੰਨਿਆ ਹੈ। ਪੁੰਡਰੀਕ ਵਿਠੁਲ ਨੇ ਆਪਣੇ ਗ੍ਰੰਥ 'ਚੰਦ੍ਰੋਦਯ' ੧੬ਵੀਂ ਸ਼ਤਾਬਦੀ ਵਿੱਚ ੧੯ ਮੇਲ ਮੰਨੇ ਹਨ ਤੇ ਕੇਦਾਰ ਮੇਲ ਤੋਂ ਕੇਦਾਰ ਨੂੰ ਜਨਯ ਰਾਗ ਮੰਨਿਆ ਹੈ। ਉਹਨਾਂ ਆਪਣੇ ਗ੍ਰੰਥ 'ਰਾਗ ਮਾਲਾ' ਵਿੱਚ ਰਾਗ-ਰਾਗਨੀ ਵਰਗੀਕਰਣ ਦੇ ਸਿੱਧਾਂਤ ਨੂੰ ਮੰਨਦਿਆਂ ਹੋਇਆਂ ਰਾਗ ਨਟ ਨਾਰਾਯਣ ਦਾ ਕੇਦਾਰ ਪੁੱਤਰ ਰਾਗ ਮੰਨਿਆ ਹੈ ਤੇ 'ਰਾਗ ਮੰਜਰੀ' ਵਿੱਚ ੨੦ ਮੇਲ ਮੰਨਦਿਆਂ ਹੋਇਆਂ ਕੇਦਾਰ ਮੇਲ ਤੋਂ ਕੇਦਾਰ ਨੂੰ ਜਨਯ ਰਾਗ ਮੰਨਿਆ ਹੈ। ਸ਼੍ਰੀਕੰਠ ਨੇ 'ਰਸ-ਕੌਮੁਦੀ' ਵਿੱਚ ੯ ਮੇਲ ਮੰਨੇ ਹਨ ਤੇ ਕੇਦਾਰ ਨੂੰ ਵੀ ਮੇਲ ਮੰਨਿਆ ਹੈ। ਭਾਵਭੱਟ ਨੇ 'ਅਨੂਪ ਬਿਲਾਸ' ਵਿੱਚ ੭੦ ਰਾਗਾਂ ਦੇ ਨਾਮ ਦਿੱਤੇ ਹਨ ਤੇ ਕੇਦਾਰ ਨੂੰ ਇੱਕ ਰਾਗ ਮੰਨਿਆ ਹੈ। ਪੰਡਿਤ ਸੋਮਨਾਥ ਨੇ ਆਪਣੇ ਗ੍ਰੰਥ 'ਰਾਗ ਵਿਬੋਧ' ੧੬੧੦ ਈ. ਵਿੱਚ ੨੩ ਮੇਲ ਮੰਨੇ ਹਨ ਤੇ ਮਲਾਰੀ ਮੇਲ ਅਤੇ ਹਮੀਰ ਮੇਲ ਤੋਂ ਕੇਦਾਰ ਜਨਯ ਰਾਗ ਮੰਨਿਆ ਹੈ। ਮਹਾਰਾਜਾ ਤੁਲਾਜੀਰਾਵ ਭੌਂਸਲੇ ਨੇ ਆਪਣੇ ਗ੍ਰੰਥ 'ਸੰਗੀਤ ਸਾਰਾਮ੍ਰਿਤ' ੧੭੮੩ ਈ. ਵਿੱਚ ਸ਼ੰਕਰਾਭਰਣ ਜਨਕ ਮੇਲ ਤੋਂ ਕੇਦਾਰ ਨੂੰ ਜਨਯ ਰਾਗ ਮੰਨਿਆ ਹੈ। ਪਟਨਾ ਦੇ ਮੁਹੰਮਦ ਰਜ਼ਾ ਨੇ 'ਨਗ਼ਮਾਤੇ ਆਸਫ਼ੀ' ੧੮੧੩ ਈ. ਵਿੱਚ ੬ ਰਾਗ ਤੇ

੩੬ ਰਾਗਨੀਆਂ ਦੇ ਸਿਧਾਂਤ ਨੂੰ ਮੰਨਦਿਆਂ ਹੋਇਆਂ ਨਟ ਰਾਗ ਤੋਂ ਕੇਦਾਰ ਨੂੰ ਰਾਗਨੀ ਮੰਨਿਆ ਹੈ।

ਰਾਗ ਕੇਦਾਰ ਭਾਰਤੀ ਸੰਗੀਤ ਦੇ ਪੁਰਾਤਨ ਤੇ ਪ੍ਰਸਿਧ ਰਾਗਾਂ ਦੀ ਸ਼੍ਰੇਣੀ ਵਿੱਚ ਆਉਂਦਾ ਹੈ। ਇਹ ਇੱਕ ਮਧੁਰ ਤੇ ਸਰਲ ਰਾਗ ਹੈ। ਇਸ ਰਾਗ ਨੂੰ ਪੱਖਣ ਪੱਧਤੀ ਦਾ ਧੀਰਸ਼ੰਕਰਾਭਰਣ ਮੇਲ ਜੋ ਅੱਜ ਬਿਲਾਵਲ ਥਾਟ ਦੇ ਸਮਾਨ ਹੈ, ਦਾ ਰਾਗ ਵੀ ਮੰਨਦੇ ਹਨ। ਇਸ ਵਿੱਚ ਮਧਿਅਮ ਤੀਵਰ ਦਾ ਪ੍ਰਯੋਗ ਨਹੀਂ ਕਰਦੇ। ਵੈਸੇ ਮਧਿਅਮ ਤੀਵਰ ਦਾ ਪ੍ਰਯੋਗ ਨਾ ਕਰਨ ਤੇ ਵੀ ਰਾਗ ਕੇਦਾਰਾ ਦਾ ਸਰੂਪ ਸਪੱਸ਼ਟ ਨਜ਼ਰ ਆਉਂਦਾ ਹੈ। ਜਿਵੇਂ ਸ ਮ, ਪ ਮ, ਧ ਪ ਮ, ਸ ਰ ਸ। ਪਟਵਰਧਨ ਜੀ ਨੇ 'ਰਾਗ ਵਿਗਿਯਾਨ' ਭਾਗ-੨ ਵਿੱਚ ਕੇਦਾਰ ਦਾ ਆਰੋਹ- ਸ ਮ ਪ ਧ ਨ ਸਂ ਅਵਰੋਹ-ਸਂ ਨ ਧ ਪ ਮੰ ਪ ਧ ਨੁ ਧ ਪ ਮੰ ਪ ਧ ਪ ਮ ਰ ਸ ਇਸ ਪ੍ਰਕਾਰ ਦਿੱਤਾ ਹੈ। ਸ਼੍ਰੀ ਵਿਮਲਾਕਾਂਤ ਰਾਏ ਚੌਧਰੀ ਦੇ 'ਰਾਗ ਵਿਯਾਕਰਣ' ਅਨੁਸਾਰ ਸ਼ੁੱਧ ਕੇਦਾਰ ਦੀ ਜਾਤੀ ਵਕਰ ਔੜਵ-ਸੰਪੂਰਨ, ਆਰੋਹ ਵਿੱਚ ਰਿਸ਼ਵ ਤੇ ਗੰਧਾਰ ਵਰਜਿਤ ਹਨ। ਆਰੋਹ-ਸ ਮ ਪ ਧ ਨ ਧ ਸਂ। ਅਵਰੋਹ - ਸਂ ਨ ਧ ਪ ਮ ਗ ਮ ਰ ਸ। ਵਾਦੀ ਮ ਸੰਵਾਦੀ ਸ ਤੇ ਸਮਾਂ ਸ਼ਾਮ 7 ਤੋਂ 10 ਵਜੇ ਤੱਕ ਹੈ। ਪਰ ਕੇ ਦਾਰ ਦਾ ਸਰੂਪ ਜੋ ਅੱਜ ਪ੍ਰਚਾਰ ਵਿੱਚ ਹੈ ਉਸ ਵਿੱਚ ਦੋਵੇਂ ਮਧਿਅਮ ਹੀ ਪ੍ਰਯੋਗ ਹੁੰਦੇ ਹਨ ਤੇ ਤੀਵਰ ਮਧਿਅਮ ਦੇ ਪ੍ਰਯੋਗ ਹੋਣ ਨਾਲ ਰਾਗ ਕੇਦਾਰ ਨੂੰ ਕਲਿਆਣ ਥਾਟ ਦਾ ਹੀ ਰਾਗ ਜਾਣਿਆ ਜਾਂਦਾ ਹੈ। ਇਹ ਪੂਰਵਾਂਗ ਵਾਦੀ ਰਾਗ ਹੈ ਤੇ ਸ਼ੁੱਧ ਮਧਿਅਮ ਵਾਦੀ ਤੇ ਸ਼ੜਜ ਸੰਵਾਦੀ ਹੈ। ਆਰੋਹ ਵਿੱਚ ਰਿਸ਼ਭ ਤੇ ਗੰਧਾਰ ਤੇ ਅਵਰੋਹ ਵਿੱਚ ਗੰਧਾਰ ਵਰਜਿਤ ਹੋਣ ਕਾਰਨ ਜਾਤੀ ਔੜਵ-ਸ਼ਾੜਵ ਹੈ। ਪੰਡਿਤ ਭਾਤਖੰਡੇ ਦੇ ਕ੍ਰਮਿਕ ਪੁਸਤਕ ਮਾਲਿਕਾ' ਭਾਗ-੩ ਪੰਨਾ ੧੧੭ ਤੇ ਹੋਰ ਸੰਗੀਤ ਵਿਦਵਾਨਾਂ ਨੇ ਵੀ ਇਹੀ ਸਰੂਪ ਦਿਤਾ ਹੈ।

ਰਾਗ ਕੇਦਾਰ ਦੇ ਸਹੀ ਸਰੂਪ ਨੂੰ ਕਾਇਮ ਰੱਖਣ ਲਈ ਆਰੋਹ ਵਿਚ ਸ ਮ, ਮ ਪ ਸਵਰਾਂ ਦਾ ਪ੍ਰਯੋਗ ਕਰਨਾ ਹੈ ਤੇ ਰਿਸ਼ਭ ਤੇ ਗੰਧਾਰ ਨੂੰ ਵਰਜਿਤ ਕਰਨਾ ਹੈ। ਸ ਮ ਲੈਣ ਤੇ ਰਾਗ ਬਾਗੇਸ਼ਵਰੀ ਤੇ ਰਾਗ ਮਾਲਕੌਂਸ ਦਾ ਚਲਨ ਨਜ਼ਰ ਆਉਂਦਾ ਹੈ। ਜੇਕਰ ਸ ਰ ਮ ਪ ਸਵਰ ਲਏ ਜਾਂਦੇ ਹਨ ਤਾਂ ਸਾਰੰਗ ਦਾ ਸਰੂਪ ਬਣ ਜਾਂਦਾ ਹੈ। ਪਰ ਸ ਰ ਸ, ਮ - ਪ - ਜਾਂ ਸ ਮ, ਮ ਪ ਸਵਰ ਲਏ ਜਾਣ ਤਾਂ ਕੇਦਾਰ ਦਾ ਸਰੂਪ ਸਪੱਸ਼ਟ ਹੋ ਜਾਂਦਾ ਹੈ। ਇਸ ਲਈ ਆਰੋਹ ਵਿੱਚ ਸ ਮ ਮ ਗ ਪ ਸਵਰ ਲੈਣ ਦੀ ਲੋੜ ਹੀ ਨਹੀਂ ਰਹਿ ਜਾਂਦੀ। ਕਈ ਗੁਣੀਜਨ ਆਰੋਹ ਵਿੱਚ ਮਧਿਅਮ ਨਾਲ ਗੰਧਾਰ ਦਾ ਕਣ ਲੈਂਦੇ ਹਨ, ਜਾਂ ਗੰਧਾਰ ਦਾ ਗੁਪਤ ਪ੍ਰਯੋਗ ਵੀ ਕਰ ਲੈਂਦੇ ਹਨ। ਅਵਰੋਹ ਵਿੱਚ ਮਧਿਅਮ ਤੇ ਕੁਝ ਕੁ ਠਹਿਰਾਉ ਦੇਣਾ ਜ਼ਰੂਰੀ ਬਣ ਜਾਂਦਾ ਹੈ ਜਿਵੇਂ ਮ ਪ ਮ - ਸ ਰ ਸ। ਜੇ ਮ ਰ ਸ ਸਿੱਧਾ ਲਿਆ ਜਾਂਦਾ ਹੈ ਤਾਂ ਸਾਰੰਗ ਦੀ ਛਾਇਆ ਨਜ਼ਰ ਆਉਂਦੀ ਹੈ ਜੇ ਗੰਧਾਰ ਜਿਆਦਾ ਜਾਗਦਾ ਹੈ ਤੇ ਗ ਮ ਰ ਸ ਨਾਲ ਕਾਮੋਦ ਰਾਗ ਨਜ਼ਰ ਆਉਂਦਾ ਹੈ ਤੇ ਜੇ ਮ ਗ ਰ ਸ ਲਿਆ ਜਾਂਦਾ ਹੈ ਤਾਂ ਇਸ ਤਰ੍ਹਾਂ ਬਿਲਾਵਲ ਦੀ ਛਾਇਆ ਨਜ਼ਰ ਆਉਂਦੀ ਹੈ। ਸੋ ਗੰਧਾਰ ਦਾ ਪ੍ਰਯੋਗ ਨ ਕਰਕੇ ਮਧਿਅਮ ਤੇ ਠਹਿਰਾਉ ਦੇ ਕੇ ਸ ਮ ਮਪ ਮ - ਰ ਸ ਜਾਂ ਮਪ ਧਪ ਮ - ਸ ਰ ਸ ਹੀ ਲੈਣਾ ਚਾਹੀਦਾ ਹੈ। ਕੁਝ ਗੁਣੀਜਨ ਅਵਰੋਹ ਵਿੱਚ ਕਿਤੇ-ਕਿਤੇ ਧੈਵਤ ਦੀ ਸੰਗਤ ਨਾਲ ਨਿਸ਼ਾਦ ਕੋਮਲ ਦਾ ਅਲਪ ਪ੍ਰਯੋਗ ਵੀ ਕਰਦੇ ਹਨ। ਕੋਮਲ ਨਿਸ਼ਾਦ ਦਾ ਪ੍ਰਯੋਗ ਰਾਗ ਵਿੱਚ ਸੁੰਦਰਤਾ ਪੈਦਾ ਕਰਨ ਲਈ ਵਿਵਾਦੀ ਸਵਰ ਦੇ ਰੂਪ ਵਿੱਚ ਹੀ ਕੀਤਾ ਜਾਂਦਾ ਹੈ। ਜਿਵੇਂ ਧ ਨੁ ਧ ਪ ਮੰ ਪ ਮ- ਰਾਗ ਦੀ ਸੁੰਦਰਤਾ ਵਧਾਉਣ ਲਈ ਕਿਤੇ ਕਿਤੇ ਗੁਣੀਜਨ ਦੋਨੋਂ ਮਧਿਅਮ ਦਾ ਇਕੱਠਾ ਪ੍ਰਯੋਗ ਵੀ ਕਰ ਲੈਂਦੇ ਹਨ ਜੋ ਕਰਨ ਵਿੱਚ ਕਾਫੀ ਕਠਿਨ ਹੈ ਜਿਵੇਂ ਮੰ ਪ ਧ ਪ ਮੰ ਮ, ਧ ਪ ਮ, ਰ ਸ। ਇਸ ਰਾਗ ਵਿੱਚ ਅੰਤਰਾ ਜ਼ਿਆਦਾ ਕਰਕੇ ਪੰਚਮ ਤੋਂ ਆਰੰਭ ਕਰਕੇ ਸਿੱਧੇ ਤਾਰ ਸ਼ੜਜ ਤੇ ਜਾਂਦੇ ਹਨ ਭਾਵੇਂ ਰਾਗ ਦੇ ਆਰੋਹ ਕਰਦੇ ਸਮੇਂ ਸ ਮ, ਮ ਪ, ਧ ਪ, ਨ ਧ ਸਂ ਲਿਆ ਜਾਂਦਾ ਹੈ ਪਰ ਅੰਤਰੇ

ਵਿੱਚ ਪ, ਧ ਪ ਨ ਧ ਸੰ ਦੀ ਬਜਾਏ ਪ ਸੰ ਜਾਂ ਪ ਮੰ ਪ ਸੰ ਸਵਰ ਲਏ ਜਾਂਦੇ ਹਨ। ਵੈਸੇ ਵੀ ਇੱਕ ਨਿਯਮ ਮੰਨਿਆ ਜਾਂਦਾ ਹੈ ਕਿ ਜਿੰਨ੍ਹਾਂ ਰਾਗਾਂ ਵਿੱਚ ਦੋਨੋਂ ਮਧਿਅਮ ਪ੍ਰਯੋਗ ਹੁੰਦੇ ਹਨ ਜਿਵੇਂ ਹਮੀਰ, ਕਾਮੋਦ, ਸ਼ੁੱਧ ਸਾਰੰਗ, ਸ਼ਾਮ ਕਲਿਆਨ ਆਦਿ ਐਸੇ ਰਾਗਾਂ ਵਿੱਚ ਪੰਚਮ ਤੋਂ ਹੀ ਤਾਰ ਸ਼ੜਜ ਤੇ ਜਾਂਦੇ ਹਨ। ਨਿਸ਼ਾਦ ਸਵਰ ਰਾਗ ਕੇਦਾਰ ਵਿੱਚ ਪ੍ਰਬਲ ਸਵਰ ਨਹੀਂ ਹੈ ਤੇ ਇਸ ਦਾ ਪ੍ਰਯੋਗ ਦੁਰਬਲ ਹੀ ਹੈ। ਰਾਗ ਦਾ ਵਾਦੀ ਮਧਿਅਮ, ਸੰਵਾਦੀ ਸ਼ੜਜ ਤੇ ਤੀਜਾ ਮਹੱਤਵਪੂਰਨ ਸਵਰ ਪੰਚਮ ਹੀ ਹੈ ਤੇ ਪੰਚਮ ਤੋਂ ਤਾਰ ਸ਼ੜਜ ਜਾਂਦੇ ਹਨ। ਜੇ ਪੰਚਮ ਤੋਂ ਧੈਵਤ ਲਗਾ ਕੇ ਤਾਰ ਸ਼ੜਜ ਜਿਵੇਂ ਪ ਧ ਸੰ ਲੈਂਦੇ ਹਾਂ ਤਾਂ ਇਸ ਨਾਲ ਰਾਗ ਭੂਪਾਲੀ ਦੀ ਛਾਇਆ ਨਜ਼ਰ ਆਵੇਗੀ। ਰਾਗ ਕੇਦਾਰ ਦੇ ਕਾਮੋਦ, ਹਮੀਰ ਤੇ ਛਾਇਆ ਨਟ ਸਮ-ਪ੍ਰਕ੍ਰਿਤਿਕ ਰਾਗ ਮੰਨੇ ਜਾਂਦੇ ਹਨ। ਇਹ ਗੰਭੀਰ ਤੇ ਸ਼ਾਂਤ ਪ੍ਰਕ੍ਰਿਤੀ ਦਾ ਰਾਗ ਮੰਨਿਆ ਜਾਂਦਾ ਹੈ। ਗੁਣੀਜਨ ਮੰ ਪ ਧ ਪ ਮ - ਸਵਰ-ਸਮੂਹ ਨੂੰ ਇਸ ਰਾਗ ਦੇ ਪ੍ਰਾਣ ਸਵਰ ਮੰਨਦੇ ਹਨ।

ਗੁਰਮਤਿ ਸੰਗੀਤ ਦੇ ਖੋਜੀਆਂ ਵਿੱਚੋਂ ਭਾਈ ਸਾਹਿਬ ਡਾਕਟਰ ਵੀਰ ਸਿੰਘ ਜੀ ਦੀ 'ਗੁਰਮਤ ਸੰਗੀਤ ਪਰ ਹੁਣ ਤੀਕ ਮਿਲੀ ਖੋਜ' ਪੰਨਾ ੨੮ ਅਨੁਸਾਰ ਕੇਦਾਰਾ ਨੂੰ ਰਾਗ ਮੇਘ ਦਾ ਪੁੱਤਰ ਮੰਨਿਆ ਹੈ। ਰਾਗ ਮਾਲਾ ਵਿੱਚ ਕਥਨ ਹੈ 'ਬੈਰਾਧਰ ਗਜਧਰ ਕੇਦਾਰਾ'। ਪਾਵਸ ਤੇ ਮਲਾਰ ਮਿਲ ਕੇ ਕੇਦਾਰਾ ਬਣਦਾ ਹੈ, ਪਰੰਤੂ ਰਾਗਾਰਣਵ ਮੱਤ ਵਿੱਚ ਨਾਟ ਦੀ ਰਾਗਣੀ ਮੰਨੀ ਹੈ। ਭਰਤ ਮੱਤ ਵਿੱਚ ਦੀਪਕ ਦੀ ਰਾਗਣੀ ਹੈ। ਸ਼ਿਵ ਮੱਤ ਵਿੱਚ ਕੇਦਾਰ ਗੌੜ ਸਿਰੀ ਰਾਗ ਦੀ ਰਾਗਣੀ ਮੰਨੀ ਹੈ। ਸ੍ਰੀ ਮਾਨ ਡਾਕਟਰ ਚਰਨ ਸਿੰਘ ਜੀ ਦੀ 'ਗੁਰਮਤ ਸੰਗੀਤ ਪਰ ਹੁਣ ਤੀਕ ਮਿਲੀ ਖੋਜ' ਪੰਨਾ ੩੩ ਅਨੁਸਾਰ 'ਰਾਗ ਬਿਨੋਦ' ਵਿੱਚ ਦੀਪਕ ਦਾ ਪੁੱਤਰ ਕੇਦਾਰਾ ਲਿਖਿਆ ਹੈ। ਅੰਸ ਨਿਯਾਸ ਗ੍ਰਿਹ ਇਸ ਦਾ ਮਧਿਅਮ ਹੈ ਪਰ ਧੈਵਤ ਨਾਲ ਬਹੁਤ ਪ੍ਰੀਤ ਹੈ। 'ਸੁਰ ਤਾਲ ਸਮੂਹ' ਵਿੱਚ ਦੀਪਕ ਦੀ ਰਾਗਣੀ ਕੇਦਾਰਾ ਲਿਖੀ ਹੈ ਪ੍ਰੰਤੂ 'ਬੁਧ ਪ੍ਰਕਾਸ਼ ਦਰਪਣ' ਵਿੱਚ ਮੇਘ ਦਾ ਪੁੱਤਰ ਲਿਖਿਆ ਹੈ। 'ਰਾਧਾ ਗੋਬਿੰਦ ਸੰਗੀਤ ਸਾਰ' ਵਿੱਚ ਵੀ ਮੇਘ ਦਾ ਪੁੱਤਰ ਕੇਦਾਰਾ ਲਿਖਿਆ ਹੈ ਤੇ ਇਸ ਨੂੰ ਰਾਤ ਦੇ ਦੂਜੇ ਪਹਿਰ ਤੱਕ ਗਾਉਂਦੇ ਹਨ। ਭਾਈ ਕਾਨ੍ਹ ਸਿੰਘ ਨਾਭਾ ਨੇ 'ਮਹਾਨ ਕੋਸ਼' ਵਿੱਚ ਰਾਗ ਕੇਦਾਰਾ ਦਾ ਇਸ ਤਰ੍ਹਾਂ ਸਰੂਪ ਦਿੱਤਾ ਹੈ। ਇਹ ਕਲਿਆਨ ਥਾਟ ਦਾ ਸੰਪੂਰਨ ਰਾਗ ਹੈ, ਮਧਿਅਮ ਸ਼ੁੱਧ ਤੇ ਤੀਵਰ ਦੋਵੇਂ ਲਗਦੇ ਹਨ ਤੇ ਨਿਸ਼ਾਦ ਵੀ ਦੋਨੋਂ ਹਨ। ਸ਼ੁੱਧ ਮਧਿਅਮ ਵਾਦੀ ਤੇ ਸ਼ੜਜ ਸੰਵਾਦੀ ਹੈ। ਤੀਵਰ ਮਧਿਅਮ ਅਤੇ ਗੰਧਾਰ ਦੁਰਬਲ ਹਨ, ਗਾਉਣ ਦਾ ਵੇਲਾ ਰਾਤ ਦਾ ਦੂਜਾ ਪਹਿਰ ਹੈ। ਡਾਕਟਰ ਗੋਬਿੰਦ ਸਿੰਘ ਮਾਨਸੁਖਾਨੀ ਦੇ 'ਇੰਡੀਅਨ ਕਲਾਸੀਕਲ ਮਿਊਜ਼ਕ ਐਂਡ ਸਿਖ ਕੀਰਤਨ' ਅਨੁਸਾਰ ਕੇਦਾਰਾ ਕਲਿਆਨ ਥਾਟ ਦਾ ਔੜਵ-ਸ਼ਾੜਵ ਜਾਤੀ ਦਾ ਰਾਤ ਦੇ ਪਹਿਲੇ ਪਹਿਰ ਦਾ ਰਾਗ ਹੈ। ਆਰੋਹ- ਸ ਮ, ਮੰ ਪ, ਧ ਪ, ਨ ਧ, ਸੰ ਅਵਰੋਹ- ਸੰ ਨ ਧ, ਪ, ਮ ਮ ਪ ਧ ਪ, ਮ ਗ ਮ ਰ ਸ। ਮ-ਸ ਦਾ ਸੰਵਾਦ ਤੇ ਸਮਾਂ ਰਾਤ ਦਾ ਪਹਿਲਾ ਪਹਿਰ ਹੈ। ਪੰਜਾਬੀ ਯੂਨੀਵਰਸਿਟੀ ਪਟਿਆਲਾ ਵੱਲੋਂ ਪ੍ਰਕਾਸ਼ਿਤ 'ਦ ਐਨਸਾਈਕਲੋਪੀਡੀਆ ਆਫ਼ ਸਿੱਖਇਜ਼ਮ ਵੋ. ੨ ਪੰ. ੧੭੫ ਅਨੁਸਾਰ ਕੇਦਾਰਾ ਇੱਕ ਪੁਰਾਣਾ ਰਾਗ ਹੈ, ਜਿਹੜਾ ਗੁਰੂ ਨਾਨਕ ਦੇਵ ਜੀ ਦੇ ਸਮੇਂ ਜਾਂ ਇਸ ਤੋਂ ਵੀ ਪਹਿਲਾਂ ਦਾ ਹੈ ਜੋ ਅੱਜ ਉੱਤਰੀ ਸੰਗੀਤ ਦਾ ਬਹੁਤ ਮਹੱਤਵਪੂਰਨ ਤੇ ਪ੍ਰਚਲਿਤ ਰਾਗ ਹੈ। ਇਹ ਮੰਨਿਆ ਜਾਂਦਾ ਹੈ ਕਿ ਇਸ ਰਾਗ ਵਿੱਚ ਜਾਦੂ ਦਾ ਅਸਰ ਹੈ ਤੇ ਜੇ ਸ਼ੁਧ ਰੂਪ ਵਿੱਚ ਗਾਇਆ ਜਾਵੇ ਤਾਂ ਬਿਮਾਰ ਨੂੰ ਇਸ ਵਿੱਚ ਠੀਕ ਕਰਨ ਦੀ ਸਮਰੱਥਾ ਹੈ। 'ਰਾਗ ਮਾਲਾ' ਵਿੱਚ ਕੇਦਾਰਾ ਮੇਘ ਦਾ ਪੁੱਤਰ ਹੈ ਪਰ ਅੱਜ ਕਲਿਆਣ ਥਾਟ ਦਾ ਰਾਗ ਹੈ। ਕੇਦਾਰਾ ਵਿੱਚ ਗੁਰੂ ਰਾਮਦਾਸ ਜੀ ਤੇ ਗੁਰੂ ਅਰਜਨ ਦੇਵ ਜੀ ਨੇ ਕੁਝ ਸ਼ਬਦਾਂ ਦੀ ਰਚਨਾ ਕੀਤੀ ਹੈ। ਕੇਦਾਰਾ ਦੇ ਕਈ ਪ੍ਰਕਾਰ ਪ੍ਰਚਾਰ ਵਿੱਚ ਰਹੇ ਹਨ ਤੇ ਅੱਜ ਵੀ ਹਨ। ਇਸ

ਲਈ ਸੰਗੀਤਕਾਰ ਆਪਣੀ ਇੱਛਾ ਅਨੁਸਾਰ ਰਾਗ ਦੇ ਕਿਸੇ ਪ੍ਰਕਾਰ ਵਿੱਚ ਉਸ ਦੇ ਸਰੂਪ ਅਨੁਸਾਰ ਗਾ ਸਕਦੇ ਹਨ। ਪ੍ਰਚਾਰ ਵਿੱਚ ਜੋ ਪ੍ਰਚਲਿਤ ਸਰੂਪ ਹੈ ਰਾਤ ਦੇ ਪਹਿਲੇ ਪਹਿਰ ਵਿੱਚ ਗਾਇਆ ਜਾਂਦਾ ਹੈ ਤੇ ਖਾਸ ਕਰਕੇ ਸ਼ੁਭ ਹੈ ਜਦੋਂ ਚੰਦਰਮਾ ਦਿਖਾਈ ਦਿੰਦਾ ਹੈ, ਜਿਸ ਨਾਲ ਇਸ ਦਾ ਬਹੁਤ ਪੁਰਾਣਾ ਸਬੰਧ ਹੈ। ਰਾਗ ਦੀ ਪ੍ਰਕ੍ਰਿਤੀ ਆਦਰਸ਼ ਤਪੱਸਵੀ ਦੀ ਭਗਤੀ ਨਾਲ ਜੁੜੀ ਭਾਵਨਾ ਵਾਲੀ ਹੈ। 'ਰਾਗ ਮਾਲਾ' ਦੇ ਚਿੱਤਰਾਂ ਵਿੱਚ ਇਸ ਰਾਗ ਵਿੱਚ ਜੋ ਉਦਾਸੀਨਤਾ ਦਿਖਾਈ ਦਿੰਦੀ ਹੈ ਉਹ ਮਨੁੱਖ ਦਾ ਪ੍ਰਭੂ ਮਿਲਾਪ ਲਈ ਇੱਕ ਤਰਲਾ ਹੈ ਖਾਸ ਕਰ ਜਦੋਂ ਇਸ ਰਾਗ ਵਿੱਚ ਸ਼ਬਦ ਦਾ ਗਾਇਨ ਹੁੰਦਾ ਹੋਵੇ। ਕੇਦਾਰ ਦਾ ਚਲਨ ਵਕਰ ਹੈ। ਵਾਦੀ ਮ ਤੇ ਸੰਵਾਦੀ ਸ ਹੈ। ਆਰੋਹ - ਸ ਮ, ਮ ਪ, ਧ ਪ, ਨ ਧ ਸਂ। ਅਵਰੋਹ-ਸਂ ਨ ਧ ਪ, ਮ̍ ਪ ਧ ਪ ਮ, ਮ ਰ ਸ।

ਗੁਰਮਤਿ ਸੰਗੀਤ ਦੇ ਗਾਇਕ ਗ੍ਰੰਥਕਾਰਾਂ ਕੇਦਾਰਾ ਨੂੰ ਕਲਿਆਨ ਥਾਟ ਦਾ ਰਾਗ ਮੰਨਿਆ ਹੈ ਪਰ ਇਹਨਾਂ ਵਿੱਚੋਂ ਕੁਝ ਕੁ ਦੇ ਚਲਨ ਵਿੱਚ ਕੁਝ ਅੰਤਰ ਵੀ ਹੈ। 'ਸੁਰ ਸਿਮਰਣ ਸੰਗੀਤ' ਭਾਗ-੪ ਦੇ ਕਰਤਾ ਸੰਤ ਸਰਵਣ ਸਿੰਘ ਗੰਧਰਵ ਅਨੁਸਾਰ ਇਸ ਰਾਗ ਦਾ ਆਰੋਹ-ਸ ਮ, ਮ ਪ, ਧ ਪ, ਧ ਨ ਸਂ। ਅਵਰੋਹ-ਸਂਨ ਧ, ਪ, ਮ̍ ਪ, ਮ̍ਪ ਧਪ, ਮ, ਗ ਮ ਰ ਸ ਤੇ ਜਾਤੀ ਔੜਵ-ਸੰਪੂਰਨ ਮੰਨੀ ਹੈ। ਇਹਨਾਂ ਨਿਸ਼ਾਦ ਦਾ ਪ੍ਰਯੋਗ ਆਰੋਹ ਵਿੱਚ ਧ ਨ ਸਂ ਸਪਾਟ ਰੂਪ ਵਿੱਚ ਕੀਤਾ ਹੈ ਤੇ ਗੰਧਾਰ ਦਾ ਪ੍ਰਯੋਗ ਵੀ ਸਪੱਸ਼ਟ ਰੂਪ ਵਿੱਚ ਗ ਮ ਰ ਸ ਹੀ ਦਿੱਤਾ ਹੈ ਜਿਸ ਨਾਲ ਰਾਗ ਹਮੀਰ ਤੇ ਰਾਗ ਕਾਮੋਦ ਦੀ ਛਾਇਆ ਪੈਂਦੀ ਹੈ। ਪ੍ਰੋਫੈਸਰ ਤਾਰਾ ਸਿੰਘ ਨੇ 'ਸ੍ਰੀ ਗੁਰੂ ਗ੍ਰੰਥ ਸਾਹਿਬ ਰਾਗ ਰਤਨਾਵਲੀ' ਵਿੱਚ ਆਰੋਹ - ਸ, ਮ, ਗ ਮ ਪ, ਮ̍ ਪ ਪ ਮ, ਮ̍ ਪ ਨ ਧ ਸਂ ਅਵਰੋਹ-ਸਂ ਨ ਧ, ਪ, ਮ̍ ਪ ਧ ਪ ਮ, ਰ, ਸ। ਇਹਨਾਂ ਵੀ ਆਰੋਹ ਵਿੱਚ ਗੰਧਾਰ ਦਾ ਪ੍ਰਯੋਗ ਸ ਮ, ਗ ਮ ਪ, ਸਪੱਸ਼ਟ ਰੂਪ ਵਿੱਚ ਹੀ ਕੀਤਾ ਹੈ। 'ਪ੍ਰਾਚੀਨ ਰੀਤ ਰਤਨਾਵਲੀ' ਦੇ ਕਰਤਾ ਭਾਈ ਅਵਤਾਰ ਸਿੰਘ ਗੁਰਚਰਨ ਸਿੰਘ ਅਨੁਸਾਰ ਆਰੋਹ-ਸ ਮਮ, ਮ̍ਪ-ਧ ਪ ਨ ਧ ਸਂ। ਅਵਰੋਹ-ਸਂ ਨਧ, ਪਮਮ, ਪਧਪ, ਮਗਰਸ। ਇਹਨਾਂ ਵੀ ਅਵਰੋਹ ਵਿੱਚ ਮਗਰਸ ਦਾ ਪ੍ਰਯੋਗ ਕੀਤਾ ਹੈ। ਗੁਰਮਤਿ ਸੰਗੀਤ ਦੇ ਹੋਰ ਗ੍ਰੰਥਕਾਰਾਂ ਨੇ ਰਾਗ ਕੇਦਾਰਾ ਦਾ ਕਲਿਆਨ ਥਾਟ ਦਾ ਔੜਵ-ਸ਼ਾੜਵ ਜਾਤੀ ਦਾ ਅੱਜ ਦਾ ਪ੍ਰਚੱਲਿਤ ਸਰੂਪ ਹੀ ਮੰਨਿਆ ਹੈ। 'ਗੁਰਬਾਣੀ ਸੰਗੀਤ' ਦੇ ਕਰਤਾ ਸਰਦਾਰ ਗਿਆਨ ਸਿੰਘ ਐਬਟਾਬਾਦ, 'ਗੁਰਮਤਿ ਸੰਗੀਤ ਸਾਗਰ' ਦੇ ਕਰਤਾ ਪ੍ਰਿੰਸੀਪਲ ਦਿਆਲ ਸਿੰਘ, 'ਆਦਿ ਗ੍ਰੰਥ ਰਾਗ-ਕੋਸ਼' ਦੇ ਕਰਤਾ ਡਾਕਟਰ ਗੁਰਨਾਮ ਸਿੰਘ ਤੇ 'ਗੁਰੂ ਨਾਨਕ ਸੰਗੀਤ ਪਧਤੀ ਗ੍ਰੰਥ' ਜਵੱਦੀ ਟਕਸਾਲ, ਇਹਨਾਂ ਸਭ ਨੇ ਅੱਜ ਦਾ ਪ੍ਰਚੱਲਿਤ ਸਰੂਪ ਹੀ ਮੰਨਿਆ ਹੈ। ਸੋ ਪ੍ਰਮਾਣਿਕ ਤੱਥਾਂ ਦੇ ਆਧਾਰ ਤੇ ਕੇਦਾਰਾ ਦੇ ਇਸ ਪ੍ਰਚਲਿਤ ਸਰੂਪ ਨੂੰ ਪ੍ਰਵਾਣਿਤ ਮੰਨ ਕੇ ਇੱਥੇ ਦਿੱਤਾ ਜਾ ਰਿਹਾ ਹੈ।

**ਸ਼ਬਦ ਤਰਤੀਬ:-**

ਕੇਦਾਰਾ ਰਾਗਾ ਵਿਚਿ ਜਾਣੀਐ ਭਾਈ ਸਬਦੇ ਕਰੇ ਪਿਆਰੁ।।

ਸਤਸੰਗਤਿ ਸਿਉ ਮਿਲਦੋ ਰਹੈ ਸਚੇ ਧਰੇ ਪਿਆਰੁ।। (ਸ. ਮ: ੩, ੧੦੮੭)

ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਰਾਗੁ ਤਰਤੀਬ ਵਿੱਚ ਰਾਗੁ ਕੇਦਾਰਾ ਨੂੰ ਤੇਈਵਾਂ ਅਸਥਾਨ ਪ੍ਰਾਪਤ ਹੈ। ਬਾਣੀ ਦੀ ਰਚਨਾ ੧੧੧੮ ਤੋਂ ੧੧੨੪ ਪੰਨਾ ਤੱਕ ਹੈ। ਸ਼ਬਦ ਰਚਨਾ ਵਿੱਚ ਮ:੪ ਦੇ ੨ ਤੇ ਮ:੫ ਦੇ ੧੬ ਸ਼ਬਦ ਹਨ। ਭਗਤ ਬਾਣੀ ਵਿੱਚ ਕਬੀਰ ਜੀ ਦੇ ੬ ਤੇ ਭਗਤ ਰਵਿਦਾਸ ਜੀ ਦਾ ਇੱਕ ਸ਼ਬਦ ਹੈ।

**ਪਰੀਚੈ:-**

ਰਾਗੁ-ਕੇਦਾਰਾ ਥਾਟ-ਕਲਿਯਾਣ ਸਵਰ-ਦੋਵੇਂ ਮਧਿਅਮ ਤੇ ਹੋਰ ਸਾਰੇ ਸਵਰ ਸ਼ੁੱਧ ਵਰਜਿਤ ਸਵਰ- ਆਰੋਹ ਵਿੱਚ ਰਿਸ਼ਭ ਤੇ ਗੰਧਾਰ ਅਵਰੋਹ ਵਿੱਚ ਗੰਧਾਰ ਜਾਤੀ-ਔੜਵ-ਸ਼ਾੜਵ

## ਰਾਗੁ ਕੇਦਾਰਾ

ਵਾਦੀ-ਸ਼ੁੱਧ ਮਧਿਅਮ ਸੰਵਾਦੀ-ਸ਼ੜਜ ਸਮਾਂ-ਰਾਤ ਦਾ ਪਹਿਲਾ ਪਹਿਰ

ਆਰੋਹ-ਸ, ਮ, ਮ ਪ, ਧ ਪ, ਨ ਧ ਸੰ, ਅਵਰੋਹ-ਸੰ ਨ ਧ ਪ, ਮੰਪ ਧਪ ਮ, ਸ ਰ ਸ।

ਮੁੱਖ ਅੰਗ (ਪਕੜ)- ਸ ਮ, ਮ ਪ, ਮੰ ਪ ਧ ਪ ਮ, ਪ ਮ, ਰ ਸ।

**ਸਵਰ ਵਿਸਥਾਰ (ਅਲਾਪ):-**

ਸ, ਸ ਰ ਸ, ਸ ਮ , ਮ ਪ ਮ, ਮ ਪ, ਮੰਪ ਮ, ਰ ਸ, ਸ ਨ ਧ ਪ, ਧ ਪ ਮ, ਪ ਧ ਮੰ ਪ ਮ, ਪ ਧ ਪ ਮ, ਧ ਪ ਮ, ਪ ਧ ਮੰ ਪ ਮ, ਧ ਪ ਮੰ ਪ ਮ, ਮ ਪ ਧ ਪ, ਪ ਧ ਪ, ਪ ਨ ਧ ਸ, ਪ ਧ ਪ ਸ ਸ ਰ ਸ, ਸ ਮ ਮ ਪ, ਪ ਧ ਮੰ ਪ ਮ, ਧ ਪ ਮ, ਧ ਪ ਮੰ ਪ ਮ, ਰ ਸ।

ਸ ਮ, ਮ ਪ, ਮ ਪ, ਧ ਪ ਮ, ਪ ਧ ਮੰ ਪ ਮ, ਪ ਧ ਪ, ਮੰਪ ਮ, ਮ ਪ ਧ ਪ, ਨ ਧ ਸੰ, ਸੰ ਨ ਧ ਪ, ਪ ਧ ਪ ਸੰ, ਸੰ ਰੰ ਸੰ, ਸੰ ਨ ਧ ਪ, ਸੰ ਰੰ ਸੰ ਨ ਧ ਪ, ਪ ਧ ਪ, ਧ ਪ ਮੰ ਪ ਮ, ਮੰ ਪ ਧ ਪ ਮ, ਸੰ ਨ ਧ ਪ, ਮੰ ਪ ਮ, ਪ ਧ ਪ ਮੰ ਪ ਮ, ਮੰ ਪ ਧ ਪ ਮ, ਰ ਸ।

ਸ ਮ ਪ, ਮੰ ਪ ਧ - ਪ, ਮੰ ਪ ਧ ਪ, ਪ ਧ ਮੰ ਪ ਸੰ, ਪ ਪ ਸੰ, ਸੰ ਰੰ ਸੰ, ਨ ਧ ਪ, ਸੰ ਰੰ ਸੰ, ਸੰ ਮੰ ਮੰ ਪੰ, ਮੰ ਪੰ ਮੰ, ਮੰ ਪੰ ਧੰ ਪੰ ਮੰ, ਰੰ ਸੰ, ਸੰ ਰੰ ਸੰ ਨ ਧ ਪ, ਪ ਧ ਮੰ ਪ ਸੰ, ਪ ਧ ਮੰ ਪ ਸੰ ਰੰ ਸੰ, ਸੰ ਨ ਧ ਪ, ਪ ਧ ਮੰ ਪ ਮ, ਸੰ ਨ ਧ ਪ ਮੰਪ ਮ, ਧ ਪ ਮੰ ਪ ਮ, ਪ ਧ ਮੰ ਪ ਮ, ਧ ਪ ਮੰ ਪ ਮ, ਰ ਸ, ਸ ਰ ਸ।

**(ਸਲੋਕ ਮਹਲਾ ੩) ਸਲੋਕ ਵਾਰਾਂ ਤੇ ਵਧੀਕ (੧੪੧੬)**

ਅਸੀ ਖਤੇ ਬਹੁਤੁ ਕਮਾਵਦੇ ਅੰਤੁ ਨ ਪਾਰਾਵਾਰੁ।। ਹਰਿ ਕਿਰਪਾ ਕਰਿ ਕੈ ਬਖਸਿ ਲੈਹੁ ਹਉ ਪਾਪੀ ਵਡ ਗੁਨਹਗਾਰੁ।। ਹਰਿ ਜੀਉ ਲੇਖੈ ਵਾਰ ਨ ਆਵਈ ਤੂੰ ਬਖਸਿ ਮਿਲਾਵਣਹਾਰੁ।। ਗੁਰ ਤੁਠੈ ਹਰਿ ਪ੍ਰਭੁ ਮੇਲਿਆ ਸਭ ਕਿਲਵਿਖ ਕਟਿ ਵਿਕਾਰ।। ਜਿਨਾ ਹਰਿ ਹਰਿ ਨਾਮੁ ਧਿਆਇਆ ਜਨ ਨਾਨਕ ਤਿਨ੍ ਜੈਕਾਰੁ।।੨੯।।

ਪਦ ਅਰਥ:- ਖਤੇ-ਭੁੱਲਾਂ। ਪਾਰਾਵਾਰੁ-ਪਾਰਲਾ ਉਰਲਾ ਬੰਨਾਂ ਨਹੀਂ ਲੱਭਦਾ। ਹਰਿ-ਹੇ ਹਰੀ! ਹਉ-ਮੈਂ। ਗੁਨਹਗਾਰੁ-ਗੁਨਾਂਹੀ।ਲੇਖੈ-ਲੇਖੇ ਦੀ ਰਾਹੀਂ। ਵਾਰ-ਬਖਸ਼ਸ਼ ਦੀ ਵਾਰੀ। ਗੁਰ ਤੁਠੈ-ਪ੍ਰਸੰਨ ਹੋਏ ਗੁਰੂ ਨੇ। ਕਿਲਵਿਖ-ਪਾਪ। ਕਟਿ-ਦੂਰ ਕਰ ਕੇ। ਜੈਕਾਰੁ-ਸ਼ੋਭਾ, ਇੱਜ਼ਤ।

### ਮੰਗਲਾਚਰਣ

### ਰਾਗੁ ਕੇਦਾਰਾ ਤਿਲਵਾੜਾ ਤਾਲ ਮਾਤਰਾਂ-16 ਵਿਲੰਭਿਤ ਲੈਅ

| 1 | 2 | 3 | 4 | 5 | 6 | 7 | 8 | 9 | 10 | 11 | 12 | 13 | 14 | 15 | 16 |
|---|---|---|---|---|---|---|---|---|---|---|---|---|---|---|---|
| | | | | | | | | | | | | | | | ਸ-ਸ- |
| | | | | | | | | | | | | | | | ਵਾSਹਿS |
| ਰਸ | ਸਮ | ਰਸ | ਸਸਮ- | ਪਪਮੰਪ | ਮੰਪਮਮ | ਮਮਰ- | ਸ--- | ਮਪ | ਧਧਪ- | ਮੰਪਧ- | ਪਪਮੰਪ | ਮ-ਰਸ | ਮਮਪਪ | ਧਪ | ਸੰਸੰਸੰ- |
| ਗੁਰੂ | ਅਸੀ | ਖਤੇ | ਬਹੁਤੁS | ਕਮਾਵਦੇ | ਅੰSਤੁਨ | ਪਾਰਾਵਾS | ਰੁSSS | ਹਰਿ | ਕਿਰਪਾS | ਕਰਿਕੈS | ਬਖਸਿS | ਲੈSਹੁS | ਹਉਪਾਪੀ | ਵਡ | ਗੁਨਹS |
| ਸੰਰੰਸੰਸੰ | ---- | ਸੰਨਧਪ | ਪਮੰਧਪ | ਮੰਪਮੰਪ | ਧਧਪਪ | ਮੰਪਮਮ | ਮਰ | ਸ--- | ਮਮਪਪ | ਧ-ਧਪ | ਪਪਪ- | ਸੰਸੰ | ਪਸੰ | ਸੰਪ | ਸੰਸੰ |
| ਗਾSਰੁS | SSSS | ਹਰਿਜੀਉ | ਲੇਖੈਵਾਰ | ਨਆਵਈ | ਤੂੰਬਖਸਿ | ਮਿਲਾਵਣ | ਹਾਰੁ | SSSS | ਗੁਰਤੁਠੈ | ਹSਰਿS | ਪ੍ਰਭੁਮੇS | ਲਿਆ | ਮੇਲਿ | ਆਮੇ | ਲਿਆ |
| ਰੰਸੰ | ਮੰਮੰਰੰਸੰ | ਸੰਰੰਸੰ- | ਨਧਪ- | ਮਮਪਪ | ਧਧਪਪ | ਮੰਪਮ- | ਰਸ | ਮਪ | ਧ-ਪਪ | ਧਪਮੰਪ | ਮ-ਰਸ | ਧਪਮੰਪ | ਮ-ਰਸ | ਧਪਮੰਪ | ਮ-ਰਸ |
| ਸਭ | ਕਿਲਵਿਖ | ਕSਟਿS | ਵਿਕਾਰS | ਜਿਨਾਹਰਿ | ਹਰਿਨਾਮੁ | ਧਿSਆS | ਇਆ | ਜਨ | ਨਾSਨਕ | ਤਿਨ੍ਜੈS | ਕਾSਰੁS | ਤਿਨ੍ਜੈS | ਕਾSਰੁS | ਤਿਨ੍ਜੈS | ਕਾSਰੁS |
| ਰਰਸਸ | | | | | | | | | | | | | | | |
| ਵਾਹਿਗੁਰੂ | | | | | | | | | | | | | | | |
| X | | | | 2 | | | | 0 | | | | 3 | | | |

**ਕੇਦਾਰਾ ਮਹਲਾ ੫ ਘਰੁ ੨ ੧ੴ ਸਤਿਗੁਰ ਪ੍ਰਸਾਦਿ।।** **(੧੧੧੯)**

**ਮਾਈ ਸੰਤਸੰਗਿ ਜਾਗੀ।। ਪ੍ਰਿਅ ਰੰਗ ਦੇਖੈ ਜਪਤੀ ਨਾਮੁ ਨਿਧਾਨੀ।। ਰਹਾਉ।। ਦਰਸਨ ਪਿਆਸ ਲੋਚਨ ਤਾਰ ਲਾਗੀ।। ਬਿਸਰੀ ਤਿਆਸ ਬਿਡਾਨੀ।।੧।। ਅਬ ਗੁਰੁ ਪਾਇਓ ਹੈ ਸਹਜ ਸੁਖਦਾਇਕ ਦਰਸਨੁ ਪੇਖਤ ਮਨੁ ਲਪਟਾਨੀ।। ਦੇਖਿ ਦਮੋਦਰ ਰਹਸੁ ਮਨਿ ਉਪਜਿਓ ਨਾਨਕ ਪ੍ਰਿਅ ਅੰਮ੍ਰਿਤ ਬਾਨੀ।।੨।।੧।।**

ਪਦ ਅਰਥ:-ਮਾਈ - ਹੇ ਮਾਂ! ਜਾਗੀ-(ਮਾਇਆ ਦੇ ਮੋਹ ਦੀ ਨੀਂਦ ਵਿੱਚੋਂ) ਜਾਗ ਪੈਂਦੀ ਹੈ। ਰੰਗ-ਕੌਤਕ। ਨਿਧਾਨੀ-ਖ਼ਜ਼ਾਨੇ ਦੀ ਮਾਲਕ। ਪਿਆਸ-ਤਾਂਘ। ਲੋਚਨ-ਅੱਖਾਂ। ਤਿਆਸ-ਪਿਆਸ। ਬਿਡਾਨੀ-ਹੋਰ ਹੋਰ ਪਾਸੇ ਦੀ। ਲਪਟਾਨੀ-ਮਗਨ ਹੋ ਜਾਂਦਾ ਹੈ। ਦਮੋਦਰ-ਪਰਮਾਤਮਾ। ਰਹਸੁ-ਖੁਸ਼ੀ।

## ਰਾਗੁ ਕੇਦਾਰਾ ਤੀਨ ਤਾਲ ਮਾਤਰਾਂ-16 ਮੱਧ ਲੈਅ

### ਅਸਥਾਈ

| 1 | 2 | 3 | 4 | 5 | 6 | 7 | 8 | 9 | 10 | 11 | 12 | 13 | 14 | 15 | 16 |
|---|---|---|---|---|---|---|---|---|---|---|---|---|---|---|---|
| | | | | | | | | ਸ | - | ਮ | - | ਪ | ਪ | ਧ | ਪ |
| | | | | | | | | ਮਾ | s | ਈ | s | ਸੰ | ਤ | ਸੰ | ਗਿ |
| ਮ | - | ਧ | ਪ | ਮ | - | ਰ | ਸ | ਮਮ | - | ਪ | ਪ | ਧ | - | ਪ | - |
| ਜਾ | s | s | s | ਗੀ | s | s | s | ਪ੍ਰਿਅ | s | ਰੰ | ਗ | ਦੇ | s | ਖੈ | s |
| ਸੰਸੰ | ਨ | ਧ | ਪ | ਮ | ਪ | ਮ | - | | | | | | | | |
| ਜਪ | ਤੀ | ਨਾ | ਮੁ | ਨਿ | ਧਾ | ਨੀ | s | | | | | | | | |
| x | | | | 2 | | | | 0 | | | | 3 | | | |

### ਅੰਤਰਾ

| 1 | 2 | 3 | 4 | 5 | 6 | 7 | 8 | 9 | 10 | 11 | 12 | 13 | 14 | 15 | 16 |
|---|---|---|---|---|---|---|---|---|---|---|---|---|---|---|---|
| | | | | | | | | ਪ | ਪ | ਸੰ | ਰੰ | ਸੰਸੰ | - | ਸੰ | - |
| | | | | | | | | ਦ | ਰ | ਸ | ਨ | ਪਿਆ | s | ਸ | s |
| ਸੰ | ਰੰਰੰ | ਸੰ | ਨ | ਧ | - | ਪ | - | ਮੰ | ਮੰ | ਰੰ | ਸੰ | ਸੰ | ਨ | ਧ | ਪ |
| ਲੋ | ਚਨ | ਤਾ | ਰ | ਲਾ | s | ਗੀ | s | ਬਿ | ਸ | ਰੀ | s | ਤਿ | ਆ | ਸ | s |
| ਮ | ਪ | ਮ | - | ਰ | - | ਸ | - | | | | | | | | |
| ਬਿ | s | ਡਾ | s | ਨੀ | s | s | s | | | | | | | | |
| x | | | | 2 | | | | 0 | | | | 3 | | | |

**ਤਾਨਾਂ ਤੇ ਤਿਹਾਈਆਂ:-**

1) ਸਰ ਸਸ ਮਮ ਰਸ ਮਪ ਧਪ ਮਮ ਰਸ 2) ਮਮ ਰਸ ਮਮ ਪਪ ਧਪ ਮਪ ਮਮ ਰਸ
3) ਮਪ ਧਪ ਮਪ ਮ- ਸੰਨ ਧਪ ਮਮ ਰਸ 4) ਮਪ ਧਪ ਮਮ ਰਸ ਸੰਨ ਧਪ ਮਮ ਰਸ
5) ਸਸ ਮਮ ਪਪ ਧਪ ਮਪ ਮ- ਸੰਨ ਧਪ ਮਪ ਮ- ਸੰਰੰ ਸੰਨ ਧਪ ਮਪ ਮ- ਰਸ
6) ਮਮ ਰਸ ਧਪ ਮਪ ਮਮ ਰਸ ਸੰਨ ਧਪ ਸੰਰੰ ਸੰਨ ਧਪ ਮਪ ਧਪ ਮਪ ਮਮ ਰਸ

1) ਪਹਿਲੀ ਮਾਤਰ ਤੋਂ 8ਵੀਂ ਮਾਤਰ ਤੱਕ ਦੁਗੁਨ ਕਰ ਕੇ, ਮੁਖੜੇ ਨੂੰ ਤਿੰਨ ਵਾਰ ਦੁਗੁਨ ਵਿੱਚ ਕਹਿ ਕੇ ਸੱਮ ਤੇ ਆਉਣਾ ਹੈ।

2) ਮੁਖੜੇ ਦੀ ਦੁਗੁਨ ਪਹਿਲੀ ਮਾਤਰ ਤੋਂ ਆਰੰਭ ਕਰਕੇ ਇੱਕ ਆਵਰਤ 9ਵੀਂ ਤੋਂ 8ਵੀਂ ਮਾਤਰ ਤੱਕ ਲੈ ਕੇ ਫਿਰ 9ਵੀਂ ਤੋਂ 12ਵੀਂ ਮਾਤਰ ਦੇ ਟੁਕੜੇ ਨੂੰ ਦੁਗੁਨ ਵਿੱਚ ਤਿੰਨ ਵਾਰ ਲੈ ਕੇ ਦੁਗੁਨ ਵਿੱਚ ਹੀ 13ਵੀਂ ਤੋਂ 16ਵੀਂ ਮਾਤਰ ਦੇ ਟੁਕੜੇ ਨੂੰ ਜੋੜ ਕੇ ਸੱਮ ਤੇ ਆਉਣਾ ਹੈ।

3) 9ਵੀਂ ਤੋਂ 16ਵੀਂ ਮਾਤਰ ਦਾ ਮੁਖੜਾ ਪਹਿਲੀ ਮਾਤਰ ਤੋਂ ਬਰਾਬਰ ਵਿਚ ਚੁੱਕ ਕੇ ਫਿਰ 13ਵੀਂ ਤੋਂ 16ਵੀਂ ਮਾਤਰ ਦਾ ਟੁਕੜਾ 2 ਵਾਰ ਹੋਰ ਲੈ ਕੇ ਸੱਮ ਤੇ ਆਉਣਾ ਹੈ।

4) 9ਵੀਂ ਤੋਂ 16ਵੀਂ ਮਾਤਰ ਦੇ ਟੁਕੜੇ ਨੂੰ 9ਵੀਂ ਮਾਤਰ ਤੋਂ ਤਿੰਨ ਵਾਰ ਬਰਾਬਰ ਲੈ ਕੇ ਸੱਮ ਤੇ ਆਉਣਾ ਹੈ।

**ਕੇਦਾਰਾ ਮਹਲਾ ੫॥** (੧੧੧੯-੧੧੨੦)

ਹਰਿ ਕੇ ਦਰਸਨ ਕੋ ਮਨਿ ਚਾਉ॥ ਕਰਿ ਕਿਰਪਾ ਸਤਸੰਗਿ ਮਿਲਾਵਹੁ ਤੁਮ ਦੇਵਹੁ ਅਪਨੋ ਨਾਉ ॥ਰਹਾਉ॥ ਕਰਉ ਸੇਵਾ ਸਤ ਪੁਰਖ ਪਿਆਰੇ ਜਤ ਸੁਨੀਐ ਤਤ ਮਨਿ ਰਹਸਾਉ॥ ਵਾਰੀ ਫੇਰੀ ਸਦਾ ਘੁਮਾਈ ਕਵਨੁ ਅਨੂਪੁ ਤੇਰੋ ਠਾਉ॥੧॥ ਸਰਬ ਪ੍ਰਤਿਪਾਲਹਿ ਸਗਲ ਸਮਾਲਹਿ ਸਗਲਿਆ ਤੇਰੀ ਛਾਉ॥ ਨਾਨਕ ਕੇ ਪ੍ਰਭ ਪੁਰਖ ਬਿਧਾਤੇ ਘਟਿ ਘਟਿ ਤੁਝਹਿ ਦਿਖਾਉ॥੨॥੨॥੪॥

ਪਦ ਅਰਥ:- ਸੇਵਾ ਸਤ ਪੁਰਖ-ਗੁਰਮੁਖਾਂ ਦੀ ਸੇਵਾ। ਰਹਸਾਉ-ਖਿੜਾਉ। ਵਾਰੀ ਫੇਰੀ ਸਦਾ ਘੁਮਾਈ-ਮੈਂ ਸਦਕੇ ਜਾਂਦਾ ਹਾਂ। ਅਨੂਪੁ-ਬਹੁਤ ਹੀ ਸੁੰਦਰ। ਠਾਉ-ਥਾਂ। ਪ੍ਰਤਿਪਾਲਹਿ-ਤੂੰ ਪਾਲਦਾ ਹੈਂ। ਸਮਾਲਹਿ-ਤੂੰ ਸੰਭਾਲ ਕਰਦਾ ਹੈਂ। ਛਾਉ - ਆਸਰਾ। ਬਿਧਾਤੇ-ਹੇ ਸਿਰਜਣਹਾਰ! ਦਿਖਾਉ - ਮੈਂ ਵੇਖਦਾ ਰਹਾਂ।

## ਰਾਗੁ ਕੇਦਾਰਾ ਤੀਨ ਤਾਲ ਮਾਤਰਾਂ-16 ਮੱਧ ਲੈਅ

### ਅਸਥਾਈ

| 1 | 2 | 3 | 4 | 5 | 6 | 7 | 8 | 9 | 10 | 11 | 12 | 13 | 14 | 15 | 16 |
|---|---|---|---|---|---|---|---|---|---|---|---|---|---|---|---|
| | | | | | | | | ਸ | ਰ | ਸ | ਮ | ਪ | ਮ̍ | ਧ | ਪ |
| | | | | | | | | ਹ | ਰਿ | ਕੇ | ऽ | ਦ | ਰ | ਸ | ਨ |
| ਮ | - | ਰ | ਸ | ਰ | - | ਸ | - | ਮ | - | ਪ | - | ਧ | ਧ | ਪ | - |
| ਕੋ | ऽ | ਮ | ਨਿ | ਚਾ | ऽ | ਉ | ऽ | ਕ | ऽ | ਰਿ | ऽ | ਕਿ | ਰ | ਪਾ | ऽ |
| ਮ̍ | ਪ | ਧ | ਪ | ਮ̍ | ਪ | ਮ | ਮ | ਸਂ | - | ਰਂ | ਸਂ | ਨ | ਧ | ਪ | ਪ |
| ਸ | ਤ | ਸੰ | ਗਿ | ਮਿ | ਲਾ | ਵ | ਹੁ | ਤੁ | ऽ | ਮ | ऽ | ਦੇ | ऽ | ਵ | ਹੁ |
| ਧ | ਪ | ਮ | - | ਧਪ | ਮ̍ਪ | ਮਮ | ਰਸ | | | | | | | | |
| ਅ | ਪ | ਨੋ | ऽ | ਨਾऽ | ऽऽ | ਉऽ | ऽऽ | | | | | | | | |
| x | | | | 2 | | | | 0 | | | | 3 | | | |

### ਅੰਤਰਾ

| 1 | 2 | 3 | 4 | 5 | 6 | 7 | 8 | 9 | 10 | 11 | 12 | 13 | 14 | 15 | 16 |
|---|---|---|---|---|---|---|---|---|---|---|---|---|---|---|---|
| | | | | | | | | ਪ | - | ਸਂਸਂ | - | ਸਂ | - | ਰਂ | ਸਂ |
| | | | | | | | | ਕ | ऽ | ਰਉ | ऽ | ਸੇ | ऽ | ਵਾ | ऽ |
| ਸਂ | ਰਂ | ਸਂਸਂ | ਸਂ | ਨ | ਧ | ਪ | - | ਸਂ | ਰਂ | ਸਂ | ਨ | ਧ | - | ਪ | ਪ |
| ਸੁ | ਤ | ਪੁਰ | ਖ | ਪਿ | ਆ | ਰੇ | ऽ | ਜ | ਤ | ਸੁ | ਨੀ | ਐ | ऽ | ਤ | ਤ |
| ਮ̍ | ਪ | ਧ | ਪ | ਮ̍ਪ | ਧਪ | ਮ- | ਰਸ | | | | | | | | |
| ਮ | ਨਿ | ਰ | ਹ | ਸਾऽ | ऽऽ | ਉऽ | ऽऽ | | | | | | | | |
| x | | | | 2 | | | | 0 | | | | 3 | | | |

**ਕੇਦਾਰਾ ਮਹਲਾ ੪**

**ਘਰੁ ੧ ੴ ਸਤਿਗੁਰ ਪ੍ਰਸਾਦਿ॥** (੧੧੧੮)

ਮੇਰੇ ਮਨ ਰਾਮ ਨਾਮ ਨਿਤ ਗਾਵੀਐ ਰੇ॥ ਅਗਮ ਅਗੋਚਰੁ ਨ ਜਾਈ ਹਰਿ ਲਖਿਆ ਗੁਰੁ ਪੂਰਾ ਮਿਲੈ ਲਖਾਵੀਐ ਰੇ॥ ਰਹਾਉ॥ ਜਿਸੁ ਆਪੇ ਕਿਰਪਾ ਕਰੇ ਮੇਰਾ ਸੁਆਮੀ ਤਿਸੁ ਜਨ ਕਉ ਹਰਿ ਲਿਵ ਲਾਵੀਐ

ਰੇ।। ਸਭੁ ਕੋ ਭਗਤਿ ਕਰੇ ਹਰਿ ਕੇਰੀ ਹਰਿ ਭਾਵੈ ਸੋ ਥਾਇ ਪਾਵੀਐ ਰੇ।।੧।। ਹਰਿ ਹਰਿ ਨਾਮੁ ਅਮੋਲਕੁ ਹਰਿ ਪਹਿ ਹਰਿ ਦੇਵੈ ਤਾ ਨਾਮੁ ਧਿਆਵੀਐ ਰੇ।। ਜਿਸ ਨੋ ਨਾਮੁ ਦੇਇ ਮੇਰਾ ਸੁਆਮੀ ਤਿਸੁ ਲੇਖਾ ਸਭੁ ਛਡਾਵੀਐ ਰੇ।।੨।। ਹਰਿ ਨਾਮੁ ਅਰਾਧਹਿ ਸੇ ਧੰਨੁ ਜਨ ਕਹੀਅਹਿ ਤਿਨ ਮਸਤਕਿ ਭਾਗੁ ਧੁਰਿ ਲਿਖਿ ਪਾਵੀਐ ਰੇ।। ਤਿਨ ਦੇਖੇ ਮੇਰਾ ਮਨੁ ਬਿਗਸੈ ਜਿਉ ਸੁਤੁ ਮਿਲਿ ਮਾਤ ਗਲਿ ਲਾਵੀਐ ਰੇ।।੩।। ਹਮ ਬਾਰਿਕ ਹਰਿ ਪਿਤਾ ਪ੍ਰਭ ਮੇਰੇ ਮੋ ਕਉ ਦੇਹੁ ਮਤੀ ਜਿਤੁ ਹਰਿ ਪਾਵੀਐ ਰੇ।। ਜਿਉ ਬਛੁਰਾ ਦੇਖਿ ਗਊ ਸੁਖੁ ਮਾਨੈ ਤਿਉ ਨਾਨਕ ਹਰਿ ਗਲਿ ਲਾਵੀਐ ਰੇ।।੪।।੧।।

ਪਦ ਅਰਥ:- ਅਗਮ-ਅਪਹੁੰਚ। ਨ ਜਾਈ ਲਖਿਆ-ਸਮਝਿਆ ਨਹੀਂ ਜਾ ਸਕਦਾ। ਲਖਾਵੀਐ - ਸਮਝਿਆ ਜਾ ਸਕਦਾ ਹੈ। ਲਿਵ-ਲਗਨ। ਕੇਰੀ-ਦੀ। ਥਾਇ ਪਾਵੀਐ-ਕਬੂਲ ਹੁੰਦਾ ਹੈ। ਪਹਿ-ਪਾਸ। ਧੁਰਿ-ਧੁਰ ਦਰਗਾਹ ਤੋਂ। ਬਿਗਸੈ-ਖਿੜ ਆਉਂਦਾ ਹੈ। ਸੁਤੁ-ਪੁੱਤਰ। ਮਿਲਿ ਮਾਤ-ਮਾਂ ਨੂੰ ਮਿਲ ਕੇ। ਮਤੀ-ਸਿੱਖਿਆ। ਬਛੁਰਾ-ਵੱਛਾ।

### ਰਾਗੁ ਕੇਦਾਰਾ ਤੀਨ ਤਾਲ ਮਾਤਰਾਂ-16 ਮੱਧ ਲੈਅ

| 1 | 2 | 3 | 4 | 5 | 6 | 7 | 8 | 9 | 10 | 11 | 12 | 13 | 14 | 15 | 16 |
|---|---|---|---|---|---|---|---|---|---|---|---|---|---|---|---|
| | | | | | | ਸ | ਰ | ਸ | ਸ | ਮ | ਮ | ਪ | ਪ | ਮ̍ | ਪ |
| | | | | | | ਮੇ | ਰੇ | ਮ | ਨ | ਰਾ | ਮ | ਨਾ | ਮ | ਨਿ | ਤ |
| ਧ | ਪ | ਮ̍ | ਪ | ਮ | - | ਸ | ਰ | ਸ | ਸ | ਮ | ਮਮ | ਪ | - | ਸੰ | ਸੰ |
| ਗਾ | ਵੀ | ਐ | ऽ | ਰੇ | ऽ | ਅ | ਗ | ਮ | ਅ | ਗੋ | ਚਰੁ | ਨ | ऽ | ਜਾ | ਈ |
| ਸੰ | ਰੰ | ਸੰ | ਨ | ਧ | ਪ | ਪ | ਪ | ਸੰ | ਰੰ | ਸੰ | ਨ | ਧ | ਪ | ਮ̍ | ਪ |
| ਹ | ਰਿ | ਲ | ਖਿ | ਆ | ऽ | ਗੁ | ਰੁ | ਪੂ | ऽ | ਰਾ | ऽ | ਮਿ | ऽ | ਲੈ | ऽ |
| ਮ | ਮ | ਮ | ਰ | ਰ | ਸ | | | | | | | | | | |
| ਲ | ਖਾ | ਵੀ | ਐ | ਰੇ | ऽ | | | | | | | | | | |
| x | | | | 2 | | | | 0 | | | | 3 | | | |

### ਅੰਤਰਾ

| 1 | 2 | 3 | 4 | 5 | 6 | 7 | 8 | 9 | 10 | 11 | 12 | 13 | 14 | 15 | 16 |
|---|---|---|---|---|---|---|---|---|---|---|---|---|---|---|---|
| | | | | | | ਪ | ਪ | ਮ̍ | ਪ | ਸੰ | ਸੰ | ਸੰ | - | ਸੰ | ਸੰ |
| | | | | | | ਜਿ | ਸੁ | ਆ | ਪੇ | ਕਿ | ਰ | ਪਾ | ऽ | ਕ | ਰੇ |
| ਰੰ | ਸੰ | ਨ | ਧ | ਪ | - | ਮ̍ | ਪ | ਸੰ | ਸੰ | ਰੰਰੰ | - | ਸੰ | ਨ | ਧ | ਪ |
| ਮੇ | ਰਾ | ਸੁ | ਆ | ਮੀ | ऽ | ਤਿ | ਸੁ | ਜ | ਨ | ਕਉ | ऽ | ਹ | ਰਿ | ਲਿ | ਵ |
| ਮ̍ | ਪ | ਧ | ਪ | ਮ | - | | | | | | | | | | |
| ਲਾ | ਵੀ | ਐ | ऽ | ਰੇ | ऽ | | | | | | | | | | |
| x | | | | 2 | | | | 0 | | | | 3 | | | |

### ਕੇਦਾਰਾ ਮਹਲਾ ੫ ।। (੧੧੨੦)

ਪ੍ਰਿਅ ਕੀ ਪ੍ਰੀਤਿ ਪਿਆਰੀ।। ਮਗਨ ਮਨੈ ਮਹਿ ਚਿਤਵਉ ਆਸਾ ਨੈਨਹੁ ਤਾਰ ਤੁਹਾਰੀ।। ਰਹਾਉ।। ਓਇ ਦਿਨ ਪਹਰ ਮੂਰਤ ਪਲ ਕੈਸੇ ਓਇ ਪਲ ਘਰੀ ਕਿਹਾਰੀ।। ਖੂਲੇ ਕਪਟ ਧਪਟ ਬੁਝਿ ਤ੍ਰਿਸਨਾ ਜੀਵਉ ਪੇਖਿ ਦਰਸਾਰੀ।।੧।। ਕਉਨੁ ਸੁ ਜਤਨੁ ਉਪਾਉ ਕਿਨੇਹਾ ਸੇਵਾ ਕਉਨ ਬੀਚਾਰੀ।। ਮਾਨੁ ਅਭਿਮਾਨੁ ਮੋਹੁ ਤਜਿ ਨਾਨਕ ਸੰਤਹ ਸੰਗਿ ਉਧਾਰੀ।।੨।।੩।।੫।।

## ਰਾਗੁ ਕੇਦਾਰਾ

ਪਦ ਅਰਥ:-ਮਗਨ-ਮਸਤ। ਨੈਨਹੁ-ਮੇਰੀਆਂ ਅੱਖਾਂ ਵਿੱਚ। ਤਾਰ ਤੁਹਾਰੀ-ਤੇਰੀ ਹੀ ਖਿੱਚ। ਮੂਰਤ-ਮੁਹੂਰਤ।। ਘਰੀ-ਘੜੀ। ਕਿਹਾਰੀ-ਕਿਹੋ ਜਿਹੀ? ਬੜੀ ਹੀ ਸੋਹਣੀ। ਕਪਟ-ਕਿਵਾੜ। ਧਪਟ-ਝਟਪਟ। ਬੁਝਿ-ਬੁਝ ਕੇ, ਮਿਟ ਕੇ। ਪੇਖਿ-ਵੇਖ ਕੇ। ਉਪਾਉ-ਹੀਲਾ। ਤਜਿ-ਤਿਆਗ ਕੇ। ਉਧਾਰੀ-ਉਧਾਰ, ਪਾਰ-ਉਤਾਰਾ।

### ਰਾਗੁ ਕੇਦਾਰਾ ਸੂਲ ਫਾਕ ਤਾਲ ਮਾਤਰਾਂ-10 ਮੱਧ ਲੈਅ

### ਅਸਥਾਈ

| 1 | 2 | 3 | 4 | 5 | 6 | 7 | 8 | 9 | 10 |
|---|---|---|---|---|---|---|---|---|---|
| ਧਧ | - | ਪ | - | ਮੰਮੰ | ਪ | ਮ | ਮ | ਰ | ਸ |
| ਪ੍ਰਿਅ | s | ਕੀ | s | ਪ੍ਰੀ | ਤਿ | ਪਿ | ਆ | ਰੀ | s |
| ਸਸ | ਸ | ਮ | ਮ | ਪ | ਪ | ਧਧ | ਧਧ | ਪ | ਪ |
| ਮਗ | ਨ | ਮ | ਨੈ | ਮ | ਹਿ | ਚਿਤ | ਵਉ | ਆ | ਸਾ |
| ਸੰ | ਨ | ਧ | ਪ | ਮੰ | ਪ | ਮ | ਮ | ਰ | ਸ |
| ਨੈ | s | ਨ | ਹੁ | ਤਾ | ਰ | ਤੁ | ਹਾ | ਰੀ | s |
| x | | 0 | | 2 | | 3 | | 0 | |

### ਅੰਤਰਾ

| 1 | 2 | 3 | 4 | 5 | 6 | 7 | 8 | 9 | 10 |
|---|---|---|---|---|---|---|---|---|---|
| ਪਪ | ਮੰਮੰ | ਧਧ | ਪ | ਸੰ | ਸੰਸੰ | ਸੰ | ਰੰ | ਸੰ | ਸੰ |
| ਓਇ | ਦਿਨ | ਪਹ | ਰ | ਮੂ | ਰਤ | ਪ | ਲ | ਕੈ | ਸੇ |
| ਸੰ | ਰੰ | ਸੰ | ਨ | ਧ | ਪ | ਮੰਪ | ਮ | ਰ | ਸ |
| ਓ | ਇ | ਪ | ਲ | ਘ | ਰੀ | ਕਿs | ਹਾ | ਰੀ | s |
| x | | 0 | | 2 | | 3 | | 0 | |

**ਤਾਨਾਂ ਤੇ ਤਿਹਾਈਆਂ:-**

| | | | | | | | | | | |
|---|---|---|---|---|---|---|---|---|---|---|
| 1) | ਮਮ | ਰਸ | ਮੰਪ | ਧਪ | ਮਮ | ਰਸ | ਸੰਨ | ਧਪ | ਮਮ | ਰਸ |
| 2) | ਮੰਪ | ਧਪ | ਮ- | ਪਧ | ਮੰਪ | ਮ- | ਸੰਨ | ਧਪ | ਮਮ | ਰਸ |
| 3) | ਪਧ | ਮੰਪ | ਸੰਨ | ਧਪ | ਸੰਰੰ | ਸੰਨ | ਧਪ | ਮੰਪ | ਮ- | ਰਸ |

1) ਪਹਿਲੀ ਮਾਤਰ ਤੋਂ 6ਵੀਂ ਮਾਤਰ ਤੱਕ ਬੰਦਸ਼ ਅਨੁਸਾਰ ਲੈ ਕੇ 5ਵੀਂ ਤੋਂ 6ਵੀਂ ਮਾਤਰ ਦੇ ਟੁਕੜੇ ਨੂੰ 2 ਵਾਰ ਹੋਰ ਬਰਾਬਰ ਲੈ ਕੇ ਸੱਮ ਤੇ ਆਉਣਾ ਹੈ।

2) ਪਹਿਲੀ ਤੋਂ ਚੌਥੀ ਮਾਤਰ ਤੱਕ ਦੇ ਟੁਕੜੇ ਨੂੰ ਲੈ ਕੇ ਇੱਕ ਮਾਤਰ ਦਮ ਫਿਰ ਤੀਜੀ ਤੋਂ ਚੌਥੀ ਮਾਤਰ ਦਾ ਟੁਕੜਾ ਫਿਰ ਬਿਸਰਾਮ ਫਿਰ ਇਹੀ ਟੁਕੜਾ ਲੈ ਕੇ ਸੱਮ ਤੇ ਆਉਣਾ ਹੈ।

3) 5ਵੀਂ ਤੋਂ 10ਵੀਂ ਮਾਤਰ ਦੇ 6 ਮਾਤਰਾਂ ਦੇ ਟੁਕੜੇ ਨੂੰ ਤੀਜੀ ਮਾਤਰ ਤੋਂ ਆਰੰਭ ਕਰਕੇ ਤਿੰਨ ਵਾਰ ਬਰਾਬਰ ਗਾ ਕੇ ਸੱਮ ਤੇ ਸਮਾਪਤ ਕਰਨਾ ਹੈ। ਪਹਿਲਾਂ ਤੀਜੀ ਮਾਤਰ ਦੇ 'ਕੀ' ਨੂੰ ਦੂਜੀ ਮਾਤਰ ਤੇ ਉਚਾਰਨ ਕਰਨਾ ਹੈ।

**ਕੇਦਾਰਾ ਮਹਲਾ ੫।।** (੧੧੨੦)

ਹਰਿ ਬਿਨੁ ਜਨਮੁ ਅਕਾਰਥ ਜਾਤ।। ਤਜਿ ਗੋਪਾਲ ਆਨ ਰੰਗਿ ਰਾਚਤ ਮਿਥਿਆ ਪਹਿਰਤ ਖਾਤ।। ਰਹਾਉ।। ਧਨੁ ਜੋਬਨੁ ਸੰਪੈ ਸੁਖ ਭੋਗਵੈ ਸੰਗਿ ਨ ਨਿਬਹਤ ਮਾਤ।। ਮ੍ਰਿਗ ਤ੍ਰਿਸਨਾ ਦੇਖਿ ਰਚਿਓ ਬਾਵਰ

ਦ੍ਰੁਮ ਛਾਇਆ ਰੰਗਿ ਰਾਤ॥੧॥ ਮਾਨ ਮੋਹ ਮਹਾ ਮਦ ਮੋਹਤ ਕਾਮ ਕ੍ਰੋਧ ਕੈ ਖਾਤ॥ ਕਰੁ ਗਹਿ ਲੇਹੁ ਦਾਸ ਨਾਨਕ ਕਉ ਪ੍ਰਭ ਜੀਉ ਹੋਇ ਸਹਾਤ॥੨॥੫॥੭॥

ਪਦ ਅਰਥ:- ਅਕਾਰਥ-ਵਿਅਰਥ। ਰਾਚਤ-ਮਸਤ। ਮਿਥਿਆ-ਵਿਅਰਥ। ਪਹਿਰਤ-ਪਹਿਨਣਾ। ਸੰਪੈ-ਦੌਲਤ। ਮਾਤ-ਰਤਾ ਭਰ ਵੀ। ਬਾਵਰ-ਕਮਲਾ। ਦ੍ਰੁਮ-ਰੁੱਖ। ਰਾਤ-ਰੱਤਾ ਹੋਇਆ। ਮਦ-ਨਸ਼ਾ। ਕੈ ਖਾਤ-ਦੇ ਟੋਏ ਵਿੱਚ। ਕਰੁ-ਹੱਥ। ਗਹਿ ਲੇਹੁ-ਫੜ੍ਹ ਲੈ। ਸਹਾਤ-ਸਹਾਈ।

## ਰਾਗੁ ਕੇਦਾਰਾ ਏਕ ਤਾਲ ਮਾਤਰਾਂ-12 ਮੱਧ ਲੈਅ

### ਅਸਥਾਈ

| 1 | 2 | 3 | 4 | 5 | 6 | 7 | 8 | 9 | 10 | 11 | 12 |
|---|---|---|---|---|---|---|---|---|---|---|---|
| ਸਸ | ਮ | ਮ | ਪ | ਮ' | ਪ | ਮ | ਮ | ਮਮ | ਰ | - | ਸ |
| ਹਰਿ | ਬਿ | ਨੁ | ਜ | ਨ | ਮੁ | ਅ | ਕਾ | ਰਥ | ਜਾ | S | ਤ |
| ਸ | ਰ | ਸ | ਮ | - | ਮ | ਪ | ਪ | ਪਪ | ਧ | ਧ | ਪ |
| ਤ | ਜਿ | ਗੋ | ਪਾ | S | ਲ | ਆ | ਨ | ਰੰਗਿ | ਰਾ | ਚ | ਤ |
| ਸੰ | ਰੰ | ਸੰ | ਨਨ | ਧ | ਪ | ਮ' | ਪ | ਮ | ਧਪ | ਮਮ | ਰਸ |
| ਮਿ | ਥਿ | ਆ | ਪਹਿ | ਰ | ਤ | ਖਾ | S | S | ਤS | SS | SS |
| x |  | 0 |  | 2 |  | 0 |  | 3 |  | 4 |  |

### ਅੰਤਰਾ

| 1 | 2 | 3 | 4 | 5 | 6 | 7 | 8 | 9 | 10 | 11 | 12 |
|---|---|---|---|---|---|---|---|---|---|---|---|
| ਪ | ਧ | ਪ | ਧ | ਮ' | ਪ | ਸੰ | ਸੰ | ਸੰਸੰ | ਸੰ | ਰੰ | ਸੰ |
| ਧ | ਨੁ | S | ਜੋ | ਬ | ਨੁ | ਸੰ | ਪੈ | ਸੁਖ | ਭੋ | ਗ | ਵੈ |
| ਮ' | ਰੰ | ਸੰ | ਧਧ | ਧ | ਪ | ਮ'ਪ | ਧਪ | ਮ | ਧਪ | ਮਮ | ਰਸ |
| ਸੰ | ਗਿ | ਨ | ਨਿਬ | ਹ | ਤ | ਮਾS | SS | S | ਤS | SS | SS |
| x |  | 0 |  | 2 |  | 0 |  | 3 |  | 4 |  |

ਤਾਨਾਂ ਤੇ ਤਿਹਾਈਆਂ:-

| | | | | | | | | | | | | |
|---|---|---|---|---|---|---|---|---|---|---|---|---|
| 1) | ਸਰ | ਸਸ | ਮਮ | ਰਸ | ਮ'ਪ | ਧਪ | ਮਮ | ਰਸ | ਸੰਨ | ਧਪ | ਮਮ | ਰਸ |
| 2) | ਮਮ | ਰਸ | ਮ'ਪ | ਧਪ | ਸੰਨ | ਧਪ | ਸੰਰੰ | ਸੰਨ | ਧਪ | ਮ'ਪ | ਮਮ | ਰਸ |
| 3) | ਪਧ | ਮ'ਪ | ਮਮ | ਰਸ | ਸੰਨ | ਧਪ | ਮ'ਪ | ਮ- | ਪਧ | ਮ'ਪ | ਮਮ | ਰਸ |

1) ਪਹਿਲੀ ਤੋਂ 6ਵੀਂ ਮਾਤਰ ਤੱਕ ਬੰਦਸ਼ ਅਨੁਸਾਰ ਗਾ ਕੇ ਚੌਥੀ ਤੋਂ ਛੇਵੀਂ ਮਾਤਰ ਤੱਕ ਦੇ ਟੁਕੜੇ ਨੂੰ 2 ਵਾਰ ਹੋਰ ਗਾ ਕੇ ਸੱਮ ਤੇ ਆਉਣਾ ਹੈ।

2) ਪਹਿਲੀ ਤੋਂ ਛੇਵੀਂ ਮਾਤਰ ਤੱਕ ਬੰਦਸ਼ ਅਨੁਸਾਰ | ਮ'ਪ ਮ / ਜਨ ਮੁ | ਫਿਰ ਇਹ 2 ਮਾਤਰਾਂ ਦੇ ਟੁਕੜੇ ਨੂੰ ਤਿੰਨ ਵਾਰ ਗਾ ਕੇ ਸੱਮ ਤੇ ਆਉਣਾ ਹੈ।

3) 7ਵੀਂ ਤੋਂ 12ਵੀਂ ਮਾਤਰ ਦੇ ਟੁਕੜੇ ਨੂੰ ਤਿੰਨ ਵਾਰ ਬਰਾਬਰ ਗਾ ਕੇ ਸੱਮ ਤੇ ਸਮਾਪਤ ਕਰਨਾ ਹੈ।

### ਕੇਦਾਰਾ ਮਹਲਾ ੫॥ (੧੧੨੦)

ਹਰਿ ਬਿਨੁ ਕੋਇ ਨ ਚਾਲਸਿ ਸਾਥ॥ ਦੀਨਾ ਨਾਥ ਕਰੁਣਾਪਤਿ ਸੁਆਮੀ ਅਨਾਥਾ ਕੇ ਨਾਥ॥ਰਹਾਉ॥ ਸੁਤ ਸੰਪਤਿ ਬਿਖਿਆ ਰਸ ਭੋਗਵਤ ਨਹ ਨਿਬਹਤ ਜਮ ਕੈ ਪਾਥ॥ ਨਾਮੁ ਨਿਧਾਨੁ ਗਾਉ ਗੁਨ ਗੋਬਿੰਦ ਉਧਰੁ ਸਾਗਰ ਕੇ ਖਾਤ॥੧॥ ਸਰਨਿ ਸਮਰਥ ਅਕਥ ਅਗੋਚਰ ਹਰਿ ਸਿਮਰਤ ਦੁਖ ਲਾਥ॥ ਨਾਨਕ ਦੀਨ ਧੂਰਿ ਜਨ ਬਾਂਛਤ ਮਿਲੈ ਲਿਖਤ ਧੁਰਿ ਮਾਥ॥੨॥੬॥੮॥

## ਰਾਗੁ ਕੇਦਾਰਾ

ਪਦ ਅਰਥ:- ਕਰੁਣਾਪਤਿ-ਮਿਹਰਾਂ ਦੇ ਸਾਂਈ। ਸੁਤ-ਪੁੱਤਰ। ਸੰਪਤਿ-ਧਨ। ਬਿਖਿਆ-ਮਾਇਆ। ਪਾਥ-ਰਸਤਾ। ਨਿਧਾਨੁ-ਖ਼ਜ਼ਾਨਾ। ਉਧਰੁ-ਬਚਾ ਲੈ। ਖਾਤ-ਟੋਆ। ਦੀਨ-ਗਰੀਬ। ਬਾਂਛਤ-ਮੰਗਦਾ ਹੈ। ਲਿਖਤ ਧੁਰਿ ਮਾਥ-ਧੁਰ ਦਰਗਾਹ ਤੋਂ ਮੱਥੇ ਉੱਤੇ ਲਿਖੇ ਅਨੁਸਾਰ।

### ਰਾਗੁ ਕੇਦਾਰਾ ਫਰੋਦਸਤ ਤਾਲ ਮਾਤਰਾਂ-14 ਮੱਧ ਲੈਅ

#### ਅਸਥਾਈ

| 1 | 2 | 3 | 4 | 5 | 6 | 7 | 8 | 9 | 10 | 11 | 12 | 13 | 14 |
|---|---|---|---|---|---|---|---|---|---|---|---|---|---|
| ਮ | ਮ | ਪ | ਪ | ਧ | ਪ | ਮ̍ | ਪ | ਮ | ਮ | ਸ | ਰ | - | ਸ |
| ਹ | ਰਿ | ਬਿ | ਨੁ | ਕੋ | ઽ | ਇ | ਨ | ਚਾ | ਲ | ਸਿ | ਸਾ | ઽ | ਥ |
| ਸ | ਰ | ਸ | - | ਮ | ਪ | ਮ | - | ਧਧ | ਧ | ਪਪ | ਮ̍ਮ̍ | ਪ | ਮ |
| ਦੀ | ઽ | ਨਾ | ઽ | ਨਾ | ઽ | ਥ | ઽ | ਕਰੁ | ਣਾ | ਪਤਿ | ਸੁਆ | ઽ | ਮੀ |
| ਸੰ | ਸੰ | ਰੰ | ਸੰ | ਨ | ਧ | ਪ | - | ਮ̍ | ਪ | ਮ | ਰ | - | ਸ |
| ਅ | ਨਾ | ਥਾ | ઽ | ਕੇ | ઽ | ઽ | ઽ | ਨਾ | ઽ | ઽ | ਥ | ઽ | ઽ |
| x | | 0 | | 2 | | 3 | | 4 | | | 5 | | |

#### ਅੰਤਰਾ

| 1 | 2 | 3 | 4 | 5 | 6 | 7 | 8 | 9 | 10 | 11 | 12 | 13 | 14 |
|---|---|---|---|---|---|---|---|---|---|---|---|---|---|
| ਪ | ਪ | ਧ | ਪ | ਮ̍ | ਪ | ਮ̍ਮ̍ | ਪ | ਸੰ | ਸੰ | - | ਰੰਰੰ | ਰੰ | ਸੰ |
| ਸੁ | ਤ | ਸੰ | ઽ | ਪ | ਤਿ | ਬਿਖਿ | ਆ | ਰ | ਸ | ઽ | ਭੋਗ | ਵ | ਤ |
| ਮੰ | ਮੰ | ਰੰ | ਸੰ | ਨ | ਧ | ਪ | - | ਧ | ਪ | ਮ | ਰ | - | ਸ |
| ਨ | ਹ | ਨਿ | ਥ | ਹ | ઽ | ਤ | ઽ | ਜ | ਮ | ਕੈ | ਪਾ | ઽ | ਥ |
| x | | 0 | | 2 | | 3 | | 4 | | | 5 | | |

ਤਾਨਾਂ ਤੇ ਤਿਹਾਈਆਂ:-

1) ਸਰ ਸਸ ਮਮ ਰਸ ਮਮ ਪਪ ਧਪ ਨਧ ਸੰਨ ਧਪ ਮ̍ਪ ਮ- ਰਰ ਸ-
2) ਸਰ ਸਸ ਮਮ ਪਪ ਧਪ ਮ̍ਪ ਸੰਰੰ ਸੰਸੰ ਨਧ ਪਪ ਮ̍ਪ ਧਪ ਮਮ ਰਸ
3) ਪਧ ਮ̍ਪ ਮ- ਸੰਨ ਧਪ ਮ̍ਪ ਮ- ਸੰਰੰ ਸੰਨ ਧਪ ਮ̍ਪ ਮ- ਸਰ ਸ-

1) ਪਹਿਲੀ ਮਾਤਰ ਤੋਂ ਪਹਿਲੀ ਤੋਂ ਚੌਥੀ ਮਾਤਰ ਨੂੰ ਲੈ ਕੇ ਇੱਕ ਮਾਤਰ ਬਿਸਰਾਮ ਫਿਰ ਇਹੀ ਟੁਕੜਾ ਤੇ ਬਿਸਰਾਮ ਫਿਰ ਇਹੀ ਟੁਕੜਾ ਲੈ ਕੇ ਸੱਮ ਤੇ ਆਉਣਾ ਹੈ।
2) ਬੰਦਸ਼ ਅਨੁਸਾਰ 9ਵੀਂ ਤੋਂ 14ਵੀਂ ਮਾਤਰ ਗਾ ਕੇ ਇੱਕ ਮਾਤਰ ਬਿਸਰਾਮ ਫਿਰ ਇਹੀ ਟੁਕੜਾ ਤੇ ਬਿਸਰਾਮ ਫਿਰ ਇਹੀ ਟੁਕੜਾ ਲੈ ਕੇ ਸੱਮ ਤੇ ਆਉਣਾ ਹੈ।
3) ਬੰਦਸ਼ ਅਨੁਸਾਰ 9ਵੀਂ ਤੋਂ 14ਵੀਂ ਮਾਤਰ ਦੇ 6 ਮਾਤਰਾਂ ਦੇ ਟੁਕੜੇ ਨੂੰ 11ਵੀਂ ਮਾਤਰ ਤੋਂ ਆਰੰਭ ਕਰਕੇ ਤਿੰਨ ਵਾਰ ਬਰਾਬਰ ਲੈ ਕੇ ਸੱਮ ਤੇ ਸਮਾਪਤ ਕਰਨਾ ਹੈ। ਪਹਿਲਾਂ 9ਵੀਂ-10ਵੀਂ ਮਾਤਰ ਤੇ ઽ ઽ ਦੇਣਾ ਹੈ।

### ਕੇਦਾਰਾ ਮਹਲਾ ੫॥ (੧੧੨੧)

ਹਰਿ ਕੇ ਨਾਮ ਕੋ ਆਧਾਰੁ॥ ਕਲਿ ਕਲੇਸ ਨ ਕਛੁ ਬਿਆਪੈ ਸੰਤਸੰਗਿ ਬਿਉਹਾਰੁ॥ਰਹਾਉ॥ ਕਰਿ ਅਨੁਗ੍ਰਹੁ ਆਪਿ ਰਾਖਿਓ ਨਹ ਉਪਜਤਉ ਬੇਕਾਰੁ॥ ਜਿਸੁ ਪਰਾਪਤਿ ਹੋਇ ਸਿਮਰੈ ਤਿਸੁ ਦਹਤ ਨਹ

ਸੰਸਾਰੁ॥੧॥ ਸੁਖ ਮੰਗਲ ਆਨੰਦ ਹਰਿ ਹਰਿ ਪ੍ਰਭ ਚਰਨ ਅੰਮ੍ਰਿਤ ਸਾਰੁ॥ ਨਾਨਕ ਦਾਸ ਸਰਨਾਗਤੀ ਤੇਰੇ ਸੰਤਨਾ ਕੀ ਛਾਰੁ॥੨॥੪॥੧੨॥

ਪਦ ਅਰਥ:- ਆਧਾਰੁ-ਆਸਰਾ। ਨ ਬਿਆਪੈ-ਜ਼ੋਰ ਨਹੀਂ ਪਾ ਸਕਦਾ। ਬਿਉਹਾਰੁ- ਵਣਜ। ਅਨੁਗ੍ਰਹੁ-ਕਿਰਪਾ। ਉਪਜਤਉ-ਪੈਦਾ ਹੁੰਦਾ। ਬੇਕਾਰੁ-ਵਿਕਾਰ। ਦਹਤ ਨਹ-ਨਹੀਂ ਸਾੜਦਾ। ਮੰਗਲ-ਖੁਸ਼ੀਆਂ। ਸਾਰੁ-ਸੰਭਾਲ। ਛਾਰੁ-ਚਰਨਾਂ ਦੀ ਧੂੜ।

## ਰਾਗੁ ਕੇਦਾਰਾ ਮੱਤ ਤਾਲ ਮਾਤਰਾਂ-9 ਵਿਲੰਭਿਤ ਲੈਅ

### ਅਸਥਾਈ

| 1 | 2 | 3 | 4 | 5 | 6 | 7 | 8 | 9 |
|---|---|---|---|---|---|---|---|---|
| ਸੰਨ | ਧ | ਪ | ਮੰਪ | ਧਪ | ਮ | ਮ | ਰ | ਸ |
| ਹਰਿ | ਕੇ | ਨਾ | ਮS | ਕੋS | ਆ | ਧਾ | ਰੁ | S |
| ਸ | ਰਸ | ਮ | ਪਪ | ਧਪ | ਸੰਨ | ਧ | ਮੰਪ | ਮ |
| ਕ | ਲਿS | ਕ | ਲੇਸ | ਨS | ਕS | ਛੁ | ਬਿਆ | ਪੈ |
| ਮ | ਮ | ਪ | ਧ | ਪ | ਮੰਪ | ਮ | ਰ | ਸ |
| ਸੰ | ਤ | ਸੰ | S | ਗਿ | ਬਿਉ | ਹਾ | ਰੁ | S |
| x | | 2 | | | 3 | | | |

### ਅੰਤਰਾ

| 1 | 2 | 3 | 4 | 5 | 6 | 7 | 8 | 9 |
|---|---|---|---|---|---|---|---|---|
| ਪ | ਪ | ਸੰ | ਰੰ | ਸੰਸੰ | ਸੰਰੰ | ਸੰ | ਨਧ | ਪ |
| ਕ | ਰਿ | ਅ | ਨੁ | ਗ੍ਰਹੁ | ਆS | ਪਿ | ਰਾਖਿ | ਓ |
| ਸੰਰੰ | ਸੰ | ਸੰਨ | ਧ | ਪਪ | ਮੰਪ | ਮ | ਰ | ਸ |
| ਨS | ਹ | ਉਪ | ਜ | ਤਉ | ਬੇS | ਕਾ | ਰੁ | S |
| x | | 2 | | | 3 | | | |

ਤਾਨਾਂ ਤੇ ਤਿਹਾਈਆਂ:-

1) ਸਰਸਸ ਮਮਪਪ ਧਪਮੰਪ ਮ-ਸੰਨ ਧਪਮੰਪ ਮ-ਸੰਰੰ ਸੰਨਧਪ ਮੰਪਮ- ਸਰਸ-
2) ਪਧਮੰਪ ਮਮਰਸ ਸੰਨਧਪ ਪਧਮੰਪ ਮਮਰਸ ਸੰਰੰਸੰਨ ਧਪਮੰਪ ਪਧਮੰਪ ਮਮਰਸ
3) ਧਪਮੰਪ ਮਮਰਸ ਪਧਮੰਪ ਸੰਨਧਪ ਧਪਮੰਪ ਮਮਰਸ ਸੰਨਧਪ ਧਪਮੰਪ ਮਮਰਸ

1) ਪਹਿਲੀ ਤੋਂ ਪੰਜਵੀਂ ਮਾਤਰ ਤੱਕ ਬੰਦਸ਼ ਅਨੁਸਾਰ ਗਾ ਕੇ 6ਵੀਂ ਮਾਤਰ ਤੇ ਬਿਸਰਾਮ ਫਿਰ 7ਵੀਂ ਮਾਤਰ ਤੇ 5ਵੀਂ ਮਾਤਰ ਦਾ ਟੁਕੜਾ 'ਕੋS' 8ਵੀਂ ਤੇ ਬਿਸਰਾਮ ਫਿਰ 9ਵੀਂ ਤੇ ਇਹੀ ਟੁਕੜਾ ਕਹਿ ਕੇ ਸੱਮ ਤੇ ਆਉਣਾ ਹੈ।

2) ਤੀਜੀ ਮਾਤਰ ਤੇ 'ਨਾਮ' ਦਾ ਉਚਾਰਨ ਕਰਨਾ ਹੈ। ਪਹਿਲੀ ਤੋਂ ਤੀਜੀ ਮਾਤਰ ਦੇ ਟੁਕੜੇ ਨੂੰ ਤਿੰਨ ਵਾਰ ਬਰਾਬਰ ਲੈ ਕੇ ਸੱਮ ਤੇ ਮੁਕਾਅ ਕਰਨਾ ਹੈ।

3) | ਮੰਪ ਧਪ ਮ ਮ ਰਸ | ਨਾਮ ਕੋS ਆ ਧਾ ਰੁS | ਇਸ 5 ਮਾਤਰਾਂ ਦੇ ਟੁਕੜੇ ਨੂੰ ਚੌਥੀ ਮਾਤਰ ਤੋਂ ਤਿੰਨ ਵਾਰ ਬਰਾਬਰ ਲੈ ਕੇ ਸੱਮ ਤੇ ਆਉਣਾ ਹੈ। ਪਹਿਲਾਂ ਤੀਜੀ ਮਾਤਰ ਤੇ S ਦੇਣਾ ਹੈ।

**ਕੇਦਾਰਾ ਮਹਲਾ ੫॥** (੧੧੨੧)

**ਰਸਨਾ ਰਾਮ ਰਾਮ ਬਖਾਨੁ॥ ਗੁਨ ਗੋੁਪਾਲ ਉਚਾਰੁ ਦਿਨੁ ਰੈਨਿ ਭਏ ਕਲਮਲ ਹਾਨ॥ ਰਹਾਉ॥ ਤਿਆਗਿ ਚਲਨਾ ਸਗਲ ਸੰਪਤ ਕਾਲੁ ਸਿਰ ਪਰਿ ਜਾਨੁ॥ ਮਿਥਨ ਮੋਹ ਦੁਰੰਤ ਆਸਾ ਝੂਠੁ ਸਰਪਰ ਮਾਨੁ॥੧॥ ਸਤਿ ਪੁਰਖ ਅਕਾਲ ਮੂਰਤਿ ਰਿਦੈ ਧਾਰਹੁ ਧਿਆਨੁ॥ ਨਾਮੁ ਨਿਧਾਨੁ ਲਾਭੁ ਨਾਨਕ ਬਸਤੁ ਇਹ ਪਰਵਾਨੁ॥੨॥੩॥੧੧॥**

ਪਦ ਅਰਥ:- ਰਸਨਾ-ਜੀਭ। ਬਖਾਨੁ-ਉਚਾਰਿਆ ਕਰ। ਰੈਨਿ-ਰਾਤ। ਕਲਮਲ-ਪਾਪ। ਭਏ ਹਾਨ-ਨਾਸ ਹੋ ਗਏ। ਸੰਪਤ-ਧਨ-ਪਦਾਰਥ। ਮਿਥਨ ਮੋਹ-ਨਾਸਵੰਤ ਪਦਾਰਥਾਂ ਦਾ ਮੋਹ। ਦੁਰੰਤ-ਕਦੇ ਨਾ ਮੁੱਕਣ ਵਾਲੀਆਂ। ਸਰਪਰ-ਜ਼ਰੂਰ। ਮੂਰਤਿ-ਸਰੂਪ। ਰਿਦੈ-ਹਿਰਦੈ। ਨਿਧਾਨੁ-ਖ਼ਜ਼ਾਨਾ। ਬਸਤੁ-ਚੀਜ਼।

## ਰਾਗੁ ਕੇਦਾਰਾ ਝਪ ਤਾਲ ਮਾਤਰਾਂ-10 ਵਿਲੰਭਿਤ ਲੈਅ

### ਅਸਥਾਈ

| 1 | 2 | 3 | 4 | 5 | 6 | 7 | 8 | 9 | 10 |
|---|---|---|---|---|---|---|---|---|---|
| ਮਮ | ਰਸ | ਮ | ਧਪ | ਮ | ਮੰਪ | ਮ | ਸ | ਰ | ਸ |
| ਰਸ | ਨਾS | ਰਾ | ਮS | S | ਰਾS | ਮ | ਬ | ਖਾ | ਨੁ |
| ਸ | ਮ | ਪ | ਧ | ਪ | ਮੰਮੰ | ਪ | ਧਧ | ਮੰਪ | ਮ |
| ਗੁ | ਨ | ਗੋੁ | ਪਾ | ਲ | ਉਚਾ | ਰੁ | ਦਿਨੁ | ਰੈS | ਨਿ |
| ਪਧ | ਪ | ਸੰਨ | ਧ | ਪ | ਮੰ | ਪ | ਮ | ਰ | ਸ |
| ਭS | ਏ | ਕਲ | ਮ | ਲ | ਹਾ | S | ਨ | S | S |
| x | | 2 | | | 0 | | 3 | | |

### ਅੰਤਰਾ

| 1 | 2 | 3 | 4 | 5 | 6 | 7 | 8 | 9 | 10 |
|---|---|---|---|---|---|---|---|---|---|
| ਪਪ | ਪ | ਸੰ | ਰੰ | ਸੰ | ਮੰਮੰ | ਰੰਸੰ | ਨ | ਧ | ਪ |
| ਤਿਆ | ਗਿ | ਚ | ਲ | ਨਾ | ਸਗ | ਲS | ਸੰ | ਪ | ਤ |
| ਪਧ | ਪ | ਸੰਨ | ਧ | ਪ | ਮੰਪ | ਧਪ | ਮ | ਰ | ਸ |
| ਕਾS | ਲੁ | ਸਿS | ਰ | S | ਪS | ਰਿS | ਜਾ | S | ਨੁ |
| x | | 2 | | | 0 | | 3 | | |

**ਤਾਨਾਂ ਤੇ ਤਿਹਾਈਆਂ:-**

1) ਮਮਰਸ ਮੰਪਮਮ ਰਸਮੰਪ ਧਪਮਮ ਰਸਸੰਨ ਧਪਮੰਪ ਮਮਰਸ ਸੰਰੰਸੰਨ ਧਪਮੰਪ ਮਮਰਸ

2) ਮਮਰਸ ਧਪਮੰਪ ਮਮਰਸ ਸੰਨਧਪ ਧਪਮੰਪ ਮਮਰਸ ਸੰਰੰਸੰਸੰ ਮੰਮੰਰੰਸੰ ਧਪਮੰਪ ਮਮਰਸ

3) ਸਰਸਸ ਮਮਰਸ ਪਧਪਪ ਸੰਨਧਪ ਪਧਪਪ ਮਮਰਸ ਸੰਰੰਸਨ ਧਪਮੰਪ ਪਧਪਪ ਮਮਰਸ

1) ਬੰਦਸ਼ ਅਨੁਸਾਰ ਪਹਿਲੀ ਤੋਂ ਚੌਥੀ ਮਾਤਰ ਤੱਕ ਗਾ ਕੇ ਇੱਕ ਮਾਤਰ ਬਿਸਰਾਮ ਫਿਰ ਤੀਜੀ ਤੋਂ ਚੌਥੀ ਮਾਤਰ ਦਾ ਟੁਕੜਾ ਫਿਰ ਇੱਕ ਮਾਤਰ ਬਿਸਰਾਮ ਫਿਰ ਇਹੀ ਟੁਕੜਾ ਲੈ ਕੇ ਸੱਮ ਤੇ ਆਉਣਾ ਹੈ।

2) ਤੀਜੀ ਤੋਂ ਪੰਜਵੀਂ ਮਾਤਰ ਦੇ ਟੁਕੜੇ ਨੂੰ ਦੂਜੀ ਮਾਤਰ ਤੋਂ ਲੈ ਕੇ ਤਿੰਨ ਵਾਰ ਬਰਾਬਰ ਗਾ ਕੇ ਸੱਮ ਤੇ ਆਉਣਾ ਹੈ। ਪਹਿਲਾਂ 'ਰਸਨਾ' ਦਾ ਉਚਾਰਨ ਪਹਿਲੀ ਮਾਤਰ ਤੇ ਕਰਨਾ ਹੈ।

3) 6ਵੀਂ ਤੋਂ 10ਵੀਂ ਮਾਤਰ ਦੇ ਟੁਕੜੇ ਨੂੰ ਬੰਦਸ਼ ਅਨੁਸਾਰ ਛੇਵੀਂ ਮਾਤਰ ਤੋਂ ਤਿੰਨ ਵਾਰ ਬਰਾਬਰ ਲੈ ਕੇ ਸੱਮ ਤੇ ਸਮਾਪਤ ਕਰਨਾ ਹੈ।

**ਕੇਦਾਰਾ ਮਹਲਾ ੫॥ (੧੧੨੧)**

**ਪ੍ਰੀਤਮ ਬਸਤ ਰਿਦ ਮਹਿ ਖੋਰ॥ ਭਰਮ ਭੀਤਿ ਨਿਵਾਰਿ ਠਾਕੁਰ ਗਹਿ ਲੇਹੁ ਅਪਨੀ ਓਰ॥੧॥ਰਹਾਉ॥ ਅਧਿਕ ਗਰਤ ਸੰਸਾਰ ਸਾਗਰ ਕਰਿ ਦਇਆ ਚਾਰਹੁ ਧੋਰ॥ ਸੰਤਸੰਗਿ ਹਰਿ ਚਰਨ ਬੋਹਿਥ ਉਧਰਤੇ ਲੈ ਮੋਰ॥੧॥ ਗਰਭ ਕੁੰਟ ਮਹਿ ਜਿਨਹਿ ਧਾਰਿਓ ਨਹੀ ਬਿਖੈ ਬਨ ਮਹਿ ਹੋਰ॥ ਹਰਿ ਸਕਤ ਸਰਨ ਸਮਰਥ ਨਾਨਕ ਆਨ ਨਹੀ ਨਿਹੋਰ॥੨॥੨॥੧੦॥**

ਪਦ ਅਰਥ:-ਰਿਦ-ਹਿਰਦਾ। ਖੋਰ-ਕੋਰਾ-ਪਨ। ਭੀਤਿ-ਕੰਧ। ਗਹਿ ਲੇਹੁ-ਫੜ ਲੈ। ਓਰ-ਪਾਸੇ। ਗਰਤ-ਟੋਏ। ਚਾਰਹੁ-ਚਾੜ੍ਹ ਲਵੋ। ਧੋਰ-ਕੰਢੇ ਤੇ। ਬੋਹਿਥ-ਜਹਾਜ਼। ਲੈ ਮੋਰ -ਮੈਨੂੰ ਲੈ ਕੇ। ਗਰਭ ਕੁੰਟ - ਮਾਂ ਦੇ ਪੇਟ ਵਿੱਚ। ਧਾਰਿਓ-ਬਚਾਈ ਰੱਖਿਆ। ਬਿਖੈ ਬਨ-ਵਿਸ਼ਿਆਂ ਦਾ ਸਮੁੰਦਰ। ਸਕਤ-ਸ਼ਕਤੀ ਵਾਲਾ। ਆਨ-ਹੋਰ। ਨਿਹੋਰ-ਮੁਥਾਜੀ।

## ਰਾਗੁ ਕੇਦਾਰਾ ਜਗਪਾਲ ਤਾਲ ਮਾਤਰਾਂ-11 ਵਿਲੰਭਿਤ ਲੈਅ

### ਅਸਥਾਈ

| 1 | 2 | 3 | 4 | 5 | 6 | 7 | 8 | 9 | 10 | 11 |
|---|---|---|---|---|---|---|---|---|---|---|
| ਪਧ | ਪਪ | ਸੰਨ | ਧ | ਪ | ਧ | ਪ | ਮਮ | ਸ | ਰ | ਸ |
| ਪ੍ਰੀ | ਤਮ | ਬS | ਸ | ਤ | ਰਿ | ਦ | ਮਹਿ | ਖੋ | S | ਰ |
| ਸਰ | ਸ | ਮ | ਮਪ | ਮ | ਸੰਨ | ਧ | ਪ | ਮੰ | ਪ | ਮ |
| ਭਰ | ਮ | ਭੀ | SS | ਤਿ | ਨਿS | ਵਾ | ਰਿ | ਠਾ | ਕੁ | ਰ |
| ਮ | ਪ | ਧ | - | ਪ | ਧਪ | ਮ | ਮ | ਰ | ਸਰ | ਸ |
| ਗ | ਹਿ | ਲੇੌ | S | ਹੁ | ਅS | ਪ | ਨੀ | ਓ | SS | ਰ |
| x | | | | | 2 | | 3 | | 4 | |

### ਅੰਤਰਾ

| 1 | 2 | 3 | 4 | 5 | 6 | 7 | 8 | 9 | 10 | 11 |
|---|---|---|---|---|---|---|---|---|---|---|
| ਪਪ | ਧ | ਪ | ਮੰ | ਪ | ਸੰ | ਸੰ | ਸੰ | ਰੰ | ਰੰ | ਸੰ |
| ਅਧਿ | ਕ | ਗ | ਰ | ਤ | ਸੰ | ਸਾ | ਰ | ਸਾ | ਗ | ਰ |
| ਮੰ | ਰੰਸੰ | ਨਨ | ਧ | ਪ | ਧਪ | ਮੰਪ | ਮ | ਰ | - | ਸ |
| ਕ | ਰਿS | ਦਇ | ਆ | S | ਚਾS | ਰਹੁ | S | ਧੋ | S | ਰ |
| x | | | | | 2 | | 3 | | 4 | |

**ਤਾਨਾਂ ਤੇ ਤਿਹਾਈਆਂ:-**

1) ਪਧਪਧ ਪਧਪਪ ਮੰਪਮਮ ਰਰਸਸ ਪਧਪਧ ਪਧਪਪ ਸੰਰੰਸੰਸੰ ਸੰਨਧਧ ਪਧਪਪ ਮੰਪਮਮ ਰਰਸਸ
2) ਪਧਪਪ ਮੰਪਮਮ ਰਰਸਸ ਸੰਨਧਪ ਪਧਪਪ ਮੰਪਮਮ ਰਰਸਸ ਸੰਰੰਸੰਨ ਧਪਮੰਪ ਮੰਪਮਮ ਰਰਸਸ
3) ਮਮਰਸ ਮਮਪਪ ਧਪਮੰਪ ਮਮਰਸ ਮਮਪਪ ਧਪਮੰਪ ਸੰਰੰਸੰਸੰ ਮੰਮੰਰੰਸੰ ਨਧਪਪ ਧਪਮੰਪ ਮਮਰਸ

1) ਪਹਿਲੀ ਤੋਂ ਪੰਜਵੀਂ ਮਾਤਰ ਤੱਕ ਬੰਦਸ਼ ਅਨੁਸਾਰ ਬਰਾਬਰ ਗਾ ਕੇ ਫਿਰ ਤੀਜੀ ਤੋਂ ਪੰਜਵੀਂ ਮਾਤਰ ਦੇ ਤਿੰਨ ਮਾਤਰਾਂ ਦੇ ਟੁਕੜੇ ਨੂੰ 2 ਵਾਰ ਹੋਰ ਗਾ ਕੇ ਸੱਮ ਤੇ ਆਉਣਾ ਹੈ।

2) ਪਹਿਲੀ ਤੋਂ ਸੱਤਵੀਂ ਮਾਤਰ ਤੱਕ ਬੰਦਸ਼ ਅਨੁਸਾਰ ਗਾ ਕੇ ਫਿਰ 6ਵੀਂ ਤੋਂ 7ਵੀਂ ਮਾਤਰ ਦੇ 2 ਮਾਤਰਾਂ ਦੇ ਟੁਕੜੇ ਨੂੰ 2 ਵਾਰ ਹੋਰ ਗਾ ਕੇ ਸੱਮ ਤੇ ਮੁਕਾਅ ਕਰਨਾ ਹੈ।

3) 6ਵੀਂ ਤੋਂ 11ਵੀਂ ਮਾਤਰ ਦੇ ਟੁਕੜੇ ਨੂੰ 5ਵੀਂ ਮਾਤਰ ਤੋਂ ਤਿੰਨ ਵਾਰ ਬਰਾਬਰ ਗਾ ਕੇ ਸੱਮ ਤੇ ਸਮਾਪਤ ਕਰਨਾ ਹੈ। ਪਹਿਲਾਂ ਚੌਥੀ ਮਾਤਰ ਤੇ 'ਸਤ' ਦਾ ਉਚਾਰਨ ਕਰਨਾ ਹੈ।

(ਸਲੋਕ ਸੇਖ ਫਰੀਦ ਕੇ) (੧੩੮੧)

ਫਰੀਦਾ ਜਿਨ੍ਹੀ ਕੰਮੀ ਨਾਹਿ ਗੁਣ ਤੇ ਕੰਮੜੇ ਵਿਸਾਰਿ।। ਮਤੁ ਸਰਮਿੰਦਾ ਥੀਵਹੀ ਸਾਂਈ ਦੈ ਦਰਬਾਰਿ।।੫੯।।

ਪਦ ਅਰਥ:- ਕੰਮੀ-ਕੰਮ। ਗੁਣ-ਲਾਭ। ਕੰਮੜੇ-ਕੋਝੇ ਕੰਮ। ਵਿਸਾਰਿ-ਭੁੱਲ ਜਾ। ਥੀਵਹੀ- ਤੂੰ ਹੋਵੇਂ। ਸਾਂਈ-ਪਰਮਾਤਮਾ।।

## ਰਾਗੁ ਕੇਦਾਰਾ ਏਕ ਤਾਲ ਮਾਤਰਾਂ-12 ਵਿਲੰਭਿਤ ਲੈਅ

### ਅਸਥਾਈ

| 1 | 2 | 3 | 4 | 5 | 6 | 7 | 8 | 9 | 10 | 11 | 12 |
|---|---|---|---|---|---|---|---|---|---|---|---|
| | | | | | | | | | | ਧਪ | ਮੰਪਧਪ |
| | | | | | | | | | | ਮS | ਤੁSSS |
| ਮਮ | ਰਸ | ਸਮ | ਪ-ਧਪ | ਪਧਪ- | ਸੰ-ਰੰਸੰ | ਸੰਨਧਪ | ਮੰਪ | ਧਪਮ- | ਰਸ | | |
| ਸਰ | ਮਿੰਦਾ | ਥੀS | ਵSਹੀS | ਸਾਂSSS | ਈSSS | ਦੈSSS | ਦਰ | ਬਾSSS | ਰਿS | | |
| x | | 0 | | 2 | | 0 | | 3 | | 4 | |

### ਅੰਤਰਾ

| 1 | 2 | 3 | 4 | 5 | 6 | 7 | 8 | 9 | 10 | 11 | 12 |
|---|---|---|---|---|---|---|---|---|---|---|---|
| | | | | | | | | | | ਪ-ਧਪ | ਸੰ |
| | | | | | | | | | | ਫSਰੀS | ਦਾ |
| ਸੰਰੰ | ਸੰ | ਮੰਰੰ | ਸੰਸੰ | ਧਪ | ਸੰਨਧਪ | ਪ-ਧਪ | ਮਪਮ- | ਮੰਪਧਪ | ਮ-ਰਸ | | |
| ਜਿਨ੍ਹੀ | ਕੰ | ਮੀS | ਨਾਹਿ | ਗੁਣ | ਤੇSSS | ਕੰSਮS | ਛੇSSS | ਵਿSਸਾS | ਰਿSSS | | |
| x | | 0 | | 2 | | 0 | | 3 | • | 4 | |

**ਅਲਾਪ, ਤਾਨਾਂ ਤੇ ਤਿਹਾਈਆਂ:-**

1) ਸ-ਰਸ ਨ਼ਧ਼ਪ਼- ਮੰਪ਼ਮ਼- ਪ਼ਸ ਸਮ ਪ-ਧਪ ਮੰਪਮ- ਰਸ

2) ਸਰਸ- ਮਪ ਧਪ ਮਪਮ- ਪ-ਧਪ ਸੰਨਧਪ ਮਪਧਪ ਮ-ਰਸ

1) ਮਮਰਮਮਰਮਮ ਰਰਸਸਪਪਮੰਪ ਪਮੰਪਪਮੰਪਮਮ ਧਧਪਧਧਪਧਧ ਪਧਪਪਸੰਸੰਰੰਸੰ ਸੰਰੰਸੰਸੰਰੰਰੰਸੰਸੰ
ਮੰਮੰਰੰਸੰਧਧਪਪ ਪਧਪਪਮਮਰਸ

2) ਧਧਪਧਪਧਪਪ ਮੰਪਮਮਰਰਸਸ ਪਧਪਪਸੰਨਧਪ ਧਧਪਧਪਧਪਪ ਮੰਪਮਮਰਰਸਸ ਪਧਪਪਸੰਰੰਸੰਸੰ
ਮੰਮੰਰੰਸੰਸੰਰੰਸੰਸੰ ਧਧਪਧਪਧਪਪ ਮੰਪਮਮਰਰਸਸ

1) 11ਵੀਂ ਤੋਂ 12ਵੀਂ ਮਾਤਰ ਦੇ 2 ਮਾਤਰਾਂ ਦੇ ਮੁਖੜੇ ਨੂੰ ਦੁਗੁਨ ਵਿਚ 10ਵੀਂ ਮਾਤਰ ਤੋਂ ਚੁੱਕ ਕੇ ਤਿੰਨ ਵਾਰ ਲੈ ਕੇ ਸੱਮ ਤੇ ਆਉਣਾ ਹੈ।

2) 11ਵੀਂ ਮਾਤਰ ਤੋਂ ਦੂਜੀ ਮਾਤਰ ਤੱਕ ਇਸ 4 ਮਾਤਰਾਂ ਦੇ ਟੁਕੜੇ ਨੂੰ ਦੁਗੁਨ ਵਿਚ 8ਵੀਂ ਮਾਤਰ ਤੋਂ ਚੁੱਕ ਕੇ 11ਵੀਂ ਮਾਤਰ ਤੱਕ 2 ਵਾਰ ਲੈ ਕੇ ਫਿਰ 11ਵੀਂ ਤੋਂ 12ਵੀਂ ਮਾਤਰ ਦਾ ਟੁਕੜਾ ਮS ਤੁSSS ਨੂੰ ਦੁਗੁਨ ਵਿੱਚ ਇੱਕ ਮਾਤਰ ਵਿੱਚ ਲੈ ਕੇ ਸੱਮ ਤੇ ਆਉਣਾ ਹੈ।

ਰਾਗੁ ਕੇਦਾਰਾ ਬਾਣੀ ਰਵਿਦਾਸ ਜੀਉ ਕੀ ੴ ਸਤਿਗੁਰ ਪ੍ਰਸਾਦਿ।। (੧੧੨੪)

ਖਟੁ ਕਰਮ ਕੁਲ ਸੰਜੁਗਤੁ ਹੈ ਹਰਿ ਭਗਤਿ ਹਿਰਦੈ ਨਾਹਿ।। ਚਰਨਾਰਬਿੰਦ ਨ ਕਥਾ ਭਾਵੈ ਸੁਪਚ ਤੁਲਿ ਸਮਾਨਿ।।੧।। ਰੇ ਚਿਤ ਚੇਤਿ ਚੇਤ ਅਚੇਤ।। ਕਾਹੇ ਨ ਬਾਲਮੀਕਹਿ ਦੇਖ।। ਕਿਸੁ ਜਾਤਿ ਤੇ ਕਿਹ ਪਦਹਿ ਅਮਰਿਓ ਰਾਮ ਭਗਤਿ ਬਿਸੇਖ।।੧।। ਰਹਾਉ।। ਸੁਆਨ ਸਤ੍ਰੁ ਅਜਾਤੁ ਸਭ ਤੇ ਕ੍ਰਿਸ੍ਨ ਲਾਵੈ ਹੇਤੁ।। ਲੋਗੁ

ਬਪੁਰਾ ਕਿਆ ਸਰਾਹੈ ਤੀਨਿ ਲੋਕ ਪ੍ਰਵੇਸ॥੨॥ ਅਜਾਮਲੁ ਪਿੰਗੁਲਾ ਲੁਭਤੁ ਕੁੰਚਰੁ ਗਏ ਹਰਿ ਕੈ ਪਾਸਿ॥ ਐਸੇ ਦੁਰਮਤਿ ਨਿਸਤਰੇ ਤੂ ਕਿਉ ਨ ਤਰਹਿ ਰਵਿਦਾਸ॥੩॥੧॥

ਪਦ ਅਰਥ:- ਖਟੁ ਕਰਮ-ਮਨੂ-ਸਿਮ੍ਰਿਤੀ ਵਿੱਚ ਦੱਸੇ ਛੇ ਕਰਮ। ਸੰਜੁਗਤੁ-ਸਮੇਤ। ਚਰਨਾਰਬਿੰਦ-ਚਰਨ ਕਮਲ। ਸੁਪਚ-ਚੰਡਾਲ। ਤੁਲਿ-ਬਰਾਬਰ। ਰੇ ਚਿਤ ਅਚੇਤ -ਹੇ ਗਾਫ਼ਲ ਮਨ! ਪਦਹਿ-ਦਰਜੇ ਉੱਤੇ। ਅਮਰਿਓ-ਅੱਪੜਿਆ। ਬਿਸੇਖ-ਵਿਸ਼ੇਸ਼ਤਾ। ਸੁਆਨ ਸਤ੍ਰੁ-ਕੁੱਤਿਆਂ ਦਾ ਵੈਰੀ। ਅਜਾਤੁ-ਨੀਚ। ਹੇਤੁ-ਪਿਆਰ। ਬਪੁਰਾ-ਵਿਚਾਰਾ। ਸਰਾਹੈ-ਸਿਫ਼ਤ ਕਰੇ। ਅਜਾਮਲੁ-ਕਨੌਜ ਦੇਸ਼ ਦਾ ਇੱਕ ਦੁਰਾਚਾਰੀ ਬ੍ਰਾਹਮਣ। ਪਿੰਗੁਲਾ-ਜਨਕ ਪੁਰੀ ਦੀ ਇੱਕ ਵੇਸਵਾ। ਲੁਭਤੁ-ਸ਼ਿਕਾਰੀ। ਕੁੰਚਰੁ-ਹਾਥੀ। ਦੁਰਮਤਿ-ਭੈੜੀ ਮੱਤ ਵਾਲੇ।

## ਰਾਗੁ ਕੇਦਾਰਾ ਚਾਰ ਤਾਲ ਮਾਤਰਾਂ-12 ਵਿਲੰਭਿਤ ਲੈਅ

### ਅਸਥਾਈ

| 1 | 2 | 3 | 4 | 5 | 6 | 7 | 8 | 9 | 10 | 11 | 12 |
|---|---|---|---|---|---|---|---|---|---|---|---|
| ਸਂ | ਨ | ਧ | ਪ | ਧ | ਪ | ਧ | ਪ | ਮ | ਮ | ਰ | ਸ |
| ਰੇ | ਚਿ | ਤ | ਚੇ | S | ਤਿ | ਚੇ | S | ਤ | ਅ | ਚੇ | ਤ |
| ਸ | ਮ | ਮ | ਪ | ਧ | ਪ | ਧ | ਪ | ਮਮ | ਸ | ਰ | ਸ |
| ਕਾ | ਹੇ | ਨ | ਬਾ | S | ਲ | ਮੀ | S | ਕਹਿ | ਦੇ | S | ਖ |
| x | | 0 | | 2 | | 0 | | 3 | | 4 | |

### ਅੰਤਰਾ

| 1 | 2 | 3 | 4 | 5 | 6 | 7 | 8 | 9 | 10 | 11 | 12 |
|---|---|---|---|---|---|---|---|---|---|---|---|
| ਪ | ਪ | - | ਧ | ਧ | ਪ | ਸਂ | ਸਂ | ਸਂ | ਰਂਰਂ | ਰਂ | ਸਂ |
| ਖ | ਟੁ | S | ਕ | ਰ | ਮ | ਕੁ | ਲ | ਸੰ | ਜੁਗ | ਤੁ | ਹੈ |
| ਮਂ | ਰਂ | ਸਂ | ਨ | ਧ | ਪ | ਮ | ਪ | ਮ | ਰ | - | ਸ |
| ਹ | ਰਿ | S | ਭ | ਗ | ਤਿ | ਹਿ | ਰ | ਦੈ | ਨਾ | S | ਹਿ |
| x | | 0 | | 2 | | 0 | | 3 | | 4 | |

ਲੈਅਕਾਰੀਆਂ:-

1) ਇੱਕ ਗੁਨ-ਦੁਗੁਨ-ਅਸਥਾਈ ਦੇ ਦੋਨਾਂ ਚੱਕਰਾਂ ਨੂੰ ਇੱਕ ਗੁਨ ਵਿੱਚ ਲੈ ਕੇ ਨਾਲ ਹੀ ਪਹਿਲੇ ਚੱਕਰ ਦੀ ਦੁਗੁਨ 6 ਮਾਤਰਾਂ ਵਿੱਚ ਕਰਕੇ ਫਿਰ 7ਵੀਂ ਤੋਂ 12ਵੀਂ ਮਾਤਰ ਦੇ ਟੁਕੜੇ ਨੂੰ 2 ਵਾਰ ਦੁਗੁਨ ਵਿੱਚ ਲੈ ਕੇ ਸੱਮ ਤੇ ਆਉਣਾ ਹੈ।
2) ਦੁਗੁਨ-ਚੌਗੁਨ-ਅਸਥਾਈ ਦੇ ਪਹਿਲੇ ਚੱਕਰ ਦੀ ਦੁਗੁਨ ਕਰਕੇ ਨਾਲ ਹੀ ਪਹਿਲੇ ਚੱਕਰ ਦੀ ਚੌਗੁਨ 6+3= 9 ਮਾਤਰਾਂ ਵਿੱਚ ਫਿਰ 7ਵੀਂ ਤੋਂ 12ਵੀਂ ਮਾਤਰ ਦੇ ਟੁਕੜੇ ਦੀ 2 ਵਾਰ ਚੌਗੁਨ ਤਿੰਨ ਮਾਤਰਾਂ ਵਿੱਚ ਕਰ ਕੇ ਸੱਮ ਤੇ ਪਹਿਲੀ ਲੈਅ ਤੇ ਆਉਣਾ ਹੈ।
3) ਤਿਗੁਨ-ਛੇਗੁਨ-ਅਸਥਾਈ ਦੇ ਪਹਿਲੇ ਤੇ ਦੂਜੇ ਚੱਕਰ ਨੂੰ ਤਿਗੁਨ 4+4=8 ਮਾਤਰਾਂ ਵਿੱਚ ਫਿਰ ਪਹਿਲੇ ਚੱਕਰ ਦੀ ਛੇਗੁਨ 2 ਮਾਤਰਾਂ ਵਿੱਚ ਫਿਰ 7ਵੀਂ ਤੋਂ 12ਵੀਂ ਮਾਤਰ ਦਾ ਟੁਕੜਾ 2 ਵਾਰ ਛੇਗੁਨ ਵਿੱਚ 2 ਮਾਤਰਾਂ ਵਿੱਚ ਲੈ ਕੇ ਸੱਮ ਤੇ ਪਹਿਲੀ ਲੈਅ ਤੇ ਆਉਣਾ ਹੈ।

ਕੇਦਾਰਾ ਮਹਲਾ ੫॥ (੧੧੨੧-੨੨)

ਹਰਿ ਕੇ ਨਾਮ ਕੀ ਮਨ ਰੁਚੈ॥ ਕੋਟਿ ਸਾਂਤਿ ਅਨੰਦ ਪੂਰਨ ਜਲਤ ਛਾਤੀ ਬੁਝੈ॥ਰਹਾਉ॥ ਸੰਤ ਮਾਰਗਿ ਚਲਤ ਪ੍ਰਾਨੀ ਪਤਿਤ ਉਧਰੇ ਮੁਚੈ॥ ਰੇਨੁ ਜਨ ਕੀ ਲਗੀ ਮਸਤਕਿ ਅਨਿਕ ਤੀਰਥ ਸੁਚੈ॥੧॥ ਚਰਨ ਕਮਲ ਧਿਆਨ ਭੀਤਰਿ ਘਟਿ ਘਟਹਿ ਸੁਆਮੀ ਸੁਝੈ॥ ਸਰਨਿ ਦੇਵ ਅਪਾਰ ਨਾਨਕ ਬਹੁਰਿ ਜਮੁ ਨਹੀ ਲੁਝੈ॥੨॥੭॥੧੫॥

## ਰਾਗੁ ਕੇਦਾਰਾ

ਪਦ ਅਰਥ:-ਰੁਚੈ-ਰੁਚੀ, ਲਗਨ। ਕੋਟਿ-ਹਿਰਦੈ ਦੇ ਕਿਲ੍ਹੇ ਵਿੱਚ। ਜਲਤ ਛਾਤੀ-ਵਿਕਾਰਾਂ ਦੀ ਬਲ ਰਹੀ ਅੱਗ। ਚਲਤ-ਤੁਰ ਰਿਹਾ। ਪਤਿਤ-ਵਿਕਾਰਾਂ ਵਿੱਚ ਡੁੱਬੇ ਹੋਏ। ਮੁਚੈ-ਬਹੁਤ, ਅਨੇਕਾਂ। ਰੇਨੁ-ਚਰਨ-ਧੂੜ। ਸੁਚੈ-ਪਵਿੱਤ੍ਰਤਾ। ਭੀਤਰਿ-ਵਿੱਚ। ਘਟਿ ਘਟਹਿ-ਹਰ ਸਰੀਰ ਵਿੱਚ। ਦੇਵ-ਪ੍ਰਕਾਸ਼-ਰੂਪ ਪ੍ਰਭੂ। ਬਹੁਰਿ-ਮੁੜ। ਲੁਝੈ-ਝਗੜਦਾ।

### ਰਾਗੁ ਕੇਦਾਰਾ ਪੜਤਾਲ

### ਹਰ ਅੰਤਰੇ ਤੋਂ ਬਾਅਦ ਅਸਥਾਈ ਤੇ ਪਹਿਲੀ ਲੈਅ ਅਨੁਸਾਰ ਆਉਣਾ ਹੈ।

### ਅਸਥਾਈ ਧਮਾਰ ਤਾਲ ਮਾਤਰਾਂ-14 ਵਿਲੰਭਿਤ ਲੈਅ

| 1 | 2 | 3 | 4 | 5 | 6 | 7 | 8 | 9 | 10 | 11 | 12 | 13 | 14 |
|---|---|---|---|---|---|---|---|---|---|---|---|---|---|
| | | | | | | | ਸ | ਮ | ਪ | ਧ | ਪ | ਸੰਨ | ਧਪ |
| | | | | | | | ਹ | ਰਿ | ਕੇ | ਨਾ | ਮ | ਕੀS | SS |
| ਮ | - | ਰ | ਸ | ਰ | ਸ | - | ਸਸ | ਮ | ਮ | ਪ | ਪਪ | ਧ | ਪਪ |
| ਮ | S | ਨ | ਰੁ | S | ਚੈ | S | ਕੋਟਿ | ਸਾਂ | ਤਿ | ਅ | ਨੰਦ | ਪੂ | ਰਨ |
| ਧ | ਧ | ਪ | ਮ | ਮ | ਰ | ਸ | | | | | | | |
| ਜ | ਲ | ਤ | ਛਾ | ਤੀ | ਬੁ | ਝੈ | | | | | | | |
| x | | | | | 2 | | 0 | | | 3 | | | |

### ਅੰਤਰਾ

| 1 | 2 | 3 | 4 | 5 | 6 | 7 | 8 | 9 | 10 | 11 | 12 | 13 | 14 |
|---|---|---|---|---|---|---|---|---|---|---|---|---|---|
| | | | | | | | ਪ | ਪ | - | ਧ | - | ਪ | ਪ |
| | | | | | | | ਸੰ | ਤ | S | ਮਾ | S | ਰ | ਗਿ |
| ਸੰ | ਸੰ | ਸੰ | ਰੰਰੰ | - | ਸੰ | - | ਮੰ | ਰੰ | ਸੰ | ਨ | ਧ | ਪ | - |
| ਚ | ਲ | ਤ | ਪ੍ਰਾ | S | ਨੀ | S | ਪ | ਤਿ | ਤ | ਉ | ਧ | ਰੇ | S |
| ਧ | - | ਪ | ਮ̍ਪ | ਮ | ਰ | ਸ | | | | | | | |
| ਮੁ | S | S | ਚੈS | S | S | S | | | | | | | |
| x | | | | | 2 | | 0 | | | 3 | | | |

"ਰੇਨੁ ਜਨ ਕੀ ਲਗੀ ਮਸਤਕਿ" ਇਹ ਪੰਗਤੀ ਉਪਰੋਕਤ ਅੰਤਰੇ ਅਨੁਸਾਰ

### ਦੂਜਾ ਅੰਤਰਾ ਆਡਾ ਚਾਰ ਤਾਲ ਮਾਤਰਾਂ-14 ਦੁਗੁਨ ਲੈਅ

| 1 | 2 | 3 | 4 | 5 | 6 | 7 | 8 | 9 | 10 | 11 | 12 | 13 | 14 |
|---|---|---|---|---|---|---|---|---|---|---|---|---|---|
| ਪ | ਧ | ਪ | ਧ | ਮ̍ | ਪ | ਸੰ | ਸੰ | - | ਸੰ | ਸੰ | ਰੰ | ਸੰ | ਸੰ |
| ਚ | ਰ | ਨ | ਕ | ਮ | ਲ | ਧਿ | ਆ | S | ਨ | ਭੀ | S | ਤ | ਰਿ |
| ਸੰ | - | ਸੰ | ਰੰ | ਰੰ | ਸੰ | ਸੰ | ਰੰ | ਸੰ | ਨ | ਧ | - | ਪ | - |
| ਘ | S | ਟਿ | ਘ | ਟ | ਹਿ | ਸੁ | ਆ | ਮੀ | S | ਸੁ | S | ਝੈ | S |
| ਮੰ | ਮੰ | ਰੰ | ਸੰ | ਰੰ | ਸੰ | ਧ | - | ਸੰ | ਰੰ | ਸੰ | ਨ | ਧ | ਪ |
| ਸ | ਰ | ਨਿ | ਦੇ | S | ਵ | ਅ | S | ਪਾ | ਰ | ਨਾ | S | ਨ | ਕ |
| ਸੰ | ਰੰ | ਸੰ | ਨ | ਧ | ਪ | ਮ̍ | ਪ | ਧ | ਪ | ਮ | - | ਰ | ਸ |
| ਬ | ਹੁ | ਰਿ | ਜ | ਮੁ | S | ਨ | S | ਹੀ | S | ਲੁ | S | ਝੈ | S |
| x | | 2 | | 0 | | 3 | | 0 | | 4 | | 0 | |

ਤਾਨਾਂ ਤੇ ਤਿਹਾਈਆਂ, ਅਸਥਾਈ ਦੀਆਂ:-

1) ਸਰਸਸ ਰਸਸਰ ਸਸਮਮ ਰਸਪਧ ਪਧਧਪ ਪਧਪਪ ਸੰਨਧਪ ਸੰਰੰਸੰਸੰ ਰੰਸੰਸੰਰੰ ਸੰਸੰਮੰਮੰ
ਰੰਸੰਸੰਰੰ ਸੰਸੰਧਧ ਪਧਮੰਪ ਮਮਰਸ

2) ਸਰਸਰ ਸਰਸਸ ਮਮਰਸ ਪਧਪਧ ਪਧਪਪ ਮਮਰਸ ਸੰਰੰਸੰਰੰ ਸੰਰੰਸੰਸੰ ਧਧਪਪ ਮਮਰਸ
ਸੰਰੰਸੰਸੰ ਮੰਮੰਰੰਸੰ ਪਧਪਪ ਮਮਰਸ

3) ਪਧਪਧ ਮੰਪਮਮ ਰਰਸਸ ਪਧਪਪ ਸੰਨਧਪ ਪਧਪਧ ਮੰਪਮਮ ਰਰਸਸ ਪਧਪਪ ਸੰਰੰਸੰਸੰ
ਮੰਮੰਰੰਸੰ ਪਧਪਧ ਮੰਪਮਮ ਰਰਸਸ

1) ਪਹਿਲੀ ਤੋਂ ਤੀਜੀ ਮਾਤਰ ਬੰਦਸ਼ ਅਨੁਸਾਰ | ਰਸ -ਰ ਸ- ਰਸ / ਰੁਚੈ Sਰੁ ਚੈS ਰੁਚੈ | ਫਿਰ ਇਹ 4 ਮਾਤਰਾਂ ਲੈ ਕੇ ਮੁਖੜਾ ਚੁੱਕਣਾ ਹੈ।

2) ਦੂਜੀ ਮਾਤਰ ਤੇ 'ਨ' ਦਾ ਉਚਾਰਨ ਫਿਰ ਤੀਜੀ ਮਾਤਰ ਤੇ 'ਰੁਚੈ' ਚੌਥੀ ਤੇ ਬਿਸਰਾਮ ਪੰਜਵੀਂ ਤੇ 'ਰੁਚੈ' ਛੇਵੀਂ ਤੇ ਬਿਸਰਾਮ ਸੱਤਵੀਂ ਤੇ 'ਰੁਚੈ' ਫਿਰ ਨਾਲ ਹੀ ਮੁਖੜਾ ਲੈਣਾ ਹੈ।

3) 8ਵੀਂ ਮਾਤਰ ਤੇ 'ਹਰਿ' ਕਹਿ ਕੇ | ਮਮ ਪਪ / ਕੇ ਨਾ ਮਕੀ | ਇਹ 2 ਮਾਤਰਾਂ ਦੇ ਟੁਕੜੇ ਨੂੰ ਤਿੰਨ ਵਾਰ ਗਾ ਕੇ ਸੱਮ ਤੇ ਆਉਣਾ ਹੈ।

4) 8ਵੀਂ ਤੋਂ 14ਵੀਂ ਮਾਤਰ ਦੇ ਟੁਕੜੇ ਨੂੰ 8ਵੀਂ ਮਾਤਰ ਤੋਂ ਚੁੱਕ ਕੇ ਤਿੰਨ ਵਾਰ ਬਰਾਬਰ ਲੈ ਕੇ ਸੱਮ ਤੇ ਸਮਾਪਤ ਕਰਨਾ ਹੈ।

### ਕੇਦਾਰਾ ਮਹਲਾ ੪ ਘਰੁ ੧ ੴ ਸਤਿਗੁਰ ਪ੍ਰਸਾਦਿ।। (੧੧੧੮-੧੯)

ਮੇਰੇ ਮਨ ਹਰਿ ਹਰਿ ਗੁਨ ਕਹੁ ਰੇ।। ਸਤਿਗੁਰੂ ਕੇ ਚਰਨ ਧੋਇ ਧੋਇ ਪੂਜਹੁ ਇਨ ਬਿਧਿ ਮੇਰਾ ਹਰਿ ਪ੍ਰਭੁ ਲਹੁ ਰੇ।।ਰਹਾਉ।। ਕਾਮੁ ਕ੍ਰੋਧੁ ਲੋਭੁ ਮੋਹੁ ਅਭਿਮਾਨੁ ਬਿਖੈ ਰਸ ਇਨ ਸੰਗਤਿ ਤੇ ਤੂ ਰਹੁ ਰੇ।। ਮਿਲਿ ਸਤਸੰਗਤਿ ਕੀਜੈ ਹਰਿ ਗੋਸਟਿ, ਸਾਧੂ ਸਿਉ ਗੋਸਟਿ, ਹਰਿ ਪ੍ਰੇਮ ਰਸਾਇਣੁ, ਰਾਮ ਨਾਮੁ ਰਸਾਇਣੁ, ਹਰਿ ਰਾਮ ਨਾਮ ਰਾਮ ਰਮਹੁ ਰੇ।।੧।। ਅੰਤਰ ਕਾ ਅਭਿਮਾਨੁ ਜੋਰੁ ਤੂ ਕਿਛੁ ਕਿਛੁ ਕਿਛੁ ਜਾਨਤਾ ਇਹੁ ਦੂਰਿ ਕਰਹੁ ਆਪਨ ਗਹੁ ਰੇ।। ਜਨ ਨਾਨਕ ਕਉ ਹਰਿ ਦਇਆਲ ਹੋਹੁ ਸੁਆਮੀ ਹਰਿ ਸੰਤਨ ਕੀ ਧੂਰਿ ਕਰਿ ਹਰੇ।।੨।।੧।।੨।।

ਪਦ ਅਰਥ:- ਇਨ ਬਿਧਿ-ਇਸ ਤਰ੍ਹਾਂ। ਲਹੁ-ਲੱਭ ਲੈ। ਬਿਖੈ ਰਸ-ਵਿਸ਼ਿਆਂ ਦੇ ਸੁਆਦ। ਰਹੁ-ਹਟ ਜਾਹ। ਗੋਸਟਿ-ਵਿਚਾਰ। ਰਸਾਇਣੁ-ਸਾਰੇ ਰਸਾਂ ਦਾ ਘਰ। ਰਮਹੁ-ਸਿਮਰੋ। ਜੋਰੁ-ਹੈਂਕੜ। ਆਪਨ ਗਹੁ-ਆਪਣੇ ਆਪ ਨੂੰ ਵੱਸ ਵਿੱਚ ਰੱਖੋ।

### ਰਾਗੁ ਕੇਦਾਰਾ ਪੰਜਾਬੀ ਠੇਕਾ/ਛੋਟਾ ਤੀਨ ਤਾਲ ਮਾਤਰਾਂ-16 ਮੱਧ ਲੈਅ

#### ਅਸਥਾਈ

| 1 | 2 | 3 | 4 | 5 | 6 | 7 | 8 | 9 | 10 | 11 | 12 | 13 | 14 | 15 | 16 |
|---|---|---|---|---|---|---|---|---|---|---|---|---|---|---|---|
| | | | | | | ਧ | ਪ | ਮ | ਮ | ਰ | ਸ | ਰ | ਰ | ਸ | ਸ |
| | | | | | | ਮੇ | ਰੇ | ਮ | ਨ | ਹ | ਰਿ | ਹ | ਰਿ | ਗੁ | ਨ |
| ਪ | ਪ | ਮੰ | ਪ | ਮ | - | ਸਸ | ਸਸ | ਮ | ਮ | ਪ | ਪ | ਧ | ਧ | ਪ | ਪ |
| ਕ | ਹੁ | S | S | ਰੇ | S | ਸਤਿ | ਗੁਰੂ | ਕੇ | ਚ | ਰ | ਨ | ਧੋ | ਇ | ਧੋ | ਇ |
| ਸੰ | ਨ | ਧ | ਪ | ਮ | ਮ | ਸੰ | ਸੰ | ਰੰ | ਰੰ | ਸੰ | ਨ | ਧ | ਧ | ਪਪ | ਪ |
| ਪੂ | S | S | S | ਜ | ਹੁ | ਇ | ਨ | ਬਿ | ਧਿ | ਮੇ | ਰਾ | ਹ | ਰਿ | ਪ੍ਰ | ਭੁ |
| ਮ | ਪ | ਮੰ | ਪ | ਮ | - | | | | | | | | | | |
| ਲ | S | ਹੁ | S | ਰੇ | S | | | | | | | | | | |
| X | | | | 2 | | | | 0 | | | | 3 | | | |

### ਅੰਤਰਾ

| | | | | | | | | | | | | | | | |
|---|---|---|---|---|---|---|---|---|---|---|---|---|---|---|---|
| | | | | | | ਪ | ਪ | ਧਧ | ਧ | ਪ | ਪ | ਮ̍ਮ̍ | ਪਪ | ਮ̍ | ਪ |
| | | | | | | ਕਾ | ਮੁ | ਕ੍ਰੋ | ਧੁ | ਲੋ | ਭੁ | ਮੋਹੁ | ਅਭਿ | ਮਾ | ਨੁ |
| ਸੰ | – | ਸੰ | ਰੰ | ਸੰ | ਸੰ | ਮੰ | ਮੰ | ਰੰ | – | ਸੰ | ਸੰ | ਧ | – | ਪ | – |
| ਬਿ | S | ਖੈ | S | ਰ | ਸ | ਇ | ਨ | ਸੰ | S | ਗ | ਤਿ | ਤੇ | S | ਤੂ | S |
| ਮ̍ | ਪ | ਧ | ਪ | ਮ | – | | | | | | | | | | |
| ਰ | S | ਹੁ | S | ਰੇ | S | | | | | | | | | | |
| x | | | | 2 | | | | 0 | | | | 3 | | | |

**ਰਾਗੁ ਕੇਦਾਰਾ ਬਾਣੀ ਕਬੀਰ ਜੀਉ ਕੀ ੴ ਸਤਿਗੁਰ ਪ੍ਰਸਾਦਿ॥ (੧੧੨੩)**

**ਉਸਤਤਿ ਨਿੰਦਾ ਦੋਊ ਬਿਬਰਜਿਤ ਤਜਹੁ ਮਾਨੁ ਅਭਿਮਾਨਾ। ਲੋਹਾ ਕੰਚਨੁ ਸਮ ਕਰਿ ਜਾਨਹਿ ਤੇ ਮੂਰਤਿ ਭਗਵਾਨਾ॥੧॥ ਤੇਰਾ ਜਨੁ ਏਕੁ ਆਧੁ ਕੋਈ॥ ਕਾਮੁ ਕ੍ਰੋਧੁ ਲੋਭੁ ਮੋਹੁ ਬਿਬਰਜਿਤ ਹਰਿ ਪਦੁ ਚੀਨੈ੍ ਸੋਈ॥੧॥ਰਹਾਉ॥ ਰਜ ਗੁਣ ਤਮ ਗੁਣ ਸਤ ਗੁਣ ਕਹੀਐ ਇਹ ਤੇਰੀ ਸਭ ਮਾਇਆ॥ ਚਉਥੇ ਪਦ ਕਉ ਜੋ ਨਰੁ ਚੀਨੈ੍ ਤਿਨ੍ ਹੀ ਪਰਮ ਪਦੁ ਪਾਇਆ॥੨॥ ਤੀਰਥ ਬਰਤ ਨੇਮ ਸੁਚਿ ਸੰਜਮ ਸਦਾ ਰਹੈ ਨਿਹਕਾਮਾ॥ ਤ੍ਰਿਸਨਾ ਅਰੁ ਮਾਇਆ ਭ੍ਰਮੁ ਚੂਕਾ ਚਿਤਵਤ ਆਤਮ ਰਾਮਾ॥੩॥ ਜਿਹ ਮੰਦਰਿ ਦੀਪਕੁ ਪਰਗਾਸਿਆ ਅੰਧਕਾਰੁ ਤਹ ਨਾਸਾ॥ ਨਿਰਭਉ ਪੂਰਿ ਰਹੇ ਭ੍ਰਮੁ ਭਾਗਾ ਕਹਿ ਕਬੀਰ ਜਨ ਦਾਸਾ॥੪॥੧॥**

ਪਦ ਅਰਥ:-ਬਿਬਰਜਿਤ-ਵਰਜੇ ਹੋਏ। ਅਭਿਮਾਨਾ-ਹੰਕਾਰ। ਕੰਚਨੁ-ਸੋਨਾ। ਏਕੁ ਆਧੁ-ਕੋਈ ਵਿਰਲਾ। ਹਰਿ ਪਦੁ-ਰੱਬੀ ਮਿਲਾਪ ਦੀ ਅਵਸਥਾ। ਚੀਨੈ੍-ਪਛਾਣਦਾ। ਰਜ ਗੁਣ-ਮਾਇਆ ਦਾ ਉਹ ਗੁਣ ਜੋ ਮੋਹ ਅਹੰਕਾਰ ਆਦਿ ਦਾ ਮੂਲ ਹੈ। ਤਮ ਗੁਣ-ਉਹ ਗੁਣ ਜਿਸ ਨਾਲ ਆਤਮਕ ਜੀਵਨ ਦਾ ਸਾਹ ਘੁੱਟਿਆ ਜਾਏ। ਸਤ ਗੁਣ-ਮਾਇਆ ਦਾ ਗੁਣ ਜਿਸ ਦਾ ਨਤੀਜਾ ਸ਼ਾਂਤੀ, ਦਇਆ, ਦਾਨ, ਖਿਮਾ, ਪ੍ਰਸੰਨਤਾ ਆਦਿਕ ਹੈ। ਨਿਹਕਾਮਾ-ਕਾਮਨਾ-ਰਹਿਤ। ਚਿਤਵਤ-ਸਿਮਰਦਿਆਂ। ਦੀਪਕੁ-ਦੀਵਾ। ਤਹ-ਉੱਥੇ। ਪੂਰਿ ਰਹੇ-ਪਰਗਟ ਹੋਏ।

## ਰਾਗੁ ਕੇਦਾਰਾ ਦੀਪਚੰਦੀ ਤਾਲ ਮਾਤਰਾਂ-14 ਮੱਧ ਲੈਅ

### ਅਸਥਾਈ

| 1 | 2 | 3 | 4 | 5 | 6 | 7 | 8 | 9 | 10 | 11 | 12 | 13 | 14 |
|---|---|---|---|---|---|---|---|---|---|---|---|---|---|
| ਪ | ਮ̍ | ਪ | ਧ | – | ਪ | – | ਸੰ | ਨ | ਧ | ਪ | ਪ | ਮ | ਮ |
| ਤੇ | S | ਰਾ | ਜ | S | ਨੁ | S | ਏ | S | ਕੁ | ਆ | ਧੁ | ਕੋ | ਈ |
| ਧ | – | ਪ | ਮ̍ਮ̍ | ਮ̍ | ਪ | ਪ | ਮ | ਮ | ਮ | ਰ | ਰ | ਸ | ਸ |
| ਕਾ | S | ਮੁ | ਕ੍ਰੋ | ਧੁ | ਲੋ | ਭੁ | ਮੋ | ਹੁ | ਬਿ | ਬ | ਰ | ਜਿ | ਤ |
| ਸੰ | ਰੰ | ਸੰ | ਨ | ਧ | ਪ | – | ਧ | ਪ | ਮ | ਰ | – | ਸ | – |
| ਹ | S | ਰਿ | ਪ | S | ਦੁ | S | ਚੀ | ਨੈ੍ | S | ਸੋ | S | ਈ | S |
| x | | | 2 | | | | 0 | | | 3 | | | |

### ਅੰਤਰਾ

| | | | | | | | | | | | | | |
|---|---|---|---|---|---|---|---|---|---|---|---|---|---|
| ਪਪ | ਪ | ਪ | ਸੰ | – | ਰੰ | ਸੰ | ਸੰ | ਰੰ | ਸੰ | ਨ | ਧ | ਪ | ਪ |
| ਉਸ | ਤ | ਤਿ | ਨਿੰ | S | ਦਾ | S | ਦੋ | ਊ | ਬਿ | ਬ | ਰ | ਜਿ | ਤ |
| ਸੰ | ਰੰ | ਸੰ | ਮੰ | – | ਰੰ | ਸੰ | ਧ | ਪ | – | ਮ̍ | ਪ | ਮ | – |
| ਤ | ਜ | ਹੁ | ਮਾ | S | ਨੁ | S | ਅ | ਭਿ | S | ਮਾ | S | ਨਾ | S |
| x | | | 2 | | | | 0 | | | 3 | | | |

### (ਤ੍ਵਪ੍ਰਸਾਦਿ।। ਸ੍ਵੱਯੇ।।) ਅਕਾਲ ਉਸਤਤ ਪਾ: ੧੦

ਰੋਗਨ ਤੇ ਅਰ ਸੋਗਨ ਤੇ, ਜਲ ਜੋਗਨ ਤੇ ਬਹੁ ਭਾਂਤਿ ਬਚਾਵੈ।। ਸੱਤ੍ਰ ਅਨੇਕ ਚਲਾਵਤ ਘਾਵ, ਤਊ ਤਨ ਏਕ ਨ ਲਾਗਨ ਪਾਵੈ।। ਰਾਖਤ ਹੈ ਅਪਨੋ ਕਰ ਦੈ ਕਰ, ਪਾਪ ਸੰਬੂਹ ਨ ਭੇਟਨ ਪਾਵੈ।। ਔਰ ਕੀ ਬਾਤ ਕਹਾ ਕਹ ਤੋ ਸੌਂ, ਸੁ ਪੇਟ ਹੀ ਕੇ ਪਟ ਬੀਚ ਬਚਾਵੈ।।੬।।੨੪੮।।

ਪਦ ਅਰਥ:- ਸੋਗਨ - ਦੁਖ, ਕਸ਼ਟ। ਜਲ ਜੋਗਨ-ਜਲ ਜੰਤੂ, ਮਗਰਮੱਛ ਆਦਿ। ਸਤ੍ਰ-ਵੈਰੀ। ਚਲਾਵਤ ਘਾਵ-ਵਾਰ ਚਲਾਉਂਦਾ ਹੈ। ਕਰ-ਹੱਥ। ਭੇਟਨ - ਛੂਹਣ, ਭਿਟਣ। ਪਟ-ਪੜਦੇ

### ਰਾਗੁ ਕੇਦਾਰਾ ਰੂਪਕ ਤਾਲ ਮਾਤਰਾਂ-7 ਮੱਧ ਲੈਅ

| ਅਸਥਾਈ | | | | | | | ਅੰਤਰਾ | | | | | | |
|---|---|---|---|---|---|---|---|---|---|---|---|---|---|
| 1 | 2 | 3 | 4 | 5 | 6 | 7 | 1 | 2 | 3 | 4 | 5 | 6 | 7 |
| ਸ | ਰ | ਸ | ਪ | – | ਧ | ਪ | ਪ | ਪਪ | – | ਸਂ | ਸਂ | ਰਂ | ਸਂ |
| ਰੋ | ਗ | ਨ | ਤੇ | s | ਅ | ਰ | ਸ | ਤ੍ਰ | s | ਅ | ਨੇ | ਕ | s |
| ਧ | ਪ | ਮ | ਰ | – | ਸ | – | ਮਂ | ਰਂ | ਸਂਸਂ | ਧ | – | ਪ | – |
| ਸੋ | ਗ | ਨ | ਤੇ | s | s | s | ਚ | ਲਾ | ਵਤ | ਘਾ | s | ਵ | s |
| ਸਂ | ਰਂ | ਸਂ | ਧ | ਧ | ਪ | – | ਪਪ | ਧ | ਪ | ਸਂ | ਨ | ਧ | ਪ |
| ਜ | ਲ | ਜੋ | ਗ | ਨ | ਤੇ | s | ਤਊ | ਤ | ਨ | ਏ | s | ਕ | ਨ |
| ਮਂਮਂ | ਪ | ਪ | ਧ | ਪ | ਮ | – | ਧ | ਪ | ਮ | ਰ | – | ਸ | – |
| ਬਹੁ | ਭਾਂ | ਤਿ | ਬ | ਚਾ | ਵੈ | s | ਲਾ | ਗ | ਨ | ਪਾ | s | ਵੈ | s |
| X | | | 2 | | 3 | | X | | | 2 | | 3 | |

### ਕਬਿੱਤ (ਭਾਈ ਗੁਰਦਾਸ ਜੀ)

ਭਗਤ ਵਛਲ ਸੁਨਿ ਹੋਤ ਨਿਰਾਸ ਰਿਦੈ, ਪਤਿਤ ਪਾਵਨ ਸੁਨਿ ਆਸਾ ਉਰਧਾਰਿ ਹੌਂ। ਅੰਤਰਜਾਮੀ ਸੁਨਿ ਕੰਪਤ ਹੌ ਅੰਤਰਗਤਿ, ਦੀਨ ਕੋ ਦਇਆਲ ਸੁਨਿ ਭੈ ਭ੍ਰਮ ਟਾਰਿ ਹੌਂ। ਜਲਧਰ ਸੰਗਮ ਕੈ ਅਫਲ ਸੇਂਬਲ ਦ੍ਰੁਮ, ਚੰਦਨ ਸੁਗੰਧ ਸਨਬੰਧ ਮਲਗਾਰ ਹੌਂ। ਅਪਨੀ ਕਰਨੀ ਕਰਿ ਨਰਕ ਹੂੰ ਨ ਪਾਵਉ ਠਉਰ, ਤੁਮਰੇ ਬਿਰਦ ਕਰਿ ਆਸਰੋ ਸਮ੍ਹਾਰ ਹੌਂ।।੫੦੩।।

ਪਦ ਅਰਥ:- ਭਗਤ ਵਛਲ-ਭਗਤਾਂ ਦਾ ਪਿਆਰਾ। ਰਿਦੈ-ਹਿਰਦੇ ਵਿੱਚ। ਪਤਿਤ ਪਾਵਨ-ਪਾਪੀਆਂ ਨੂੰ ਪਵਿੱਤ੍ਰ ਕਰਨ ਵਾਲਾ। ਉਰਧਾਰਿ-ਹਿਰਦੇ ਵਿੱਚ ਆਸ ਬੰਨ੍ਹ ਲੈਂਦਾ ਹੈ। ਅੰਤਰਗਤਿ-ਅੰਦਰੇ ਅੰਦਰ। ਭੈ ਭ੍ਰਮ-ਡਰ ਤੇ ਸ਼ੰਕੇ। ਟਾਰਿ ਹੌਂ-ਮੈਂ ਮਿਟਾਅ ਦੇਂਦਾ ਹਾਂ। ਜਲਧਰ-ਬੱਦਲ, ਬਾਰਸ਼। ਸੰਗਮ-ਮੇਲ। ਅਫਲ-ਫਲ-ਰਹਿਤ (ਨਿਸਫਲ)। ਸੇਂਬਲ ਦ੍ਰੁਮ-ਸਿੰਬਲ ਦਾ ਰੁੱਖ, ਜੋ ਸਿੱਧਾ ਲੰਮਾ ਤੇ ਮੋਟਾ ਹੁੰਦਾ ਹੈ। ਸਨਬੰਧ ਮਲਗਾਰ- ਮਲਯਾਗਰ ਚੰਦਨ ਦੇ ਮਿਲਾਪ ਨਾਲ। ਠਉਰ-ਥਾਂ, ਟਿਕਾਣਾ। ਬਿਰਦ-ਧਰਮ। ਸਮ੍ਹਾਰ ਹੌਂ-ਸੰਭਾਲਦਾ ਹਾਂ।

### ਰਾਗੁ ਕੇਦਾਰਾ ਕਹਿਰਵਾ ਤਾਲ ਮਾਤਰਾਂ-8 ਮੱਧ ਲੈਅ

| ਅਸਥਾਈ | | | | | | | | ਅੰਤਰਾ | | | | | | | |
|---|---|---|---|---|---|---|---|---|---|---|---|---|---|---|---|
| 1 | 2 | 3 | 4 | 5 | 6 | 7 | 8 | 1 | 2 | 3 | 4 | 5 | 6 | 7 | 8 |
| ਧਪ | ਧਪ | ਮਂਪ | ਮਮ | ਧਪ | ਮਮ | ਰਰ | ਸਸ | ਪਧ | ਮਂਪ | ਸਂਸਂ | ਰਂਸਂ | ਸਂਰਂ | ਸਂਨ | ਧਧ | ਪਪ |
| ਅਪ | ਨੀs | ਕਰਨੀ | ਕਰਿ | ਨਰਕ | ਹੂੰਨ | ਪਾਵਉ | ਠਉਰ | ਭਗ | ਤਵ | ਛਲ | ਸੁਨਿ | ਹੋs | ਤਨਿ | ਰਾਸ | ਰਿਦੈ |
| ਸਸ | ਮਮ | ਪਮਂ | ਧਪ | ਸਂਰਂ | ਸਂਨ | ਧਧ | ਪ | ਮਂਮਂ | ਰਂਰਂ | ਸਂਸਂ | ਰਂਸਂ | ਨਨ | ਸਂਨ | ਧਧ | ਪ |
| ਤੁਮ | ਰੇਬਿ | ਰਦ | ਕਰਿ | ਆਸ | ਰੋਸ | ਮ੍ਹਾਰ | ਹੌਂ | ਪਤਿ | ਤਪਾ | ਵਨ | ਸੁਨਿ | ਆਸਾ | ਉਰ | ਧਾਰਿ | ਹੌਂ |
| X | | | | 0 | | | | ਧਧ | ਪਪ | ਮਂਪ | ਮਮ | ਧਪ | ਮਮ | ਰਰ | ਸ |
| | | | | | | | | ਪਤਿ | ਤਪਾ | ਵਨ | ਸੁਨਿ | ਆਸਾ | ਉਰ | ਧਾਰਿ | ਹੌਂ |
| | | | | | | | | X | | | | 0 | | | |

# ੨੪-ਰਾਗੁ-ਭੈਰਉ

ਰਾਗ ਭੈਰਵ ਦਾ ਵਰਨਣ ਕੁਝ ਸੰਗੀਤ ਗ੍ਰੰਥਾਂ ਵਿੱਚ ਇਸ ਪ੍ਰਕਾਰ ਹੈ। ਪੰਡਿਤ ਅੱਪਾ ਤੁਲਸੀ ਦੁਆਰਾ ਰਚਿਤ ਗ੍ਰੰਥ 'ਰਾਗ ਕਲਪਦੁਰਮਾਂਕੁਰੇ' ਅਨੁਸਾਰ ਭੈਰਵ ਨਾਮ ਤੋਂ ਜੋ ਰਾਗ ਪ੍ਰਸਿੱਧ ਹੈ ਉਸ ਵਿੱਚ ਰ ਮ ਧ ਕੋਮਲ ਤੇ ਗ ਨ ਤੀਵਰ ਸੁਰ ਹੁੰਦੇ ਹਨ। ਉਸ ਵਿੱਚ ਧ ਵਾਦੀ ਤੇ ਰ ਸੰਵਾਦੀ ਸਵਰ ਹੁੰਦਾ ਹੈ। ਉਸਦੇ ਆਰੋਹ ਵਿੱਚ ਰ ਦਾ ਪ੍ਰਯੋਗ ਘੱਟ ਹੁੰਦਾ ਹੈ ਤੇ ਅਵਰੋਹ ਵਿੱਚ ਕਦੇ ਕਦੇ ਕੋਮਲ ਨ ਦਾ ਪ੍ਰਯੋਗ ਕਰ ਲਿਆ ਜਾਂਦਾ ਹੈ। ਇਹ ਸਵੇਰੇ ਗਾਇਆ ਜਾਂਦਾ ਹੈ ਤੇ ਉਸ ਵੇਲੇ ਅੱਛਾ ਵੀ ਲਗਦਾ ਹੈ। ਪੰਡਿਤ ਜੀ ਦੁਆਰਾ ਹੀ ਰਚਿਤ 'ਰਾਗੁ ਚੰਦ੍ਰਿਕਾ' ਅਨੁਸਾਰ ਭੈਰਵ ਰਾਗ ਵਿੱਚ ਰ ਮ ਧ ਕੋਮਲ ਸੁਰ ਹਨ। ਇਸ ਵਿੱਚ ਧ ਵਾਦੀ ਤੇ ਰ ਸੰਵਾਦੀ ਸੁਰ ਹੈ। ਪੰਡਿਤ ਅੱਪਾ ਤੁਲਸੀ ਦੁਆਰਾ ਹੀ ਰਚਿਤ 'ਰਾਗ ਚੰਦ੍ਰਿਕਾਸਾਰ' ਅਨੁਸਾਰ 'ਭੈਰਵ ਕੋਮਲ ਰਿਮਧ ਸੁਰ ਤੀਖ ਗੰਧਾਰ ਨਿਖਾਦ। ਧੈਵਤ ਵਾਦੀ ਸੁਰ ਕਹਿਓ ਤਾਸੂ ਰਿਖਵ ਸੰਵਾਦ' ਭਾਵ ਭੈਰਵ ਰਾਗ ਉਸਨੂੰ ਕਹਿੰਦੇ ਹਨ ਜਿਸ ਵਿੱਚ ਰ ਮ ਧ ਕੋਮਲ ਤੇ ਗ ਨ ਤੀਵਰ ਸੁਰ ਹੁੰਦੇ ਹਨ ਤੇ ਜਿਸ ਵਿੱਚ ਧ ਵਾਦੀ ਤੇ ਰ ਸੰਵਾਦੀ ਸੁਰ ਹੁੰਦਾ ਹੈ। ਪੰਡਿਤ ਭਾਤਖੰਡੇ ਦੁਆਰਾ ਰਚਿਤ ਗ੍ਰੰਥ 'ਅਭਿਨਵ ਰਾਗ ਮੰਜਰੀ' ਅਨੁਸਾਰ ਸ, ਗ, ਮ, ਪ, ਧੁ ਪ, ਮ ਗ, ਰੁ, ਗ ਮ ਪ, ਮ ਗ, ਰੁ, ਸ ਇਸ ਪ੍ਰਕਾਰ ਭੈਰਵ ਰਾਗ ਹੁੰਦਾ ਹੈ। ਇਹ ਸੰਪੂਰਨ ਜਾਤੀ ਦਾ ਰਾਗ ਹੈ। ਇਸ ਵਿੱਚ ਧ ਵਾਦੀ ਸੁਰ ਹੈ ਤੇ ਸਵੇਰ ਵੇਲੇ ਗਾਇਆ ਜਾਂਦਾ ਹੈ।

ਮੱਧ ਕਾਲ ਦੇ ਪ੍ਰਚਲਿਤ ਰਾਗ-ਰਾਗਨੀ ਵਰਗੀਕਰਣ ਦੇ ਮਸ਼ਹੂਰ ਚਾਰਾਂ ਮੱਤਾਂ, ਸ਼ਿਵ ਮਤ, ਭਰਤ ਮੱਤ, ਕਾਲੀਨਾਥ ਮੱਤ ਤੇ ਹਨੂਮਾਨ ਮੱਤ ਨੇ ਰਾਗ ਭੈਰਵ ਨੂੰ ਪੁਰਸ਼ ਰਾਗ ਦਾ ਅਸਥਾਨ ਦਿੱਤਾ ਹੈ। ਕੁਝ ਸੰਗੀਤ ਗ੍ਰੰਥਾਂ ਵਿੱਚ ਰਾਗ ਭੈਰਵ ਦਾ ਇਸ ਪ੍ਰਕਾਰ ਵਰਨਣ ਮਿਲਦਾ ਹੈ। ਲੋਚਨ ਪੰਡਿਤ ਨੇ 'ਰਾਗ ਤਰੰਗਣੀ' ੧੫ਵੀਂ ਸ਼ਤਾਬਦੀ ਵਿੱਚ ੧੨ ਠਾਠਾਂ ਤੋਂ ੭੫ ਜਨਯ ਰਾਗਾਂ ਦਾ ਵਰਗੀਕਰਣ ਕੀਤਾ ਹੈ ਤੇ ਗੌਰੀ ਥਾਟ ਤੋਂ ਭੈਰਵ ਨੂੰ ਜਨਯ ਰਾਗ ਮੰਨਿਆ ਹੈ। ਪੁੰਡਰੀਕ ਵਿਠੁਲ ਨੇ ਆਪਣੇ ਗ੍ਰੰਥ 'ਰਾਗ ਮਾਲਾ' ੧੬ਵੀਂ ਸ਼ਤਾਬਦੀ ਵਿੱਚ ਰਾਗ-ਰਾਗਨੀ ਵਰਗੀਕਰਣ ਦੇ ਸਿੱਧਾਂਤ ਨੂੰ ਮੰਨਦਿਆਂ ਹੋਇਆ ਸ਼ੁਧ ਭੈਰਵ ਨੂੰ ਪੁਰਸ਼ ਰਾਗ ਮੰਨਿਆ ਹੈ। ਇਹਨਾਂ ਨੇ 'ਰਾਗ ਮੰਜਰੀ' ਵਿੱਚ ਟੋਡੀ ਮੇਲ ਤੋਂ ਸ਼ੁਧ ਭੈਰਵ ਨੂੰ ਜਨਯ ਰਾਗ ਮੰਨਿਆ ਹੈ। ਸ਼੍ਰੀ ਕੰਠ ਨੇ 'ਰਸ-ਕੌਮੁਦੀ' ਵਿੱਚ ੯ ਮੇਲ ਮੰਨੇ ਹਨ ਤੇ ਮਾਲਵ ਗੌਡ ਮੇਲ ਤੋਂ ਭੈਰਵ ਨੂੰ ਜਨਯ ਜਨਕ ਰਾਗ ਮੰਨਿਆਂ ਹੈ। ਭਾਵਭੱਟ ਨੇ 'ਅਨੂਪ ਬਿਲਾਸ' ਵਿੱਚ ਲਗਭਗ ੭੦ ਰਾਗਾਂ ਦਾ ਵਰਨਣ ਕੀਤਾ ਹੈ ਤੇ ਭੈਰਵ ਰਾਗ ਵੀ ਇਹਨਾਂ ਵਿੱਚੋਂ ਇੱਕ ਰਾਗ ਹੈ। ਪੰਡਿਤ ਸੋਮਨਾਥ ਨੇ 'ਰਾਗ ਵਿਬੋਧ' ੧੬੧੦ ਈ. ਵਿੱਚ ੨੩ ਮੇਲ ਮੰਨੇ ਹਨ ਤੇ ਭੈਰਵ ਮੇਲ ਤੋਂ ਭੈਰਵ ਜਨਯ ਰਾਗ ਮੰਨਿਆ ਹੈ। ਪਟਨਾ ਦੇ ਮੁਹੰਮਦ ਰਜ਼ਾ ਨੇ 'ਨਗ਼ਮਾਤੇ ਆਸਫ਼ੀ' ੧੮੧੩ ਈ. ਵਿੱਚ ੬ ਰਾਗ ਤੇ ੩੬ ਰਾਗਨੀਆਂ ਦੇ ਸਿੱਧਾਂਤ ਨੂੰ ਮੰਨਦਿਆਂ ਹੋਇਆਂ ਭੈਰਵ ਨੂੰ ਪਹਿਲਾ ਰਾਗ ਮੰਨਿਆ ਹੈ।

ਰਾਗ ਭੈਰਵ ਨੂੰ ਭਾਰਤੀ ਸੰਗੀਤ ਦਾ ਇੱਕ ਪੁਰਾਤਨ ਤੇ ਪ੍ਰਸਿਧ ਰਾਗ ਮੰਨਿਆ ਜਾਂਦਾ ਹੈ। ਇਹ ਰਾਗ ਭੈਰਵ ਥਾਟ ਦਾ ਆਸ਼੍ਰਿਯ ਰਾਗ ਹੈ। ਸ਼੍ਰੀ ਵਿਮਲਾਕਾਂਤ ਰਾਏ ਚੌਧਰੀ ਨੇ 'ਰਾਗ ਵਿਯਾਕਰਣ' ਵਿੱਚ ਰਾਗ ਭੈਰਵ ਦਾ ਪ੍ਰਚਲਿਤ ਸਰੂਪ ਹੀ ਦਿੱਤਾ ਹੈ ਤੇ ਇਸ ਰਾਗ ਦੀਆਂ ਵੱਖ-ਵੱਖ ਸਵਰ-ਸੰਗਤੀਆਂ ਦਾ ਘੇਰਾ ਅਸੀਮਤ ਮੰਨਿਆ ਹੈ। ਉਹਨਾਂ ਅਨੁਸਾਰ ਇਸ ਰਾਗ ਵਿੱਚ ਸ ਰੁ ਮ ਦੀ ਸਵਰ-ਸੰਗਤੀ ਨੂੰ ਛੱਡ ਕੇ ਹੋਰ ਕੋਈ ਵੀ ਸਵਰ-ਸੰਗਤੀ ਲਈ ਜਾ ਸਕਦੀ ਹੈ। ਇਸ ਸਵਰ-ਸੰਗਤੀ ਨਾਲ ਵੀ 'ਗ' ਦਾ ਪ੍ਰਯੋਗ ਸ ਰੁ

ਮ ਗ ਇਸ ਤਰ੍ਹਾਂ ਲਿਆ ਜਾ ਸਕਦਾ ਹੈ। ਕਿਤੇ ਕਿਤੇ ਆਰੋਹ ਵਿੱਚ ਨ ਛੱਡ ਕੇ ਮ ਪ ਧੁ ਸੰ ਦਾ ਪ੍ਰਯੋਗ ਵੀ ਹੋ ਸਕਦਾ ਹੈ ਤੇ ਰੁ ਨੂੰ ਵਰਜਿਤ ਕਰਕੇ ਸ ਮ ਗ ਮ ਪ ਧੁ ਨ ਸੰ ਵੀ ਲਿਆ ਜਾ ਸਕਦਾ ਹੈ, ਪਰ ਗ ਨੂੰ ਕਦੇ ਵੀ ਵਰਜਿਤ ਨਹੀਂ ਕੀਤਾ ਜਾਂਦਾ ਤੇ ਰੁ ਸਵਰ ਸਦਾ ਹੀ ਸ ਨਾਲ ਅੰਦੋਲਤ ਰਹਿੰਦਾ ਹੈ। ਅਵਰੋਹ ਵਿੱਚ ਮ ਗ ਮ ਰੁ ਸ ਜਾਂ ਗ ਮ ਰੁ ਸ ਵੀ ਲਿਆ ਜਾਂਦਾ ਹੈ। ਇਸ ਰਾਗ ਵਿੱਚ ਭਾਵੇਂ ਧੁ ਵਾਦੀ ਤੇ ਰੁ ਸੰਵਾਦੀ ਮੰਨਿਆ ਜਾਂਦਾ ਹੈ ਪਰ ਧੁ ਤੋਂ ਵੀ ਪ ਤੇ ਜ਼ਿਆਦਾ ਬਿਸਰਾਮ ਦਿੱਤਾ ਜਾਂਦਾ ਹੈ, ਇਸ ਲਈ ਕਈ ਗੁਣੀਜਨ ਧੁ-ਰੁ ਦੇ ਸੰਵਾਦ ਦੀ ਬਜਾਇ ਪ-ਸੰ ਦੇ ਸੰਵਾਦ ਨੂੰ ਮੰਨਣ ਦੇ ਵਿਸ਼ਵਾਸੀ ਹਨ।

ਰਾਗ ਭੈਰਉ ਇੱਕ ਪ੍ਰਚਲਿਤ ਤੇ ਮਧੁਰ ਰਾਗ ਹੈ। ਇਸ ਦੇ ਸਰੂਪ ਬਾਰੇ ਤਕਰੀਬਨ ਸਾਰੇ ਹੀ ਸੰਗੀਤ ਵਿਦਵਾਨ ਇੱਕ-ਮੱਤ ਹਨ। ਇਸ ਵਿੱਚ ਰਿਸ਼ਭ, ਧੈਵਤ ਕੋਮਲ ਤੇ ਹੋਰ ਸਵਰ ਸ਼ੁੱਧ ਹਨ। ਧੈਵਤ ਵਾਦੀ ਤੇ ਰਿਸ਼ਭ ਸੰਵਾਦੀ ਹੋਣ ਕਾਰਨ ਇਹ ਉਤਰਾਂਗ ਵਾਦੀ ਰਾਗਾਂ ਦੇ ਵਰਗ ਵਿੱਚ ਆਉਂਦਾ ਹੈ। ਰਾਗ ਨੂੰ ਸਹੀ ਸਰੂਪ ਵਿੱਚ ਲਿਆਉਣ ਲਈ ਰਿਸ਼ਭ ਤੇ ਧੈਵਤ ਦਾ ਪ੍ਰਯੋਗ ਅਤੀ ਕੋਮਲ ਦੇ ਰੂਪ ਵਿੱਚ ਅੰਦੋਲਨ ਦੁਆਰਾ ਹੀ ਕੀਤਾ ਜਾਂਦਾ ਹੈ। ਜਿਵੇਂ ਮ ਪ ਧੁ ਧੁ ਪ, ਮ ਗ ਰੁ ਰੁ ਸ। ਕਈ ਗੁਣੀਜਨ ਧੈਵਤ ਦੇ ਪ੍ਰਯੋਗ ਸਮੇਂ ਨਿਸ਼ਾਦ ਦਾ ਕਣ ਦਿੰਦੇ ਹਨ ਤੇ ਰਿਸ਼ਭ ਦੇ ਪ੍ਰਯੋਗ ਸਮੇਂ ਗੰਧਾਰ ਦਾ ਕਣ ਦਿੰਦੇ ਹਨ। ਕਈ ਗਾਇਕ ਤੇ ਵਾਦਕ ਇਸ ਦੇ ਆਰੋਹ ਵਿੱਚ ਰਿਸ਼ਭ ਦਾ ਅਲਪ ਪ੍ਰਯੋਗ ਵੀ ਕਰਦੇ ਹਨ। ਮਧਿਅਮ ਤੋਂ ਰਿਸ਼ਭ ਤੱਕ ਮ ਰੁ ਮੀਂਡ ਦੁਆਰਾ ਪ੍ਰਯੋਗ ਬਹੁਤ ਸੁੰਦਰ ਲਗਦਾ ਹੈ। ਅਸਲ ਵਿੱਚ ਰਾਗ ਵਿੱਚ ਕੁਝ ਐਸੀਆਂ ਕ੍ਰਿਆਵਾਂ ਦਾ ਪ੍ਰਯੋਗ ਹੀ ਇਸ ਰਾਗ ਦੀ ਸੁੰਦਰਤਾ ਦਾ ਭੇਦ ਹੈ। ਇਹ ਰਾਗ ਗੰਭੀਰ ਤੇ ਭਗਤੀ ਰਸ ਪ੍ਰਧਾਨ ਮੰਨਿਆ ਜਾਂਦਾ ਹੈ। ਰਾਗ ਦਾ ਚਲਨ ਜ਼ਿਆਦਾ ਕਰਕੇ ਮੱਧ ਤੇ ਮੰਦਰ ਸਪਤਕ ਵਿੱਚ ਹੀ ਰਹਿੰਦਾ ਹੈ।

ਰਾਗ ਭੈਰਵ ਦਾ ਸਮਾਂ ਸਵੇਰ ਦਾ ਪਹਿਲਾ ਪਹਿਰ ਅੰਮ੍ਰਿਤ ਵੇਲਾ ਹੈ ਤੇ ਭਾਰਤੀ ਸੰਗੀਤ ਵਿੱਚ ਕਈ ਪੁਰਾਤਨ ਬੰਦਸ਼ਾਂ ਦੀ ਗੀਤ-ਰਚਨਾ ਦੀ ਬਣਤਰ ਰਾਗ ਦੇ ਸਮੇਂ ਤੇ ਸਰੂਪ ਅਨੁਸਾਰ ਹੀ ਰਚਿਤ ਹੈ। ਸੰਗੀਤ ਸਾਧਕ ਨਿੱਤ ਅੰਮ੍ਰਿਤ ਵੇਲੇ ਜਿੱਥੇ ਸ਼ੁੱਧ ਸਵਰਾਂ ਦੇ ਅਲੰਕਾਰਾਂ ਦੁਆਰਾ ਸਵਰ ਸਾਧਨਾ ਕਰਦੇ ਹਨ ਓਥੇ ਭੈਰਵ ਰਾਗ ਦੇ ਸਵਰਾਂ ਦੁਆਰਾ ਵੀ ਅਭਿਆਸ ਕਰਦੇ ਹਨ। ਸ਼ੁੱਧ ਸਵਰਾਂ ਦੇ ਲਗਾਉ ਗਲੇ ਤੋਂ ਠੀਕ ਹੋਣ ਨਾਲ ਰਿਸ਼ਭ ਤੇ ਧੈਵਤ ਕੋਮਲ ਵਾਲੇ ਰਾਗਾਂ ਦੇ ਸਰੂਪ ਵੀ ਗਲੇ ਵਿੱਚ ਬੈਠ ਜਾਂਦੇ ਹਨ। ਰਾਗ ਭੈਰਵ ਦੇ ਬਹੁਤ ਨੇੜੇ ਰਾਗ ਕਾਲਿੰਗੜਾ ਹੈ ਜਿਸ ਦੀ ਜਾਤੀ ਤੇ ਸਵਰ ਰਾਗ ਭੈਰਵ ਵਾਲੇ ਹੀ ਹਨ ਪਰ ਕਲਿੰਗੜਾ ਦਾ ਵਾਦੀ ਪੰਚਮ ਤੇ ਸੰਵਾਦੀ ਸ਼ੜਜ ਹੈ ਜੋ ਮੱਧ ਤੇ ਤਾਰ ਸਪਤਕ ਵਿੱਚ ਹੀ ਜ਼ਿਆਦਾ ਗਾਇਆ ਜਾਂਦਾ ਹੈ ਤੇ ਗਾਇਨ ਸਮਾਂ ਰਾਤ ਦਾ ਅੰਤਮ ਪਹਿਰ ਹੈ। ਕਲਿੰਗੜਾ ਦਾ ਖਾਸ ਚਲਨ ਪ ਧੁ ਪ ਧੁ ਮ ਪ, ਮ ਪ ਧੁ ਪ ਮ ਗ, ਮ ਗ ਰੁ ਸ ਹੈ। ਇਸ ਪ੍ਰਯੋਗ ਦੁਆਰਾ ਇਹ ਰਾਗ ਭੈਰਵ ਤੋਂ ਵੱਖ ਹੋ ਜਾਂਦਾ ਹੈ। ਰਾਗ ਗਉੜੀ ਭੈਰਵ ਅੰਗ ਵੀ ਰਾਗ ਭੈਰਉ ਨਾਲ ਕਾਫੀ ਮਿਲਦਾ ਜੁਲਦਾ ਰਾਗ ਹੈ। ਰਾਗ ਗਉੜੀ ਵਿੱਚ ਵੀ ਰਿਸ਼ਭ ਤੇ ਧੈਵਤ ਕੋਮਲ ਹੋਰ ਸਭ ਸਵਰ ਸ਼ੁਧ ਹਨ। ਗਉੜੀ ਇੱਕ ਔੜਵ-ਸੰਪੂਰਨ ਜਾਤੀ ਦਾ ਸ਼ਾਮ ਦਾ ਰਾਗ ਹੈ। ਆਰੋਹ ਵਿੱਚ ਗੰਧਾਰ ਤੇ ਧੈਵਤ ਵਰਜਿਤ ਹਨ। ਗਉੜੀ ਜ਼ਿਆਦਾ ਕਰਕੇ ਮੱਧ ਤੇ ਮੰਦਰ ਸਪਤਕ ਵਿੱਚ ਹੀ ਜਾਗਦਾ ਹੈ। ਇਸ ਵਿੱਚ ਰੁ ਗ ਰੁ ਸ ਨ਼ ਧੁ਼ ਨ਼ ਦਾ ਪ੍ਰਯੋਗ ਵਾਰ ਵਾਰ ਕਰਨ ਨਾਲ ਭੈਰਉ ਤੋਂ ਵੱਖ ਹੋ ਜਾਂਦਾ ਹੈ। ਭੈਰਵ ਅੰਗ ਦੇ ਕਈ ਪ੍ਰਕਾਰ ਜਿਵੇਂ ਅਹੀਰ ਭੈਰਵ, ਆਨੰਦ ਭੈਰਵ, ਸ਼ਿਵਮਤ ਭੈਰਵ, ਮੰਗਲ ਭੈਰਵ, ਨਟ ਭੈਰਵ, ਬੈਰਾਗੀ ਭੈਰਵ ਆਦਿ ਪ੍ਰਚਾਰ ਵਿੱਚ ਹਨ।

ਗੁਰਮਤ ਸੰਗੀਤ ਦੇ ਖੋਜੀਆਂ ਵਿੱਚੋਂ ਸ੍ਰੀ ਮਾਨ ਭਾਈ ਸਾਹਿਬ ਡਾ. ਵੀਰ ਸਿੰਘ ਦੀ 'ਗੁਰਮਤ ਸੰਗੀਤ ਪਰ ਹੁਣ ਤੀਕ ਮਿਲੀ ਖੋਜ' ਪੰਨਾ ੨੯ ਅਨੁਸਾਰ ਗੁਰਮਤ ਸੰਗੀਤ ਵਿੱਚ ਇਹ ਗਿਣਤੀ ਲਈ ਪਹਿਲਾ ਰਾਗ ਹੈ। ਸ਼ੁੱਧ (ਖਾਲਸ) ਹੈ, ਜੇਹਾ ਕੁ 'ਪ੍ਰਥਮ ਰਾਗ ਭੈਰਉ ਵੈ ਕਰਹੀ' 'ਦੁਤੀਆ ਮਾਲਕੌਸਕ ਅਲਾਪਹਿ' ਤੀਜਾ ਹਿੰਡੋਲ, ਚੌਥਾ ਦੀਪਕ, ਪੰਜਵਾ ਸਿਰੀ ਰਾਗ, 'ਖਸਟਮ ਮੇਘ ਰਾਗ ਵੈ ਗਾਵਹਿ'।। ਰਾਗਾਂ ਵਿੱਚੋਂ

## ਰਾਗੁ ਭੈਰਉ

ਮੁਖੀ ਸਿਰੀ ਰਾਗੁ ਤੇ ਭੈਰੋਂ ਇਹ ਦੋਵੇਂ ਰਾਗ ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਵਰਤੇ ਹਨ। ਪ੍ਰੰਤੂ ਹੋਰਨਾਂ ਮਤਾਂ ਵਿੱਚ ਜੇਹਾ ਕਿ ਸਮੇਸਰ ਮੱਤ ਅਤੇ ਕਾਲੀ ਨਾਥ ਮੱਤ ਵਿੱਚ ਤੀਸਰਾ ਰਾਗ ਮੰਨਿਆ ਹੈ। ਪ੍ਰੰਤੂ ਰਾਗਾਰਵਣ, ਸਿਧ ਸਾਰਸੁਤ, ਭਰਤ, ਹਨੂਮਾਨ ਮੱਤ ਇਹ ਪਹਿਲਾ ਰਾਗ ਮੰਨਦੇ ਹਨ। ਭਾਵ ਭੱਟ ਦੇ ਮੱਤ ਵਿੱਚ ੨੮ ਉਪਰਾਗਾਂ ਵਿੱਚੋਂ ੧੦ਵਾਂ ਭੈਰਵ ਹੈ। ਇਕੁਰ ਹੀ ਸੰਗੀਤ ਪਾਰਜਾਤ, ਸਾਰੰਗਦੇਵ ਦੇ ਮੱਤ ਵਿੱਚ ੧੨੮ ਰਾਗਾਂ ਵਿੱਚੋਂ ੧੮ਵਾਂ ਭੈਰਵ ਹੈ। ਫਾਰਸੀ ਦੇ ਬਾਰਾਂ ਵਿੱਚੋਂ ਛੇਵਾਂ ਅਰਾਕ (ਭੈਰਉ) ਹੈ। ਸ੍ਰੀਮਾਨ ਡਾਕਟਰ ਚਰਨ ਸਿੰਘ ਦੀ 'ਗੁਰਮਤ ਸੰਗੀਤ ਪਰ ਹੁਣ ਤੀਕ ਮਿਲੀ ਖੋਜ' ਪੰਨਾ ੩੩ ਅਨੁਸਾਰ ਇਹ ਰਾਗ ਹਨੂਮਾਨ ਮੱਤ ਵਿੱਚ ਪਹਿਲਾ ਰਾਗ ਹੈ। ਰਾਗ ਮਾਲਾ ਵਿੱਚ 'ਪ੍ਰਥਮ ਰਾਗ ਭੈਰਉ ਵੈ ਕਰਹੀ' ਲਿਖਿਆ ਹੈ। 'ਸੁਰ ਤਾਲ ਸਮੂਹ' ਵਿੱਚ ਲਿਖਿਆ ਹੈ ਸੁਰ ਗੁਰ ਇਸ ਦਾ ਧੈਵਤ ਹੈ, ਉਚਾਰ ਧੈਵਤ ਤੋਂ ਹੁੰਦਾ ਹੈ। ਵਾਦੀ ਧੈਵਤ ਸੰਵਾਦੀ ਗੰਧਾਰ ਹੈ। ਪੂਰੀਆ, ਹਿੰਡੋਲ ਸੁਧ ਅਤੇ ਕਾਨੜਾ ਮਿਲ ਕੇ ਭੈਰਵ ਰਾਗ ਬਣਦਾ ਹੈ। ਇਸ ਦੇ ਚਾਰ ਭੇਦ ਹਨ - ਸ਼ੁਧ ਭੈਰੋਂ, ਕੜੀ ਭੈਰੋਂ, ਕੀਰਲ ਭੈਰੋਂ, ਸੰਕੀਆ ਯਾ ਸੰਕੀਰਨ ਭੈਰੋਂ। 'ਬੁਧ ਪ੍ਰਕਾਸ਼ ਦਰਪਣ' ਅਨੁਸਾਰ 'ਲਲਿਤ ਹਿੰਡੋਲ ਬਿਭਾਸ ਗੰਧਾਰ। ਭੈਰੋਂ ਇਨ ਮਿਲ ਹੋਤ ਉਚਾਰ'। 'ਨਾਦ ਬਿਨੋਦ' ਲਿਖਦਾ ਹੈ ਅੰਸ਼ ਨਿਯਾਸ ਗ੍ਰਿਹ ਇਸ ਦਾ ਗੰਧਾਰ ਹੈ, ਵੱਡੀ ਸਵੇਰੇ ਗਾਵੀਂਦਾ ਹੈ। ਰਾਮਕਲੀ, ਟੋਡੀ, ਗੌਰੀ ਮਿਲਕੇ ਭੈਰੋਂ ਰਾਗ ਬਣਦਾ ਹੈ। ਭਾਈ ਕਾਨ੍ਹ ਸਿੰਘ ਨਾਭਾ ਨੇ 'ਮਹਾਨ ਕੋਸ਼' ਵਿੱਚ ਰਾਗ ਭੈਰਉ ਦਾ ਰਿਸ਼ਭ. ਧੈਵਤ ਕੋਮਲ ਵਾਲਾ ਪ੍ਰਚਲਿਤ ਸਰੂਪ ਹੀ ਦਿਤਾ ਹੈ। ਆਰੋਹ ਵਿੱਚ ਰਿਸ਼ਭ ਦਾ ਕੋਮਲਤਰ ਪ੍ਰਯੋਗ ਮੰਨਿਆ ਹੈ। ਡਾਕਟਰ ਗੋਬਿੰਦ ਸਿੰਘ ਮਾਨਸੁਖਾਨੀ ਨੇ 'ਇੰਡੀਅਨ ਕਲਾਸੀਕਲ ਮਿਊਜ਼ਕ ਐਂਡ ਸਿਖ ਕੀਰਤਨ' ਵਿੱਚ ਵੀ ਇਸ ਦਾ ਇਹੀ ਪ੍ਰਚਲਿਤ ਸਰੂਪ ਹੀ ਦਿਤਾ ਹੈ। ਪੰਜਾਬੀ ਯੂਨੀਵਰਸਿਟੀ ਪਟਿਆਲਾ ਵਲੋਂ ਪ੍ਰਕਾਸ਼ਿਤ 'ਦ ਐਨਸਾਈਕਲੋਪੀਡੀਆ ਆਫ਼ ਸਿਖਇਜ਼ਮ ਵੋ. ੨, ਪੰ. ੧੭੬ ਅਨੁਸਾਰ ਭੈਰਉ ਗੁਰੂ ਨਾਨਕ ਦੇਵ ਜੀ ਦੇ ਸਮੇਂ ਵੀ ਇੱਕ ਮਹੱਤਵਪੂਰਨ ਰਾਗ ਸੀ, ਜਿਸ ਨੇ ਆਪਣੀ ਉੱਚਤਾ ਤੇ ਲੋਕ ਪ੍ਰਿਅਤਾ ਨੂੰ ਕਾਇਮ ਰੱਖਿਆ ਹੈ। 'ਰਾਗ ਮਾਲਾ' ਵਿੱਚ ਭੈਰਉ, ਭੈਰਵੀ ਤੇ ਹੋਰ ਚਾਰ ਰਾਗਣੀਆਂ ਦਾ ਪਤੀ ਰਾਗ ਹੈ। ਰਾਗ ਸਾਗਰਾ ੪ਵੀਂ ਸ਼ਤਾਬਦੀ ਅਨੁਸਾਰ ਇਹ ਇੱਕ ਰੂਹਾਨੀ ਰਾਗ ਜੋ ਪ੍ਰਮਾਤਮਾ ਨੂੰ ਪੂਜਣ ਦੀ ਇੱਛਾ ਦੀ ਪੂਰਤੀ ਨੂੰ ਪ੍ਰਗਟ ਕਰਦਾ ਹੈ। 'ਮੈਸਾਕਰਨਾ' (੧੫੦੯ ਈ.) ਨੇ ਇਸ ਨੂੰ ਪਤਝੜ ਦੀ ਰੁੱਤ ਦਾ ਸਵੇਰ ਦਾ ਅਦਭੁਤ ਕੁਦਰਤੀ ਨਜ਼ਾਰਾ ਪ੍ਰਗਟ ਕਰਨ ਵਾਲਾ ਮਧੁਰ ਰਾਗ ਮੰਨਿਆ ਹੈ। ਸੂਰਜ ਚੜ੍ਹਨ ਤੋਂ ਪਹਿਲਾਂ ਗਾਏ ਜਾਣ ਵਾਲੇ ਇਸ ਰਾਗ ਵਿੱਚ ਗੁਰੂ ਨਾਨਕ ਦੇਵ, ਗੁਰੂ ਅਮਰਦਾਸ, ਗੁਰੂ ਰਾਮਦਾਸ ਤੇ ਗੁਰੂ ਅਰਜਨ ਦੇਵ ਦੇ ੯੯ ਸ਼ਬਦ ਰਚਿਤ ਹਨ। ਵਾਦੀ ਧੁ ਤੇ ਸੰਵਾਦੀ ਰੁ ਹੈ। ਵਾਦੀ ਸੰਵਾਦੀ ਅੰਦੋਲਤ ਹਨ। ਆਰੋਹ-ਸ ਰੁ, ਗ ਮ ਪ ਧੁ, ਨ ਸੰ। ਅਵਰੋਹ-ਸੰ ਨ, ਧੁ ਧੁ ਪ, ਮ ਗ, ਰੁ ਸ।

ਗੁਰਮਤਿ ਸੰਗੀਤ ਦੇ ਗਾਇਕ ਗ੍ਰੰਥਕਾਰਾਂ ਨੇ ਰਾਗੁ ਭੈਰਉ ਦਾ ਅੱਜ ਦਾ ਪ੍ਰਚਲਿਤ ਸਰੂਪ ਹੀ ਸਵੀਕਾਰਿਆ ਹੈ। ਸ. ਗਿਆਨ ਸਿੰਘ ਐਬਟਾਬਾਦ ਨੇ 'ਗੁਰਬਾਣੀ ਸੰਗੀਤ', ਸੰਤ ਸਰਵਣ ਸਿੰਘ ਗੰਧਰਵ ਨੇ 'ਸੁਰ ਸਿਮਰਣ ਸੰਗੀਤ', ਪ੍ਰੋ. ਤਾਰਾ ਸਿੰਘ ਨੇ 'ਸ੍ਰੀ ਗੁਰੂ ਗ੍ਰੰਥ ਸਾਹਿਬ ਰਾਗ ਰਤਨਾਵਲੀ', ਪ੍ਰਿੰ. ਦਿਆਲ ਸਿੰਘ ਨੇ 'ਗੁਰਮਤ ਸੰਗੀਤ ਸਾਗਰ' ਭਾਈ ਅਵਤਾਰ ਸਿੰਘ ਗੁਰਚਰਨ ਸਿੰਘ ਨੇ 'ਪ੍ਰਾਚੀਨ ਰੀਤ ਰਤਨਾਵਲੀ', ਡਾਕਟਰ ਗੁਰਨਾਮ ਸਿੰਘ ਨੇ 'ਆਦਿ ਗ੍ਰੰਥ ਰਾਗ-ਕੋਸ਼' ਤੇ ਗੁਰੂ ਨਾਨਕ ਸੰਗੀਤ ਪੱਧਤੀ ਗ੍ਰੰਥ ਜਵੱਦੀ ਟਕਸਾਲ ਇਹਨਾਂ ਸਭ ਨੇ ਰਾਗ ਦਾ ਇਹੀ ਪ੍ਰਚਲਿਤ ਸਰੂਪ ਸਵੀਕਾਰਿਆ ਹੈ। ਸੋ ਪ੍ਰਮਾਣਿਕ ਤੱਥਾਂ ਦੇ ਆਧਾਰ ਤੇ ਰਾਗ ਦੇ ਇਸ ਸਰੂਪ ਨੂੰ ਪ੍ਰਵਾਣਿਤ ਮੰਨ ਕੇ ਇਹੀ ਸਰੂਪ ਇੱਥੇ ਦਿੱਤਾ ਜਾ ਰਿਹਾ ਹੈ।

**ਸ਼ਬਦ ਤਰਤੀਬ:**

ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਰਾਗੁ ਤਰਤੀਬ ਵਿੱਚ ਰਾਗੁ ਭੈਰਉ ਨੂੰ ਚੌਵੀਵਾਂ ਅਸਥਾਨ ਪ੍ਰਾਪਤ ਹੈ। ਇਹ ਬਾਣੀ ੧੧੨੫ ਤੋਂ ੧੧੬੭ ਪੰਨਾ ਤੱਕ ਹੈ। ਸ਼ਬਦ ਰਚਨਾ ਵਿੱਚ ਮ:੧ ਦੇ ੯, ਮ:੩ ਦੇ ੨੩, ਮ:੪ ਦੇ ੭ ਤੇ ਮ:੫ ਦੇ ੬੦ ਸ਼ਬਦ ਹਨ। ਇੱਕ ਸ਼ਬਦ ਰਾਗੁ ਭੈਰਉ ਮਹਲਾ ੫ ਪੜਤਾਲ ਘਰੁ ੩ ਦੇ

ਸਿਰਲੇਖ ਹੇਠ ਪੰਨਾ ੧੧੫੩ ਤੇ ਅੰਕਤ ਹੈ। ਭਗਤ ਬਾਣੀ ਵਿੱਚ ਭਗਤ ਕਬੀਰ ਜੀ ਦੇ ੨੦, ਭਗਤ ਨਾਮੇਦਉ ਜੀ ਦੇ ੧੨ ਤੇ ਭਗਤ ਰਵਿਦਾਸ ਜੀ ਦਾ ਇੱਕ ਸ਼ਬਦ ਹੈ।

**ਪਰੀਚੈ:-**

**ਰਾਗੁ-ਭੈਰਉ** **ਥਾਟ-ਭੈਰਵ** **ਸਵਰ-ਰਿਸ਼ਭ ਤੇ ਧੈਵਤ ਕੋਮਲ ਹੋਰ ਸਭ ਸ਼ੁੱਧ**
**ਵਰਜਿਤ ਸਵਰ-ਕੋਈ ਨਹੀਂ** **ਜਾਤੀ-ਸੰਪੂਰਨ** **ਵਾਦੀ-ਧੈਵਤ** **ਸੰਵਾਦੀ-ਰਿਸ਼ਭ**
**ਸਮਾਂ- ਅੰਮ੍ਰਿਤ ਵੇਲਾ, ਦਿਨ ਦਾ ਪਹਿਲਾ ਪਹਿਰ** **ਆਰੋਹ-ਸ ਰੁ, ਗ ਮ ਪ ਧੁ, ਨ ਸ੍ਹ।**
**ਅਵਰੋਹ- ਸੰ ਨ ਧੁ ਧੁ ਪ, ਮ ਗ ਰੁ ਰੁ ਸ। ਮੁੱਖ ਅੰਗ(ਪਕੜ)-ਗ ਮ ਧੁ ਧੁ ਪ ਮ, ਗ ਮ ਰੁ ਰੁ ਸ।**

**ਸਵਰ ਵਿਸਥਾਰ (ਅਲਾਪ):-**

ਸ, ਰੁ ਸ, ਸ ਰੁ ਗ ਰੁ, ਗ ਮ ਰੁ - ਸ, ਸ ਨ਼ ਸ, ਨ਼ ਧੁ਼ ਧੁ਼ ਪ਼, ਮ਼ ਪ਼ ਧੁ਼ ਧੁ਼ ਪ਼, ਮ਼ ਪ਼ ਧੁ਼ ਨ਼ ਧੁ਼ ਪ਼, ਮ਼ ਪ਼ ਧੁ਼ ਨ਼ ਸ, ਧੁ਼ ਨ਼ ਸ, ਸ ਰੁ ਸ, ਸ ਰੁ, ਗ ਰੁ ਗ ਮ, ਗ ਮ ਪ, ਮ ਪ ਗ ਮ ਧੁ ਪ, ਗ ਮ ਧੁ - ਪ, ਮ ਪ ਧੁ - ਪ, ਧੁ ਪ ਮ ਪ ਮ, ਗ ਮ ਪ ਮ ਗ, ਗ ਮ ਰੁ ਸ, ਧੁ਼ ਨ਼ ਸ, ਰੁ - ਸ।

ਸ ਰੁ ਸ, ਗ ਮ ਪ, ਗ ਮ ਧੁ - ਪ, ਮ ਪ ਧੁ ਨ ਧੁ ਪ, ਮ ਪ ਧੁ - ਨ ਸੰ, ਧੁ ਨ ਸੰ, ਸੰ ਰੁੰ - ਸੰ, ਧੁ ਨ ਸੰ ਰੁੰ ਸੰ, ਨ ਸੰ ਨ ਧੁ ਪ, ਸੰ ਨ ਧੁ ਪ, ਮ ਪ ਧੁ ਨ ਧੁ ਪ, ਪ ਧੁ ਮ ਪ ਗ ਮ ਧੁ - ਪ, ਮ ਪ ਧੁ ਪ ਮ, ਗ ਮ ਪ ਮ ਗ, ਗ ਮ ਰੁ - ਸ।

ਮ ਪ ਧੁ - ਪ, ਮ ਪ ਧੁ - ਨ ਸੰ, ਸੰ ਰੁੰ ਸੰ, ਧੁ ਨ ਸੰ ਰੁੰ ਸੰ, ਰੁੰ ਗੰ ਰੁੰ ਰੁੰ ਸੰ, ਗੰ ਮੰ ਰੁੰ ਸੰ, ਸੰ ਰੁੰ ਗੰ ਮੰ ਰੁੰ ਸੰ, ਸੰ ਗੰ ਮੰ ਪੰ, ਗੰ ਮੰ ਧੁੰ ਧੁੰ ਪੰ, ਮੰ ਪੰ ਧੁੰ ਪੰ ਮੰ ਗੰ, ਗੰ ਮੰ ਰੁੰ ਸੰ, ਧੁ ਨ ਸੰ, ਸੰ ਰੁੰ ਨ ਸੰ, ਨ ਸੰ ਨ ਧੁ ਪ, ਧੁ ਨ ਸੰ ਨ ਧੁ ਪ, ਮ ਪ ਧੁ ਪ, ਗ ਮ ਧੁ ਧੁ ਪ, ਧੁ ਪ ਮ ਪ ਮ, ਗ ਮ ਪ ਮ ਗ, ਗ ਮ ਰੁ, ਮ ਪ ਮ ਗ ਰੁ, ਗ ਰੁ ਸ, ਨ਼ ਸ, ਧੁ਼ ਨ਼ ਸ, ਰੁ ਰੁ ਸ।

**(ਸਵਈਏ ਮਹਲੇ ਚਉਥੇ ਕੇ ੪)** **(੧੩੯੯-੧੪੦੦)**

ਗੁਰੂ ਗੁਰੂ ਗੁਰੁ, ਕਰੁ ਮਨ ਮੇਰੇ।। ਤਾਰਣ ਤਰਣ, ਸਮ੍ਰਥੁ ਕਲਿਜੁਗਿ, ਸੁਨਤ ਸਮਾਧਿ ਸਬਦ ਜਿਸੁ ਕੇਰੇ।। ਫੁਨਿ ਦੁਖਨਿ ਨਾਸੁ, ਸੁਖਦਾਯਕੁ ਸੂਰਉ, ਜੋ ਧਰਤ ਧਿਆਨੁ, ਬਸਤ ਤਿਹ ਨੇਰੇ।। ਪੂਰਉ ਪੁਰਖੁ, ਰਿਦੈ ਹਰਿ ਸਿਮਰਤ, ਮੁਖੁ ਦੇਖਤ ਅਘ ਜਾਹਿ ਪਰੇਰੇ।। ਜਉ ਹਰਿ ਬੁਧਿ ਰਿਧਿ ਸਿਧਿ ਚਾਹਤ, ਗੁਰੂ ਗੁਰੂ ਗੁਰੁ ਕਰੁ ਮਨ ਮੇਰੇ।।੫।।੯।।

ਪਦ ਅਰਥ:- ਤਾਰਣ ਤਰਣ-ਤਾਰਣ ਲਈ ਜਹਾਜ਼। ਕੇਰੇ-ਦੇ। ਸਮਾਧਿ-ਸਮਾਧੀ। ਫੁਨਿ-ਅਤੇ ਹੋਰ। ਦੁਖਨਿ ਨਾਸ-ਦੁਖਾਂ ਦਾ ਨਾਸ ਕਰਨ ਵਾਲਾ। ਸੂਰਉ-ਸੂਰਮਾ। ਤਿਹ ਨੇਰੇ-ਉਸ ਮਨੁੱਖ ਦੇ ਅੰਗ-ਸੰਗ। ਪੂਰਉ-ਪੂਰਨ। ਰਿਦੈ-ਹਿਰਦੇ ਵਿੱਚ। ਅਘ-ਪਾਪ। ਜਾਹਿ ਪਰੇਰੇ-ਦੂਰ ਹੋ ਜਾਂਦੇ ਹਨ। ਹਰਿ ਬੁਧਿ-ਰੱਬੀ ਅਕਲ। ਰਿਧਿ ਸਿਧਿ-ਰਿੱਧੀਆਂ ਸਿੱਧੀਆਂ।

## ਮੰਗਲਾਚਰਣ

## ਰਾਗੁ ਭੈਰਉ ਝੂਮਰਾ ਤਾਲ ਮਾਤਰਾਂ-14 ਵਿਲੰਭਿਤ ਲੈਅ

| 1 | 2 | 3 | 4 | 5 | 6 | 7 | 8 | 9 | 10 | 11 | 12 | 13 | 14 |
|---|---|---|---|---|---|---|---|---|---|---|---|---|---|
| X | | | 2 | | | | 0 | | | 3 | | | ਸ-ਸ- |
| | | | | | | | | | | | | | ਵਾSਹਿS |
| ਰੁ-ਸ- | ਰੁਰੁਸਸ | ਗ-ਰੁਸ | ਸਸਗਮ | ਗਮਰੁਸ | ਸ-ਧੁ਼ਧੁ਼ | ਨ਼ਸਰੁਸ | ਸਗਮ- | ਪਪਧੁਧੁ | ਮਪਧੁਪ | ਨਨਧੁਪ | ਮਪਮ- | ਗਰੁਸਸ | --ਗਮ |
| ਗੁSਰੂS | ਗੁਰੂਗੁਰੂ | ਗੁSਰੁS | ਕਰੁਮਨ | ਮੇSਰੇS | ਤਾSਰਣ | ਤਰਣS | ਸਮ੍ਰਥੁ | ਕਲਿਜੁਗਿ | ਸੁਨਤS | ਸਮਾਧਿS | ਸਬਦS | ਜਿਸੁਕੇਰੇ | SSਫੁਨਿ |
| ਧੁਧੁਪ- | ਧੁਨਸੰ- | ਧੁਧੁਪਪ | ਮਪਧੁਪ | ਧੁਪਮਪ | ਮਮਗਮ | ਪਮਗਮ | ਗਮਰੁਸ | ---- | ਗਮਪਪ | ਧੁਧੁਪ- | ਧੁਧੁਨਸੰ | ਧੁਧੁਨਸੰ | ਧੁਧੁਨਸੰ |
| ਦੁਖਨਿS | ਨਾSਸੁS | ਸੁਖਦਾਯਕੁ | ਸੂSਰਉ | ਜੋਧਰਤ | ਧਿਆਨੁS | ਬਸਤS | ਤਿਹਨੇਰੇ | SSSS | ਪੂSਰਉ | ਪੁਰਖੁS | ਰਿਦੈਹਰਿ | ਰਿਦੈਹਰਿ | ਰਿਦੈਹਰਿ |
| ਸੰਸੰਰੁੰਸੰ | ਰੁੰਰੁੰਸੰ- | ਗੰਮੰਰੁੰਸੰ | ਸੰ-ਨਸੰ | ਨਧੁਪ- | ---- | ਧੁਧੁਪਪ | ਗਮਪਧੁ | ਨਸੰਰੁੰਸੰ | ਨਧੁਪਪ | ਮਪਗਮ | ਗਮਰੁਸ | ਗਮਰੁਸ | ਗਮਰੁਸ |
| ਸਿਮਰਤ | ਮੁਖੁਦੇS | ਖਤਅਘ | ਜਾSਹਿS | ਪਰੇਰੇS | SSSS | ਜਉਹਰਿ | ਬੁਧਿਰਿਧਿ | ਸਿਧਿਚਾਹਤ | ਗੁਰੂਗੁਰੂ | ਗੁਰੁਕਰੁ | ਮਨਮੇਰੇ | ਮਨਮੇਰੇ | ਮਨਮੇਰੇ |
| ਰੁਰੁਸਸ | | | | | | | | | | | | | |
| ਵਾਹਿਗੁਰੂ | | | | | | | | | | | | | |

ਰਾਗੁ ਭੈਰਉ ਮਹਲਾ ੧
ਘਰੁ ੧ ਚਉਪਦੇ ੧ੴ ਸਤਿ ਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ
ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ।। (੧੧੨੫)

ਤੁਝ ਤੇ ਬਾਹਰਿ ਕਿਛੂ ਨ ਹੋਇ।। ਤੂ ਕਰਿ ਕਰਿ ਦੇਖਹਿ ਜਾਣਹਿ ਸੋਇ।।੧।। ਕਿਆ ਕਹੀਐ ਕਿਛੁ ਕਹੀ ਨ ਜਾਇ।। ਜੋ ਕਿਛੁ ਅਹੈ ਸਭ ਤੇਰੀ ਰਜਾਇ।।੧।।ਰਹਾਉ।। ਜੋ ਕਿਛੁ ਕਰਣਾ ਸੁ ਤੇਰੈ ਪਾਸਿ।। ਕਿਸੁ ਆਗੈ ਕੀਚੈ ਅਰਦਾਸਿ।।੨।। ਆਖਣੁ ਸੁਨਣਾ ਤੇਰੀ ਬਾਣੀ।। ਤੂ ਆਪੇ ਜਾਣਹਿ ਸਰਬ ਵਿਡਾਣੀ।।੩।। ਕਰੇ ਕਰਾਏ ਜਾਣੈ ਆਪਿ।। ਨਾਨਕ ਦੇਖੈ ਥਾਪਿ ਉਥਾਪਿ।।੪।।੧।।

ਪਦ ਅਰਥ:- ਅਹੈ-ਹੋ ਰਿਹਾ ਹੈ। ਕੀਚੈ-ਕੀਤੀ ਜਾਏ। ਬਾਣੀ-ਸਿਫ਼ਤ ਸਾਲਾਹ। ਵਿਡਾਣੀ-ਅਚਰਜ ਕੌਤਕ ਕਰਨ ਵਾਲਾ। ਥਾਪਿ-ਬਣਾ ਕੇ। ਉਥਾਪਿ-ਢਾਹ ਕੇ।

## ਰਾਗੁ ਭੈਰਉ ਤੀਨ ਤਾਲ ਮਾਤਰਾਂ-16 ਮੱਧ ਲੈਅ

### ਅਸਥਾਈ

| 1 | 2 | 3 | 4 | 5 | 6 | 7 | 8 | 9 | 10 | 11 | 12 | 13 | 14 | 15 | 16 |
|---|---|---|---|---|---|---|---|---|---|---|---|---|---|---|---|
| | | | | | | | | ਸ | ਸ | ਗ | ਮ | ਪ | - | ਗ | ਮ |
| | | | | | | | | ਕਿ | ਆ | ਕ | ਹੀ | ਐ | S | ਕਿ | ਛੁ |
| ਧੁ | ਧੁ | ਪ | ਮ | ਗ | ਰੁ | ਸ | - | ਮ | - | ਗ | ਮ | ਧੁ | ਧੁ | ਪ | ਧੁ |
| ਕ | ਹੀ | ਨ | S | ਜਾ | S | ਇ | S | ਜੋ | S | ਕਿ | ਛੁ | ਅ | ਹੈ | ਸ | ਭ |
| ਪਧੁ | ਨਸੰ | ਨ | ਸੰ | ਧੁ | ਧੁ | ਪ | - | | | | | | | | |
| ਤੇS | SS | ਰੀ | S | ਰ | ਜਾ | ਇ | S | | | | | | | | |
| x | | | | 2 | | | | 0 | | | | 3 | | | |

### ਅੰਤਰਾ

| 1 | 2 | 3 | 4 | 5 | 6 | 7 | 8 | 9 | 10 | 11 | 12 | 13 | 14 | 15 | 16 |
|---|---|---|---|---|---|---|---|---|---|---|---|---|---|---|---|
| | | | | | | | | ਮ | ਪ | ਧੁ | ਪ | ਧੁ | - | ਨ | ਨ |
| | | | | | | | | ਤੁ | ਝ | ਤੇ | S | ਬਾ | S | ਹ | ਰਿ |
| ਸੰ | ਸੰ | ਸੰ | - | ਰੁੰ | - | ਸੰ | - | ਸੰ | ਰੁੰ | ਸੰ | ਨ | ਧੁ | ਧੁ | ਪ | ਪਪ |
| ਕਿ | ਛੂ | ਨ | S | ਹੋ | S | ਇ | S | ਤੂ | S | ਕ | ਰਿ | ਕ | ਰਿ | ਦੇ | ਖਹਿ |
| ਧੁ | ਪ | ਮ | ਮ | ਗਮ | ਪਮ | ਗਰੁ | ਸ | | | | | | | | |
| ਜਾ | S | ਣ | ਹਿ | ਸੋS | SS | ਇS | S | | | | | | | | |
| x | | | | 2 | | | | 0 | | | | 3 | | | |

ਤਾਨਾਂ ਤੇ ਤਿਹਾਈਆਂ:-

1) ਸਰੁ ਗਰੁ ਮਗ ਰੁਸ ਗਮ ਧੁਪ ਮਗ ਰੁਸ 2) ਸਰੁ ਗਮ ਪਮ ਗਮ ਧੁਪ ਮਗ ਰੁਸ ਨ਼ਸ
3) ਸਰੁ ਗਮ ਪਮ ਧੁਪ ਨਧੁ ਪਮ ਗਰੁ ਸ- 4) ਰੁਗ ਮਗ ਰੁਸ ਨ਼ਸ ਨਧੁ ਪਮ ਗਰੁ ਸ-
5) ਸਰੁ ਗਮ ਪਮ ਗਮ ਧੁਪ ਮਪ ਨਧੁ ਪਧੁ ਸੰਨ ਧੁਨ ਰੁੰਸੰ ਨਸੰ ਨਧੁ ਪਮ ਗਰੁ ਸ-
6) ਗਮ ਪਮ ਗਮ ਪਧੁ ਪਮ ਗਮ ਪਧੁ ਨਧੁ ਪਮ ਗਮ ਪਧੁ ਨਸੰ ਨਧੁ ਪਮ ਗਰੁ ਸ-
7) ਗਮ ਪਧੁ ਪਮ ਗਰੁ ਗਮ ਪਧੁ ਨਧੁ ਪਮ ਗਰੁ ਗਮ ਪਧੁ ਨਸੰ ਨਧੁ ਪਮ ਗਰੁ ਸ-
8) ਗਮ ਪਧੁ ਪਮ ਗਰੁ ਸ- ਗਮ ਪਧੁ ਨਸੰ ਰੁੰਸੰ ਨਨ ਧੁਪ ਗਮ ਪਧੁ ਪਮ ਗਰੁ ਸ-

1. ਸੱਮ ਤੋਂ 8ਵੀਂ ਮਾਤਰ ਤੱਕ ਦੁਗੁਨ ਕਰਕੇ ਫਿਰ 9ਵੀਂ ਤੋਂ 16ਵੀਂ ਮਾਤਰ ਦੇ ਮੁਖੜੇ ਨੂੰ ਤਿੰਨ ਵਾਰ ਦੁਗੁਨ ਵਿੱਚ ਕਹਿ ਕੇ ਸੱਮ ਤੇ ਆਉਣਾ ਹੈ।
2. 9ਵੀਂ ਮਾਤਰ ਤੋਂ ਮੁਖੜੇ ਦੀ ਦੁਗੁਨ ਆਰੰਭ ਕਰਕੇ ਸਾਰੀ ਅਸਥਾਈ ਦੀ ਦੁਗੁਨ ਕਰਨ ਤੋਂ ਬਾਅਦ, ਨਾਲ ਹੀ ਮੁਖੜੇ ਦੀ ਦੁਗੁਨ ਕਰ ਕੇ ਇੱਕ ਮਾਤਰ ਬਿਸਰਾਮ ਫਿਰ 'ਕਿਛੁ' ਨੂੰ ਦੁਗੁਨ ਵਿੱਚ ਕਹਿਣਾ ਹੈ, ਫਿਰ ਬਿਸਰਾਮ ਤੇ ਫਿਰ 'ਕਿਛੁ' ਦੁਗੁਨ ਵਿੱਚ ਲੈ ਕੇ ਸੱਮ ਤੇ ਆਉਣਾ ਹੈ।
3. ਮੁਖੜਾ ਲੈ ਕੇ ਪਹਿਲੀ ਦੂਜੀ ਮਾਤਰ ਤੇ 'ਕਹੀ' ਗਾ ਕੇ, ਫਿਰ 4 ਮਾਤਰਾਂ ਬਿਸਰਾਮ ਫਿਰ 7ਵੀਂ-8ਵੀਂ ਮਾਤਰ ਤੇ 'ਕਿਛੁ' ਫਿਰ 9ਵੀਂ-10ਵੀਂ ਮਾਤਰ ਤੇ 'ਕਹੀ' ਕਹਿਣਾ ਹੈ ਫਿਰ 4 ਮਾਤਰਾਂ ਬਿਸਰਾਮ ਤੇ 15ਵੀਂ, 16ਵੀਂ ਮਾਤਰ ਤੇ 'ਕਿਛੁ' ਕਹਿ ਕੇ ਸੱਮ ਤੇ ਆਉਣਾ ਹੈ।
4. 9ਵੀਂ ਤੋਂ 16ਵੀਂ ਮਾਤਰ ਤੱਕ ਦੇ ਟੁਕੜੇ ਨੂੰ 9ਵੀਂ ਮਾਤਰ ਤੋਂ ਤਿੰਨ ਵਾਰ ਬਰਾਬਰ ਕਹਿ ਕੇ ਸੱਮ ਤੇ ਆਉਣਾ ਹੈ।

## ਤ੍ਵ ਪ੍ਰਸਾਦਿ।। ਕਬਿੱਤ।। ਅਕਾਲ ਉਸਤਤ ਪਾਤਸ਼ਾਹੀ ੧੦

ਕਤਹੂੰ ਸੁਚੇਤ ਹੁਇ ਕੈ ਚੇਤਨਾ ਕੋ ਚਾਰ ਕੀਓ ਕਤਹੂੰ ਅਚਿੰਤ ਹੁਇ ਕੈ ਸੋਵਤ ਅਚੇਤ ਹੋ।। ਕਤਹੂੰ ਭਿਖਾਰੀ ਹੁਇ ਕੈ ਮਾਂਗਤ ਫਿਰਤ ਭੀਖ ਕਹੂੰ ਮਹਾ ਦਾਨ ਹੁਇ ਕੈ ਮਾਂਗਿਓ ਧਨ ਦੇਤ ਹੋ।। ਕਹੂੰ ਮਹਾਂ ਰਾਜਨ ਕੋ ਦੀਜਤ ਅਨੰਤ ਦਾਨ ਕਹੂੰ ਮਹਾਂ ਰਾਜਨ ਤੇ ਛੀਨ ਛਿਤ ਲੇਤ ਹੋ।। ਕਹੂੰ ਬੇਦ ਰੀਤ ਕਹੂੰ ਤਾ ਸਿਉ ਬਿਪ੍ਰੀਤ ਕਹੂੰ ਤ੍ਰਿਗੁਨ ਅਤੀਤ ਕਹੂੰ ਸੁਰਗੁਨ ਸਮੇਤ ਹੋ।।੧।।੧੧।।

ਪਦ ਅਰਥ:- ਸੁਚੇਤ-ਚੇਤੰਨ, ਹੁਸ਼ਿਆਰ। ਚੇਤਨਾ-ਚਿੰਤਨ, ਸੋਚ। ਚਾਰ-ਗਤੀ, ਚਾਲ। ਅਚਿੰਤ-ਬੇਫ਼ਿਕਰ। ਅਚੇਤ-ਚੇਤਨਾ-ਰਹਿਤ, ਨਿਸਚਿੰਤ। ਮਹਾ ਦਾਨ-ਮਹਾਂ ਦਾਨੀ, ਵੱਡਾ ਸਖੀ। ਅਨੰਤ-ਬੇਅੰਤ। ਛਿਤ-ਧਰਤੀ, ਦੇਸ। ਰੀਤ-ਮਰਯਾਦਾ। ਬਿਪ੍ਰੀਤ-ਉਲਟ। ਤ੍ਰਿਗੁਨ-ਤਿੰਨ ਗੁਣ-ਰਜੋ, ਤਮੋ, ਸਤੋ। ਅਤੀਤ-ਵਿਰੱਕਤ, ਤਿਆਗੀ। ਸੁਰਗੁਨ-ਪ੍ਰਮਾਤਮਾ ਦਾ ਅਵਤਾਰੀ ਰੂਪ।

## ਰਾਗੁ ਭੈਰਉ ਤੀਨ ਤਾਲ ਮਾਤਰਾਂ-16 ਮੱਧ ਲੈਅ

### ਅਸਥਾਈ

| 1 | 2 | 3 | 4 | 5 | 6 | 7 | 8 | 9 | 10 | 11 | 12 | 13 | 14 | 15 | 16 |
|---|---|---|---|---|---|---|---|---|---|---|---|---|---|---|---|
| | | | | | | | | ਗ | ਗਮ | ਰੁ | ਸ | ਗ | ਗ | ਮ | ਪ |
| | | | | | | | | ਕ | ਹੂੰS | ਬੇ | ਦ | ਰੀ | ਤ | ਕ | ਹੂੰ |
| ਧੁ | - | ਪ | ਪ | ਮਪ | ਧੁਪ | ਮਗ | ਰੁਸ | ਗਮ | ਪ | ਧੁਧੁ | ਧੁਧੁ | ਸਂ | ਨ | ਧੁ | ਪ |
| ਤਾ | S | ਸਿ | ਉ | ਬਿS | ਪ੍ਰੀ | ਤS | SS | ਕS | ਹੂੰ | ਤ੍ਰਿ | ਗੁਨ | ਅ | ਤੀ | ਤ | S |
| ਧੁ | ਪ | ਮਮ | ਗਗ | ਮ | ਗ | ਰੁ | ਸ | | | | | | | | |
| ਕ | ਹੂੰ | ਸੁਰ | ਗੁਨ | ਸ | ਮੇ | ਤ | ਹੋ | | | | | | | | |
| x | | | | 2 | | | | 0 | | | | 3 | | | |

### ਅੰਤਰਾ

| 1 | 2 | 3 | 4 | 5 | 6 | 7 | 8 | 9 | 10 | 11 | 12 | 13 | 14 | 15 | 16 |
|---|---|---|---|---|---|---|---|---|---|---|---|---|---|---|---|
| | | | | | | | | ਮ | ਮ | ਪ | ਪ | ਧੁ | ਧੁ | ਨਨ | ਨ |
| | | | | | | | | ਕ | ਤ | ਹੂੰ | ਸੁ | ਚੇ | ਤ | ਹੁਇ | ਕੈ |
| ਸਂ | ਸਂ | ਸਂ | ਸਂ | ਰੁਂ | ਰੁਂ | ਸਂ | ਸਂ | ਧੁ | ਨ | ਸਂ | ਰੁਂ | ਸਂ | ਨ | ਧੁਧੁ | ਪ |
| ਚੇ | ਤ | ਨਾ | ਕੋ | ਚਾ | ਰ | ਕੀ | ਓ | ਕ | ਤ | ਹੂੰ | ਅ | ਚਿੰ | ਤ | ਹੁਇ | ਕੈ |
| ਧੁ | ਧੁ | ਪ | ਮ | ਗ | ਗਮ | ਰੁ | ਸ | | | | | | | | |
| ਸੋ | ਵ | ਤ | ਅ | ਚੇ | ਤS | ਹੋ | S | | | | | | | | |
| x | | | | 2 | | | | 0 | | | | 3 | | | |

### ਭੈਰਉ ਮਹਲਾ ੫॥ (੧੧੩੯-੪੦)

ਜਿਸੁ ਤੂ ਰਾਖਹਿ ਤਿਸੁ ਕਉਨੁ ਮਾਰੈ॥ ਸਭ ਤੁਝ ਹੀ ਅੰਤਰਿ ਸਗਲ ਸੰਸਾਰੈ॥ ਕੋਟਿ ਉਪਾਵ ਚਿਤਵਤ ਹੈ ਪ੍ਰਾਣੀ॥ ਸੋ ਹੋਵੈ ਜਿ ਕਰੈ ਚੋਜ ਵਿਡਾਣੀ॥੧॥ ਰਾਖਹੁ ਰਾਖਹੁ ਕਿਰਪਾ ਧਾਰਿ॥ ਤੇਰੀ ਸਰਣਿ ਤੇਰੈ ਦਰਵਾਰਿ॥੧॥ਰਹਾਉ॥ ਜਿਨਿ ਸੇਵਿਆ ਨਿਰਭਉ ਸੁਖਦਾਤਾ॥ ਤਿਨਿ ਭਉ ਦੂਰਿ ਕੀਆ ਏਕੁ ਪਰਾਤਾ॥ ਜੋ ਤੂ ਕਰਹਿ ਸੋਈ ਫੁਨਿ ਹੋਇ॥ ਮਾਰੈ ਨ ਰਾਖੈ ਦੂਜਾ ਕੋਇ॥੨॥ ਕਿਆ ਤੂ ਸੋਚਹਿ ਮਾਣਸ ਬਾਣਿ॥ ਅੰਤਰਜਾਮੀ ਪੁਰਖੁ ਸੁਜਾਣੁ॥ ਏਕ ਟੇਕ ਏਕੋ ਆਧਾਰੁ॥ ਸਭ ਕਿਛੁ ਜਾਣੈ ਸਿਰਜਣਹਾਰੁ॥੩॥ ਜਿਸੁ ਊਪਰਿ ਨਦਰਿ ਕਰੇ ਕਰਤਾਰੁ॥ ਤਿਸੁ ਜਨ ਕੇ ਸਭਿ ਕਾਜ ਸਵਾਰਿ॥ ਤਿਸ ਕਾ ਰਾਖਾ ਏਕੋ ਸੋਇ॥ ਜਨ ਨਾਨਕ ਅਪੜਿ ਨ ਸਾਕੈ ਕੋਇ॥੪॥੪॥੧੭॥

ਪਦ ਅਰਥ:- ਕੋਟਿ-ਕ੍ਰੋੜਾਂ। ਚੋਜ ਵਿਡਾਣੀ-ਅਸਚਰਜ ਚੋਜਾਂ ਵਾਲਾ। ਏਕੁ ਪਰਾਤਾ-ਇੱਕ ਪਰਮਾਤਮਾ ਨੂੰ ਪਛਾਣਿਆ। ਫੁਨਿ-ਮੁੜ। ਬਾਣਿ-ਆਦਤ। ਸੁਜਾਣੁ-ਸਿਆਣਾ। ਆਧਾਰੁ-ਆਸਰਾ। ਸਵਾਰਿ-ਸਵਾਰਦਾ ਹੈ।

### ਰਾਗੁ ਭੈਰਉ ਤੀਨ ਤਾਲ ਮਾਤਰਾਂ-16 ਮੱਧ ਲੈਅ

#### ਅਸਥਾਈ

| 1 | 2 | 3 | 4 | 5 | 6 | 7 | 8 | 9 | 10 | 11 | 12 | 13 | 14 | 15 | 16 |
|---|---|---|---|---|---|---|---|---|---|---|---|---|---|---|---|
| | | | | | | | | ਸ | - | ਧੁ | ਪ | ਮਪ | ਧੁਪ | ਮਗ | ਰੁਸ |
| | | | | | | | | ਰਾ | ਽ | ਖ | ਹੁ | ਰਾ਽ | ਽਽ | ਖ਽ | ਹੁ਽ |
| ਰੁ | ਰੁ | ਸ | - | ਮ | ਗ | ਰੁ | ਸ | ਧੁ | - | ਨ਼ | ਸ | ਰੁ | ਰੁ | ਸ | - |
| ਕਿ | ਰ | ਪਾ | ਽ | ਧਾ | ਽ | ਰਿ | ਽ | ਤੇ | ਽ | ਰੀ | ਽ | ਸ | ਰ | ਣਿ | ਽ |
| ਗਮ | ਪਧੁ | ਪ | ਮ | ਗ | ਮ | ਰੁ | ਸ | | | | | | | | |
| ਤੇ਽ | ਰੈ਽ | ਦ | ਰ | ਵਾ | ਽ | ਰਿ | ਽ | | | | | | | | |
| x | | | | 2 | | | | 0 | | | | 3 | | | |

#### ਅੰਤਰਾ

| 1 | 2 | 3 | 4 | 5 | 6 | 7 | 8 | 9 | 10 | 11 | 12 | 13 | 14 | 15 | 16 |
|---|---|---|---|---|---|---|---|---|---|---|---|---|---|---|---|
| | | | | | | | | ਮ | ਪ | ਧੁ | ਪ | ਮ | ਪ | ਧੁ | ਨ |
| | | | | | | | | ਜਿ | ਸੁ | ਤੂ | ਽ | ਰਾ | ਽ | ਖ | ਹਿ |
| ਸਂ | ਸਂ | ਸਂਸਂ | ਰੁਂ | ਨ | - | ਸਂ | - | ਰੁਂ | ਰੁਂ | ਗਂ | ਰੁਂ | ਸਂ | ਨ | ਧੁ | ਪ |
| ਤਿ | ਸੁ | ਕਉ | ਨੁ | ਮਾ | ਽ | ਰੈ | ਽ | ਸ | ਭ | ਤੁ | ਝ | ਹੀ | ਅੰ | ਤ | ਰਿ |
| ਧੁ | ਧੁ | ਪ | ਮ | ਗਮ | ਪਮ | ਗਰੁ | ਸ | | | | | | | | |
| ਸ | ਗ | ਲ | ਽ | ਸੰ਽ | ਸਾ਽ | ਰੈ਽ | ਽ | | | | | | | | |
| x | | | | 2 | | | | 0 | | | | 3 | | | |

### ਭੈਰਉ ਮਹਲਾ ੪॥ (੧੧੩੪)

ਬੋਲਿ ਹਰਿ ਨਾਮੁ ਸਫਲ ਸਾ ਘਰੀ॥ ਗੁਰ ਉਪਦੇਸਿ ਸਭਿ ਦੁਖ ਪਰਹਰੀ॥੧॥ ਮੇਰੇ ਮਨ ਹਰਿ ਭਜੁ ਨਾਮੁ ਨਰਹਰੀ॥ ਕਰਿ ਕਿਰਪਾ ਮੇਲਹੁ ਗੁਰੁ ਪੂਰਾ ਸਤਸੰਗਤਿ ਸੰਗਿ ਸਿੰਧੁ ਭਉ ਤਰੀ॥੧॥ਰਹਾਉ॥ ਜਗਜੀਵਨੁ ਧਿਆਇ ਮਨਿ ਹਰਿ ਸਿਮਰੀ॥ ਕੋਟ ਕੋਟੰਤਰ ਤੇਰੇ ਪਾਪ ਪਰਹਰੀ॥੨॥ ਸਤਸੰਗਤਿ ਸਾਧ ਧੂਰਿ ਮੁਖਿ ਪਰੀ॥ ਇਸਨਾਨੁ ਕੀਓ ਅਠਸਠਿ ਸੁਰਸਰੀ॥੩॥ ਹਮ ਮੂਰਖ ਕਉ ਹਰਿ ਕਿਰਪਾ ਕਰੀ॥ ਜਨੁ ਨਾਨਕੁ ਤਾਰਿਓ ਤਾਰਣ ਹਰੀ॥੪॥੨॥

ਪਦ ਅਰਥ:- ਸਾ ਘਰੀ-ਉਹ ਘੜੀ। ਪਰਹਰੀ-ਦੂਰ ਕਰ ਲੈ। ਨਾਮੁ ਨਰਹਰੀ-ਪਰਮਾਤਮਾ ਦਾ ਨਾਮ। ਸਿੰਧੁ ਭਉ-ਭਵਸਾਗਰ। ਜਗਜੀਵਨੁ-ਜਗਤ ਦਾ ਆਸਰਾ। ਕੋਟ ਕੋਟੰਤਰ ਪਾਪ-ਅਨੇਕਾਂ ਜਨਮਾਂ ਦੇ ਪਾਪ। ਪਰਹਰੀ-ਦੂਰ ਕਰ ਦੇਵੇਗਾ। ਪਰੀ-ਪੈਂਦੀ ਹੈ। ਅਠਸਠਿ-ਅਠਾਹਠ (ਤੀਰਥ)। ਸੁਰਸਰੀ-ਗੰਗਾ। ਤਾਰਣ ਹਰੀ-ਤਾਰਣਹਾਰ ਹਰੀ ਨੇ।

## ਰਾਗੁ ਭੈਰਉ ਤੀਨ ਤਾਲ ਮਾਤਰਾਂ-16 ਮੱਧ ਲੈਅ

### ਅਸਥਾਈ

| 1 | 2 | 3 | 4 | 5 | 6 | 7 | 8 | 9 | 10 | 11 | 12 | 13 | 14 | 15 | 16 |
|---|---|---|---|---|---|---|---|---|---|---|---|---|---|---|---|
| | | | | | | | | | | | ਮ | ਗ | ਮ | ਧੁ | ਧੁ |
| | | | | | | | | | | | ਮੇ | ਰੇ | S | ਮ | ਨ |
| ਪ | ਪ | ਮ | ਪ | ਮ | ਮ | ਗ | ਮ | ਰੁ | ਰੁ | ਸ | ਸ | ਧ਼ | ਨ਼ | ਸ | ਰੁ |
| ਹ | ਰਿ | ਭ | ਜੁ | ਨਾ | ਮੁ | ਨ | ਰ | ਹ | ਰੀ | S | ਕ | ਰਿ | ਕਿ | ਰ | ਪਾ |
| ਗ | - | ਰੁ | ਸ | ਗ | ਮ | ਪ | ਮ | ਧੁ | - | ਪ | ਪ | ਧੁ | ਧੁ | ਨ | ਸੰ |
| ਮੇ | S | ਲ | ਹੁ | ਗੁ | S | ਰੁ | S | ਪੂ | S | ਰਾ | ਸ | ਤ | ਸੰ | ਗ | ਤਿ |
| ਧੁ | - | ਪ | - | ਧੁ | ਪ | ਮਮ | ਗ | ਰੁਗ | ਰੁਸ | ਨ਼ਸ | | | | | |
| ਸੰ | S | ਗਿ | S | ਸਿੰ | ਧੁ | ਭਉ | S | ਤS | Sਰੀ | SS | | | | | |
| x | | | | 2 | | | | 0 | | | | 3 | | | |

### ਅੰਤਰਾ

| 1 | 2 | 3 | 4 | 5 | 6 | 7 | 8 | 9 | 10 | 11 | 12 | 13 | 14 | 15 | 16 |
|---|---|---|---|---|---|---|---|---|---|---|---|---|---|---|---|
| | | | | | | | | | | | ਪ | ਮ | ਪ | ਧੁ | ਧੁ |
| | | | | | | | | | | | ਬੋ | S | ਲਿ | ਹ | ਰਿ |
| ਸੰ | - | ਰੁਂ | ਸੰ | ਰੁਂ | ਰੁਂ | ਗਂ | ਰੁਂ | ਸੰ | ਨ | ਸੰ | ਸੰ | ਨ | ਸੰ | ਨ | ਸੰ |
| ਨਾ | S | ਮੁ | S | ਸ | ਫ | ਲ | ਸਾ | ਘ | S | ਰੀ | ਗੁ | S | ਰ | S | S |
| ਨ | ਧੁ | ਪ | ਧੁ | ਮ | ਪ | ਮ | ਗ | ਰੁਰੁ | ਰੁ | ਸ | | | | | |
| ਉ | ਪ | ਦੇ | ਸਿ | ਸ | ਭਿ | ਦੁ | ਖ | ਪਰ | ਹ | ਰੀ | | | | | |
| x | | | | 2 | | | | 0 | | | | 3 | | | |

### ਭੈਰਉ ਮਹਲਾ ੧॥ (੧੧੨੫-੨੬)

ਨੈਨੀ ਦ੍ਰਿਸਟਿ ਨਹੀ ਤਨੁ ਹੀਨਾ ਜਰਿ ਜੀਤਿਆ ਸਿਰਿ ਕਾਲੋ॥ ਰੂਪੁ ਰੰਗੁ ਰਹਸੁ ਨਹੀ ਸਾਚਾ ਕਿਉ ਛੋਡੈ ਜਮ ਜਾਲੋ॥੧॥ ਪ੍ਰਾਣੀ ਹਰਿ ਜਪਿ ਜਨਮੁ ਗਇਓ॥ ਸਾਚ ਸਬਦ ਬਿਨੁ ਕਬਹੁ ਨ ਛੂਟਸਿ ਬਿਰਥਾ ਜਨਮੁ ਭਇਓ॥੧॥ਰਹਾਉ॥ ਤਨ ਮਹਿ ਕਾਮੁ ਕ੍ਰੋਧੁ ਹਉ ਮਮਤਾ ਕਠਿਨ ਪੀਰ ਅਤਿ ਭਾਰੀ। ਗੁਰਮੁਖਿ ਰਾਮ ਜਪਹੁ ਰਸੁ ਰਸਨਾ ਇਨ ਬਿਧਿ ਤਰੁ ਤੂ ਤਾਰੀ।੨॥ ਬਹਰੇ ਕਰਨ ਅਕਲਿ ਭਈ ਹੋਛੀ ਸਬਦ ਸਹਜੁ ਨਹੀ ਬੂਝਿਆ॥ ਜਨਮੁ ਪਦਾਰਥੁ ਮਨਮੁਖਿ ਹਾਰਿਆ ਬਿਨੁ ਗੁਰ ਅੰਧੁ ਨ ਸੂਝਿਆ॥੩॥ ਰਹੈ ਉਦਾਸੁ ਆਸ ਨਿਰਾਸਾ ਸਹਜ ਧਿਆਨਿ ਬੈਰਾਗੀ। ਪ੍ਰਣਵਤਿ ਨਾਨਕ ਗੁਰਮੁਖਿ ਛੂਟਸਿ ਰਾਮ ਨਾਮਿ ਲਿਵ ਲਾਗੀ।੪॥੨॥੩॥

ਪਦ ਅਰਥ:- ਨੈਨੀ-ਅੱਖਾਂ ਵਿੱਚ। ਹੀਨਾ-ਕਮਜ਼ੋਰ। ਜਰਿ-ਬੁਢੇਪੇ ਨੇ। ਕਾਲੋ-ਮੌਤ। ਰਹਸੁ-ਖਿੜਾਉ। ਜਮ ਜਾਲੋ-ਜਮ ਦਾ ਜਾਲ। ਗਇਓ-ਲੰਘਦਾ ਜਾ ਰਿਹਾ ਹੈ। ਮਮਤਾ-ਮਲਕੀਅਤਾਂ ਦੀ ਤਾਂਘ। ਰਸਨਾ-ਜੀਭ। ਬਹਰੇ-ਬੋਲੇ। ਕਰਨ-ਕੰਨ। ਹੋਛੀ-ਥੋੜ੍ਹ-ਵਿਤੀ। ਸਹਜੁ-ਸ਼ਾਂਤ-ਰਸ। ਅੰਧੁ-ਅੰਨ੍ਹਾ। ਉਦਾਸੁ-ਉਪਰਾਮ। ਬੈਰਾਗੀ-ਨਿਰਮੋਹ। ਛੂਟਸਿ-ਮਾਇਆ ਦੇ ਮੋਹ ਤੋਂ ਬਚੇਗਾ।

## ਰਾਗੁ ਭੈਰਉ ਤੀਨ ਤਾਲ ਮਾਤਰਾਂ-16 ਮੱਧ ਲੈਅ

### ਅਸਥਾਈ

| 1 | 2 | 3 | 4 | 5 | 6 | 7 | 8 | 9 | 10 | 11 | 12 | 13 | 14 | 15 | 16 |
|---|---|---|---|---|---|---|---|---|---|---|---|---|---|---|---|
| | | | | | | | | | | | | | ਮ | ਗ | ਮ |
| | | | | | | | | | | | | | ਪ੍ਰਾ | S | ਣੀ |
| ਧੁ | ਧੁ | ਪ | ਪ | ਮ | ਪ | ਧੁ | ਪ | ਮ | ਗ | ਰੁ | – | ਸ | ਸ | ਧੁ | ਨ |
| ਹ | ਰਿ | ਜ | ਪਿ | ਜ | ਨ | ਮੁ | S | ਗ | ਇ | ਓ | S | S | ਸਾ | S | ਚ |
| ਸਸ | ਸ | ਰੁ | ਸ | ਗ | ਗ | ਮ | ਪ | ਮ | ਗ | ਰੁ | ਸ | – | ਮ | ਗ | ਮ |
| ਸਬ | ਦ | ਬਿ | ਨੁ | ਕ | ਬ | ਹੁ | ਨ | ਛੂ | S | ਟ | ਸਿ | S | ਬਿ | ਰ | ਥਾ |
| ਪ | ਧੁ | ਨ | ਸਂ | ਧੁ | ਨ | ਸਂ | ਨ | ਧੁ | – | ਪ | – | – | | | |
| ਜ | ਨ | ਮੁ | S | ਭ | ਇ | S | S | ਓ | S | S | S | S | | | |
| x | | | | 2 | | | | 0 | | | | 3 | | | |

### ਅੰਤਰਾ

| 1 | 2 | 3 | 4 | 5 | 6 | 7 | 8 | 9 | 10 | 11 | 12 | 13 | 14 | 15 | 16 |
|---|---|---|---|---|---|---|---|---|---|---|---|---|---|---|---|
| | | | | | | | | | | | | – | ਪ | ਮ | ਪ |
| | | | | | | | | | | | | S | ਨੈ | S | ਨੀ |
| ਧੁਧੁ | ਧੁ | ਨ | – | ਸਂ | ਸਂ | ਸਂ | ਸਂ | ਰੁਂ | – | ਸਂ | – | – | ਰੁਂ | – | ਗਂ |
| ਦ੍ਰਿ | ਸ | ਟਿ | S | ਨ | ਹੀ | ਤ | ਨੁ | ਹੀ | S | ਨਾ | S | S | ਜ | S | ਰਿ |
| ਰੁਂ | – | ਸਂ | ਸਂ | ਨ | – | ਸਂ | ਨ | ਧੁ | – | ਪ | – | – | | | |
| ਜੀ | S | ਤਿ | ਆ | ਸਿ | S | ਰਿ | S | ਕਾ | S | ਲੋ | S | S | | | |
| x | | | | 2 | | | | 0 | | | | 3 | | | |

### ਭੈਰਉ ਮਹਲਾ ੫॥ (੧੧੩੬-੩੭)

ਜੇ ਸਉ ਲੋਚਿ ਲੋਚਿ ਖਾਵਾਇਆ॥ ਸਾਕਤ ਹਰਿ ਹਰਿ ਚੀਤਿ ਨ ਆਇਆ॥੧॥ ਸੰਤ ਜਨਾ ਕੀ ਲੇਹੁ ਮਤੇ॥ ਸਾਧਸੰਗਿ ਪਾਵਹੁ ਪਰਮ ਗਤੇ॥੧॥ਰਹਾਉ॥ ਪਾਥਰ ਕਉ ਬਹੁ ਨੀਰੁ ਪਵਾਇਆ॥ ਨਹ ਭੀਗੈ ਅਧਿਕ ਸੂਕਾਇਆ॥੨॥ ਖਟੁ ਸਾਸਤ੍ਰ ਮੂਰਖੈ ਸੁਨਾਇਆ॥ ਜੈਸੇ ਦਹ ਦਿਸ ਪਵਨੁ ਝੁਲਾਇਆ॥੩॥ ਬਿਨੁ ਕਣ ਖਲਹਾਨੁ ਜੈਸੇ ਗਾਹਨ ਪਾਇਆ॥ ਤਿਉ ਸਾਕਤ ਤੇ ਕੋ ਨ ਬਰਾਸਾਇਆ॥੪॥ ਤਿਤ ਹੀ ਲਾਗਾ ਜਿਤੁ ਕੋ ਲਾਇਆ॥ ਕਹੁ ਨਾਨਕ ਪ੍ਰਭਿ ਬਣਤ ਬਣਾਇਆ॥੫॥੫॥

ਪਦ ਅਰਥ:- ਸਉ-ਸੌ ਵਾਰੀ। ਲੋਚਿ-ਤਾਂਘ ਨਾਲ। ਸਾਕਤ-ਪਰਮਾਤਮਾ ਨਾਲੋਂ ਟੁੱਟਿਆ ਹੋਇਆ ਮਨੁੱਖ। ਚੀਤਿ-ਚਿੱਤ ਵਿੱਚ। ਮਤੇ-ਸਿੱਖਿਆ। ਪਰਮ ਗਤੇ-ਸਭ ਤੋਂ ਉੱਚੀ ਆਤਮਕ ਅਵਸਥਾ। ਨੀਰੁ-ਪਾਣੀ। ਭੀਗੈ-ਭਿੱਜਦਾ। ਖਟੁ-ਛੇ। ਦਹ ਦਿਸ-ਦਸੀਂ ਪਾਸੀਂ। ਕਣ-ਅੰਨ ਦੇ ਦਾਣੇ। ਖਲਹਾਨੁ-ਖਲਵਾੜਾ। ਬਰਾਸਾਇਆ-ਲਾਭ ਉਠਾ ਸਕਦਾ। ਬਣਤ-ਮਰਯਾਦਾ।

## ਰਾਗੁ ਭੈਰਉ ਸੂਲ ਫਾਕ ਤਾਲ ਮਾਤਰਾਂ-10 ਮੱਧ ਲੈਅ

### ਅਸਥਾਈ

| 1 | 2 | 3 | 4 | 5 | 6 | 7 | 8 | 9 | 10 |
|---|---|---|---|---|---|---|---|---|---|
| ਮ | ਗ | ਪ | ਮ | ਧੁ | ਪ | ਮ | ਗ | ਰੁ | ਸ |
| ਸੰ | ਤ | ਜ | ਨਾ | ਕੀ | S | ਲੇ | ਹੁ | ਮ | ਤੇ |
| ਗ | ਮ | ਪ | ਧੁ | ਨ | ਸਂਸਂ | ਧੁਧੁ | ਪਮ | ਧੁ | ਪ |
| ਸਾ | ਧ | ਸੰ | ਗਿ | ਪਾ | ਵਹੁ | ਪਰ | ਮS | ਗ | ਤੇ |
| x | | 0 | | 2 | | 3 | | 0 | |

### ਅੰਤਰਾ

| ਮ | ਪਪ | ਧੁ | ਪ | ਧੁ | ਨ | ਸਂ | ਰੁਂ | ਨ | ਸਂ |
|---|---|---|---|---|---|---|---|---|---|
| ਜੇ | ਸਉ | ਲੋ | ਚਿ | ਲੋ | ਚਿ | ਖਾ | ਵਾ | ਇ | ਆ |
| ਸਂ | ਰੁਂਰੁਂ | ਨ | ਸਂ | ਧੁ | ਪ | ਮ | ਗਗ | ਰੁਗ | ਰੁਸ |
| ਸਾ | ਕਤ | ਹ | ਰਿ | ਹ | ਰਿ | ਚੀ | ਤਿਨ | ਆਇ | ਆS |
| X | | 0 | | 2 | | 3 | | 0 | |

ਤਾਨਾਂ ਤੇ ਤਿਹਾਈਆਂ:-

| | | | | | | | | | | |
|---|---|---|---|---|---|---|---|---|---|---|
| 1) | ਸਰੁ | ਗਮ | ਪਧੁ | ਪਮ | ਗਮ | ਪਧੁ | ਨਧੁ | ਪਮ | ਗਰੁ | ਸ- |
| 2) | ਗਮ | ਪਧੁ | ਨਸਂ | ਰੁਂਸਂ | ਨਨ | ਧੁਪ | ਮਪ | ਧੁਪ | ਮਗ | ਰੁਸ |
| 3) | ਗਮ | ਪਧੁ | ਪਮ | ਗਮ | ਪਧੁ | ਨਸਂ | ਨਧੁ | ਪਮ | ਗਰੁ | ਸ- |

1) ਪਹਿਲੀ ਤੋਂ ਚੌਥੀ ਮਾਤਰ ਤੱਕ ਬੰਦਸ਼ ਅਨੁਸਾਰ ਗਾ ਕੇ ਇੱਕ ਮਾਤਰ ਬਿਸਰਾਮ ਫਿਰ ਤੀਜੀ ਤੋਂ ਚੌਥੀ ਮਾਤਰ ਦਾ ਟੁਕੜਾ ਫਿਰ ਬਿਸਰਾਮ ਫਿਰ ਇਹੀ ਟੁਕੜਾ ਲੈ ਕੇ ਸੱਮ ਤੇ ਆਉਣਾ ਹੈ।
2) ਪਹਿਲੀ ਤੋਂ 6ਵੀਂ ਮਾਤਰ ਤੱਕ ਬੰਦਸ਼ ਅਨੁਸਾਰ ਗਾ ਕੇ ਫਿਰ ਪੰਜਵੀਂ ਤੋਂ ਛੇਵੀਂ ਮਾਤਰ ਦਾ ਟੁਕੜਾ 2 ਵਾਰ ਹੋਰ ਲੈ ਕੇ ਸੱਮ ਤੇ ਆਉਣਾ ਹੈ।
3) 7ਵੀਂ ਮਾਤਰ ਤੋਂ 10ਵੀਂ ਮਾਤਰ ਦੇ ਟੁਕੜੇ ਨੂੰ ਬੰਦਸ਼ ਅਨੁਸਾਰ ਬਰਾਬਰ ਲੈ ਕੇ ਇੱਕ ਮਾਤਰ ਬਿਸਰਾਮ ਫਿਰ ਇਹੀ ਟੁਕੜਾ ਫਿਰ ਬਿਸਰਾਮ ਫਿਰ ਇਹ ਟੁਕੜਾ ਲੈ ਕੇ ਸੱਮ ਤੇ ਸਮਾਪਤ ਕਰਨਾ ਹੈ।

### ਭੈਰਉ ਮਹਲਾ ੫।। (੧੧੪੯)

ਕਰਣ ਕਾਰਣ ਸਮਰਥੁ ਗੁਰੁ ਮੇਰਾ।। ਜੀਅ ਪ੍ਰਾਣ ਸੁਖਦਾਤਾ ਨੇਰਾ।। ਭੈ ਭੰਜਨ ਅਬਿਨਾਸੀ ਰਾਇ।। ਦਰਸਨਿ ਦੇਖਿਐ ਸਭੁ ਦੁਖੁ ਜਾਇ।।੧।। ਜਤ ਕਤ ਪੇਖਉ ਤੇਰੀ ਸਰਣਾ।। ਬਲਿ ਬਲਿ ਜਾਈ ਸਤਿਗੁਰ ਚਰਣਾ।।੧।।ਰਹਾਉ।। ਪੂਰਨ ਕਾਮ ਮਿਲੇ ਗੁਰਦੇਵ।। ਸਭਿ ਫਲਦਾਤਾ ਨਿਰਮਲ ਸੇਵ।। ਕਰੁ ਗਹਿ ਲੀਨੇ ਅਪੁਨੇ ਦਾਸ।। ਰਾਮ ਨਾਮੁ ਰਿਦ ਦੀਓ ਨਿਵਾਸ।।੨।। ਸਦਾ ਅਨੰਦੁ ਨਾਹੀ ਕਿਛੁ ਸੋਗੁ।। ਦੂਖੁ ਦਰਦੁ ਨਹ ਬਿਆਪੈ ਰੋਗੁ।। ਸਭੁ ਕਿਛੁ ਤੇਰਾ ਤੂ ਕਰਣੈਹਾਰੁ।। ਪਾਰਬ੍ਰਹਮ ਗੁਰ ਅਗਮ ਅਪਾਰ।।੩।। ਨਿਰਮਲ ਸੋਭਾ ਅਚਰਜ ਬਾਣੀ।। ਪਾਰਬ੍ਰਹਮ ਪੂਰਨ ਮਨਿ ਭਾਣੀ।। ਜਲਿ ਥਲਿ ਮਹੀਅਲਿ ਰਵਿਆ ਸੋਇ।। ਨਾਨਕ ਸਭੁ ਕਿਛੁ ਪ੍ਰਭ ਤੇ ਹੋਇ।।੪।।੩੪।।੪੭।।

ਪਦ ਅਰਥ:- ਕਰਣ-ਜਗਤ। ਕਾਰਣ-ਮੂਲ। ਜੀਅ-ਜਿੰਦ। ਸੁਖਦਾਤਾ- ਸੁਖ ਦੇਣ ਵਾਲਾ। ਨੇਰਾ-ਨੇੜੇ। ਭੈ ਭੰਜਨ-ਸਾਰੇ ਡਰਾਂ ਦਾ ਨਾਸ ਕਰਨ ਵਾਲਾ। ਰਾਇ-ਪਾਤਿਸ਼ਾਹ। ਜਤ ਕਤ-ਜਿੱਥੇ ਕਿੱਥੇ। ਕਾਮ-ਕਾਮਨਾ। ਕਰੁ-ਹੱਥ। ਗਹਿ-ਫੜ੍ਹ ਕੇ। ਬਿਆਪੈ-ਆਪਣਾ ਜ਼ੋਰ ਪਾ ਸਕਦਾ। ਨਿਰਮਲ- ਬੇ-ਦਾਗ਼। ਭਾਣੀ-ਪਿਆਰੀ ਲੱਗ ਪੈਂਦੀ ਹੈ। ਰਵਿਆ-ਵਿਆਪਕ।

## ਰਾਗੁ ਭੈਰਉ ਏਕ ਤਾਲ ਮਾਤਰਾਂ-12 ਮੱਧ ਲੈਅ

### ਅਸਥਾਈ

| 1 | 2 | 3 | 4 | 5 | 6 | 7 | 8 | 9 | 10 | 11 | 12 |
|---|---|---|---|---|---|---|---|---|---|---|---|
| ਧੁ | ਪ | ਮ | ਗ | ਪ | ਮਮ | ਮ | ਗ | ਮ | ਗ | ਰੁਸ | ਨ਼ਸ |
| ਜ | ਤ | ਕ | ਤ | ਪੇ | ਖਉ | ਤੇ | S | ਰੀ | ਸ | ਰS | ਣਾS |
| ਸ | ਸ | ਗ | ਮ | ਧੁ | ਪ | ਨ | ਸਂ | ਧੁ | ਧੁ | ਪਪ | ਪ |
| ਬ | ਲਿ | ਬ | ਲਿ | ਜਾ | ਈ | ਸ | ਤਿ | ਗੁ | ਰ | ਚਰ | ਣਾ |
| X | | 0 | | 2 | | 0 | | 3 | | 4 | |

### ਅੰਤਰਾ

| | | | | | | | | | | | |
|---|---|---|---|---|---|---|---|---|---|---|---|
| ਮ | ਪ | ਧੁ | ਧੁ | ਪ | ਧੁ | ਸਂਸਂ | ਸਂਸਂ | ਰੁਂ | ਰੁਂ | ਸਂ | ਸਂ |
| ਕ | ਰ | ਣ | ਕਾ | ਰ | ਣ | ਸਮ | ਰਥੁ | ਗੁ | ਰੁ | ਮੇ | ਰਾ |
| ਗਂਗਂ | ਮਂ | ਰੁਂਰੁਂ | ਸਂ | ਨ | ਸਂ | ਧੁ | ਪ | ਮ | ਗਮ | ਰੁ | ਸ |
| ਜੀਅ | S | ਪ੍ਰਾ | ਣ | ਸੁ' | ਖ | ਦਾ | S | ਤਾ | SS | ਨੇ | ਰਾ |
| X | | 0 | | 2 | | 0 | | 3 | | 4 | |

ਤਾਨਾਂ ਤੇ ਤਿਹਾਈਆਂ:-

1) ਗਮ ਪਮ ਗਰੁ ਸ- ਗਮ ਪਧੁ ਨਸਂ ਰੁਂਸਂ ਨਧੁ ਪਮ ਗਰੁ ਸ-
2) ਗਮ ਪਧੁ ਪਮ ਗਰੁ ਸ- ਗਮ ਪਧੁ ਨਸਂ ਨਨ ਧੁਪ ਮਗ ਰੁਸ
3) ਸਰੁ ਗਮ ਪਮ ਗਮ ਧੁਪ ਮਪ ਧੁਨ ਸਂਨ ਧੁਪ ਮਪ ਮਗ ਰੁਸ

1) ਪਹਿਲੀ ਤੋਂ ਛੇਵੀਂ ਮਾਤਰ ਬੰਦਸ਼ ਅਨੁਸਾਰ ਬਰਾਬਰ ਲੈ ਕੇ ਇੱਕ ਮਾਤਰ ਬਿਸਰਾਮ ਫਿਰ ਪੰਜਵੀਂ ਤੋਂ ਛੇਵੀਂ ਮਾਤਰ ਦਾ ਟੁਕੜਾ ਫਿਰ ਬਿਸਰਾਮ ਫਿਰ ਇਹੀ ਟੁਕੜਾ ਲੈ ਕੇ ਸੱਮ ਤੇ ਆਉਣਾ ਹੈ।
2) ਪਹਿਲੀ ਤੋਂ ਚੌਥੀ ਮਾਤਰ ਤੱਕ ਦੇ ਟੁਕੜੇ ਨੂੰ ਪਹਿਲੀ ਮਾਤਰ ਤੋਂ ਆਰੰਭ ਕਰਕੇ ਤਿੰਨ ਵਾਰ ਬਰਾਬਰ ਲੈ ਕੇ ਸੱਮ ਤੇ ਆਉਣਾ ਹੈ।
3) 7ਵੀਂ ਤੋਂ 12ਵੀਂ ਮਾਤਰ ਦੇ ਟੁਕੜੇ ਨੂੰ 7ਵੀਂ ਮਾਤਰ ਤੋਂ ਤਿੰਨ ਵਾਰ ਬਰਾਬਰ ਲੈ ਕੇ ਸੱਮ ਤੇ ਸਮਾਪਤ ਕਰਨਾ ਹੈ।

**ਭੈਰਉ ਮਹਲਾ ੫॥** (੧੧੪੨-੪੩)

ਨਮਸਕਾਰ ਤਾ ਕਉ ਲਖ ਬਾਰ॥ ਇਹੁ ਮਨੁ ਦੀਜੈ ਤਾ ਕਉ ਵਾਰਿ॥ ਸਿਮਰਨਿ ਤਾ ਕੈ ਮਿਟਹਿ ਸੰਤਾਪ॥ ਹੋਇ ਅਨੰਦੁ ਨ ਵਿਆਪਹਿ ਤਾਪ॥੧॥ ਐਸੋ ਹੀਰਾ ਨਿਰਮਲ ਨਾਮ॥ ਜਾਸੁ ਜਪਤ ਪੂਰਨ ਸਭਿ ਕਾਮ॥੧॥ਰਹਾਉ॥ ਜਾ ਕੀ ਦ੍ਰਿਸਟਿ ਦੁਖ ਡੇਰਾ ਢਹੈ॥ ਅੰਮ੍ਰਿਤ ਨਾਮੁ ਸੀਤਲੁ ਮਨਿ ਗਹੈ॥ ਅਨਿਕ ਭਗਤ ਜਾ ਕੇ ਚਰਨ ਪੂਜਾਰੀ॥ ਸਗਲ ਮਨੋਰਥ ਪੂਰਨਹਾਰੀ॥੨॥ ਖਿਨ ਮਹਿ ਊਣੇ ਸੁਭਰ ਭਰਿਆ॥ ਖਿਨ ਮਹਿ ਸੂਕੇ ਕੀਨੇ ਹਰਿਆ॥ ਖਿਨ ਮਹਿ ਨਿਥਾਵੇ ਕਉ ਦੀਨੋ ਥਾਨੁ॥ ਖਿਨ ਮਹਿ ਨਿਮਾਣੇ ਕਉ ਦੀਨੋ ਮਾਨੁ॥੩॥ ਸਭ ਮਹਿ ਏਕੁ ਰਹਿਆ ਭਰਪੂਰਾ॥ ਸੋ ਜਾਪੈ ਜਿਸੁ ਸਤਿਗੁਰੁ ਪੂਰਾ॥ ਹਰਿ ਕੀਰਤਨੁ ਤਾ ਕੋ ਆਧਾਰੁ॥ ਕਹੁ ਨਾਨਕ ਜਿਸੁ ਆਪਿ ਦਇਆਰੁ॥੪॥੧੩॥੨੬॥

ਪਦ ਅਰਥ:- ਬਾਰ-ਵਾਰੀ। ਸੰਤਾਪ-ਦੁੱਖ-ਕਲੇਸ਼। ਜਾਸੁ ਜਪਤ-ਜਿਸ ਨੂੰ ਜਪਦਿਆਂ। ਸੀਤਲੁ-ਠੰਡਾ। ਗਹੈ-ਫੜ੍ਹ ਰੱਖਦਾ ਹੈ। ਮਨੋਰਥ-ਮੰਗਾਂ। ਪੂਰਨਹਾਰੀ-ਪੂਰੀਆਂ ਕਰਨ ਵਾਲਾ। ਊਣੇ-ਖਾਲੀ। ਸੁਭਰ-ਨਕਾ ਨਕ। ਆਧਾਰੁ-ਆਸਰਾ। ਦਇਆਰੁ-ਦਇਆਵਾਨ।

## ਰਾਗੁ ਭੈਰਉ ਆੜਾ ਚਾਰ ਤਾਲ ਮਾਤਰਾਂ-14 ਮੱਧ ਲੈਅ

### ਅਸਥਾਈ

| 1 | 2 | 3 | 4 | 5 | 6 | 7 | 8 | 9 | 10 | 11 | 12 | 13 | 14 |
|---|---|---|---|---|---|---|---|---|---|---|---|---|---|
| ਗ | ਮ | ਧੁ | ਪ | ਮ | ਪ | ਧੁ | ਪ | ਮ | ਗ | ਗਮ | ਪਮ | ਗਰੁ | ਸ |
| ਐ | S | ਸੋ | ਹੀ | S | ਰਾ | ਨਿ | ਰ | ਮ | ਲ | ਨਾS | SS | ਮS | S |
| ਸ | ਰੁ | ਸ | ਮ | ਗ | ਮ | ਪ | ਧੁ | ਨ | ਸਂ | ਧੁ | ਧੁ | ਪ | ਪ |
| ਜਾ | S | ਸੁ | ਜ | ਪ | ਤ | ਪੂ | S | ਰ | ਨ | ਸ | ਭਿ | ਕਾ | ਮ |
| X | | 2 | | 0 | | 3 | | 0 | | 4 | | 0 | |

### ਅੰਤਰਾ

| ਮ | ਮ | ਪ | ਧੁ | - | ਨ | ਸੰ | ਸੰਸੰ | ਰੁੰ | ਰੁੰ | ਸੰਰੁੰ | ਗੰਮੰ | ਗੰਰੁੰ | ਸੰ |
|---|---|---|---|---|---|---|---|---|---|---|---|---|---|
| ਨ | ਮ | ਸ | ਕਾ | S | ਰ | ਤਾ | ਕਉ | ਲ | ਖ | ਬਾS | SS | ਰS | S |
| ਸੰਸੰ | ਰੁੰ | ਸੰ | ਨ | ਧੁ | ਪ | ਮ | ਪ | ਧੁਧੁ | ਪ | ਮਗ | ਮਗ | ਰੁਸ | ਨੁਸ |
| ਇਹੁ | ਮ | ਨੁ | ਦੀ | S | ਜੈ | ਤਾ | S | ਕਉ | S | ਵਾS | SS | ਰਿS | SS |
| x | | 2 | | 0 | | 3 | | 0 | | 4 | | 0 | |

**ਤਾਨਾਂ ਤੇ ਤਿਹਾਈਆਂ:-**

1) ਗਮ ਪਧੁ ਪਮ ਗਮ ਪਧੁ ਨਧੁ ਪਮ ਗਮ ਪਧੁ ਨਸੰ ਨਧੁ ਪਮ ਗਰੁ ਸ-
2) ਸਰੁ ਗਮ ਪਧੁ ਪਮ ਗਰੁ ਸ- ਸਰੁ ਗਮ ਪਧੁ ਨਸੰ ਨਧੁ ਪਮ ਗਰੁ ਸ-
3) ਪਧੁ ਪਮ ਮਪ ਮਗ ਰੁਗ ਰੁਸ ਨਸੰ ਨਧੁ ਪਧੁ ਪਮ ਮਪ ਮਗ ਰੁਗ ਰੁਸ

1) ਪਹਿਲੀ ਤੋਂ ਛੇਵੀਂ ਮਾਤਰ ਤੱਕ ਬੰਦਸ਼ ਅਨੁਸਾਰ ਗਾ ਕੇ ਇੱਕ ਮਾਤਰ ਬਿਸਰਾਮ ਫਿਰ ਚੌਥੀ ਤੋਂ ਛੇਵੀਂ ਮਾਤਰ ਦਾ ਟੁਕੜਾ ਫਿਰ ਬਿਸਰਾਮ ਫਿਰ ਇਹ ਟੁਕੜਾ ਲੈ ਕੇ ਸੱਮ ਤੇ ਆਉਣਾ ਹੈ।

2)

| ਗ | ਮ | ਧੁ | ਪ |
|---|---|---|---|
| ਐ | ਸੋ | ਹੀ | ਰਾ |

ਪਹਿਲੀ ਤੋਂ ਚੌਥੀ ਮਾਤਰ ਲੈ ਕੇ ਇੱਕ ਮਾਤਰ ਬਿਸਰਾਮ ਫਿਰ ਇਹੀ ਟੁਕੜਾ ਤੇ ਬਿਸਰਾਮ ਫਿਰ ਤੀਜੀ ਵਾਰ ਇਹੀ ਟੁਕੜਾ ਲੈ ਕੇ ਸੱਮ ਆ ਜਾਵੇਗਾ।

3) 7ਵੀਂ ਤੋਂ 14ਵੀਂ ਮਾਤਰ ਦੇ 8 ਮਾਤਰਾਂ ਦੇ ਟੁਕੜੇ ਨੂੰ 5ਵੀਂ ਮਾਤਰ ਤੋਂ ਆਰੰਭ ਕਰਕੇ ਤਿੰਨ ਵਾਰ ਬਰਾਬਰ ਲੈ ਕੇ ਸੱਮ ਤੇ ਸਮਾਪਤ ਕਰਨਾ ਹੈ। ਪਹਿਲਾਂ ਚੌਥੀ ਮਾਤਰ ਤੇ 'ਹੀਰਾ' ਦਾ ਉਚਾਰਨ ਕਰਨਾ ਹੈ।

### ਭੈਰਉ ਮਹਲਾ ੫।। (੧੧੩੭)

ਜੀਉ ਪ੍ਰਾਣ ਜਿਨਿ ਰਚਿਓ ਸਰੀਰ।। ਜਿਨਹਿ ਉਪਾਏ ਤਿਸ ਕਉ ਪੀਰ।।੧।। ਗੁਰੁ ਗੋਬਿੰਦੁ ਜੀਅ ਕੈ ਕਾਮ।। ਹਲਤਿ ਪਲਤਿ ਜਾ ਕੀ ਸਦ ਛਾਮ।।੧।। ਰਹਾਉ।। ਪ੍ਰਭੁ ਆਰਾਧਨ ਨਿਰਮਲ ਰੀਤਿ।। ਸਾਧਸੰਗਿ ਬਿਨਸੀ ਬਿਪਰੀਤਿ।।੨।। ਮੀਤ ਹੀਤ ਧਨੁ ਨਹ ਪਾਰਣਾ।। ਧੰਨਿ ਧੰਨਿ ਮੇਰੇ ਨਾਰਾਇਣਾ।।੩।। ਨਾਨਕੁ ਬੋਲੈ ਅੰਮ੍ਰਿਤ ਬਾਣੀ।। ਏਕ ਬਿਨਾ ਦੂਜਾ ਨਹੀ ਜਾਣੀ।।੪।।੬।।

ਪਦ ਅਰਥ:- ਜੀਉ-ਜਿੰਦ। ਪੀਰ-ਦਰਦ, ਸਨੇਹ। ਜੀਅ ਕੈ ਕਾਮ-ਜਿੰਦ ਦੇ ਕੰਮ। ਹਲਤਿ ਪਲਤਿ-ਲੋਕ ਪਰਲੋਕ ਵਿੱਚ। ਛਾਮ-ਛਾਂ। ਰੀਤਿ-ਜੀਵਨ-ਮਰਯਾਦਾ। ਬਿਨਸੀ-ਨਾਸ ਹੋ ਜਾਂਦੀ ਹੈ। ਬਿਪਰੀਤਿ-ਉਲਟੀ ਜੀਵਨ-ਜੁਗਤ। ਹੀਤ-ਸਨੇਹੀ। ਪਾਰਣਾ-ਆਸਰਾ। ਅੰਮ੍ਰਿਤ-ਆਤਮਕ ਜੀਵਨ ਦੇਣ ਵਾਲੀ।

### ਰਾਗੁ ਭੈਰਉ ਫਰੋਦਸਤ ਤਾਲ ਮਾਤਰਾਂ-14 ਮੱਧ ਲੈਅ

### ਅਸਥਾਈ

| 1 | 2 | 3 | 4 | 5 | 6 | 7 | 8 | 9 | 10 | 11 | 12 | 13 | 14 |
|---|---|---|---|---|---|---|---|---|---|---|---|---|---|
| ਸ | ਰੁ | ਸ | - | ਗ | ਮ | ਧੁ | ਪ | ਮਮ | ਗ | ਮ | ਰੁ | - | ਸ |
| ਗੁ | S | ਰੁ | S | ਗੋ | S | ਬਿੰ | ਦੁ | ਜੀਅ | S | ਕੈ | ਕਾ | S | ਮ |
| ਗ | ਮ | ਧੁ | ਪ | ਧੁ | ਨ | ਸੰ | ਨ | ਧੁ | ਪ | ਮ | ਗਮ | ਗਰੁ | ਸ |
| ਹ | ਲ | ਤਿ | ਪ | ਲ | ਤਿ | ਜਾ | ਕੀ | ਸ | ਦ | S | ਛਾS | SS | ਮ |
| x | | 0 | | 2 | | 3 | | 4 | | | 5 | | |

ਰਾਗੁ ਭੈਰਉ

### ਅੰਤਰਾ

| | | | | | | | | | | | | | |
|---|---|---|---|---|---|---|---|---|---|---|---|---|---|
| ਮ | - | ਪ | - | ਧੁਧੁ | ਧੁ | ਨ | ਨ | ਸੰ | ਸੰ | ਸੰ | ਰੁੰ | ਰੁੰ | ਸੰ |
| ਜੀ | S | ਉ | S | ਪ੍ਰਾ | ਣ | ਜਿ | ਨਿ | ਰ | ਚਿ | ਓ | ਸ | ਰੀ | ਰ |
| ਧੁ | ਨ | ਸੰ | ਰੁੰ | ਸੰ | ਨ | ਧੁ | ਪ | ਮ | ਪ | ਮਮ | ਧੁਪ | ਮਗ | ਰੁਸ |
| ਜਿ | ਨ | ਹਿ | S | ਉ | ਪਾ | ਏ | S | ਤਿ | ਸ | ਕਉ | ਪੀS | SS | ਰS |
| x | | 0 | | 2 | | 3 | | 4 | | | 5 | | |

ਤਾਨਾਂ ਤੇ ਤਿਹਾਈਆਂ:- ਤਾਨਾਂ ਆਡਾ ਚਾਰ ਤਾਲ ਬੰਦਸ਼ ਵਾਲੀਆਂ ਹਨ।

1) ਪਹਿਲੀ ਤੋਂ ਚੌਥੀ ਮਾਤਰ ਤੱਕ ਬੰਦਸ਼ ਅਨੁਸਾਰ ਗਾ ਕੇ ਇੱਕ ਮਾਤਰ ਬਿਸਰਾਮ ਫਿਰ ਇਹ ਟੁਕੜਾ ਫਿਰ ਬਿਸਰਾਮ ਫਿਰ ਇਹ ਟੁਕੜਾ ਲੈ ਕੇ ਸੱਮ ਤੇ ਆਉਣਾ ਹੈ।
2) 5ਵੀਂ ਮਾਤਰ ਤੇ S ਤੇ 6ਵੀਂ ਮਾਤਰ ਤੇ 'ਗੋ' ਦਾ ਉਚਾਰਨ ਕਰਨਾ ਹੈ। ਇਸ ਤਰ੍ਹਾਂ ਪਹਿਲੀ ਤੋਂ ਪੰਜਵੀਂ ਮਾਤਰ ਤੱਕ ਗਾ ਕੇ ਫਿਰ 6ਵੀਂ ਤੋਂ 8ਵੀਂ ਮਾਤਰ ਤੱਕ ਇਹ ਤਿੰਨ ਮਾਤਰਾਂ ਦੇ ਟੁਕੜੇ ਨੂੰ ਤਿੰਨ ਵਾਰ ਗਾ ਕੇ ਸੱਮ ਤੇ ਆਉਣਾ ਹੈ।
3) 9ਵੀਂ ਤੋਂ 14ਵੀਂ ਮਾਤਰ ਦੇ ਟੁਕੜੇ ਨੂੰ 9ਵੀਂ ਮਾਤਰ ਤੋਂ ਲੈ ਕੇ ਇੱਕ ਮਾਤਰ ਬਿਸਰਾਮ ਫਿਰ ਇਹੀ ਟੁਕੜਾ ਤੇ ਬਿਸਰਾਮ ਫਿਰ ਇਹੀ ਟੁਕੜਾ ਲੈ ਕੇ ਸੱਮ ਤੇ ਸਮਾਪਤ ਕਰਨਾ ਹੈ।

### ਭੈਰਉ ਮਹਲਾ ੫।। (੧੧੪੧)

ਚੀਤਿ ਆਵੈ ਤਾਂ ਮਹਾ ਅਨੰਦ।। ਚੀਤਿ ਆਵੈ ਤਾਂ ਸਭਿ ਦੁਖ ਭੰਜ।। ਚੀਤਿ ਆਵੈ ਤਾਂ ਸਰਧਾ ਪੂਰੀ।। ਚੀਤਿ ਆਵੈ ਤਾਂ ਕਬਹਿ ਨ ਝੂਰੀ।।੧।। ਅੰਤਰਿ ਰਾਮ ਰਾਇ ਪ੍ਰਗਟੇ ਆਇ।। ਗੁਰਿ ਪੂਰੈ ਦੀਓ ਰੰਗੁ ਲਾਇ।।੧।। ਰਹਾਉ।। ਚੀਤਿ ਆਵੈ ਤਾਂ ਸਰਬ ਕੋ ਰਾਜਾ।। ਚੀਤਿ ਆਵੈ ਤਾਂ ਪੂਰੇ ਕਾਜਾ।। ਚੀਤਿ ਆਵੈ ਤਾਂ ਰੰਗਿ ਗੁਲਾਲ।। ਚੀਤਿ ਆਵੈ ਤਾਂ ਸਦਾ ਨਿਹਾਲ।।੨।। ਚੀਤਿ ਆਵੈ ਤਾਂ ਸਦ ਧਨਵੰਤਾ।। ਚੀਤਿ ਆਵੈ ਤਾਂ ਸਦ ਨਿਭਰੰਤਾ।। ਚੀਤਿ ਆਵੈ ਤਾਂ ਸਭਿ ਰੰਗ ਮਾਣੇ।। ਚੀਤਿ ਆਵੈ ਤਾਂ ਚੂਕੀ ਕਾਣੇ।।੩।। ਚੀਤਿ ਆਵੈ ਤਾਂ ਸਹਜ ਘਰੁ ਪਾਇਆ।। ਚੀਤਿ ਆਵੈ ਤਾਂ ਸੁੰਨਿ ਸਮਾਇਆ।। ਚੀਤਿ ਆਵੈ ਸਦ ਕੀਰਤਨੁ ਕਰਤਾ।। ਮਨੁ ਮਾਨਿਆ ਨਾਨਕ ਭਗਵੰਤਾ।।੪।।੮।।੨੧।।

ਪਦ ਅਰਥ:- ਚੀਤਿ-ਚਿੱਤ ਵਿੱਚ। ਭੰਜ-ਨਾਸ। ਨ ਝੂਰੀ-ਚਿੰਤਾ ਫਿਕਰ ਨਹੀਂ ਕਰਦਾ। ਅੰਤਰਿ-ਹਿਰਦੇ ਵਿੱਚ। ਰੰਗੁ-ਆਤਮਕ ਅਨੰਦ। ਨਿਭਰੰਤਾ-ਭਟਕਣਾ ਤੋਂ ਬਚ ਜਾਂਦਾ ਹੈ। ਚੂਕੀ-ਮੁੱਕ ਜਾਂਦੀ ਹੈ। ਕਾਣੇ-ਮੁਥਾਜੀ। ਸੁੰਨਿ-ਅਫੁਰ ਅਵਸਥਾ ਵਿੱਚ। ਮਾਨਿਆ-ਪਤੀਜ ਜਾਂਦਾ ਹੈ। ਭਗਵੰਤਾ-ਪਰਮਾਤਮਾ।

### ਰਾਗੁ ਭੈਰਉ ਮੱਤ ਤਾਲ ਮਾਤਰਾਂ-9 ਵਿਲੰਭਿਤ ਲੈਅ

### ਅਸਥਾਈ

| 1 | 2 | 3 | 4 | 5 | 6 | 7 | 8 | 9 |
|---|---|---|---|---|---|---|---|---|
| ਧੁ | ਪਪ | ਮਮ | ਪ | ਮ | ਗਗ | ਮ | ਗ-ਮਗ | ਰੁਸ |
| ਅੰ | ਤਰਿ | ਰਾਮ | ਰਾ | ਇ | ਪ੍ਰਗ | ਟੇ | ਆSSS | ਇS |
| ਸਰੁ | ਸ | ਗਮ | ਧੁ | ਪ | ਧੁਨ | ਧੁਪ | ਮਗ | ਰੁਸ |
| ਗੁS | ਰਿ | ਪੂਰੈ | ਦੀ | ਓ | ਰੰS | ਗੁS | ਲਾS | ਇS |
| x | | 2 | | | 3 | | | |

### ਅੰਤਰਾ

| ਮ | ਪ | ਧੁ | ਧੁ | ਨ | ਸੰ | ਸੰ | ਰੁੰਰੁੰ | ਸੰ |
|---|---|---|---|---|---|---|---|---|
| ਚੀ | ਤਿ | ਆ | ਵੈ | ਤਾਂ | ਮ | ਹਾ | ਅਨੰ | ਦ |
| ਸੰਰੁੰ | ਸੰ | ਨਸੰ | ਨਧੁ | ਪ | ਧੁਪ | ਮਮ | ਗਮ | ਰੁਸ |
| ਚੀS | ਤਿ | ਆS | ਵੈS | ਤਾਂ | ਸਭਿ | ਦੂਖ | ਭੰS | ਜS |
| x | | 2 | | | 3 | | | |

ਤਾਨਾਂ ਤੇ ਤਿਹਾਈਆਂ:-

1) ਗਮਪਧੁ ਪਮਗਰੁ ਸ-ਗਮ ਪਧੁਨਧੁ ਪਮਗਰੁ ਸ-ਗਮ ਪਧੁਨਸੰ ਨਧੁਪਮ ਗਰੁਸ-

2) ਸਰੁਗਮ ਪਮਗਮ ਧੁਪਮਪ ਮਗਰੁਸ ਸਰੁਗਮ ਪਮਗਮ ਧੁਪਮਪ ਸੰਨਧੁਪ ਮਗਰੁਸ

3) ਗਮਪਧੁ ਪਮਮਪ ਮਗਰੁਗ ਰੁਸਨ਼ਸ ਗਮਪਧੁ ਨਸੰਨਧੁ ਪਧੁਪਮ ਮਪਮਗ ਰੁਗਰੁਸ

1) ਪਹਿਲੀ ਤੋਂ ਪੰਜਵੀਂ ਮਾਤਰ ਤੱਕ ਬੰਦਸ਼ ਅਨੁਸਾਰ ਗਾ ਕੇ ਚੌਥੀ ਤੋਂ ਪੰਜਵੀਂ ਮਾਤਰ ਦੇ 2 ਮਾਤਰਾਂ ਦੇ ਟੁਕੜੇ ਨੂੰ 2 ਵਾਰ ਹੋਰ ਗਾ ਕੇ ਸੱਮ ਤੇ ਆਉਣਾ ਹੈ।

2) ਪਹਿਲੀ ਤੋਂ ਤੀਜੀ ਮਾਤਰ ਦੇ ਟੁਕੜੇ ਨੂੰ ਪਹਿਲੀ ਮਾਤਰ ਤੋਂ ਆਰੰਭ ਕਰਕੇ ਤਿੰਨ ਵਾਰ ਬਰਾਬਰ ਲੈ ਕੇ ਸੱਮ ਤੇ ਆਉਣਾ ਹੈ।

3) 6ਵੀਂ ਤੋਂ 9ਵੀਂ ਮਾਤਰ ਦੇ 4 ਮਾਤਰਾਂ ਦੇ ਟੁਕੜੇ ਨੂੰ 7ਵੀਂ ਮਾਤਰ ਤੋਂ ਤਿੰਨ ਵਾਰ ਬਰਾਬਰ ਲੈ ਕੇ ਸੱਮ ਤੇ ਸਮਾਪਤ ਕਰਨਾ ਹੈ।

### ਭੈਰਉ ਮਹਲਾ ੫॥ (੧੧੫੪)

ਨਾਮੁ ਹਮਾਰੈ ਅੰਤਰਜਾਮੀ। ਨਾਮੁ ਹਮਾਰੈ ਆਵੈ ਕਾਮੀ। ਰੋਮਿ ਰੋਮਿ ਰਵਿਆ ਹਰਿ ਨਾਮੁ॥ ਸਤਿਗੁਰ ਪੂਰੈ ਕੀਨੋ ਦਾਨੁ॥੧॥ ਨਾਮੁ ਰਤਨੁ ਮੇਰੈ ਭੰਡਾਰ॥ ਅਗਮ ਅਮੋਲਾ ਅਪਰ ਅਪਾਰ॥੧॥ ਰਹਾਉ॥ ਨਾਮੁ ਹਮਾਰੈ ਨਿਹਚਲ ਧਨੀ। ਨਾਮ ਕੀ ਮਹਿਮਾ ਸਭ ਮਹਿ ਬਨੀ। ਨਾਮੁ ਹਮਾਰੈ ਪੂਰਾ ਸਾਹੁ॥ ਨਾਮੁ ਹਮਾਰੈ ਬੇਪਰਵਾਹੁ॥੨॥ ਨਾਮੁ ਹਮਾਰੈ ਭੋਜਨ ਭਾਉ॥ ਨਾਮੁ ਹਮਾਰੈ ਮਨ ਕਾ ਸੁਆਉ॥ ਨਾਮੁ ਨ ਵਿਸਰੈ ਸੰਤ ਪ੍ਰਸਾਦਿ॥ ਨਾਮੁ ਲੈਤ ਅਨਹਦ ਪੂਰੇ ਨਾਦ॥੩॥ ਪ੍ਰਭ ਕਿਰਪਾ ਤੇ ਨਾਮੁ ਨਉ ਨਿਧਿ ਪਾਈ। ਗੁਰ ਕਿਰਪਾ ਤੇ ਨਾਮ ਸਿਉ ਬਨਿ ਆਈ॥ ਧਨਵੰਤੇ ਸੇਈ ਪਰਧਾਨ॥ ਨਾਨਕ ਜਾ ਕੈ ਨਾਮੁ ਨਿਧਾਨ॥੪॥੧੭॥੩੦॥

ਪਦ ਅਰਥ:- ਹਮਾਰੈ-ਮੇਰੇ ਹਿਰਦੇ ਵਿੱਚ। ਆਵੈ ਕਾਮੀ-ਕੰਮ ਆਉਂਦਾ ਹੈ। ਰਵਿਆ-ਰਚ ਗਿਆ ਹੈ। ਰਤਨੁ-ਕੀਮਤੀ ਪਦਾਰਥ। ਅਗਮ-ਅਪਹੁੰਚ। ਅਪਰ ਅਪਾਰ-ਬੇਅੰਤ। ਨਿਹਚਲ ਧਨੀ-ਸਦਾ ਕਾਇਮ ਰਹਿਣ ਵਾਲਾ ਮਾਲਕ। ਮਹਿਮਾ-ਵਡਿਆਈ। ਭਾਉ-ਪਿਆਰ। ਸੁਆਉ-ਸੁਆਰਥ, ਮਨੋਰਥ। ਅਨਹਦ ਨਾਦ-ਇੱਕ-ਰਸ ਵੱਜ ਰਹੇ ਵਾਜੇ। ਨਿਧਾਨ-ਖ਼ਜ਼ਾਨਾ।

### ਰਾਗੁ ਭੈਰਉ ਮਹੇਸ਼ ਤਾਲ ਮਾਤਰਾਂ-9 ਵਿਲੰਭਿਤ ਲੈਅ

### ਅਸਥਾਈ

| 1 | 2 | 3 | 4 | 5 | 6 | 7 | 8 | 9 |
|---|---|---|---|---|---|---|---|---|
| ਗਮ | ਪ | ਧੁਧੁ | ਪ | ਮਪ | ਮ | ਗਮ | ਰੁ | ਸ |
| ਨਾS | ਮੁ | ਰਤ | ਨੁ | ਮੇS | ਰੈ | ਭੰS | ਡਾ | ਰ |
| ਧੁਨ਼ | ਸਸ | ਰੁ | ਸ | ਗਮ | ਗ | ਧੁਪ | ਮਗ | ਰੁਸ |
| ਅਗ | ਮਅ | ਮੋ | ਲਾ | ਅਪ | ਰ | ਅS | ਪਾS | ਰS |
| x | | | | 2 | | 3 | | |

## ਅੰਤਰਾ

| | | | | | | | | |
|---|---|---|---|---|---|---|---|---|
| ਮ | ਪਪ | ਧੁ | ਨ | ਸੰ | ਸੰਸੰ | ਰੇਂ | – | ਸੰ |
| ਨਾ | ਮੁਹ | ਮਾ | ਰੈ | ਅੰ | ਤਰ | ਜਾ | S | ਮੀ |
| ਨ | ਸੰਸੰ | ਨਧੁ | ਪ | ਮਪ | ਮ | ਗ | ਮਗ | ਰੁਸ |
| ਨਾ | ਮੁਹ | ਮਾS | ਰੈ | ਆS | ਵੈ | ਕਾ | SS | ਮੀS |
| x | | | | 2 | | 3 | | |

ਤਾਨਾਂ ਤੇ ਤਿਹਾਈਆਂ:– ਤਾਨਾਂ ਮੱਤ ਤਾਲ ਬੰਦਸ਼ ਵਾਲੀਆਂ ਹਨ।

1) ਪਹਿਲੀਆਂ ਚਾਰ ਮਾਤਰਾਂ ਲੈ ਕੇ | –ਧੁ ਧੁਪ –– ਧੁਧੁ ਪ– / Sਰ ਤਨੁ SS ਰਤ ਨੁS | ਇਹ 5 ਮਾਤਰਾਂ ਦਾ ਟੁਕੜਾ ਲੈ ਕੇ ਸੱਮ ਤੇ ਆਉਣਾ ਹੈ।

2) ਪਹਿਲੀ ਤੋਂ ਚੌਥੀ ਮਾਤਰ ਦੇ ਟੁਕੜੇ ਨੂੰ ਦੂਜੀ ਮਾਤਰ ਤੋਂ ਆਰੰਭ ਕਰਕੇ ਤੀਜੀ ਤੋਂ ਚੌਥੀ ਮਾਤਰ ਦੇ 2 ਮਾਤਰਾਂ ਦੇ ਟੁਕੜੇ ਨੂੰ 2 ਵਾਰ ਹੋਰ ਗਾ ਕੇ ਸੱਮ ਤੇ ਆਉਣਾ ਹੈ।

3) 5ਵੀਂ ਤੋਂ 9ਵੀਂ ਮਾਤਰ ਦੇ 5 ਮਾਤਰਾਂ ਦੇ ਟੁਕੜੇ ਨੂੰ ਚੌਥੀ ਮਾਤਰ ਤੋਂ ਤਿੰਨ ਵਾਰ ਬਰਾਬਰ ਲੈ ਕੇ ਸੱਮ ਤੇ ਸਮਾਪਤ ਕਰਨਾ ਹੈ। ਪਹਿਲਾਂ ਤੀਜੀ ਮਾਤਰ ਤੇ 'ਰਤਨੁ' ਦਾ ਉਚਾਰਨ ਕਰਨਾ ਹੈ।

## ਭੈਰਉ ਮਹਲਾ ੫।। (੧੧੪੨)

ਸਤਿਗੁਰੁ ਮੇਰਾ ਬੇਮੁਹਤਾਜੁ।। ਸਤਿਗੁਰ ਮੇਰੇ ਸਚਾ ਸਾਜੁ।। ਸਤਿਗੁਰੁ ਮੇਰਾ ਸਭਸ ਕਾ ਦਾਤਾ।। ਸਤਿਗੁਰੁ ਮੇਰਾ ਪੁਰਖੁ ਬਿਧਾਤਾ।।੧।। ਗੁਰ ਜੈਸਾ ਨਾਹੀ ਕੋ ਦੇਵ।। ਜਿਸੁ ਮਸਤਕਿ ਭਾਗੁ ਸੁ ਲਾਗਾ ਸੇਵ।।੧।।ਰਹਾਉ।। ਸਤਿਗੁਰੁ ਮੇਰਾ ਸਰਬ ਪ੍ਰਤਿਪਾਲੈ।। ਸਤਿਗੁਰੁ ਮੇਰਾ ਮਾਰਿ ਜੀਵਾਲੈ।। ਸਤਿਗੁਰ ਮੇਰੇ ਕੀ ਵਡਿਆਈ।। ਪ੍ਰਗਟੁ ਭਈ ਹੈ ਸਭਨੀ ਥਾਈ।।੨।। ਸਤਿਗੁਰੁ ਮੇਰਾ ਤਾਣੁ ਨਿਤਾਣੁ।। ਸਤਿਗੁਰੁ ਮੇਰਾ ਘਰਿ ਦੀਬਾਣੁ।। ਸਤਿਗੁਰ ਕੈ ਹਉ ਸਦ ਬਲਿ ਜਾਇਆ।। ਪ੍ਰਗਟੁ ਮਾਰਗੁ ਜਿਨਿ ਕਰਿ ਦਿਖਲਾਇਆ।।੩।। ਜਿਨਿ ਗੁਰੁ ਸੇਵਿਆ ਤਿਸੁ ਭਉ ਨ ਬਿਆਪੈ।। ਜਿਨਿ ਗੁਰੁ ਸੇਵਿਆ ਤਿਸੁ ਦੁਖੁ ਨ ਸੰਤਾਪੈ।। ਨਾਨਕ ਸੋਧੇ ਸਿੰਮ੍ਰਿਤਿ ਬੇਦ।। ਪਾਰਬ੍ਰਹਮ ਗੁਰ ਨਾਹੀ ਭੇਦ।।੪।।੧੧।।੨੪।।

ਪਦ ਅਰਥ:– ਬੇਮੁਹਤਾਜੁ–ਕਿਸੇ ਦਾ ਮੁਥਾਜੀ ਨਹੀਂ। ਸਾਜੁ–ਮਰਯਾਦਾ। ਬਿਧਾਤਾ–ਸਿਰਜਣਹਾਰ ਪ੍ਰਭੂ। ਦੇਵ–ਦੇਵਤਾ। ਭਾਗੁ–ਚੰਗੀ ਕਿਸਮਤ। ਪ੍ਰਤਿਪਾਲੈ–ਪਾਲਣਾ ਕਰਦਾ ਹੈ। ਜੀਵਾਲੈ–ਆਤਮਕ ਜੀਵਨ ਦੇਂਦਾ ਹੈ। ਤਾਣੁ–ਸਹਾਰਾ। ਨਿਤਾਣੁ–ਨਿਆਸਰਾ ਮਨੁੱਖ। ਦੀਬਾਣੁ–ਆਸਰਾ। ਪ੍ਰਗਟੁ–ਸਿੱਧਾ। ਮਾਰਗੁ–ਰਸਤਾ। ਸੋਧੇ–ਖੋਜ ਵੇਖੇ ਹਨ। ਭੇਦ–ਫ਼ਰਕ।

## ਰਾਗੁ ਭੈਰਉ ਝਪ ਤਾਲ ਮਾਤਰਾਂ–10 ਵਿਲੰਭਿਤ ਲੈਅ

## ਅਸਥਾਈ

| 1 | 2 | 3 | 4 | 5 | 6 | 7 | 8 | 9 | 10 |
|---|---|---|---|---|---|---|---|---|---|
| ਰੁ | ਸ | ਮ | ਗਮ | ਪ | ਧੁ | ਪ | (ਮ) | ਗਰੁ | ਸ |
| ਗੁ | ਰ | ਜੈ | SS | ਸਾ | ਨਾ | ਹੀ | ਕੋ | ਦੇS | ਵ |
| ਗਮ | ਪਧੁ | ਨਨ | ਸੰ | ਨਸੰ | ਧੁ | ਪ | ਮ | ਗਮ | ਰੁਸ |
| ਜਿਸੁ | ਮਸ | ਤਕਿ | ਭਾ | ਗੁS | ਸੁ | ਲਾ | ਗਾ | ਸੇS | ਵS |
| x | | 2 | | | 0 | | 3 | | |

## ਅੰਤਰਾ

| | | | | | | | | | |
|---|---|---|---|---|---|---|---|---|---|
| ਮਮ | ਪਪ | ਧੁ | - | ਨ | ਸੰ | ਸੰਸੰ | ਰੁੰ | - | ਸੰ |
| ਸਤਿ | ਗੁਰੁ | ਮੇ | S | ਰਾ | ਬੇ | ਮੁਹ | ਤਾ | S | ਜੁ |
| ਰੁੰਰੁੰ | ਗੰਮੰ | ਰੁੰ | -ਸੰ | ਨਸੰ | ਧੁ | ਪਮ | ਗਮ | ਰੁ | ਸ |
| ਸਤਿ | ਗੁਰ | ਮੇ | Sਰੇ | SS | ਸ | ਚਾS | ਸਾS | S | ਜੁ |
| X | | 2 | | | 0 | | 3 | | |

ਤਾਨਾਂ ਤੇ ਤਿਹਾਈਆਂ:-

1) ਗਮਪਧੁ ਪਮਗਮ ਧੁਪਮਪ ਮਗਰੁਸ ਗਮਪਧੁ ਨਨਧੁਪ ਗਮਪਧੁ ਪਮਗਮ ਧੁਪਮਪ ਮਗਰੁਸ
2) ਪਧੁਪਮ ਮਪਮਗ ਰੁਸਧੁਨ ਧੁਪਪਧੁ ਪਮਮਪ ਮਗਰੁਸ ਧੁਨਸੰਨ ਧੁਪਪਧੁ ਪਮਮਪ ਮਗਰੁਸ
3) ਸਰੁਸਗ ਰੁਗਸਰੁ ਮਗਰੁਸ ਗਮਗਪ ਮਪਧੁਪ ਮਗਰੁਸ ਪਧੁਪਨ ਧੁਨਸੰਰੁੰ ਸੰਨਧੁਪ ਮਗਰੁਸ

1) ਪਹਿਲੀ ਤੋਂ 5ਵੀਂ ਮਾਤਰ ਤੱਕ ਬੰਦਸ਼ ਅਨੁਸਾਰ ਗਾ ਕੇ ਛੇਵੀਂ ਮਾਤਰ ਤੇ ਧੁਪ ਦਾ ਲਗਾਉ ਦੇ ਕੇ 'ਨਾਹੀਂ' ਲੈ ਕੇ ਇੱਕ ਮਾਤਰ ਬਿਸਰਾਮ ਫਿਰ ਇਹੀ ਟੁਕੜਾ ਫਿਰ ਬਿਸਰਾਮ ਫਿਰ ਇਹੀ ਟੁਕੜਾ ਲੈ ਕੇ ਸੱਮ ਤੇ ਆਉਣਾ ਹੈ।
2) ਪਹਿਲਾਂ 5ਵੀਂ ਮਾਤਰ ਦੇ 'ਸਾ' ਨੂੰ ਚੌਥੀ ਮਾਤਰ ਤੇ ਲੈਣਾ ਹੈ ਫਿਰ ਪਹਿਲੀ ਤੋਂ ਚੌਥੀ ਮਾਤਰ ਦਾ ਟੁਕੜਾ ਪਹਿਲੀ ਮਾਤਰ ਤੋਂ ਲੈ ਕੇ ਇੱਕ ਮਾਤਰ ਬਿਸਰਾਮ ਫਿਰ ਤੀਜੀ-ਚੌਥੀ ਮਾਤਰ ਦਾ ਟੁਕੜਾ ਫਿਰ ਇਹੀ ਟੁਕੜਾ ਲੈ ਕੇ ਸੱਮ ਤੇ ਆਉਣਾ ਹੈ।
3) 6ਵੀਂ ਤੋਂ 10ਵੀਂ ਮਾਤਰ ਦੇ ਟੁਕੜੇ ਨੂੰ 6ਵੀਂ ਮਾਤਰ ਤੋਂ ਆਰੰਭ ਕਰਕੇ ਤਿੰਨ ਵਾਰ ਬਰਾਬਰ ਲੈ ਕੇ ਸੱਮ ਤੇ ਸਮਾਪਤ ਕਰਨਾ ਹੈ।

## ਭੈਰਉ ਮਹਲਾ ੫ ॥ (੧੧੪੮)

ਜਿਸੁ ਸਿਮਰਤ ਮਨਿ ਹੋਇ ਪ੍ਰਗਾਸੁ॥ ਮਿਟਹਿ ਕਲੇਸ ਸੁਖ ਸਹਜਿ ਨਿਵਾਸੁ॥ ਤਿਸਹਿ ਪਰਾਪਤਿ ਜਿਸੁ ਪ੍ਰਭੁ ਦੇਇ॥ ਪੂਰੇ ਗੁਰ ਕੀ ਪਾਏ ਸੇਵ॥੧॥ ਸਰਬ ਸੁਖਾ ਪ੍ਰਭ ਤੇਰੋ ਨਾਉ॥ ਆਠ ਪਹਰ ਮੇਰੇ ਮਨ ਗਾਉ॥੧॥ਰਹਾਉ॥ ਜੋ ਇਛੈ ਸੋਈ ਫਲੁ ਪਾਏ॥ ਹਰਿ ਕਾ ਨਾਮੁ ਮੰਨਿ ਵਸਾਏ॥ ਆਵਣ ਜਾਣ ਰਹੇ ਹਰਿ ਧਿਆਇ॥ ਭਗਤਿ ਭਾਇ ਪ੍ਰਭ ਕੀ ਲਿਵ ਲਾਇ॥੨॥ ਬਿਨਸੇ ਕਾਮ ਕ੍ਰੋਧ ਅਹੰਕਾਰ॥ ਤੂਟੇ ਮਾਇਆ ਮੋਹ ਪਿਆਰ॥ ਪ੍ਰਭ ਕੀ ਟੇਕ ਰਹੈ ਦਿਨੁ ਰਾਤਿ॥ ਪਾਰਬ੍ਰਹਮੁ ਕਰੇ ਜਿਸੁ ਦਾਤਿ॥੩॥ ਕਰਨ ਕਰਾਵਨਹਾਰ ਸੁਆਮੀ॥ ਸਗਲ ਘਟਾ ਕੇ ਅੰਤਰਜਾਮੀ। ਕਰਿ ਕਿਰਪਾ ਅਪਨੀ ਸੇਵਾ ਲਾਇ॥ ਨਾਨਕ ਦਾਸ ਤੇਰੀ ਸਰਣਾਇ॥੪॥੩੧॥੪੪॥

ਪਦ ਅਰਥ:- ਪ੍ਰਗਾਸੁ-ਚਾਨਣ, ਆਤਮਕ ਜੀਵਨ ਦੀ ਸੂਝ। ਸਹਜਿ-ਸੁੱਖਾਂ ਵਿੱਚ ਨਿਵਾਸ। ਗਾਉ-ਗਾਇਆ ਕਰ। ਭਾਇ-ਪਿਆਰ ਨਾਲ। ਲਿਵ-ਲਗਨ। ਬਿਨਸੇ-ਨਾਸ ਹੋ ਗਏ। ਟੇਕ-ਆਸਰੇ। ਘਟਾ-ਸਰੀਰ। ਲਾਇ-ਲਾਈ ਰੱਖ।

## ਰਾਗੁ ਭੈਰਉ ਜਗਪਾਲ ਤਾਲ ਮਾਤਰਾਂ-11 ਵਿਲੰਬਿਤ ਲੈਅ

### ਅਸਥਾਈ

| 1 | 2 | 3 | 4 | 5 | 6 | 7 | 8 | 9 | 10 | 11 |
|---|---|---|---|---|---|---|---|---|---|---|
| ਗ | ਮ | ਰੁ | ਰੁ | ਸ | ਧੁਧੁ | ਪ | ਮ | ਗ | ਮਗ | ਰੁਸ |
| ਸ | ਰ | ਬ | ਸੁ | ਖਾ | ਪ੍ਰ | ਭ | ਤੇ | ਰੋ | ਨਾS | ਉS |
| ਮ | ਪ | ਧੁ | ਧੁ | ਪ | ਸੰਨ | ਧੁ | ਪ | ਮ | ਗਰੁ | ਸ |
| ਆ | ਠ | ਪ | ਹ | ਰ | ਮੇS | ਰੇ | ਮ | ਨ | ਗਾS | ਉ |
| X | | | | | 2 | | 3 | | 4 | |

## ਅੰਤਰਾ

| | | | | | | | | | | |
|---|---|---|---|---|---|---|---|---|---|---|
| ਮ | ਪ | ਧੁਧੁ | ਧੁ | ਪਧੁ | ਸੰ | ਸੰ | ਸੰਸੰ | ਰੁੰਰੁੰ | ਰੁੰ | ਸੰ |
| ਜਿ | ਸੁ | ਸਿਮ | ਰ | ਤS | ਮ | ਨਿ | ਹੋਇ | ਪ੍ਰ | ਗਾ | ਸੁ |
| ਰੁੰ | ਗੰਰੁੰ | ਸੰ | ਨ | ਸੰ | ਧੁਧੁ | ਪਪ | ਮ | ਗਮ | ਰੁ | ਸ |
| ਮਿ | ਟਹਿ | ਕ | ਲੇ | ਸ | ਸੁਖ | ਸਹ | ਜਿ | ਨਿS | ਵਾ | ਸੁ |
| x | | | | | 2 | | 3 | | 4 | |

ਤਾਨਾਂ ਤੇ ਤਿਹਾਈਆਂ:-

1) ਮਗਰੁਸ ਧੁਪਮਗ ਰੁਸਧੁਨ ਧੁਪਮਗ ਰੁਸਧੁਨ ਸੰਨਧੁਪ ਮਗਰੁਸ ਧੁਨਸੰਰੁੰ ਗੰਰੁੰਸੰਨ ਧੁਪਮਗ ਰੁਸਨ੍ਸ

2) ਸਰੁਗਮ ਰੁਗਮਪ ਧੁਪਮਗ ਰੁਸਰੁਗ ਮਪਗਮ ਪਧੁਨਧੁ ਪਮਗਰੁ ਗਮਪਧੁ ਮਪਧੁਨ ਸੰਨਧੁਪ ਮਗਰੁਸ

3) ਗਮਪਗ ਮਪਗਮ ਪਧੁਪਮ ਗਰੁਸ- ਗਮਪਧੁ ਨਸੰਰੁੰਸੰ ਨਨਧੁਪ ਗਮਪਗ ਮਪਗਮ ਪਧੁਪਮ ਗਰੁਸ-

1) ਪਹਿਲੀ ਤੋਂ ਪੰਜਵੀਂ ਮਾਤਰ ਤੱਕ ਬੰਦਸ਼ ਅਨੁਸਾਰ ਗਾ ਕੇ ਇੱਕ ਮਾਤਰ ਬਿਸਰਾਮ ਫਿਰ ਚੌਥੀ ਤੋਂ ਪੰਜਵੀਂ ਮਾਤਰ ਦਾ ਟੁਕੜਾ ਫਿਰ ਬਿਸਰਾਮ ਫਿਰ ਇਹੀ ਟੁਕੜਾ ਲੈ ਕੇ ਸੱਮ ਤੇ ਆਉਣਾ ਹੈ।

2) ਪਹਿਲੀ ਤੋਂ ਸੱਤਵੀਂ ਮਾਤਰ ਤੱਕ ਬੰਦਸ਼ ਅਨੁਸਾਰ ਗਾ ਕੇ 6ਵੀਂ ਤੋਂ 7ਵੀਂ ਮਾਤਰ ਦੇ ਟੁਕੜੇ ਨੂੰ 2 ਵਾਰ ਹੋਰ ਗਾ ਕੇ ਸੱਮ ਤੇ ਆਉਣਾ ਹੈ।

3) 6ਵੀਂ ਤੋਂ 11ਵੀਂ ਮਾਤਰ ਦੇ ਟੁਕੜੇ ਨੂੰ 5ਵੀਂ ਮਾਤਰ ਤੋਂ ਚੁੱਕ ਕੇ ਤਿੰਨ ਵਾਰ ਗਾ ਕੇ ਸੱਮ ਤੇ ਸਮਾਪਤ ਕਰਨਾ ਹੈ। ਪਹਿਲਾਂ ਚੌਥੀ ਮਾਤਰ ਤੇ 'ਸੁਖਾ' ਦਾ ਉਚਾਰਨ ਕਰਨਾ ਹੈ।

### (ਸਲੋਕ ਭਗਤ ਕਬੀਰ ਜੀਉ ਕੇ) (੧੩੬੭)

ਕਬੀਰ ਜਿਹ ਦਰਿ ਆਵਤ ਜਾਤਿਅਹੁ ਹਟਕੈ ਨਾਹੀ ਕੋਇ।। ਸੋ ਦਰੁ ਕੈਸੇ ਛੋਡੀਐ ਜੋ ਦਰੁ ਐਸਾ ਹੋਇ।।੬੬।।

ਪਦ ਅਰਥ:- ਆਵਤ ਜਾਤਿਅਹੁ-ਆਉਂਦਾ ਜਾਂਦਾ ਰਹੇ। ਹਟਕੈ-ਰੋਕ। ਕੈਸੇ ਛੋਡੀਐ-ਛੱਡਣਾ ਨਹੀਂ ਚਾਹੀਦਾ। ਦਰੁ-ਦਰਵਾਜ਼ਾ, ਪ੍ਰਭੂ ਦਾ ਆਸਰਾ।

## ਰਾਗੁ ਭੈਰਉ ਏਕ ਤਾਲ ਮਾਤਰਾਂ-12 ਵਿਲੰਭਿਤ ਲੈਅ

### ਅਸਥਾਈ

| 1 | 2 | 3 | 4 | 5 | 6 | 7 | 8 | 9 | 10 | 11 | 12 |
|---|---|---|---|---|---|---|---|---|---|---|---|
| | | | | | | | | | | ਧੁਪ | ਮ-ਗਮ |
| | | | | | | | | | | ਸੋS | ਦSਰੁS |
| ਰੁ- | ਗਰੁ | ਸ-ਰੁਸ | ਧੁਨ੍ਸ | ਸ-ਰੁਸ | ਮ-ਗਮ | ਧੁਪ | ਨ-ਧੁਪ | ਮਪਧੁਪ | ਮਗਰੁਸ | | |
| ਕੈS | ਸੇS | ਛੋSਡੀS | ਐSSS | ਜੋSSS | ਦSਰੁS | ਐS | ਸਾSSS | ਹੋSSS | ਇSSS | | |
| x | | 0 | | 2 | | 0 | | 3 | | 4 | |

### ਅੰਤਰਾ

| 1 | 2 | 3 | 4 | 5 | 6 | 7 | 8 | 9 | 10 | 11 | 12 |
|---|---|---|---|---|---|---|---|---|---|---|---|
| | | | | | | | | | | ਮਪ | ਧੁ-ਪਧੁ |
| | | | | | | | | | | ਕਬੀ | ਰSSS |
| ਸੰਸੰ | ਰੁੰਸੰ | ਧੁ-ਨਸੰ | ਰੁੰ-ਗੰਰੁੰ | ਸੰਸੰਨਸੰ | ਗੰਮੰਰੁੰ- | ਸੰ-ਨਸੰ | ਧੁਪ | ਧੁਪਮ- | ਗਮਰੁਸ | | |
| ਜਿਹ | ਦਰਿ | ਆSਵਤ | ਜਾSSਤਿ | ਅਹੁSS | ਹSਟS | ਕੈSSS | ਨਾਹੀ | ਕੋSSS | ਇSSS | | |
| X | | 0 | | 2 | | 0 | | 3 | | 4 | |

**ਅਲਾਪ, ਤਾਨਾਂ ਤੇ ਤਿਹਾਈਆਂ:-**

1) ਸ- ਰੁਸ ਧੁਨ੍ਸ- ਗਮ ਪ-ਮਪ ਧੁਪ ਮਪਮ- ਗਮਰੁਸ
2) ਸਰੁਸ- ਗਮਪ- ਧੁਪ ਮਪਧੁ- ਨਸੰ ਨਧੁਪ- ਧੁਪਮਗ ਗਮਰੁਸ

1) ਸਰੁਗਮਪਧੁਪਮ ਗਰੁਸ-ਸਰੁਗਮ ਪਧੁਨਧੁਪਮਗਰੁ ਸ-ਸਰੁਗਮਪਧੁ ਨਸੰਨਧੁਪਮਗਰੁ
ਸ-ਸਰੁਗਮਪਧੁ ਨਸੰਰੁੰਗੰਰੁੰਸੰਨਸੰ ਨਧੁਪਮਗਰੁਸ-
2) ਗਮਗਮਪਮਗਮ ਧੁਪਮਪਮਗਰੁਸ ਗਮਗਮਪਮਗਮ ਧੁਨਧੁਪਮਗਰੁਸ ਗਮਗਮਪਮਗਮ
ਧੁਨਸੰਰੁੰਸੰ-ਨਸੰ ਧੁਨਸੰਨਧੁਪਮਪ ਧੁਪਮਗਮਗਰੁਸ
3) ਗਮਪਗਮਪਗਮ ਪਧੁਪਮਗਰੁਸ- ਮਪਧੁਮਪਧੁਮਪ ਧੁਨਧੁਪਮਗੁਰੁਸ ਧੁਨਸੰਧੁਨਸੰਧੁਨ
ਸੰਰੁੰਸੰਨਧੁਪਮਪ ਮਪਧੁਮਪਧੁਮਪ ਧੁਪਮਪਮਗਰੁਸ

1) 11ਵੀਂ ਮਾਤਰ ਦੇ ਟੁਕੜੇ ਨੂੰ 9ਵੀਂ ਮਾਤਰ ਤੋਂ ਚੁੱਕ ਕੇ ਤਿੰਨ ਵਾਰ ਬਰਾਬਰ ਕਹਿ ਕੇ ਫਿਰ ਬਾਰ੍ਵੀਂ ਮਾਤਰ ਜੋੜ ਕੇ ਸੱਮ ਤੇ ਆਉਣਾ ਹੈ।

2) 11ਵੀਂ ਤੋਂ 12ਵੀਂ ਮਾਤਰ ਦੇ ਟੁਕੜੇ ਨੂੰ ਦੁਗੁਨ ਵਿੱਚ 10ਵੀਂ ਮਾਤਰ ਤੋਂ ਤਿੰਨ ਵਾਰ ਲੈ ਕੇ ਸੱਮ ਤੇ ਆਉਣਾ ਹੈ।

**(ਭੈਰਉ ਬਾਣੀ ਭਗਤਾ ਕੀ।। ਕਬੀਰ ਜੀਉ ਘਰੁ ੧) (੧੧੫੯)**

ਗੁਰ ਸੇਵਾ ਤੇ ਭਗਤਿ ਕਮਾਈ।। ਤਬ ਇਹ ਮਾਨਸ ਦੇਹੀ ਪਾਈ। ਇਸ ਦੇਹੀ ਕਉ ਸਿਮਰਹਿ ਦੇਵ।। ਸੋ ਦੇਹੀ ਭਜੁ ਹਰਿ ਕੀ ਸੇਵ।।੧।। ਭਜਹੁ ਗੋੁਬਿੰਦ ਭੂਲਿ ਮਤ ਜਾਹੁ।। ਮਾਨਸ ਜਨਮ ਕਾ ਏਹੀ ਲਾਹੁ।।੧।।ਰਹਾਉ।। ਜਬ ਲਗੁ ਜਰਾ ਰੋਗੁ ਨਹੀ ਆਇਆ।। ਜਬ ਲਗੁ ਕਾਲਿ ਗ੍ਰਸੀ ਨਹੀ ਕਾਇਆ।। ਜਬ ਲਗੁ ਬਿਕਲ ਭਈ ਨਹੀ ਬਾਨੀ। ਭਜਿ ਲੇਹਿ ਰੇ ਮਨ ਸਾਰਿਗਪਾਨੀ।।੨।। ਅਬ ਨ ਭਜਸਿ ਭਜਸਿ ਕਬ ਭਾਈ।। ਆਵੈ ਅੰਤੁ ਨ ਭਜਿਆ ਜਾਈ।। ਜੋ ਕਿਛੁ ਕਰਹਿ ਸੋਈ ਅਬ ਸਾਰੁ।। ਫਿਰਿ ਪਛੁਤਾਹੁ ਨ ਪਾਵਹੁ ਪਾਰੁ।।੩।। ਸੋ ਸੇਵਕੁ ਜੋ ਲਾਇਆ ਸੇਵ।। ਤਿਨ ਹੀ ਪਾਏ ਨਿਰੰਜਨ ਦੇਵ।। ਗੁਰ ਮਿਲਿ ਤਾ ਕੇ ਖੁਲ੍ਹੇ ਕਪਾਟ।। ਬਹੁਰਿ ਨ ਆਵੈ ਜੋਨੀ ਬਾਟ।।੪।। ਇਹੀ ਤੇਰਾ ਅਉਸਰੁ ਇਹ ਤੇਰੀ ਬਾਰ।। ਘਟ ਭੀਤਰਿ ਤੂ ਦੇਖੁ ਬਿਚਾਰਿ।। ਕਹਤ ਕਬੀਰੁ ਜੀਤਿ ਕੈ ਹਾਰਿ।। ਬਹੁ ਬਿਧਿ ਕਹਿਓ ਪੁਕਾਰਿ ਪੁਕਾਰਿ।।੫।।੧।।੯।।

ਪਦ ਅਰਥ:-ਦੇਹੀ-ਸਰੀਰ। ਪਾਈ-ਲੱਭੀ। ਸਿਮਰਹਿ-ਤਾਂਘਦੇ ਹਨ। ਲਾਹੁ-ਲਾਭ। ਜਰਾ-ਬੁਢੇਪਾ। ਕਾਲਿ-ਕਾਲ ਨੇ। ਗ੍ਰਸੀ-ਦਬੋਚ ਲਈ। ਬਿਕਲ-ਬੇ-ਬਸ੍ਹੀ। ਸਾਰਿਗਪਾਨੀ-ਪ੍ਰਮਾਤਮਾ। ਅੰਤੁ-ਅਖੀਰਲਾ ਵੇਲਾ। ਸਾਰੁ-ਸੰਭਾਲ ਕਰ। ਕਪਾਟ-ਕਵਾੜ। ਬਾਟ-ਰਸਤਾ। ਅਉਸਰੁ-ਮੌਕਾ। ਬਾਰ-ਵਾਰੀ। ਕੈ-ਭਾਵੇਂ, ਚਾਹੇ, ਜਾਂ।

**ਰਾਗੁ ਭੈਰਉ ਚਾਰ ਤਾਲ ਮਾਤਰਾਂ-12 ਵਿਲੰਭਿਤ ਲੈਅ**

**ਅਸਥਾਈ**

| 1 | 2 | 3 | 4 | 5 | 6 | 7 | 8 | 9 | 10 | 11 | 12 |
|---|---|---|---|---|---|---|---|---|---|---|---|
| ਸੰ | ਨ | ਸੰ | ਨ | ਧੁ | ਪ | ਧੁ | ਪ | ਮ | ਗ | ਰੁ | ਸ |
| ਭ | ਜ | ਹੁ | ਗੋੁ | ਬਿੰ | ਦ | ਭੂ | ਲਿ | ਮ | ਤ | ਜਾ | ਹੁ |
| ਮ | ਗ | ਮ | ਪ | ਧੁ | ਪ | ਸੰ | ਨ | ਸੰ | ਧੁ | - | ਪ |
| ਮਾ | ਨ | ਸ | ਜ | ਨ | ਮ | ਕਾ | ਏ | ਹੀ | ਲਾ | S | ਹੁ |
| X | | 0 | | 2 | | 0 | | 3 | | 4 | |

### ਅੰਤਰਾ

| | | | | | | | | | | | |
|---|---|---|---|---|---|---|---|---|---|---|---|
| ਮ | ਪ | - | ਧੁ | ਧੁ | ਨ | ਸੰ | ਸੰ | ਸੰ | ਰੇਂ | ਰੇਂ | ਸੰ |
| ਗੁ | ਰ | S | ਸੇ | ਵਾ | ਤੇ | ਭ | ਗ | ਤਿ | ਕ | ਮਾ | ਈ |
| ਸੰ | ਰੇਂ | ਸੰਸੰ | ਨ | ਧੁ | ਪ | ਮਪ | ਧੁਪ | ਮ | ਧੁਪ | ਮਗ | ਰੁਸ |
| ਤ | ਬ | ਇਹ | ਮਾ | ਨ | ਸ | ਦੇS | SS | ਹੀ | ਪਾS | SS | ਈS |
| x | | 0 | | 2 | | 0 | | 3 | | 4 | |

**ਲੈਅਕਾਰੀਆਂ:-**

1) ਇਕਗੁਨ-ਦੁਗੁਨ-ਅਸਥਾਈ ਦੇ ਦੋਵੇਂ ਚੱਕਰ ਇਕਗੁਨ ਵਿੱਚ ਗਾ ਕੇ ਫਿਰ ਪਹਿਲੇ ਚੱਕਰ ਦੀ ਦੁਗੁਨ ਨਾਲ ਹੀ 7ਵੀਂ ਤੋਂ 12ਵੀਂ ਮਾਤਰ ਤੱਕ ਦੇ ਟੁਕੜੇ ਨੂੰ 2 ਵਾਰ ਦੁਗੁਨ ਵਿੱਚ ਗਾ ਕੇ ਸੱਮ ਤੇ ਪਹਿਲੀ ਲੈਅ ਤੇ ਆਉਣਾ ਹੈ। (6+6=12 ਮਾਤਰਾਂ)
2) ਦੁਗੁਨ-ਚੌਗੁਨ-ਪਹਿਲੇ ਚੱਕਰ ਦੀ ਪਹਿਲੀ ਤੋਂ ਛੇਵੀਂ ਮਾਤਰ ਤੱਕ ਦੁਗੁਨ 6 ਮਾਤਰਾਂ ਵਿੱਚ ਫਿਰ ਨਾਲ ਹੀ ਇਸ ਚੱਕਰ ਦੀ ਚੌਗੁਨ 3 ਮਾਤਰਾਂ ਵਿੱਚ ਫਿਰ 7ਵੀਂ ਤੋਂ 12ਵੀਂ ਮਾਤਰ ਦੇ ਟੁਕੜੇ ਦੀ ਦੋ ਵਾਰ ਹੋਰ ਚੌਗੁਨ 3 ਮਾਤਰਾਂ ਵਿੱਚ ਕਰਕੇ ਸੱਮ ਤੇ ਆਉਣਾ ਹੈ।
3) ਤਿਗੁਨ-ਛੇਗੁਨ-ਪਹਿਲੀ ਮਾਤਰ ਤੋਂ ਅਸਥਾਈ ਦੇ ਦੋਨਾਂ ਚੱਕਰਾਂ ਦੀ ਤਿਗੁਨ 4+4 = 8 ਮਾਤਰਾਂ ਵਿੱਚ ਫਿਰ 9ਵੀਂ ਮਾਤਰ ਤੋਂ ਪਹਿਲੇ ਚੱਕਰ ਦੀ ਛੇਗੁਨ 2 ਮਾਤਰਾਂ ਵਿੱਚ ਨਾਲ ਹੀ 7ਵੀਂ ਤੋਂ 12ਵੀਂ ਮਾਤਰ ਤੱਕ ਦੇ ਟੁਕੜੇ ਨੂੰ 2 ਵਾਰ ਛੇਗੁਨ ਵਿੱਚ ਇੱਕ ਇੱਕ ਮਾਤਰ ਵਿੱਚ ਕਹਿ ਕੇ ਸੱਮ ਤੇ ਆਉਣਾ ਹੈ।

### ਭੈਰਉ ਮਹਲਾ ੫॥ (੧੧੪੧-੪੨)

ਨਿਰਵੈਰ ਪੁਰਖ ਸਤਿਗੁਰ ਪ੍ਰਭ ਦਾਤੇ॥ ਹਮ ਅਪਰਾਧੀ ਤੁਮ੍ ਬਖਸਾਤੇ॥ ਜਿਸੁ ਪਾਪੀ ਕਉ ਮਿਲੈ ਨ ਢੋਈ॥ ਸਰਣਿ ਆਵੈ ਤਾਂ ਨਿਰਮਲੁ ਹੋਈ॥੧॥ ਸੁਖੁ ਪਾਇਆ ਸਤਿਗੁਰੂ ਮਨਾਇ॥ ਸਭ ਫਲ ਪਾਏ ਗੁਰੂ ਧਿਆਇ॥੧॥ਰਹਾਉ॥ ਪਾਰਬ੍ਰਹਮ ਸਤਿਗੁਰ ਆਦੇਸੁ॥ ਮਨੁ ਤਨੁ ਤੇਰਾ ਸਭੁ ਤੇਰਾ ਦੇਸੁ॥ ਚੂਕਾ ਪੜਦਾ ਤਾਂ ਨਦਰੀ ਆਇਆ॥ ਖਸਮੁ ਤੂਹੈ ਸਭਨਾ ਕੇ ਰਾਇਆ॥੨॥ ਤਿਸੁ ਭਾਣਾ ਸੂਕੇ ਕਾਸਟ ਹਰਿਆ॥ ਤਿਸੁ ਭਾਣਾ ਤਾਂ ਥਲ ਸਿਰਿ ਸਰਿਆ॥ ਤਿਸੁ ਭਾਣਾ ਤਾਂ ਸਭਿ ਫਲ ਪਾਏ॥ ਚਿੰਤ ਗਈ ਲਗਿ ਸਤਿਗੁਰ ਪਾਏ॥੩॥ ਹਰਾਮਖੋਰ ਨਿਰਗੁਣ ਕਉ ਤੂਠਾ॥ ਮਨੁ ਤਨੁ ਸੀਤਲੁ ਮਨਿ ਅੰਮ੍ਰਿਤੁ ਵੂਠਾ॥ ਪਾਰਬ੍ਰਹਮ ਗੁਰ ਭਏ ਦਇਆਲਾ॥ ਨਾਨਕ ਦਾਸ ਦੇਖਿ ਭਏ ਨਿਹਾਲਾ॥੪॥੧੦॥੨੩॥

ਪਦ ਅਰਥ:- ਢੋਈ-ਆਸਰਾ। ਆਦੇਸੁ-ਨਮਸਕਾਰ। ਚੂਕਾ-ਮੁੱਕ ਗਿਆ। ਨਦਰੀ ਆਇਆ-ਦਿੱਸ ਪਿਆ। ਰਾਇਆ-ਹੇ ਪਾਤਸ਼ਾਹ! ਕਾਸਟ-ਲੱਕੜ। ਥਲ ਸਿਰਿ - ਸੁੱਕੀ ਜ਼ਮੀਨ ਉੱਤੇ। ਸਰਿਆ-ਸਰੋਵਰ। ਤੂਠਾ-ਦਇਆਲ ਹੋ ਜਾਂਦਾ ਹੈ। ਸੀਤਲੁ-ਠੰਢਾ। ਵੂਠਾ-ਵੱਸ ਪਿਆ। ਨਿਹਾਲਾ-ਪ੍ਰਸੰਨ।

## ਰਾਗੁ ਭੈਰਉ ਜੈ ਤਾਲ ਮਾਤਰਾਂ-13 ਵਿਲੰਭਿਤ ਲੈਅ

### ਅਸਥਾਈ

| 1 | 2 | 3 | 4 | 5 | 6 | 7 | 8 | 9 | 10 | 11 | 12 | 13 |
|---|---|---|---|---|---|---|---|---|---|---|---|---|
| ਸਰੁ | ਸ | ਗਮ | ਧੁ | ਪ | ਮ | ਪ | ਧੁ | ਪ | ਮ | ਗਮ | ਰੁ | ਸ |
| ਸੁS | ਖੁ | ਪਾS | ਇ | ਆ | ਸ | ਤਿ | ਗੁ | ਰੂ | ਮ | ਨਾS | ਇ | S |

| | | | | | | | | | | | | |
|---|---|---|---|---|---|---|---|---|---|---|---|---|
| ਧੁ | ਨੁ | ਸ | ਰੁ | ਸ | ਧੁ | ਪ | ਮ | ਪ | ਮ | ਗ | ਮਗ | ਰੁਸ |
| ਸ | ਭ | ਫ | s | ਲ | ਪਾ | ਏ | ਗੁ | ਰੂ | ਧਿ | ਆ | ਇਸ | ss |
| x | | | | | 2 | | | | 3 | | 4 | |

**ਅੰਤਰਾ**

| | | | | | | | | | | | | |
|---|---|---|---|---|---|---|---|---|---|---|---|---|
| ਮਮ | ਪਪ | ਧੁ | ਧੁ | ਨ | ਸੰ | ਸੰ | ਸੰ | ਸੰ | ਰੁੰਰੁੰ | ਰੁੰ | ਸੰ | ਸੰ |
| ਨਿਰ | ਵੈਰ | ਪੁ | ਰ | ਖ | ਸ | ਤਿ | ਗੁ | ਰ | ਪ੍ਰ | ਭ | ਦਾ | ਤੇ |
| ਨ | ਸੰ | ਧੁਧੁ | ਧੁ | ਪ | ਮ | ਪ | ਮ | ਗ | (ਮ) | ਰੁ | ਸ | - |
| ਹ | ਮ | ਅਪ | ਰਾ | ਧੀ | ਭੁ | ਮ੍ਹ | ਬ | ਖ | ਸਾ | s | ਤੇ | s |
| x | | | | | 2 | | | | 3 | | 4 | |

**ਤਾਨਾਂ ਤੇ ਤਿਹਾਈਆਂ:-**

1) ਸਰੁਗਮ ਰੁਗਮਪ ਗਮਪਧੁ ਮਪਧੁਨ ਪਧੁਨਸੰ ਧੁਨਸੰਰੁੰ ਸੰਨਧੁਪ ਪਧੁਨਸੰ ਨਧੁਪਮ ਮਪਧੁਨ ਧੁਪਮਗ ਗਮਪਮ ਗਰੁਸ-
2) ਮਪਪਮ ਪਪਮਪ ਧੁਪਮਗ ਰੁਸਪਧੁ ਧੁਪਧੁਧੁ ਪਧੁਨਨ ਧੁਪਮਗ ਰੁਸਧੁਨ ਨਧੁਨਨ ਧੁਨਸੰਰੁੰ ਸੰਨਧੁਪ ਮਪਧੁਪ ਮਗਰੁਸ
3) ਗਮਪਗ ਮਪਗਮ ਪਧੁਪਮ ਗਰੁਸ- ਮਪਧੁਮ ਪਧੁਮਪ ਧੁਨਧੁਪ ਮਗਰੁਸ ਧੁਨਸੰਧੁ ਨਸੰਧੁਨ ਸੰਰੁੰਗੰਰੁੰ ਸੰਨਧੁਪ ਮਗਰੁਸ

1) ਪਹਿਲੀ ਤੋਂ ਪੰਜਵੀਂ ਮਾਤਰ ਤੱਕ ਬੰਦਸ਼ ਅਨੁਸਾਰ ਗਾ ਕੇ ਇੱਕ ਮਾਤਰ ਬਿਸਰਾਮ ਫਿਰ ਤੀਜੀ ਤੋਂ ਪੰਜਵੀਂ ਮਾਤਰ ਦਾ ਟੁਕੜਾ ਫਿਰ ਬਿਸਰਾਮ ਫਿਰ ਇਹੀ ਟੁਕੜਾ ਲੈ ਕੇ ਸੱਮ ਤੇ ਆਉਣਾ ਹੈ।
2) ਪਹਿਲੀ ਤੋਂ 9ਵੀਂ ਮਾਤਰ ਤੱਕ ਬੰਦਸ਼ ਅਨੁਸਾਰ ਗਾ ਕੇ 8ਵੀਂ ਤੋਂ 9ਵੀਂ ਮਾਤਰ ਦੇ 2 ਮਾਤਰਾਂ ਦੇ ਟੁਕੜੇ ਨੂੰ 2 ਵਾਰ ਹੋਰ ਗਾ ਕੇ ਸੱਮ ਤੇ ਆਉਣਾ ਹੈ।
3) 6ਵੀਂ ਤੋਂ 12ਵੀਂ ਮਾਤਰ ਦੇ ਟੁਕੜੇ ਨੂੰ 6ਵੀਂ ਮਾਤਰ ਤੋਂ ਆਰੰਭ ਕਰਕੇ ਤਿੰਨ ਵਾਰ ਬਰਾਬਰ ਲੈ ਕੇ ਸੱਮ ਤੇ ਸਮਾਪਤ ਕਰਨਾ ਹੈ ਪਰ 12ਵੀਂ ਮਾਤਰ ਤੇ ਰੁਸ ਸਵਰ ਦਾ ਉਚਾਰਨ ਕਰਨਾ ਹੈ।

**(ਸਲੋਕ ਭਗਤ ਕਬੀਰ ਜੀਉ ਕੇ)** (੧੩੬੮)

**ਕਬੀਰ ਕੂਕਰੁ ਰਾਮ ਕੋ ਮੁਤੀਆ ਮੇਰੋ ਨਾਉ॥ ਗਲੇ ਹਮਾਰੇ ਜੇਵਰੀ ਜਹ ਖਿੰਚੈ ਤਹ ਜਾਉ॥੭੪॥**

ਪਦ ਅਰਥ:- ਕੂਕਰੁ-ਕੁੱਤਾ। ਮੁਤੀਆ-ਮੋਤੀ, ਭਾਵ ਦੁਨੀਆ ਮੈਨੂੰ ਪਿਆਰ ਨਾਲ ਬੁਲਾਉਂਦੀ ਹੈ। ਜੇਵਰੀ-ਰੱਸੀ।

**ਰਾਗੁ ਭੈਰਉ ਝੂਮਰਾ ਤਾਲ ਮਾਤਰਾਂ-14 ਵਿਲੰਭਿਤ ਲੈਅ**

**ਅਸਥਾਈ**

| 1 | 2 | 3 | 4 | 5 | 6 | 7 | 8 | 9 | 10 | 11 | 12 | 13 | 14 |
|---|---|---|---|---|---|---|---|---|---|---|---|---|---|
| | | | | | | | | | | | | | ਗ-ਮਪ |
| | | | | | | | | | | | | | ਗsਲੇs |
| ਧੁਧੁ | ਪ-ਮਪ | ਮ-ਗਮ | ਰੁਸ | ਧੁ-ਨੁਸ | ਰੁ- | ਸ- | ਗ-ਮਪ | ਧੁ-ਪ- | ਧੁਨਸੰ- | ਨਧੁਪ- | ਧੁ-ਮਪ | ਮਗਰੁਸ | |
| ਹਮਾ | ssਰੇs | ਜੇsss | ਵs | ਰੀsss | ਜs | ਹs | ਖਿੰsss | ssਚੈs | ਤsss | ਹsss | ਜਾsss | ਉsss | |
| x | | | 2 | | | | 0 | | | 3 | | | |

## ਅੰਤਰਾ

ਮਪਧੁ-
ਕਬੀਰs

| | | | |
|---|---|---|---|
| ਸੰ- ਧੁ-ਨਸੰ ਰੁੰਸੰ | ਗੰਰੁੰਸੰ- ਗੰਮੰ ਰੁੰਸੰ ਸੰ-ਨਸੰ | ਧੁਪ --ਮਪ ਧੁਪ | ਮਪਮ- ਮ-ਗਮ ਰੁਸ |
| ਕੂs ssਕਰੁ ਰਾs | ਮsss ਕੋs ss ਮੁsss | ਤੀs ssਆs ਮੇs | ਰੋsss ਨਾsss ਉs |
| x | 2 | 0 | 3 |

**ਅਲਾਪ, ਤਾਨਾਂ ਤੇ ਤਿਹਾਈਆਂ:- ਅਲਾਪ ਤੇ ਤਾਨਾਂ ਏਕ ਤਾਲ ਵਿਲੰਭਿਤ ਬੰਦਸ਼ ਵਾਲੀਆਂ ਹਨ।**

1) 14ਵੀਂ ਮਾਤਰ ਦੇ ਟੁਕੜੇ ਨੂੰ 12ਵੀਂ ਮਾਤਰ ਤੋਂ ਤਿੰਨ ਵਾਰ ਬਰਾਬਰ ਲੈ ਕੇ ਸੱਮ ਤੇ ਮੁਕਾਅ ਕਰਨਾ ਹੈ।

2) | ਮਪ-ਮ ਪ-ਮਪ | ਤੇਰਵੀਂ ਮਾਤਰ ਤੋਂ ਇਹ 2 ਮਾਤਰਾਂ ਦਾ ਟੁਕੜਾ ਲੈ ਕੇ ਸੱਮ ਤੇ ਆਉਣਾ ਹੈ।
| ਗਲੇsਗ ਲੇsਗਲੇ |

## ਭੈਰਉ ਮਹਲਾ ੫॥ (੧੧੩੮)

**ਸਤਿਗੁਰੁ ਸੇਵਿ ਸਰਬ ਫਲ ਪਾਏ॥ ਜਨਮ ਜਨਮ ਕੀ ਮੈਲੁ ਮਿਟਾਏ॥੧॥ ਪਤਿਤ ਪਾਵਨ ਪ੍ਰਭ ਤੇਰੋ ਨਾਉ॥ ਪੂਰਬਿ ਕਰਮ ਲਿਖੇ ਗੁਣ ਗਾਉ॥੧॥ਰਹਾਉ॥ ਸਾਧੂ ਸੰਗਿ ਹੋਵੈ ਉਧਾਰੁ॥ ਸੋਭਾ ਪਾਵੈ ਪ੍ਰਭ ਕੈ ਦੁਆਰ॥੨॥ ਸਰਬ ਕਲਿਆਣ ਚਰਣ ਪ੍ਰਭ ਸੇਵਾ॥ ਧੂਰਿ ਬਾਛਹਿ ਸਭਿ ਸੁਰਿ ਨਰ ਦੇਵਾ॥੩॥ ਨਾਨਕ ਪਾਇਆ ਨਾਮ ਨਿਧਾਨੁ॥ ਹਰਿ ਜਪਿ ਜਪਿ ਉਧਰਿਆ ਸਗਲ ਜਹਾਨੁ॥੪॥੧੨॥**

ਪਦ ਅਰਥ:- ਸੇਵਿ-ਸਰਨ ਪੈ ਕੇ। ਪਤਿਤ ਪਾਵਨ-ਡਿੱਗੇ ਹੋਇਆਂ ਨੂੰ ਪਵਿੱਤਰ ਕਰਨ ਵਾਲਾ। ਪੂਰਬਿ-ਪਿਛਲੇ ਜਨਮ ਵਿੱਚ। ਉਧਾਰੁ-ਪਾਰ-ਉਤਾਰਾ। ਸਰਬ ਕਲਿਆਣ-ਸਾਰੇ ਸੁੱਖ। ਬਾਛਹਿ-ਲੋਚਦੇ ਹਨ। ਸੁਰਿ ਨਰ-ਦੈਵੀ ਗੁਣਾਂ ਵਾਲੇ ਮਨੁੱਖ। ਨਿਧਾਨੁ-ਖ਼ਜ਼ਾਨਾ। ਉਧਰਿਆ-ਪਾਰ ਲੰਘ ਗਿਆ।

## ਰਾਗੁ ਭੈਰਉ ਧਮਾਰ ਤਾਲ ਮਾਤਰਾਂ-14 ਵਿਲੰਭਿਤ ਲੈਅ

### ਅਸਥਾਈ

| 1 | 2 | 3 | 4 | 5 | 6 | 7 | 8 | 9 | 10 | 11 | 12 | 13 | 14 |
|---|---|---|---|---|---|---|---|---|---|---|---|---|---|
| | | | | | | | ਸ | ਗਮ | ਪ | ਧੁ | ਪਪ | ਪਧੁ | ਨਸੰ |
| | | | | | | | ਪ | ਤਿs | ਤ | ਪਾ | ਵਨ | ਪ੍ਰs | ਭs |
| ਧੁ | - | ਪ | ਮਗ | ਮ | ਰੁ | ਸ | ਧੁ | ਪ | ਧੁ | ਮ | ਪ | ਧੁਪ | ਮ |
| ਤੇ | s | ਰੋ | ਨਾs | s | ਉ | s | ਪੂ | ਰ | ਬਿ | ਕ | ਰ | ਮs | s |
| ਗ | ਗ | ਗਮ | ਰੁ | - | ਸ | - | | | | | | | |
| ਲਿ | ਖੇ | ਗੁਣ | ਗਾ | s | ਉ | s | | | | | | | |
| x | | | | | 2 | | 0 | | | 3 | | | |

### ਅੰਤਰਾ

| 1 | 2 | 3 | 4 | 5 | 6 | 7 | 8 | 9 | 10 | 11 | 12 | 13 | 14 |
|---|---|---|---|---|---|---|---|---|---|---|---|---|---|
| | | | | | | | ਮਮ | ਪ | ਪ | ਧੁ | - | ਨ | - |
| | | | | | | | ਸਤਿ | ਗੁ | ਰੁ | ਸੇ | s | ਵਿ | s |
| ਸੰ | ਸੰ | ਸੰ | ਰੁੰ | ਰੁੰ | ਸੰ | ਸੰ | ਰੁੰ | ਰੁੰ | ਸੰ | ਨ | ਸੰ | ਧੁ | ਪ |
| ਸ | ਰ | ਬ | ਫ | ਲ | ਪਾ | ਏ | ਜ | ਨ | ਮ | ਜ | ਨ | ਮ | ਕੀ |
| ਧੁ | ਪ | ਮ | ਗ | ਗਮ | ਰੁ | ਸ | | | | | | | |
| ਮੈ | s | ਲੁ | ਮਿ | ਟਾs | ਏ | s | | | | | | | |
| x | | | | | 2 | | 0 | | | 3 | | | |

ਤਾਨਾਂ ਤੇ ਤਿਹਾਈਆਂ:-

1) ਸਰੁਗਰੁ ਸਰੁਗਮ ਗਰੁਸਰੁ ਗਮਪਮ ਗਰੁਸਰੁ ਗਮਪਧੁ ਪਮਗਰੁ ਸਰੁਗਮ ਪਧੁਨਧੁ ਪਮਗਰੁ ਸਰੁਗਮ ਪਧੁਨਸੰ ਨਧੁਪਮ ਗਰੁਸ-

2) ਸਰੁਗਰੁ ਸਰੁਗਮ ਪਧੁਪਮ ਗਰੁਸ- ਸਰੁਗਰੁ ਸਰੁਗਮ ਪਧੁਨਧੁ ਪਮਗਰੁ ਸ-ਸਰੁ ਗਰੁਸਰੁ ਗਮਪਧੁ ਨਸੰਰੁੰਸੰ ਨਧੁਪਮ ਗਰੁਸ-

3) ਸਰੁਗਰੁ ਰੁਗਮਗ ਗਮਪਮ ਮਪਧੁਪ ਪਧੁਨਧੁ ਧੁਨਸੰਨ ਨਸੰਰੁੰਸੰ ਸੰਨਧੁਨ ਨਧੁਪਧੁ ਧੁਪਮਪ ਪਮਗਮ ਮਗਰੁਗ ਗਰੁਸਰ ਰੁਸਨ਼ਸ

1) ਧੁਪ -ਧੁ ਪ- ਧੁਪ / ਪ੍ਰਭ ऽਪ੍ਰ ਭऽ ਪ੍ਰਭ — 8ਵੀਂ ਤੋਂ 10ਵੀਂ ਮਾਤਰ ਤੱਕ ਗਾ ਕੇ ਇਹ 4 ਮਾਤਰਾਂ ਦਾ ਟੁਕੜਾ ਲੈ ਕੇ ਸੱਮ ਤੇ ਆਉਣਾ ਹੈ। ਪਹਿਲਾਂ 9ਵੀਂ ਤੇ 'ਤਿਤ' ਤੇ 10ਵੀਂ ਮਾਤਰ ਤੇ 'ਪਾਵਨ' ਦਾ ਉਚਾਰਨ ਕਰਨਾ ਹੈ।

2) ਪਹਿਲੀ ਤੋਂ 6ਵੀਂ ਮਾਤਰ ਤੱਕ ਬੰਦਸ਼ ਅਨੁਸਾਰ ਗਾ ਕੇ ਇੱਕ ਮਾਤਰ ਬਿਸਰਾਮ ਫਿਰ ਚੌਥੀ ਤੋਂ 6ਵੀਂ ਮਾਤਰ ਦਾ ਟੁਕੜਾ ਲੈ ਕੇ ਇੱਕ ਮਾਤਰ ਦਮ ਫਿਰ ਇਹੀ ਟੁਕੜਾ ਗਾ ਕੇ ਸੱਮ ਤੇ ਆਉਣਾ ਹੈ।

3) 8ਵੀਂ ਤੋਂ 14ਵੀਂ ਮਾਤਰ ਤੱਕ ਦੇ ਟੁਕੜੇ ਨੂੰ 8ਵੀਂ ਮਾਤਰ ਤੋਂ ਸ਼ੁਰੂ ਕਰਕੇ ਤਿੰਨ ਵਾਰ ਬਰਾਬਰ ਗਾ ਕੇ ਸੱਮ ਤੇ ਸਮਾਪਤ ਕਰਨਾ ਹੈ।

### ਭੈਰਉ ਮਹਲਾ ੫॥ (੧੧੫੨)

ਸਤਿਗੁਰ ਅਪੁਨੇ ਸੁਨੀ ਅਰਦਾਸਿ॥ ਕਾਰਜੁ ਆਇਆ ਸਗਲਾ ਰਾਸਿ॥ ਮਨ ਤਨ ਅੰਤਰਿ ਪ੍ਰਭੂ ਧਿਆਇਆ॥ ਗੁਰ ਪੂਰੇ ਡਰੁ ਸਗਲ ਚੁਕਾਇਆ॥੧॥ ਸਭ ਤੇ ਵਡ ਸਮਰਥ ਗੁਰਦੇਵ॥ ਸਭਿ ਸੁਖ ਪਾਈ ਤਿਸ ਕੀ ਸੇਵ॥ ਰਹਾਉ॥ ਜਾ ਕਾ ਕੀਆ ਸਭੁ ਕਿਛੁ ਹੋਇ॥ ਤਿਸ ਕਾ ਅਮਰੁ ਨ ਮੇਟੈ ਕੋਇ॥ ਪਾਰਬ੍ਰਹਮੁ ਪਰਮੇਸਰੁ ਅਨੂਪੁ॥ ਸਫਲ ਮੂਰਤਿ ਗੁਰੁ ਤਿਸ ਕਾ ਰੂਪੁ॥੨॥ ਜਾ ਕੈ ਅੰਤਰਿ ਬਸੈ ਹਰਿ ਨਾਮੁ॥ ਜੋ ਜੋ ਪੇਖੈ ਸੁ ਬ੍ਰਹਮ ਗਿਆਨੁ॥ ਬੀਸ ਬਿਸੁਏ ਜਾ ਕੈ ਮਨਿ ਪਰਗਾਸੁ॥ ਤਿਸੁ ਜਨ ਕੈ ਪਾਰਬ੍ਰਹਮ ਕਾ ਨਿਵਾਸੁ॥੩॥ ਤਿਸੁ ਗੁਰ ਕਉ ਸਦ ਕਰੀ ਨਮਸਕਾਰ॥ ਤਿਸੁ ਗੁਰ ਕਉ ਸਦ ਜਾਉ ਬਲਿਹਾਰ॥ ਸਤਿਗੁਰ ਕੇ ਚਰਨ ਧੋਇ ਧੋਇ ਪੀਵਾ॥ ਗੁਰ ਨਾਨਕ ਜਪਿ ਜਪਿ ਸਦ ਜੀਵਾ॥੪॥੪੩॥੫੬॥

ਪਦ ਅਰਥ:-ਆਇਆ ਰਾਸਿ-ਸਿਰੇ ਚੱੜ੍ਹ ਗਿਆ। ਚੁਕਾਇਆ-ਮੁਕਾਅ ਦਿੱਤਾ। ਵਡ ਸਮਰਥ-ਵੱਡੀ ਤਾਕਤ ਵਾਲਾ। ਅਮਰੁ-ਹੁਕਮ। ਅਨੂਪੁ-ਜਿਸਦੀ ਉਪਮਾ ਨਾ ਹੋ ਸਕੇ। ਪੇਖੈ-ਵੇਖਦਾ ਹੈ। ਬੀਸ ਬਿਸੁਏ-ਪੂਰੇ ਤੌਰ ਤੇ। ਜੀਵਾ-ਜੀਵਾਂ, ਮੈਂ ਆਤਮਕ ਜੀਵਨ ਹਾਸਲ ਕਰਦਾ ਰਹਾਂ।

### ਰਾਗੁ ਭੈਰਉ ਪੰਚਮ ਸਵਾਰੀ ਤਾਲ ਮਾਤਰਾਂ-15 ਵਿਲੰਭਿਤ ਲੈਅ

#### ਅਸਥਾਈ

| 1 | 2 | 3 | 4 | 5 | 6 | 7 | 8 | 9 | 10 | 11 | 12 | 13 | 14 | 15 |
|---|---|---|---|---|---|---|---|---|---|---|---|---|---|---|
| ਗ | ਮਰੁ | -ਸ | ਧੁ | ऽ | ਪ | ऽ | ਮ | ਪ | ਧੁ | ਪ | ਮ | ਗਮ | ਰੁ | ਸ |
| ਸ | ਭਤੇ | ऽऽ | ਵ | ऽ | ਡ | ऽ | ਸ | ਮ | ਰ | ਥ | ਗੁ | ਰऽ | ਦੇ | ਵ |
| ਮ | ਪਧੁ | -ਨ | ਸੰ | ਨ | ਧੁ | ਪ | ਧੁ | ਪ | ਮ | ਗਮ | ਰੁ | - | ਸ | - |
| ਸ | ऽਭਿ | ऽऽ | ਸੁ | ਖ | ਪਾ | ਈ | ਤਿ | ਸ | ਕੀ | ऽऽ | ਸੇ | ऽ | ਵ | ऽ |
| x | | | 2 | | | | 3 | | | | 4 | | 5 | |

## ਅੰਤਰਾ

| | | | | | | | | | | | | | | |
|---|---|---|---|---|---|---|---|---|---|---|---|---|---|---|
| ਮ | ਪਧੁ | -ਧੁ | ਨ | ਸੰ | ਰੁੰ | ਸੰ | ਰੁੰ | ਰੁੰ | ਗੰ | ਮੰ | ਰੁੰ | - | ਸੰ | - |
| ਸ | ਤਿਗੁ | Sਰ | ਅ | ਪੁ | ਨੇ | S | ਸੁ | ਨੀ | ਅ | ਰ | ਦਾ | S | ਸਿ | S |
| ਸੰ | ਰੁੰਨ | -ਸੰ | ਨ | ਧੁ | ਪ | - | ਮਪ | ਧੁਪ | ਮ | ਗ | ਧੁਪ | ਮਗ | ਰੁ | ਸ |
| ਕਾ | Sਰ | Sਜੁ | ਆ | ਇ | ਆ | S | ਸS | ਗS | ਲਾ | S | ਰਾS | SS | ਸਿ | S |
| x | | | 2 | | | | 3 | | | | 4 | | 5 | |

ਤਾਨਾਂ ਤੇ ਤਿਹਾਈਆਂ:-

1) ਗਮਪਧੁ ਪਮਧੁਪ ਮਗਰੁਸ ਗਮਪਧੁ ਨਧੁਪਮ ਧੁਪਮਗ ਰੁਸਗਮ ਪਧੁਨਸੰ ਨਧੁਪਮ ਧੁਪਮਗ ਰੁਸਗਮ ਪਧੁਨਸੰ ਰੁੰਸੰਨਧੁ ਪਮਧੁਪ ਮਗਰੁਸ
2) ਸਰੁਰੁਸ ਰੁਗਗਰੁ ਗਮਮਗ ਮਪਪਮ ਪਧੁਧੁਪ ਧੁਨਨਧੁ ਨਸੰਸੰਨ ਸੰਰੁੰਰੁੰਸੰ ਨਸੰਸੰਨ ਧੁਨਨਧੁ ਪਧੁਧੁਪ ਮਪਪਮ ਗਮਮਗ ਰੁਗਗਰੁ ਸਰੁਰੁਸ
3) ਪਧੁਪਮ ਮਪਮਗ ਗਮਗਰੁ ਰੁਗਰੁਸ ਧੁਨਧੁਪ ਪਧੁਪਮ ਮਪਮਗ ਗਮਗਰੁ ਰੁਗਰੁਸ ਧੁਨਸੰਰੁੰ ਸੰਨਧੁਪ ਪਧੁਪਮ ਮਪਮਗ ਗਮਗਰੁ ਰੁਗਰੁਸ

1) ਬੰਦਸ਼ ਅਨੁਸਾਰ ਪਹਿਲੀ ਤੋਂ ਸੱਤਵੀਂ ਮਾਤਰ ਤੱਕ ਬਰਾਬਰ ਲੈ ਕੇ ਫਿਰ ਚੌਥੀ ਤੋਂ ਸੱਤਵੀਂ ਮਾਤਰ ਦੇ ਟੁਕੜੇ ਨੂੰ 2 ਵਾਰ ਹੋਰ ਲੈ ਕੇ ਸੱਮ ਤੇ ਆਉਣਾ ਹੈ।
2) 5ਵੀਂ ਮਾਤਰ ਤੇ 'ਪ' ਸਵਰ ਦਾ ਲਗਾਉ ਤੇ 'ਡ' ਦਾ ਉਚਾਰਨ ਹੈ। ਪਹਿਲੀ ਤੋਂ 5ਵੀਂ ਮਾਤਰ ਤੱਕ ਦੇ ਟੁਕੜੇ ਨੂੰ ਪਹਿਲੀ ਮਾਤਰ ਤੋਂ ਤਿੰਨ ਵਾਰ ਬਰਾਬਰ ਲੈ ਕੇ ਸੱਮ ਤੇ ਆਉਣਾ ਹੈ।
3) ਪਹਿਲੀ ਤੋਂ ਛੇਵੀਂ ਮਾਤਰ ਦੇ ਟੁਕੜੇ ਨੂੰ ਦੂਜੀ ਮਾਤਰ ਤੋਂ ਬਰਾਬਰ ਲੈ ਕੇ ਇੱਕ ਮਾਤਰ ਬਿਸਰਾਮ ਫਿਰ ਚੌਥੀ ਤੋਂ 6ਵੀਂ ਮਾਤਰ ਦਾ ਟੁਕੜਾ ਫਿਰ ਬਿਸਰਾਮ ਫਿਰ ਇਹੀ ਟੁਕੜਾ ਲੈ ਕੇ ਸੱਮ ਤੇ ਆਉਣਾ ਹੈ।
4) 8ਵੀਂ ਤੋਂ 15ਵੀਂ ਮਾਤਰ ਦੇ 8 ਮਾਤਰਾਂ ਦੇ ਟੁਕੜੇ ਨੂੰ 7ਵੀਂ ਮਾਤਰ ਤੋਂ ਤਿੰਨ ਵਾਰ ਬਰਾਬਰ ਲੈ ਕੇ ਸੱਮ ਤੇ ਮੁਕਾਅ ਕਰਨਾ ਹੈ।

## ਭੈਰਉ ਮਹਲਾ ੫॥ (੧੧੪੭)

ਤੇਰੀ ਟੇਕ ਰਹਾ ਕਲਿ ਮਾਹਿ॥ ਤੇਰੀ ਟੇਕ ਤੇਰੇ ਗੁਣ ਗਾਹਿ॥ ਤੇਰੀ ਟੇਕ ਨ ਪੋਹੈ ਕਾਲੁ॥ ਤੇਰੀ ਟੇਕ ਬਿਨਸੈ ਜੰਜਾਲੁ॥੧॥ ਦੀਨ ਦੁਨੀਆ ਤੇਰੀ ਟੇਕ॥ ਸਭ ਮਹਿ ਰਵਿਆ ਸਾਹਿਬੁ ਏਕ॥੧॥ਰਹਾਉ॥ ਤੇਰੀ ਟੇਕ ਕਰਉ ਆਨੰਦ॥ ਤੇਰੀ ਟੇਕ ਜਪਉ ਗੁਰ ਮੰਤ॥ ਤੇਰੀ ਟੇਕ ਤਰੀਐ ਭਉ ਸਾਗਰੁ॥ ਰਾਖਣਹਾਰੁ ਪੂਰਾ ਸੁਖ ਸਾਗਰੁ॥੨॥ ਤੇਰੀ ਟੇਕ ਨਾਹੀ ਭਉ ਕੋਇ॥ ਅੰਤਰਜਾਮੀ ਸਾਚਾ ਸੋਇ॥ ਤੇਰੀ ਟੇਕ ਤੇਰਾ ਮਨਿ ਤਾਣੁ॥ ਈਹਾਂ ਊਹਾਂ ਤੂ ਦੀਬਾਣੁ॥੩॥ ਤੇਰੀ ਟੇਕ ਤੇਰਾ ਭਰਵਾਸਾ॥ ਸਗਲ ਧਿਆਵਹਿ ਪ੍ਰਭ ਗੁਣਤਾਸਾ॥ ਜਪਿ ਜਪਿ ਅਨਦੁ ਕਰਹਿ ਤੇਰੇ ਦਾਸਾ॥ ਸਿਮਰਿ ਨਾਨਕ ਸਾਚੇ ਗੁਣਤਾਸਾ॥੪॥੨੬॥੩੯॥

ਪਦ ਅਰਥ:- ਟੇਕ-ਆਸਰੇ। ਕਲਿ ਮਾਹਿ-ਵਿਕਾਰਾਂ ਭਰੇ ਜਗਤ ਵਿੱਚ। ਗਾਹਿ-ਗਾਉਂਦੇ ਹਨ। ਰਵਿਆ-ਵਿਆਪਕ ਹੈ। ਭਉ ਸਾਗਰੁ-ਸੰਸਾਰ-ਸਮੁੰਦਰ। ਸਾਚਾ-ਸਦਾ-ਥਿਰ ਪ੍ਰਭੂ। ਤਾਣੁ-ਬਲ। ਦੀਬਾਣੁ-ਆਸਰਾ। ਭਰਵਾਸਾ-ਸਹਾਰਾ। ਗੁਣਤਾਸਾ-ਗੁਣਾਂ ਦਾ ਖ਼ਜ਼ਾਨਾ।

## ਰਾਗੁ ਭੈਰਉ ਕਲਾਵਤੀ ਤਾਲ ਮਾਤਰਾਂ- $9\frac{1}{2}$ ਵਿਲੰਭਿਤ ਲੈਅ

### ਅਸਥਾਈ

| 1 | 2 | 3 | 4 | 5 | 6 | 7 | 8 | 9 | $9\frac{1}{2}$ |
|---|---|---|---|---|---|---|---|---|---|
| ਗ | ਮ | ਧੁ | ਧੁ | ਪ | ਮਪ | ਮਗ | ਮਗ | ਰੁ- | ਸ |
| ਦੀ | ਨ | ਦੁ | ਨੀ | ਆ | ਤੇS | ਰੀS | ਟੇS | ਕS | S |
| ਨਨ | ਸੰਸੰ | ਨ | ਧੁ | ਪ | ਗਮ | ਪਮ | ਗਮ | ਰੁ- | ਸ |
| ਸਭ | ਮਹਿ | ਰ | ਵਿ | ਆ | ਸਾS | ਹਿਬੁ | ਏS | ਕS | S |
| x | | 2 | | | 3 | | | | |

### ਅੰਤਰਾ

| | | | | | | | | | |
|---|---|---|---|---|---|---|---|---|---|
| ਮ | ਪ | ਧੁ | - | ਨ | ਸੰਰੁੰ | -ਨ | ਨਸੰ | ਧੁਨ | ਸੰ |
| ਤੇ | ਰੀ | ਟੇ | S | ਕ | ਰਹਾ | Sਕ | ਲਿS | ਮਾS | ਹਿ |
| ਸੰਰੁੰ | ਸੰ | ਨਸੰ | ਧੁ | ਪ | ਮਪ | ਮਧੁ | ਪਮ | ਗਰੁ | ਸ |
| ਤੇS | ਰੀ | ਟੇS | S | ਕ | ਤੇS | ਰੇਗੁ | Sਣ | ਗਾS | ਹਿ |
| x | | 2 | | | 3 | | | | |

ਤਾਨਾਂ ਤੇ ਤਿਹਾਈਆਂ:-

1) ਸਰੁਗਮ ਪਧੁਪਮ ਗਰੁਸਰੁ ਗਮਪਧੁ ਨਧੁਪਮ ਗਰੁਸਰੁ ਗਮਪਧੁ ਨਸੰਨਧੁ ਪਮਗਰੁ ਸ-

2) ਗਮਪਧੁ ਪਮਗਰੁ ਸ-ਗਮ ਪਧੁਨਧੁ ਪਮਗਰੁ ਸ-ਗਮ ਪਧੁਨਸੰ ਰੁੰਸੰਨਧੁ ਪਮਗਰੁ ਸ-

3) ਪਧੁਪਮ ਗਰੁਸ- ਧੁਨਧੁਪ ਮਗਰੁਸ ਨਸੰਨਧੁ ਪਮਗਰੁ ਸ-ਸੰਰੁੰ ਸੰਨਧੁਪ ਮਗਰੁਸ ਨੁਸ

| | |
|---|---|
| 1) ਗਰੁ ਸਗ ਰੁਸ ਗਰੁ ਸ<br>ਟੇS ਕਟੇ Sਕ ਟੇS ਕ | ਇਹ $4\frac{1}{2}$ ਮਾਤਰਾਂ ਦਾ ਟੁਕੜਾ6ਵੀਂ ਮਾਤਰ ਤੋਂ ਲੈ ਕੇ ਸੱਮ ਤੇ ਆਉਣਾ ਹੈ। ਪਹਿਲਾਂ ਚੌਥੀ ਮਾਤਰ ਤੇ 'ਨੀਆ' ਤੇ 5ਵੀਂ ਤੇ 'ਤੇਰੀ' ਦਾ ਉਚਾਰਨ ਕਰਨਾ ਹੈ। |
| 2) ਗਮ ਰੁ- ਸਗ ਮਰੁ -ਸ ਗਮ ਰੁ- ਸ<br>ਤੇਰੀ ਟੇS ਕਤੇ ਰੀਟੇ Sਕ ਤੇਰੀ ਟੇS ਕ | ਇਹ $7\frac{1}{2}$ ਮਾਤਰਾਂ ਦਾ ਟੁਕੜਾ ਤੀਜੀ ਮਾਤਰ ਤੋਂ ਲੈ ਕੇ ਸੱਮ ਤੇ ਮੁਕਾਅ ਕਰਨਾ ਹੈ। ਪਹਿਲਾਂ ਪਹਿਲੀ ਤੇ 'ਦੀਨ' ਤੇ ਦੂਜੀ ਤੇ 'ਦੁਨੀਆ' ਉਚਾਰਨ ਕਰਨਾ ਹੈ। |

### ਭੈਰਉ ਮਹਲਾ ੩।। (੧੧੨੯)

ਕਲਜੁਗ ਮਹਿ ਰਾਮ ਨਾਮੁ ਉਰ ਧਾਰੁ।। ਬਿਨੁ ਨਾਵੈ ਮਾਥੈ ਪਾਵੈ ਛਾਰੁ।।੧।। ਰਾਮ ਨਾਮੁ ਦੁਲਭੁ ਹੈ ਭਾਈ।। ਗੁਰ ਪਰਸਾਦਿ ਵਸੈ ਮਨਿ ਆਈ।।੧।। ਰਹਾਉ।। ਰਾਮ ਨਾਮੁ ਜਨ ਭਾਲਹਿ ਸੋਇ।। ਪੂਰੇ ਗੁਰ ਤੇ ਪ੍ਰਾਪਤਿ ਹੋਇ।।੨।। ਹਰਿ ਕਾ ਭਾਣਾ ਮੰਨਹਿ ਸੇ ਜਨ ਪਰਵਾਣੁ।। ਗੁਰ ਕੈ ਸਬਦਿ ਨਾਮ ਨੀਸਾਣੁ।।੩।। ਸੋ ਸੇਵਹੁ ਜੋ ਕਲ ਰਹਿਆ ਧਾਰਿ।। ਨਾਨਕ ਗੁਰਮੁਖਿ ਨਾਮੁ ਪਿਆਰਿ।।੪।।੯।।

ਪਦ ਅਰਥ:- ਉਰ-ਹਿਰਦਾ। ਧਾਰੁ-ਵਸਾਈ ਰੱਖ। ਛਾਰੁ-ਸੁਆਹ। ਦੁਲਭੁ-ਮੁਸ਼ਕਿਲ ਨਾਲ ਮਿਲਣ ਵਾਲਾ। ਜਨ ਭਾਲਹਿ ਸੋਇ-ਉਹ ਮਨੁੱਖ ਭਾਲ ਕਰਦੇ ਹਨ। ਮੰਨਹਿ-ਠੀਕ ਸਮਝਦੇ ਹਨ। ਨੀਸਾਣੁ- ਪਰਵਾਨਾ, ਰਾਹਦਾਰੀ। ਸੇਵਹੁ-ਸਿਮਰੋ। ਕਲ-ਕਲਾ, ਸਤਿਆ। ਰਹਿਆ ਧਾਰਿ-ਟਿਕਾ ਰਿਹਾ ਹੈ।

## ਰਾਗੁ ਭੈਰਉ ਨਾਰਾਇਣੀ ਤਾਲ ਮਾਤਰਾ 9¾ ਵਿਲੰਭਿਤ ਲੈਅ

### ਅਸਥਾਈ

| 1 | 2 | 3 | 4 | 5 | 6 | 7 | 8 | 9 | 9¾ |
|---|---|---|---|---|---|---|---|---|---|
| ਧੁ | ਧੁ | ਪਧੁ | ਮਪ | ਮ | ਗਮ | ਧੁਪ | ਮਪ | ਮ | ਗਰੁਸ |
| ਰਾ | ਮ | ਨਾS | ਮੁS | ਦੁ | ਲਭੁ | ਹੈS | SS | ਭਾ | ਈSS |
| ਧੁਧੁ | ਨੁਨੁ | ਸਰੁ | ਸ | ਗਮ | ਧੁਪ | ਸੰਨ | ਧੁਪ | ਮ | ਗਰੁਸ |
| ਗੁਰ | ਪਰ | ਸਾS | ਦਿ | ਵS | ਸੈS | ਮS | ਨਿS | ਆ | ਈSS |
| x | | 2 | | 3 | | 4 | | | |

### ਅੰਤਰਾ

| 1 | 2 | 3 | 4 | 5 | 6 | 7 | 8 | 9 | 9¾ |
|---|---|---|---|---|---|---|---|---|---|
| ਮ | ਪ | ਧੁਧੁ | ਪਧੁ | ਨ | ਸੰ | ਰੁੰਰੁੰ | ਸੰਸੰ | ਧੁਨ | ਧੁਨਸੰ |
| ਕ | ਲ | ਜੁਗ | ਮਹਿ | ਰਾ | ਮ | ਨਾਮੁ | ਉਰ | ਧਾS | ਰੁSS |
| ਰੁੰ | ਗੰਰੁੰ | ਸੰ | ਨਸੰ | ਨਧੁ | ਪ | ਧੁਪ | ਮਪ | ਮਗ | ਰੁ-ਸ |
| ਬਿ | ਨੁS | ਨਾ | ਵੈS | ਮਾS | ਥੈ | ਪਾS | ਵੈS | ਛਾS | ਰੁSS |
| x | | 2 | | 3 | | 4 | | | |

ਤਾਨਾਂ ਤੇ ਤਿਹਾਈਆਂ:-

1) ਸਰੁਗਮ ਪਮਗਮ ਧੁਪਮਗ ਰੁਸਸਰੁ ਗਪਪਮ ਗਮਧੁਪ ਮਪਨਧੁ ਪਧੁਸੰਨ ਧੁਪਮਗ ਰੁਰੁਸ

2) ਸਰੁਗਮ ਪਧੁਪਮ ਗਰੁਸ- ਸਰੁਗਮ ਪਧੁਨਸੰ ਰੁੰਸੰਨਧੁ ਪਮਗਮ ਪਧੁਪਮ ਗਮਪਮ ਗਰੁਸ

3) ਧੁਪਮਪ ਮਗਰੁਸ ਧੁਨਸੰਰੁੰ ਸੰਨਧੁਪ ਮਪਮਗ ਰੁਸਧੁਨ ਸੰਰੁੰਗੰਰੁੰ ਸੰਨਧੁਪ ਮਪਮਗ ਰੁਰੁਸ

1) | ਗਰੁਗਰੁ ਸਗਰੁਗ ਰੁਸਗਰੁ ਗਰੁਸ | ਇਹ 3¾ ਮਾਤਰਾਂ ਦਾ ਟੁਕੜਾ 7ਵੀਂ ਮਾਤਰ ਤੋਂ ਚੁੱਕ
| ਹੈSਭਾS ਈਹੈSਭਾ SਈਹੈS ਭਾSਈ | ਕੇ ਸੱਮ ਤੇ ਆਉਣਾ ਹੈ।

2) | ਮਪਮਗ ਰੁਗਰੁ- ਸ | ਇਹ 2¼ ਮਾਤਰਾਂ ਦਾ ਟੁਕੜਾ ਚੌਥੀ ਮਾਤਰ ਤੋਂ ਤਿੰਨ ਵਾਰ ਲੈ ਕੇ
| ਦੁSਲਭੁ ਹੈSਭਾS ਈ | ਸੱਮ ਤੇ ਆਉਣਾ ਹੈ।

**ਰਾਗੁ ਭੈਰਉ ਮਹਲਾ ੫ ਪੜਤਾਲ ਘਰੁ ੩ ੧ੴ ਸਤਿਗੁਰ ਪ੍ਰਸਾਦਿ।।(੧੧੫੩)**

ਪਰਤਿਪਾਲ ਪ੍ਰਭ ਕ੍ਰਿਪਾਲ ਕਵਨ ਗੁਨ ਗਨੀ।। ਅਨਿਕ ਰੰਗ ਬਹੁ ਤਰੰਗ ਸਰਬ ਕੋ ਧਨੀ।।੧।। ਰਹਾਉ।। ਅਨਿਕ ਗਿਆਨ ਅਨਿਕ ਧਿਆਨ ਅਨਿਕ ਜਾਪ ਜਾਪ ਤਾਪ।। ਅਨਿਕ ਗੁਨਿਤ ਧੁਨਿਤ ਲਲਿਤ ਅਨਿਕ ਧਾਰ ਮੁਨੀ।।੧।। ਅਨਿਕ ਨਾਦ ਅਨਿਕ ਬਾਜ ਨਿਮਖ ਨਿਮਖ ਅਨਿਕ ਸ੍ਵਾਦ ਅਨਿਕ ਦੋਖ ਅਨਿਕ ਰੋਗ ਮਿਟਹਿ ਜਸ ਸੁਨੀ।। ਨਾਨਕ ਸੇਵ ਅਪਾਰ ਦੇਵ ਤਟਹ ਖਟਹ ਬਰਤ ਪੂਜਾ ਗਵਨ ਭਵਨ ਜਾਤ੍ਰ ਕਰਨ ਸਗਲ ਫਲ ਪੁਨੀ।।੨।।੧।।੫੭।।੮।।੨੧।।੭।।੫੭।।੯੩।।

ਪਦ ਅਰਥ:- ਗਨੀ-ਮੈਂ ਗਿਣਾਂ। ਤਰੰਗ-ਲਹਿਰਾਂ। ਧਨੀ-ਮਾਲਕ। ਧਿਆਨ-ਸਮਾਧੀਆਂ। ਜਾਪ-ਮੰਤ੍ਰਾਂ ਦੇ ਜਾਪ। ਤਾਪ-ਧੂਣੀਆਂ ਤਪਾਣੀਆਂ। ਗੁਨਿਤ-ਗੁਣਾਂ ਦੀ ਵਿਚਾਰ। ਧੁਨਿਤ ਲਲਿਤ-ਸੋਹਣੀਆਂ ਧੁਨਾਂ। ਮੁਨੀ-ਮੋਨ ਧਾਰਨ ਵਾਲੇ। ਨਾਦ-ਆਵਾਜ਼। ਬਾਜ-ਵਾਜੇ। ਦੋਖ-ਐਬ। ਜਸ-ਸਿਫ਼ਤ ਸਾਲਾਹ। ਤਟਹ-ਤੀਰਥਾਂ ਦੇ ਕੰਢੇ। ਖਟਹ-ਛੇ (ਸ਼ਾਸਤਰਾਂ ਦੇ ਵਿਚਾਰ।) ਗਵਨ ਭਵਨ-ਸਾਰੀ ਧਰਤੀ ਦਾ ਰਟਨ। ਜਾਤ੍ਰ ਕਰਨ-ਤੀਰਥ-ਯਾਤਰਾ। ਪੁਨੀ-ਪੁੰਨ।

## ਰਾਗੁ ਭੈਰਉ ਪੜਤਾਲ

ਹਰ ਅੰਤਰੇ ਤੋਂ ਬਾਅਦ ਅਸਥਾਈ ਤੇ ਪਹਿਲੀ ਲੈਅ ਅਨੁਸਾਰ ਆਉਣਾ ਹੈ।

### ਅਸਥਾਈ ਚਾਰਤਾਲ ਮਾਤਰਾਂ - 12 ਵਿਲੰਭਿਤ ਲੈਅ

| 1 | 2 | 3 | 4 | 5 | 6 | 7 | 8 | 9 | 10 | 11 | 12 |
|---|---|---|---|---|---|---|---|---|---|---|---|
| ਧੁ | ਧੁ | ਪ | ਮ | - | ਪ | ਮਮ | ਗ | ਮਮ | ਰੁ | ਗਰੁ | ਸ |
| ਪ | ਰ | ਤਿ | ਪਾ | S | ਲ | ਪ੍ਰ | ਭ | ਕ੍ਰਿ | ਪਾ | SS | ਲ |
| ਧ੍ਰ | ਧ੍ਰ | ਨ਼ | ਸ | ਰੁ | ਸ | ਮ | ਪ | ਮ | ਗ | ਮਗ | ਰੁਸ |
| ਕ | ਵ | ਨ | ਗੁ | S | ਨ | ਗ | S | S | ਨੀ | SS | SS |
| ਸ | ਮ | ਗ | ਮ | ਧੁ | ਪ | ਧੁ | ਨ | ਸਂ | ਨ | ਧੁ | ਪ |
| ਅ | ਨਿ | ਕ | ਰੰ | S | ਗ | ਬ | ਹੁ | S | ਤ | ਰੰ | ਗ |
| ਸਂ | ਸਂ | ਨਸਂ | ਨ | ਧੁ | ਪ | ਧੁ | ਪ | ਮ | ਗ | ਮਗ | ਰੁਸ |
| ਸ | ਰ | ਬS | ਕੋ | S | S | ਧ | S | S | ਨੀ | SS | SS |

### ਅੰਤਰਾ

| 1 | 2 | 3 | 4 | 5 | 6 | 7 | 8 | 9 | 10 | 11 | 12 |
|---|---|---|---|---|---|---|---|---|---|---|---|
| ਮ | ਮ | ਪ | ਧੁ | ਧੁ | ਨ | ਸਂ | ਸਂ | ਸਂ | ਰੁਂ | ਰੁਂ | ਸਂ |
| ਅ | ਨਿ | ਕ | ਗਿ | ਆ | ਨ | ਅ | ਨਿ | ਕ | ਧਿ | ਆ | ਨ |
| ਰੁਂ | ਰੁਂ | ਰੁਂ | ਗਂ | ਰੁਂ | ਸਂ | ਸਂ | ਨ | ਸਂ | ਨ | ਧੁ | ਪ |
| ਅ | ਨਿ | ਕ | ਜਾ | S | ਪ | ਜਾ | S | ਪ | ਤਾ | S | ਪ |
| ਸਂ | ਰੁਂ | ਸਂ | ਨ | ਨ | ਸਂ | ਨ | ਸਂ | ਨ | ਧੁ | ਧੁ | ਪ |
| ਅ | ਨਿ | ਕ | ਗੁ | ਨਿ | ਤ | ਧੁ | ਨਿ | ਤ | ਲ | ਲਿ | ਤ |
| ਧੁ | ਧੁ | ਪ | ਮ | ਪ | ਮ | ਮ | ਗ | ਮ | ਰੁ | - | ਸ |
| ਅ | ਨਿ | ਕ | ਧਾ | S | ਰ | ਮੁ | S | S | ਨੀ | S | S |

### ਦੂਜਾ ਅੰਤਰਾ ਤਾਲ ਆਡਾ ਚਾਰ ਤਾਲ ਮਾਤਰਾਂ-14ਦੁਗੁਨ ਲੈਅ

| 1 | 2 | 3 | 4 | 5 | 6 | 7 | 8 | 9 | 10 | 11 | 12 | 13 | 14 |
|---|---|---|---|---|---|---|---|---|---|---|---|---|---|
| ਸਂ | ਸਂ | ਸਂ | ਰੁਂ | - | ਸਂ | ਸਂ | - | ਨ | ਸਂ | ਨ | ਧੁ | ਪ | - |
| ਅ | ਨਿ | ਕ | ਨਾ | S | ਦ | ਅ | S | ਨਿ | ਕ | ਬਾ | S | ਜ | S |
| ਮ | ਗ | ਮ | ਪ | ਧੁ | ਪ | ਸਂ | - | ਨ | ਸਂ | ਧੁਧੁ | - | ਪ | - |
| ਨਿ | ਮ | ਖ | ਨਿ | ਮ | ਖ | ਅ | S | ਨਿ | ਕ | ਸ੍ਵਾ | S | ਦ | S |
| ਸਂ | ਰੁਂ | ਗਂ | ਰੁਂ | - | ਸਂ | ਨ | ਸਂ | ਨ | ਸਂ | ਧੁ | - | ਪ | - |
| ਅ | ਨਿ | ਕ | ਦੋ | S | ਖ | ਅ | S | ਨਿ | ਕ | ਰੋ | S | ਗ | S |
| ਧੁ | ਪ | ਮ | ਪ | ਮ | ਗ | ਮ | - | ਗ | ਮ | ਰੁ | - | ਸ | - |
| ਮਿ | ਟ | ਹਿ | ਜ | S | ਸ | ਸੁ | S | ਨੀ | S | S | S | S | S |

## ਤੀਜਾ ਅੰਤਰਾ ਤੀਨ ਤਾਲ ਮਾਤਰਾਂ-16 ਦੁਗੁਨ ਲੈਅ

| 1 | 2 | 3 | 4 | 5 | 6 | 7 | 8 | 9 | 10 | 11 | 12 | 13 | 14 | 15 | 16 |
|---|---|---|---|---|---|---|---|---|---|---|---|---|---|---|---|
| ਮ | ਪ | ਧੁ | ਪ | ਮ | ਪ | ਧੁ | ਨ | ਸੰ | ਸੰ | - | ਸੰ | ਰੁੰ | - | ਸੰ | - |
| ਨਾ | s | ਨ | ਕ | ਸੇ | s | ਵ | s | ਅ | ਪਾ | s | ਰ | ਦੇ | s | ਵ | s |
| ਰੁੰ | ਰੁੰਰੁੰ | - | - | ਸੰ | ਨਨ | ਸੰ | - | ਨ | ਸੰ | ਨ | ਸੰ | ਨ | ਧੁ | ਪ | - |
| ਤ | ਟਹ | s | s | ਖ | ਟਹ | s | s | ਬ | s | ਰ | ਤ | ਪੂ | s | ਜਾ | s |
| ਸੰ | ਸੰ | ਗੰ | ਮੰ | ਰੁੰ | ਰੁੰ | ਸੰ | - | ਨ | - | ਸੰਸੰ | - | ਨ | ਧੁ | ਧੁ | ਪ |
| ਗ | ਵ | ਨ | s | ਭ | ਵ | ਨ | s | ਜਾ | s | ਤ੍ਰ | s | ਕ | ਰ | ਨ | s |
| ਮ | ਪ | ਧੁ | ਪ | ਸੰ | ਨ | ਧੁ | ਪ | ਧੁ | ਪ | ਮ | ਗ | ਰੁ | - | ਸ | - |
| ਸ | s | ਗ | ਲ | ਫ | s | ਲ | s | ਪੁ | s | ਨੀ | s | s | s | s | s |
| x | | | | 2 | | | | 0 | | | | 3 | | | |

**ਲੈਅਕਾਰੀਆਂ:-**

1) ਦੁਗੁਨ-ਪੂਰੀ ਅਸਥਾਈ ਨੂੰ ਬਰਾਬਰ ਵਿੱਚ ਲੈ ਕੇ ਫਿਰ ਪਹਿਲੇ ਚੱਕਰ ਦੀ ਦੁਗੁਨ 6 ਮਾਤਰਾਂ ਵਿੱਚ ਫਿਰ 7ਵੀਂ ਤੋਂ 12ਵੀਂ ਮਾਤਰ ਦੀ 2 ਵਾਰ ਦੁਗੁਨ ਕਰਕੇ ਸੱਮ ਤੇ ਪਹਿਲੀ ਲੈਅ ਤੇ ਆਉਣਾ ਹੈ।
2) ਦੁਗੁਨ-ਚੌਗੁਨ-ਅਸਥਾਈ ਦੇ ਪਹਿਲੇ ਚੱਕਰ ਦੀ ਦੁਗੁਨ 6 ਮਾਤਰਾਂ ਵਿੱਚ, ਫਿਰ ਨਾਲ ਹੀ ਇਸ ਦੀ ਚੌਗੁਨ 3 ਮਾਤਰਾਂ ਵਿੱਚ ਫਿਰ 7ਵੀਂ ਤੋ 12ਵੀਂ ਮਾਤਰ ਦੇ ਟੁਕੜੇ ਨੂੰ ਚੌਗੁਨ ਵਿੱਚ 2 ਵਾਰ 3 ਮਾਤਰਾਂ ਵਿੱਚ ਗਾ ਕੇ ਸੱਮ ਤੇ ਪਹਿਲੀ ਲੈਅ ਤੇ ਆਉਣਾ ਹੈ।
3) ਤਿਗੁਨ-ਛੇਗੁਨ-ਪਹਿਲੇ ਚੱਕਰ ਦੀ ਸੱਮ ਤੋਂ 2 ਵਾਰ ਤਿਗੁਨ 8 ਮਾਤਰਾਂ ਵਿੱਚ ਫਿਰ ਇੱਕ ਵਾਰ ਛੇਗੁਨ 2 ਮਾਤਰਾਂ ਵਿੱਚ ਫਿਰ 7ਵੀਂ ਤੋਂ 12ਵੀਂ ਮਾਤਰ ਦੇ ਟੁਕੜੇ ਨੂੰ 2 ਵਾਰ ਛੇਗੁਨ 2 ਮਾਤਰਾਂ ਵਿੱਚ ਲੈ ਕੇ ਸੱਮ ਤੇ ਪਹਿਲੀ ਲੈਅ ਤੇ ਆਉਣਾ ਹੈ।

### ਭੈਰਉ ਮਹਲਾ ੪।। (੧੧੩੪)

ਸਭਿ ਘਟ ਤੇਰੇ ਤੂ ਸਭਨਾ ਮਾਹਿ।। ਤੁਝ ਤੇ ਬਾਹਰਿ ਕੋਈ ਨਾਹਿ।।੧।। ਹਰਿ ਸੁਖਦਾਤਾ ਮੇਰੇ ਮਨ ਜਾਪੁ।। ਹਉ ਤੁਧੁ ਸਾਲਾਹੀ ਤੂ ਮੇਰਾ ਹਰਿ ਪ੍ਰਭੁ ਬਾਪੁ।।੧।।ਰਹਾਉ।। ਜਹ ਜਹ ਦੇਖਾ ਤਹ ਹਰਿ ਪ੍ਰਭੁ ਸੋਇ।। ਸਭ ਤੇਰੈ ਵਸਿ ਦੂਜਾ ਅਵਰੁ ਨ ਕੋਇ।।੨।। ਜਿਸ ਕਉ ਤੁਮ ਹਰਿ ਰਾਖਿਆ ਭਾਵੈ।। ਤਿਸ ਕੈ ਨੇੜੈ ਕੋਇ ਨ ਜਾਵੈ।।੩।। ਤੂ ਜਲਿ ਥਲਿ ਮਹੀਅਲਿ ਸਭ ਤੈ ਭਰਪੂਰਿ।। ਜਨ ਨਾਨਕ ਹਰਿ ਜਪਿ ਹਾਜਰਾ ਹਜੂਰਿ।।੪।।੪।।

ਪਦ ਅਰਥ:-ਘਟ-ਘੜੇ, ਸਰੀਰ। ਸੋਇ-ਉਹੀ। ਵਸਿ-ਵੱਸ ਵਿੱਚ। ਅਵਰੁ-ਹੋਰ। ਮਹੀਅਲਿ-ਧਰਤੀ ਦੇ ਤਲ ਉਪਰ, ਪੁਲਾੜ ਵਿੱਚ, ਆਕਾਸ਼ ਵਿੱਚ। ਸਭ ਤੈ-ਹਰ ਥਾਂ।

## ਰਾਗੁ ਭੈਰਉ ਪੜਤਾਲ

ਹਰ ਅੰਤਰੇ ਤੋਂ ਬਾਅਦ ਅਸਥਾਈ ਤੇ ਪਹਿਲੀ ਲੈਅ ਅਨੁਸਾਰ ਆਉਣਾ ਹੈ।

### ਅਸਥਾਈ ਪੰਚਮ ਸਵਾਰੀ ਤਾਲ ਮਾਤਰਾਂ-15 ਵਿਲੰਭਿਤ ਲੈਅ

| 1 | 2 | 3 | 4 | 5 | 6 | 7 | 8 | 9 | 10 | 11 | 12 | 13 | 14 | 15 |
|---|---|---|---|---|---|---|---|---|---|---|---|---|---|---|
| ਧੁ | ਧੁਪ | -ਧੁ | ਮ | ਪ | ਗ | ਮ | ਧੁ | ਪ | ਮ | ਪ | ਮ | ਗਮ | ਰੁ | ਸ |
| ਹ | ਰਿਸੁ | sਖ | ਦਾ | s | ਤਾ | s | ਮੇ | ਰੇ | ਮ | ਨ | ਜਾ | ss | ਪੁ | s |

| | | | | | | | | | | | | | | | |
|---|---|---|---|---|---|---|---|---|---|---|---|---|---|---|---|
| ਰੁਰੁ | ਗਰੁ | -ਸ | ਧੁ | ਨ਼ | ਸਰੁ | ਸ | ਧੁ | ਪ | ਮ | ਗਗ | ਮਮ | ਗ | ਰੁਗ | ਰੁਸ |
| ਹਉ | Sਤੁ | Sਧੁ | ਸਾ | ਲਾ | ਹੀS | S | ਤੂ | ਮੇ | ਰਾ | ਹਰਿ | ਪ੍ਰ | ਭੁ | ਬਾS | ਪੁS |
| x | | | 2 | | | | 3 | | | | 4 | | 5 | |

## ਅੰਤਰਾ

| | | | | | | | | | | | | | | |
|---|---|---|---|---|---|---|---|---|---|---|---|---|---|---|
| ਮ | ਪਧੁ | -ਪ | ਮ | ਪ | ਧੁ | - | ਸਂ | ਸਂ | ਸਂ | - | ਰੁਂ | - | ਸਂ | - |
| ਸ | ਭਿਘ | Sਟ | ਤੇ | ਰੇ | ਤੂ | S | ਸ | ਭ | ਨਾ | S | ਮਾ | S | ਹਿ | S |
| ਨ | ਸਂਧੁ | -ਨ | ਸਂ | ਰੁਂ | ਨ | ਸਂ | ਨ | ਧੁ | ਪ | ਮ | ਗਮ | ਧੁਪ | ਮਗ | ਰੁਸ |
| ਤੁ | ਝਤੇ | SS | ਬਾ | S | ਹ | ਰਿ | ਕੋ | S | ਈ | S | ਨਾS | SS | ਹਿS | SS |
| x | | | 2 | | | | 3 | | | | 4 | | 5 | |

## ਦੂਜਾ ਅੰਤਰਾ ਜਗਪਾਲ ਤਾਲ ਮਾਤਰਾਂ-11 ਦੁਗੁਨ ਲੈਅ

| 1 | 2 | 3 | 4 | 5 | 6 | 7 | 8 | 9 | 10 | 11 |
|---|---|---|---|---|---|---|---|---|---|---|
| ਮਮ | ਪਪ | ਧੁ | ਧੁ | ਨਨ | ਸਂ | ਸਂ | ਸਂਸਂ | ਰੁਂ | ਸਂਰੁਂ | ਸਂ |
| ਜਹ | ਜਹ | ਦੇ | ਖਾ | ਤਹ | ਹ | ਰਿ | ਪ੍ਰ | ਭੁ | ਸੋS | ਇ |
| ਰੁਂਰੁਂ | ਰੁਂ | ਗਂ | ਰੁਂ | ਸਂ | ਨ | ਧੁ | ਪਮ | ਗਮ | ਰੁ | ਸ |
| ਸਭ | ਤੇ | ਰੈ | ਵ | ਸਿ | ਦੂ | ਜਾ | ਅਵ | ਰੁਨ | ਕੋ | ਇ |
| x | | | | | 2 | | 3 | | 4 | |

## ਤੀਜਾ ਅੰਤਰਾ ਜੈ ਤਾਲ ਮਾਤਰਾਂ-13 ਦੁਗੁਨ ਲੈਅ

| 1 | 2 | 3 | 4 | 5 | 6 | 7 | 8 | 9 | 10 | 11 | 12 | 13 |
|---|---|---|---|---|---|---|---|---|---|---|---|---|
| ਸਂ | ਸਂ | ਸਂਸਂ | ਰੁਂ | ਸਂ | ਨ | ਸਂ | ਨ | ਸਂਸਂ | ਨ | ਧੁ | ਪ | - |
| ਜਿ | ਸ | ਕਉ | ਤੁ | ਮ | ਹ | ਰਿ | ਰਾ | ਖਿਆ | ਭਾ | S | ਵੈ | S |
| ਧੁ | ਧੁ | ਪ | ਮ | ਪ | ਧੁ | ਪ | ਮ | ਗ | ਰੁ | - | ਸ | - |
| ਤਿ | ਸ | ਕੈ | ਨੇ | ੜੈ | ਕੋ | S | ਇ | ਨ | ਜਾ | S | ਵੈ | S |
| x | | | | | 2 | | | | 3 | | 4 | |

## ਚੌਥਾ ਅੰਤਰਾ ਫਰੋਦਸਤ ਤਾਲ ਮਾਤਰਾਂ-14 ਦੁਗੁਨ ਲੈਅ

| 1 | 2 | 3 | 4 | 5 | 6 | 7 | 8 | 9 | 10 | 11 | 12 | 13 | 14 |
|---|---|---|---|---|---|---|---|---|---|---|---|---|---|
| ਮ | - | ਪ | ਪ | ਧੁ | ਧੁ | ਨਨ | ਨਨ | ਸਂ | ਰੁਂ | ਰੁਂ | ਗਂਗਂ | ਰੁਂ | ਸਂ |
| ਤੂ | S | ਜ | ਲਿ | ਥ | ਲਿ | ਮਹੀ | ਅਲਿ | ਸ | ਭ | ਤੈ | ਭਰ | ਪੂ | ਰਿ |
| ਸਂ | ਨ | ਧੁ | ਪਪ | ਗ | ਮ | ਧੁ | ਪ | ਮ | ਗ | ਮ | ਰੁ | ਰੁ | ਸ |
| ਜ | ਨ | ਨਾ | ਨਕ | ਹ | ਰਿ | ਜ | ਪਿ | ਹਾ | ਜ | ਰਾ | ਹ | ਜੂ | ਰਿ |
| x | | 0 | | 2 | | 3 | | 4 | | | 5 | | |

**ਤਾਨਾਂ ਤੇ ਤਿਹਾਈਆਂ ਅਸਥਾਈ ਦੀਆਂ:–** ਤਾਨਾਂ ਪੰਚਮ ਸਵਾਰੀ ਬੰਦਸ਼ ਵਾਲੀਆਂ ਹਨ।

1) ਪੰਜਵੀ ਮਾਤਰ ਤੇ 'ਤਾ' ਦਾ ਉਚਾਰਨ ਕਰ ਕੇ ਫਿਰ ਪਹਿਲੀ ਤੋਂ ਪੰਜਵੀਂ ਮਾਤਰ ਦੇ ਟੁਕੜੇ ਨੂੰ ਪਹਿਲੀ ਮਾਤਰ ਤੋਂ ਤਿੰਨ ਵਾਰ ਬਰਾਬਰ ਲੈ ਕੇ ਸੱਮ ਤੇ ਆਉਣਾ ਹੈ।

2) ਪਹਿਲੀ ਤੋਂ 7ਵੀਂ ਮਾਤਰ ਤੱਕ ਬੰਦਸ਼ ਅਨੁਸਾਰ ਗਾ ਕੇ ਚੌਥੀ ਤੋਂ 7ਵੀਂ ਮਾਤਰ ਤੱਕ ਦੇ ਟੁਕੜੇ ਨੂੰ 2 ਵਾਰ ਹੋਰ ਗਾ ਕੇ ਸੱਮ ਤੇ ਮੁਕਾਅ ਕਰਨਾ ਹੈ।

3) | ਗਮ | -ਗ | ਮ- | ਰੁਸ | ਪਹਿਲੀ ਤੋਂ 11ਵੀਂ ਮਾਤਰ ਤੱਕ ਬੰਦਸ਼ ਅਨੁਸਾਰ ਗਾ ਕੇ ਇਹ 4 ਮਾਤਰਾਂ
| ਜਾਪੁ | Sਜਾ | ਪੁS | ਜਾਪੁ | ਦਾ ਟੁਕੜਾ ਲੈ ਕੇ ਸੱਮ ਤੇ ਆਉਣਾ ਹੈ।

4) 8ਵੀਂ ਤੋਂ 15ਵੀਂ ਮਾਤਰ ਦੇ 8 ਮਾਤਰਾਂ ਦੇ ਟੁਕੜੇ ਨੂੰ 7ਵੀਂ ਮਾਤਰ ਤੋਂ ਤਿੰਨ ਵਾਰ ਬਰਾਬਰ ਲੈ ਕੇ ਸੱਮ ਤੇ ਸਮਾਪਤ ਕਰਨਾ ਹੈ।

**ਭੈਰਉ ਮਹਲਾ ੫॥** **(੧੧੪੩-੪੪)**

ਅਪਣੀ ਦਇਆ ਕਰੇ ਸੋ ਪਾਏ॥ ਹਰਿ ਕਾ ਨਾਮੁ ਮੰਨਿ ਵਸਾਏ॥ ਸਾਚ ਸਬਦੁ ਹਿਰਦੇ ਮਨ ਮਾਹਿ॥ ਜਨਮ ਜਨਮ ਕੇ ਕਿਲਵਿਖ ਜਾਹਿ॥੧॥ ਰਾਮ ਨਾਮੁ ਜੀਅ ਕੋ ਆਧਾਰੁ॥ ਗੁਰ ਪਰਸਾਦਿ ਜਪਹੁ ਨਿਤ ਭਾਈ ਤਾਰਿ ਲਏ ਸਾਗਰ ਸੰਸਾਰੁ॥੧॥ਰਹਾਉ॥ ਜਿਨ ਕਉ ਲਿਖਿਆ ਹਰਿ ਏਹੁ ਨਿਧਾਨੁ॥ ਸੇ ਜਨ ਦਰਗਹ ਪਾਵਹਿ ਮਾਨੁ॥ ਸੂਖ ਸਹਜ ਆਨੰਦ ਗੁਣ ਗਾਉ॥ ਆਗੈ ਮਿਲੈ ਨਿਥਾਵੇ ਥਾਉ॥੨॥ ਜੁਗਹ ਜੁਗੰਤਰਿ ਇਹੁ ਤਤੁ ਸਾਰੁ॥ ਹਰਿ ਸਿਮਰਣੁ ਸਾਚਾ ਬੀਚਾਰੁ॥ ਜਿਸੁ ਲੜਿ ਲਾਇ ਲਏ ਸੋ ਲਾਗੈ॥ ਜਨਮ ਜਨਮ ਕਾ ਸੋਇਆ ਜਾਗੈ॥੩॥ ਤੇਰੇ ਭਗਤ ਭਗਤਨ ਕਾ ਆਪਿ॥ ਅਪਣੀ ਮਹਿਮਾ ਆਪੇ ਜਾਪਿ॥ ਜੀਅ ਜੰਤ ਸਭਿ ਤੇਰੈ ਹਾਥਿ॥ ਨਾਨਕ ਕੇ ਪ੍ਰਭ ਸਦ ਹੀ ਸਾਥਿ॥੪॥੧੬॥੨੯॥

ਪਦ ਅਰਥ:– ਮੰਨਿ–ਮਨ ਵਿੱਚ। ਕਿਲਵਿਖ–ਪਾਪ। ਜਾਹਿ–ਦੂਰ ਹੋ ਜਾਂਦੇ ਹਨ। ਜੀਅ ਕੋ–ਜਿੰਦ ਦਾ। ਪਰਸਾਦਿ–ਕਿਰਪਾ ਨਾਲ। ਸਾਗਰ–ਸਮੁੰਦਰ। ਨਿਧਾਨੁ–ਖ਼ਜ਼ਾਨਾ। ਮਾਨੁ–ਆਦਰ। ਆਗੈ–ਪਰਮਾਤਮਾ ਦੀ ਹਜ਼ੂਰੀ ਵਿੱਚ। ਜੁਗਹ ਜੁਗੰਤਰਿ–ਹਰੇਕ ਜੁਗ ਵਿੱਚ। ਤਤੁ–ਅਸਲੀਅਤ। ਸਾਰੁ–ਨਿਚੋੜ। ਲੜਿ–ਪੱਲੇ ਨਾਲ। ਮਹਿਮਾ–ਵਡਿਆਈ।

## ਰਾਗੁ ਭੈਰਉ ਤਾਲ ਪੰਜਾਬੀ ਠੇਕਾ/ਛੋਟਾ ਤੀਨ ਤਾਲ ਮਾਤਰਾਂ–16 ਮੱਧ ਲੈਅ

### ਅਸਥਾਈ

| 1 | 2 | 3 | 4 | 5 | 6 | 7 | 8 | 9 | 10 | 11 | 12 | 13 | 14 | 15 | 16 |
|---|---|---|---|---|---|---|---|---|---|---|---|---|---|---|---|
| | | | | | | | ਮ | ਪ | - | - | ਧੁ | ਧੁ | ਮਮ | ਗ | ਮ |
| | | | | | | | ਰਾ | ਮ | S | S | ਨਾ | ਮੁ | ਜੀਅ | S | ਕੋ |
| ਧੁ | - | ਪ | ਮ | ਪ | - | - | ਧੁ | ਪ | ਪਪ | ਮ | ਮ | ਗ | ਮਮ | ਗ | ਮ |
| ਆ | S | ਧਾ | S | ਰੁ | S | S | ਗੁ | ਰ | ਪਰ | ਸਾ | ਦਿ | ਜ | ਪਹੁ | ਨਿ | ਤ |
| ਰੁ | - | ਮ | ਗ | ਰੁ | - | ਸ | ਮ | ਗ | ਮ | ਪ | ਪ | ਸੰ | ਨ | ਧੁ | ਧੁ |
| ਭਾ | S | S | S | ਈ | S | S | ਤਾ | ਰਿ | S | ਲ | ਏ | ਸਾ | S | ਗ | ਰ |
| ਪ | - | ਮ | ਗ | ਰੁ | ਸ | - | | | | | | | | | |
| ਸੰ | S | ਸਾ | S | ਰੁ | S | S | | | | | | | | | |
| X | | | | 2 | | | | 0 | | | | 3 | | | |

### ਅੰਤਰਾ

| | | | | | | | | | | | | | | | |
|---|---|---|---|---|---|---|---|---|---|---|---|---|---|---|---|
| | | | | | | | ਪ | ਮ | ਮ | ਪ | - | ਪਪ | ਧੁ | ਧੁ | ਨ |
| | | | | | | | ਅ | ਪ | ਣੀ | ऽ | ऽ | ਦਇ | ऽ | ਆ | ऽ |
| ਸਂ | ਸਂ | ਸਂ | - | ਰੁਂ | - | ਸਂ | ਸਂ | ਰੁਂ | ਰੁਂ | - | ਸਂ | ਰੁਂ | ਸਂ | ਨ | ਸਂ |
| ਕ | ਰੇ | ਸੋ | ऽ | ਪਾ | ऽ | ਏ | ਹ | ਰਿ | ਕਾ | ऽ | ऽ | ਨਾ | ऽ | ਮੁ | ऽ |
| ਨ | ਧੁ | ਪ | ਧੁ | ਪ | ਮ | ਪ | ਮ | ਗ | ਮ | ਪ | - | ਧੁ | ਪ | ਪ | - |
| ਮੰ | - | ਨਿ | ਵ | ਸਾ | ऽ | ਏ | ਹ | ਰਿ | ਕਾ | ऽ | ऽ | ਨਾ | ऽ | ਮੁ | ऽ |
| ਮ | ਪ | ਮ | ਮ | ਗ | ਰੁ | ਸ | | | | | | | | | |
| ਮੰ | ऽ | ਨਿ | ਵ | ਸਾ | ऽ | ਏ | | | | | | | | | |
| x | | | | 2 | | | | 0 | | | | 3 | | | |

### ਭੈਰਉ ਮਹਲਾ ੫॥ (੧੧੪੪-੪੫)

ਸਭ ਤੇ ਊਚ ਜਾ ਕਾ ਦਰਬਾਰੁ॥ ਸਦਾ ਸਦਾ ਤਾ ਕਉ ਜੋਹਾਰੁ॥ ਊਚੇ ਤੇ ਊਚਾ ਜਾ ਕਾ ਥਾਨ॥ ਕੋਟਿ ਅਘਾ ਮਿਟਹਿ ਹਰਿ ਨਾਮ॥੧॥ ਤਿਸੁ ਸਰਣਾਈ ਸਦਾ ਸੁਖੁ ਹੋਇ॥ ਕਰਿ ਕਿਰਪਾ ਜਾ ਕਉ ਮੇਲੈ ਸੋਇ॥੧॥ਰਹਾਉ॥ ਜਾ ਕੇ ਕਰਤਬ ਲਖੇ ਨ ਜਾਹਿ॥ ਜਾ ਕਾ ਭਰਵਾਸਾ ਸਭ ਘਟ ਮਾਹਿ॥ ਪ੍ਰਗਟ ਭਇਆ ਸਾਧੂ ਕੈ ਸੰਗਿ॥ ਭਗਤ ਅਰਾਧਹਿ ਅਨਦਿਨੁ ਰੰਗਿ॥੨॥ ਦੇਦੇ ਤੋਟਿ ਨਹੀ ਭੰਡਾਰ॥ ਖਿਨ ਮਹਿ ਥਾਪਿ ਉਥਾਪਨਹਾਰ॥ ਜਾ ਕਾ ਹੁਕਮੁ ਨ ਮੇਟੈ ਕੋਇ॥ ਸਿਰਿ ਪਾਤਿਸਾਹਾ ਸਾਚਾ ਸੋਇ॥੩॥ ਜਿਸ ਕੀ ਓਟ ਤਿਸੈ ਕੀ ਆਸਾ॥ ਦੁਖੁ ਸੁਖੁ ਹਮਰਾ ਤਿਸ ਹੀ ਪਾਸਾ॥ ਰਾਖਿ ਲੀਨੋ ਸਭੁ ਜਨ ਕਾ ਪੜਦਾ॥ ਨਾਨਕੁ ਤਿਸ ਕੀ ਉਸਤਤਿ ਕਰਦਾ॥੪॥੧੯॥੩੨॥

ਪਦ ਅਰਥ:- ਜੋਹਾਰੁ-ਨਮਸ਼ਕਾਰ। ਕੋਟਿ-ਕ੍ਰੋੜਾਂ। ਅਘਾ-ਪਾਪ। ਸਰਣਾਈ-ਸ਼ਰਨ ਪਿਆਂ। ਭਰਵਾਸਾ-ਸਹਾਰਾ। ਘਟ-ਹਿਰਦਾ। ਅਨਦਿਨੁ-ਹਰ ਰੋਜ਼। ਰੰਗਿ-ਪ੍ਰੇਮ ਨਾਲ। ਥਾਪਿ-ਪੈਦਾ ਕਰਕੇ। ਉਥਾਪਨਹਾਰ-ਨਾਸ ਕਰ ਸਕਣ ਵਾਲਾ।

### ਰਾਗੁ ਭੈਰਉ ਦੀਪਚੰਦੀ ਤਾਲ ਮਾਤਰਾਂ-14 ਮੱਧ ਲੈਅ

### ਅਸਥਾਈ

| 1 | 2 | 3 | 4 | 5 | 6 | 7 | 8 | 9 | 10 | 11 | 12 | 13 | 14 |
|---|---|---|---|---|---|---|---|---|---|---|---|---|---|
| ਧੁ | ਧੁ | ਪ | ਮ | ਮ | ਪ | ਮ | ਗ | ਮ | ਗ | ਰੁ | ਰੁ | ਸ | ਸ |
| ਤਿ | ਸੁ | ऽ | ਸ | ਰ | ਣਾ | ਈ | ਸ | ਦਾ | ऽ | ਸੁ | ਖੁ | ਹੋ | ਇ |
| ਮ | ਗ | ਮ | ਪ | ਧੁ | ਨ | ਸਂ | ਨ | ਸਂਸਂ | ਨ | ਧੁ | ਧੁ | ਪ | ਪ |
| ਕ | ਰਿ | ऽ | ਕਿ | ਰ | ਪਾ | ऽ | ਜਾ | ਕਉ | ऽ | ਮੇ | ਲੈ | ਸੋ | ਇ |
| x | | | 2 | | | | 0 | | | 3 | | | |

### ਅੰਤਰਾ

| | | | | | | | | | | | | | |
|---|---|---|---|---|---|---|---|---|---|---|---|---|---|
| ਸਂ | ਸਂ | ਰੁਂ | ਸਂ | ਨ | ਸਂ | - | ਨ | ਸਂ | ਨਨ | ਧੁ | - | ਪ | - |
| ਸ | ਭ | ਤੇ | ਊ | ऽ | ਚ | ऽ | ਜਾ | ਕਾ | ਦਰ | ਬਾ | ऽ | ਰੁ | ऽ |
| ਪ | ਧੁ | - | ਮ | ਪ | ਮ | - | ਧੁ | ਪਪ | ਮ | ਗ | ਰੁ | ਸ | - |
| ਸ | ਦਾ | ऽ | ਸ | ਦਾ | ऽ | ऽ | ਤਾ | ਕਉ | ਜੋ | ਹਾ | ऽ | ਰੁ | ऽ |
| x | | | 2 | | | | 0 | | | 3 | | | |

### (ਭੈਰਉ ਬਾਣੀ ਨਾਮਦੇਉ ਜੀਉ ਕੀ ਘਰੁ ੧) (੧੧੬੩)

ਪਰ ਧਨ ਪਰ ਦਾਰਾ ਪਰਹਰੀ।। ਤਾ ਕੈ ਨਿਕਟਿ ਬਸੈ ਨਰਹਰੀ।।੧।। ਜੋ ਨ ਭਜੰਤੇ ਨਾਰਾਇਣਾ।। ਤਿਨ ਕਾ ਮੈ ਨ ਕਰਉ ਦਰਸਨਾ।।੧।।ਰਹਾਉ।। ਜਿਨ ਕੈ ਭੀਤਰਿ ਹੈ ਅੰਤਰਾ।। ਜੈਸੇ ਪਸੁ ਤੈਸੇ ਓਇ ਨਰਾ।।੨।। ਪ੍ਰਣਵਤਿ ਨਾਮਦੇਉ ਨਾਕਹਿ ਬਿਨਾ।। ਨਾ ਸੋਹੈ ਬਤੀਸ ਲਖਨਾ।।੩।।੨।।

ਪਦ ਅਰਥ:- ਦਾਰਾ-ਇਸਤ੍ਰੀ। ਪਰਹਰੀ-ਤਿਆਗ ਦਿੱਤੀ ਹੈ। ਨਿਕਟਿ-ਨੇੜੇ। ਨਰਹਰੀ-ਪਰਮਾਤਮਾ। ਭੀਤਰਿ-ਅੰਦਰ, ਮਨ ਵਿੱਚ। ਅੰਤਰਾ-ਵਿੱਥ। ਪਸੁ-ਪਸ਼ੂ। ਨਾਕਹਿ ਬਿਨਾ-ਨੱਕ ਤੋਂ ਬਿਨਾਂ। ਬਤੀਸ ਲਖਨਾ-ਬੱਤੀ ਲੱਛਣਾਂ ਵਾਲਾ।

### ਰਾਗੁ ਭੈਰਉ ਰੂਪਕ ਤਾਲ ਮਾਤਰਾਂ-7 ਮੱਧ ਲੈਅ

| ਅਸਥਾਈ | | | | | | | ਅੰਤਰਾ | | | | | | |
|---|---|---|---|---|---|---|---|---|---|---|---|---|---|
| 1 | 2 | 3 | 4 | 5 | 6 | 7 | 1 | 2 | 3 | 4 | 5 | 6 | 7 |
| ਸ | ਰੁ | ਸ | ਧੁ | ਧੁ | ਪ | ਮ | ਮਮ | ਪ | ਪ | ਧੁ | ਪ | ਧੁ | ਨ |
| ਜੋ | ਨ | s | ਭ | ਜੰ | ਤੇ | s | ਪਰ | ਧ | ਨ | ਪ | ਰ | ਦਾ | ਰਾ |
| ਮ | ਗ | ਮ | ਰੁ | - | ਸ | - | ਸੰ | ਸੰ | - | ਰੁੰ | - | ਸੰ | - |
| ਨਾ | ਰਾ | ਇ | ਣਾ | s | s | s | ਪ | ਰ | s | ਹ | s | ਰੀ | s |
| ਮ | ਗ | ਮ | ਪ | ਧੁ | ਨ | ਸੰ | ਸੰ | ਰੁੰ | ਸੰ | ਨ | ਸੰ | ਧੁ | ਪ |
| ਤਿ | ਨ | ਕਾ | ਮੈ | s | ਨ | s | ਤਾ | ਕੈ | s | ਨਿ | ਕ | ਟਿ | s |
| ਨ | ਸੰਸੰ | ਨ | ਧੁਧੁ | ਧੁ | ਪ | - | ਮ | ਪ | ਮ | ਗ | ਰੁ | ਸ | ਸ |
| ਕ | ਰਉ | s | ਦਰ | ਸ | ਨਾ | s | ਬ | ਸੈ | s | ਨ | ਰ | ਹ | ਰੀ |
| x | | | 2 | | 3 | | x | | | 2 | | 3 | |

### (ਭੈਰਉ ਬਾਣੀ ਭਗਤਾ ਕੀ।। ਕਬੀਰ ਜੀਉ ਘਰੁ ੧) (੧੧੫੮)

ਗੰਗਾ ਕੈ ਸੰਗਿ ਸਲਿਤਾ ਬਿਗਰੀ।। ਸੋ ਸਲਿਤਾ ਗੰਗਾ ਹੋਇ ਨਿਬਰੀ।।੧।। ਬਿਗਰਿਓ ਕਬੀਰਾ ਰਾਮ ਦੁਹਾਈ।। ਸਾਚੁ ਭਇਓ ਅਨ ਕਤਹਿ ਨ ਜਾਈ।।੧।।ਰਹਾਉ।। ਚੰਦਨ ਕੈ ਸੰਗਿ ਤਰਵਰੁ ਬਿਗਰਿਓ।। ਸੋ ਤਰਵਰੁ ਚੰਦਨੁ ਹੋਇ ਨਿਬਰਿਓ।।੨।। ਪਾਰਸ ਕੈ ਸੰਗਿ ਤਾਂਬਾ ਬਿਗਰਿਓ।। ਸੋ ਤਾਂਬਾ ਕੰਚਨੁ ਹੋਇ ਨਿਬਰਿਓ।।੩।। ਸੰਤਨ ਸੰਗਿ ਕਬੀਰਾ ਬਿਗਰਿਓ।। ਸੋ ਕਬੀਰੁ ਰਾਮੈ ਹੋਇ ਨਿਬਰਿਓ।।੪।।੫।।

ਪਦ ਅਰਥ:- ਸਲਿਤਾ-ਨਦੀ। ਬਿਗਰੀ-ਵਿਗੜ ਗਈ। ਨਿਬਰੀ-ਨਿਬੜ ਗਈ, ਆਪਾ ਮੁਕਾਅ ਗਈ। ਰਾਮ ਦੁਹਾਈ-ਪ੍ਰਭੂ ਦਾ ਨਾਮ ਸਿਮਰ ਸਿਮਰ ਕੇ। ਅਨ ਕਤਹਿ-ਹੋਰ ਕਿਸੇ ਭੀ ਥਾਂ। ਤਰਵਰੁ-ਰੁੱਖ। ਕੰਚਨੁ-ਸੋਨਾ।

### ਰਾਗੁ ਭੈਰਉ ਦਾਦਰਾ ਤਾਲ ਮਾਤਰਾਂ-6 ਮੱਧ ਲੈਅ

| ਅਸਥਾਈ | | | | | | ਅੰਤਰਾ | | | | | |
|---|---|---|---|---|---|---|---|---|---|---|---|
| 1 | 2 | 3 | 4 | 5 | 6 | 1 | 2 | 3 | 4 | 5 | 6 |
| ਸਸ | ਰੁ | ਰੁ | ਗਮ | ਰੁ | ਸ | ਸੰ | ਰੁੰ | - | ਨ | ਸੰ | ਸੰ |
| ਬਿਗ | ਰਿ | ਓ | ਕs | ਬੀ | ਰਾ | ਗੰ | ਗਾ | s | ਕੈ | ਸੰ | ਗਿ |
| ਮ | ਗ | ਮ | ਧੁ | ਧੁ | ਪ | ਮਪ | ਧੁ | ਨ | ਸੰ | ਰੁੰ | ਸੰ |
| ਰਾ | s | ਮ | ਦੁ | ਹਾ | ਈ | ਸਲਿ | ਤਾ | s | ਬਿ | ਗ | ਰੀ |
| ਪ | ਧੁ | ਪ | ਮਮ | ਪ | ਮ | ਨ | ਸੰ | ਨ | ਧੁ | - | ਪ |
| ਸਾ | ਚੁ | s | ਭਇ | ਓ | s | ਸੋ | ਸ | ਲਿ | ਤਾ | s | s |
| ਗਗ | ਗ | ਮਮ | ਰੁ | ਰੁ | ਸ | ਮ | ਪ | ਮਮ | ਗ | ਰੁ | ਸ |
| ਅਨ | ਕ | ਤਹਿ | ਨ | ਜਾ | ਈ | ਗੰ | ਗਾ | ਹੋਇ | ਨਿ | ਬ | ਰੀ |
| x | | | 0 | | | x | | | 0 | | |

## ਵਾਰ ੨੮ ਪਉੜੀ ੧੫ ਭਾਈ ਗੁਰਦਾਸ ਜੀ

ਪਿਛਲ ਰਾਤੀਂ ਜਾਗਣਾ ਨਾਮੁ ਦਾਨੁ ਇਸਨਾਨੁ ਦਿੜਾਏ। ਮਿਠਾ ਬੋਲਣੁ ਨਿਵ ਚਲਣੁ ਹਥਹੁ ਦੇ ਕੈ ਭਲਾ ਮਨਾਏ। ਥੋੜਾ ਸਵਣਾ ਖਾਵਣਾ ਥੋੜਾ ਬੋਲਨੁ ਗੁਰਮਤਿ ਪਾਏ। ਘਾਲਿ ਖਾਇ ਸੁਕ੍ਰਿਤੁ ਕਰੈ ਵਡਾ ਹੋਇ ਨ ਆਪੁ ਗਣਾਏ। ਸਾਧਸੰਗਤਿ ਮਿਲਿ ਗਾਂਵਦੇ ਰਾਤਿ ਦਿਹੈਂ ਨਿਤ ਚਲਿ ਚਲਿ ਜਾਏ। ਸਬਦ ਸੁਰਤਿ ਪਰਚਾ ਕਰੈ ਸਤਿਗੁਰੁ ਪਰਚੈ ਮਨੁ ਪਰਚਾਏ। ਆਸਾ ਵਿਚਿ ਨਿਰਾਸੁ ਵਲਾਏ।।੧੫।।

ਪਦ ਅਰਥ:- ਗੁਰਮਤਿ-ਗੁਰੂ ਦੀ ਸਿਖਿਆ। ਸੁਕ੍ਰਿਤੁ-ਪੁੰਨ ਦਾਨ, ਭਲੇ ਕੰਮ। ਪਰਚਾ ਕਰੈ-ਸ਼ਬਦ ਦੀ ਸੁਰਤ ਵਿੱਚ ਪ੍ਰੇਮ ਕਰੇ।

### ਰਾਗੁ ਭੈਰਉ ਤਾਲ ਕਹਿਰਵਾ ਮਾਤਰਾਂ-8 ਮੱਧ ਲੈਅ

| ਅਸਥਾਈ | | | | | | | | ਅੰਤਰਾ | | | | | | | |
|---|---|---|---|---|---|---|---|---|---|---|---|---|---|---|---|
| 1 | 2 | 3 | 4 | 5 | 6 | 7 | 8 | 1 | 2 | 3 | 4 | 5 | 6 | 7 | 8 |
| ਧੁ | ਪਮ | ਮਪ | ਮਗ | ਰੁ | ਗਮ | ਰੁ | ਸ | ਮਪ | ਧੁਨ | ਸੰਰੁੰ | ਸੰ | ਰੁੰ | ਗੰਰੁੰ | ਸੰਨ | ਸੰ |
| ਪਿ | ਛਲ | ਰਾS | ਤੀਂS | ਜਾ | Sਗ | ਣਾ | S | ਮਿS | ਠਾS | ਬੋਲ | ਣੁ | ਨਿ | ਵS | ਚਲ | ਣੁ |
| ਗਮ | ਪਧੁ | ਨਨ | ਸੰਸੰ | ਧੁਨ | ਸੰਨ | ਧੁ | ਪ | ਨਸੰ | ਨਧੁ | ਪਮ | ਧੁਪ | ਮਪ | ਮਗ | ਰੁ | ਸ |
| ਨਾS | ਮੁS | ਦਾਨੁ | ਇਸ | ਨਾS | ਨੁਦਿ | ੜਾ | ਏ | ਹS | ਥਹੁ | ਦੇS | ਕੈS | ਭਲਾ | Sਮ | ਨਾ | ਏ |
| x | | | | 0 | | | | x | | | | 0 | | | |

(੧ੴ ਸਤਿਗੁਰ ਪ੍ਰਸਾਦਿ ਆਸਾ ਮਹਲਾ ੪ ਛੰਤ ਘਰੁ ੪) ਛੰਤ ਨੰ. ੧੩ (੪੫੦)

ਆਸਾ ਮਹਲਾ ੪।। ਜਿਨ ਮਸਤਕਿ ਧੁਰਿ ਹਰਿ ਲਿਖਿਆ ਤਿਨਾ ਸਤਿਗੁਰੁ ਮਿਲਿਆ ਰਾਮ ਰਾਜੇ।। ਅਗਿਆਨੁ ਅੰਧੇਰਾ ਕਟਿਆ ਗੁਰ ਗਿਆਨੁ ਘਟਿ ਬਲਿਆ।। ਹਰਿ ਲਧਾ ਰਤਨੁ ਪਦਾਰਥੋ ਫਿਰਿ ਬਹੁੜਿ ਨ ਚਲਿਆ।। ਜਨ ਨਾਨਕ ਨਾਮੁ ਆਰਾਧਿਆ ਆਰਾਧਿ ਹਰਿ ਮਿਲਿਆ।।੧।।

### ਰਾਗੁ ਭੈਰਉ ਏਕ ਤਾਲ ਮਾਤਰਾਂ-12 ਮੱਧ ਲੈਅ

| 1 | 2 | 3 | 4 | 5 | 6 | 7 | 8 | 9 | 10 | 11 | 12 |
|---|---|---|---|---|---|---|---|---|---|---|---|
| | | | | | | | | | | ਗ | ਮ |
| | | | | | | | | | | ਜਿ | ਨ |
| ਧੁ | ਧੁ | ਧੁ | – | ਪ | – | ਮ | – | ਗ | ਗ | – | ਮ |
| ਮ | ਸ | ਤ | S | ਕਿ | S | ਧੁ | S | ਰਿ | ਹ | S | ਰਿ |
| ਰੁ | – | ਰੁ | ਸ | – | – | – | – | – | – | ਸ | ਸ |
| ਲਿ | S | ਖਿ | ਆ | S | S | S | S | S | S | ਤਿ | ਨਾ |
| ਮਮ | ਮ | ਮ | ਮ | ਗ | ਮ | ਪ | ਪ | ਮ | ਪ | ਗ | ਮ |
| ਸਤਿ | ਗੁ | ਰੁ | ਮਿ | ਲਿ | ਆ | ਰਾ | ਮ | ਰਾ | ਜੇ | ਅ | ਗਿ |
| ਧੁ | – | – | – | ਪ | ਪ | ਮ | – | ਗ | – | ਗ | ਮ |
| ਆ | S | S | S | ਨੁ | ਅੰ | ਧੇ | S | S | S | ਰਾ | S |
| ਰੁ | – | ਰੁ | ਸ | – | – | – | – | – | – | ਸ | ਸ |
| ਕ | S | ਟਿ | ਆ | S | S | S | S | S | S | ਗੁ | ਰ |
| ਮਮ | – | ਮ | ਮ | ਗ | ਮ | ਧੁ | ਧੁ | ਪ | – | ਗ | ਮ |
| ਗਿਆ | S | ਨੁ | ਘ | S | ਟਿ | ਬ | ਲਿ | ਆ | S | ਹ | ਰਿ |

| | | | | | | | | | | | |
|---|---|---|---|---|---|---|---|---|---|---|---|
| ਧੁ | - | - | ਪ | - | - | ਮ | ਗ | - | ਗ | - | ਮ |
| ਲ | S | S | ਧਾ | S | S | ਰ | ਤ | S | ਨੁ | S | ਪ |
| ਰੁ | - | ਰੁ | ਸ | - | - | - | - | - | - | ਸ | ਸ |
| ਦਾ | S | ਰ | ਥੋ | S | S | S | S | S | S | ਫਿ | ਰਿ |
| ਮ | ਮ | - | ਮ | ਗ | ਮ | ਧੁ | ਧੁ | ਪ | - | ਪ | ਧੁ |
| ਬ | ਹੁ | S | ਝਿ | S | ਨ | ਚ | ਲਿ | ਆ | S | ਜ | ਨ |
| ਸੰ | ਨ | ਸੰ | ਨ | ਧੁ | ਪ | ਮ | ਗ | ਮ | ਗ | ਗ | ਮ |
| ਨਾ | S | S | S | ਨ | ਕ | ਨਾ | S | S | S | ਮੁ | ਆ |
| ਰੁ | - | ਰੁ | ਸ | - | - | - | - | - | - | ਪ | ਧੁ |
| ਰਾ | S | ਧਿ | ਆ | S | S | S | S | S | S | ਆ | S |
| ਸੰ | - | ਸੰ | ਰੁੰ | - | ਸੰ | ਨ | ਸੰ | ਧੁ | - | ਮ | ਪ |
| ਰਾ | S | ਧਿ | ਹ | S | ਰਿ | ਮਿ | ਲਿ | ਆ | S | ਆ | S |
| ਧੁ | - | ਪ | ਮ | ਗ | ਮ | ਰੁ | - | - | ਸ | - | - |
| ਰਾ | S | ਧਿ | ਹ | S | ਰਿ | ਮਿ | S | S | ਲਿ | S | S |
| ਰੁ | - | ਸ | - | | | | | | | | |
| ਆ | S | S | S | | | | | | | | |
| x | | 0 | | 2 | | 0 | | 3 | | 4 | |

**ਸਲੋਕ ਨੰ. ੧੩ (ਆਸਾ ਮਹਲਾ ੧ ਵਾਰ ਸਲੋਕਾ ਨਾਲਿ) (੪੭੦)**

ਸਲੋਕੁ ਮਃ ੧॥ ਨਾਨਕ ਮੇਰੁ ਸਰੀਰ ਕਾ ਇਕੁ ਰਥੁ ਇਕੁ ਰਥਵਾਹੁ॥ ਜੁਗੁ ਜੁਗੁ ਫੇਰਿ ਵਟਾਈਅਹਿ ਗਿਆਨੀ ਬੁਝਹਿ ਤਾਹਿ॥ ਸਤਜੁਗਿ ਰਥੁ ਸੰਤੋਖ ਕਾ ਧਰਮੁ ਅਗੈ ਰਥਵਾਹੁ॥ ਤ੍ਰੇਤੈ ਰਥੁ ਜਤੈ ਕਾ ਜੋਰੁ ਅਗੈ ਰਥਵਾਹੁ॥ ਦੁਆਪੁਰਿ ਰਥੁ ਤਪੈ ਕਾ ਸਤੁ ਅਗੈ ਰਥਵਾਹੁ॥ ਕਲਜੁਗਿ ਰਥੁ ਅਗਨਿ ਕਾ ਕੂੜੁ ਅਗੈ ਰਥਵਾਹੁ॥੧॥

ਪਦ ਅਰਥ:- ਮੇਰੁ ਸਰੀਰ - ਸ਼ਿਰੋਮਣੀ ਮਨੁੱਖਾ ਸਰੀਰ। ਵਟਾਈਅਹਿ-ਬਦਲਦੇ ਰਹਿੰਦੇ ਹਨ। ਸਤੁ - ਉੱਚਾ ਆਚਰਨ।

**ਰਾਗ ਭੈਰਉ ਸਲੋਕ ਦਾ ਗਾਇਣ ਅਲਾਪ ਰੂਪ ਵਿੱਚ (੪੭੦)**

ਗ ਮ - ਮ ਗ ਮਮ ਰੁ ਸ - - ਮਮਮ ਗਗ ਪਪਪ ਪ ਪਪ ਮਮ ਪਪ
ਸ ਲੋ S ਕੁ ਮ ਹਲਾ ੧ S S S ਨਾਨਕ ਮੇਰੁ ਸਰੀਰ ਕਾ ਇਕੁ ਰਥੁ ਇਕੁ
ਮਪਧੁਪ ਧੁਧੁ ਧੁਧੁ ਪਪ ਮਪਮ ਗਗ ਰੁਰੁਰੁ ਗ ਰੁਰੁ ਸਸ - ਸੰਸੰ ਸੰਸੰ
ਰਥਵਾਹੁ ਜੁਗੁ ਜੁਗੁ ਫੇਰਿ ਵਟਾਈ ਅਹਿ ਗਿਆਨੀ ਬੁ ਝਹਿ ਤਾਹਿ S ਸਤ ਜੁਗਿ
ਸੰਸੰ ਰੁੰਰੁੰਰੁੰ ਸੰ - ਧੁ ਨਨਧੁਨ ਸੰਸੰ ਨਨ ਨਸੰ ਨਨ ਸੰ ਧੁਪ ਧੁਧੁ ਧੁ ਪ
ਰਥੁ ਸੰਤੋਖ ਕਾ S S ਧਰਮੁS ਅਗੈ ਰਥ ਵਾਹੁ ਤ੍ਰੇ ਤੈ ਰਥੁ ਜਤੈ ਕਾ S
ਗਮ ਗਮ ਰੁਰੁ ਰੁਰੁ ਸ- ਮਮਮ ਗਮ ਮ ਧੁ - ਪ ਧੁ ਧੁ ਨਨ ਸੰਸੰ ਰੁੰ - ਸੰ
ਜੋਰੁ ਅਗੈ ਰਥ ਵਾਹੁ SS ਦੁਆਪੁਰਿ ਰਥੁ ਤ ਪੈ S ਕਾ ਸ ਤੁ ਅਗੈ ਰਥ ਵਾ S ਹੁ
- ਸੰਸੰ ਨਨ ਸੰਸੰ ਨਨਨ ਧੁ ਪ ਧੁ- ਪ ਮ ਗ - ਗ ਮ ਰੁ - ਸ - -
S ਕਲ ਜੁਗਿ ਰਥੁ ਅਗਨਿ ਕਾ S ਕੂS ੜੁ ਅ ਗੈ S ਰ ਥ ਵਾ S ਹੁ S S

ਅਗਲਾ ਸਲੋਕ ਵੀ ਇਸ ਤਰਾਂ ਅਲਾਪ ਰੂਪ ਵਿੱਚ ਲੈਣਾ ਹੈ।

(ਪਉੜੀ-੧੩) (੪੭੦)

ਪਉੜੀ।। ਸਤਿਗੁਰ ਵਿਟਹੁ ਵਾਰਿਆ ਜਿਤੁ ਮਿਲਿਐ ਖਸਮੁ ਸਮਾਲਿਆ।। ਜਿਨਿ ਕਰਿ ਉਪਦੇਸੁ ਗਿਆਨ ਅੰਜਨੁ ਦੀਆ ਇਨ੍ਹੀ ਨੇਤ੍ਰੀ ਜਗਤੁ ਨਿਹਾਲਿਆ।। ਖਸਮੁ ਛੋਡਿ ਦੂਜੈ ਲਗੇ ਡੁਬੇ ਸੇ ਵਣਜਾਰਿਆ।। ਸਤਿਗੁਰੂ ਹੈ ਬੋਹਿਥਾ ਵਿਰਲੈ ਕਿਨੈ ਵੀਚਾਰਿਆ।। ਕਰਿ ਕਿਰਪਾ ਪਾਰਿ ਉਤਾਰਿਆ।।੧੩।।

ਪਦ ਅਰਥ:- ਸਮਾਲਿਆ - ਯਾਦ ਕਰਦਾ ਹਾਂ। ਅੰਜਨੁ-ਸੁਰਮਾ। ਨਿਹਾਲਿਆ - ਵੇਖ ਲਿਆ ਹੈ। ਬੋਹਿਥਾ - ਜਹਾਜ਼।

ਰਾਗੁ ਭੈਰਉ ਪਉੜੀ ਤਾਲ ਮਾਤਰਾਂ - 4 ਮੱਧ ਲੈਅ

| 1 | 2 | 3 | 4 | 1 | 2 | 3 | 4 | 1 | 2 | 3 | 4 | 1 | 2 | 3 | 4 |
|---|---|---|---|---|---|---|---|---|---|---|---|---|---|---|---|
| ਗਗ | ਗਮ | ਰੁ | ਸਸ | ਰੁਰੁ | ਸ | - | ਗਮ | ਧੁਧੁ | ਧੁ | ਪਪ | ਮਮ | ਪਪ | ਪ | - | ਮਮ |
| ਸਤਿ | ਗੁਰ | ਵਿ | ਟਹੁ | ਵਾਰਿ | ਆ | ऽ | ਜਿਤੁ | ਮਿਲਿ | ਐ | ਖਸ | ਮੁਸ | ਮਾਲਿ | ਆ | ऽ | ਜਿਨਿ |
| ਕਰਿ | ਉਪ | ਦੇਸੁ | ਗਿਆਨ | ਅੰਜਨੁ | ਦੀਆ | ऽ | ਇਨ੍ਹੀ | ਨੇ | ਤ੍ਰੀ | ਜਗ | ਤੁਨਿ | ਹਾਲਿ | ਆ | ऽ | ऽऽ |
| ਖਸ | ਮੁ | ਛੋ | ਡਿऽ | ਦੂਜੈ | ਲਗੇ | ऽ | ऽ | ਡੁ | ਬੇ | ਸੇ | ਵਣ | ਜਾਰਿ | ਆ | ऽ | ऽऽ |
| ਸ | ਤਿਗੁ | ਰੂ | ਹੈऽ | ਬੋਹਿ | ਥਾ | ऽ | ऽ | ਵਿਰ | ਲੈ | ਕਿ | ਨੈਵੀ | ਚਾਰਿ | ਆ | ऽ | ऽ |
| ਪਧੁ | ਨਸੰ | ਸੰ | - | ਨਸੰ | ਧੁ | ਪ | ਪਧੁ | ਸੰਸੰ | ਸੰ | ਧੁ | ਪਮ | ਧੁਧੁ | ਪ | ਮਗ | ਮਗ |
| ਕਰਿ | ਕਿਰ | ਪਾ | ऽ | ऽऽ | ऽ | ਪਾ | ਰਿਉ | ਤਾਰਿ | ਆ | ਪਾ | ਰਿਉ | ਤਾਰਿ | ਆ | ਪਾऽ | ਰਿਉ |
| ਰੁਰੁ | ਸ | - | - | | | | | | | | | | | | |
| ਤਾਰਿ | ਆ | ऽ | ऽ | | | | | | | | | | | | |
| x | | | | x | | | | x | | | | x | | | |

ਰਾਗੁ ਭੈਰਉ ਦਾਦਰਾ ਤਾਲ ਮਾਤਰਾਂ - 6 ਮੱਧ ਲੈਅ

| | | | | | | | | | | | | |
|---|---|---|---|---|---|---|---|---|---|---|---|---|
| ਆਸਾ ਦੀ ਵਾਰ | ਧੁਧੁ | ਧੁ | ਧੁ | ਪਪ | ਪ | ਮ | ਮ | ਪ | ਮ | ਗ | - | - |
| ਛੰਤ ਨੰ. ੧੪ | ਜਿਨੀ | ਐ | ਸਾ | ਹਰਿ | ਨਾ | ਮੁ | ਨ | ਚੇ | ਤਿ | ਓ | ऽ | ऽ |
| ਅਗਲੀਆਂ ਪੰਗਤੀਆਂ | ਧੁ | ਧੁ | ਪ | ਮਮ | ਪ | ਮ | ਗ | ਮ | ਗ | ਰੁ | ਰੁ | ਸ |
| ਬੰਦਸ਼ ਅਨੁਸਾਰ | ਸੇ | ਕਾ | ਹੇ | ਜਗਿ | ਆ | ਏ | ਰਾ | ऽ | ਮ | ਰਾ | ਜੇ | ऽ |
| | x | | | 0 | | | x | | | 0 | | |

ਸਲੋਕਾਂ ਦਾ ਉਚਾਰਨ ਅਲਾਪ ਰੂਪ ਵਿੱਚ ਕਰਨਾ ਹੈ।

ਪਉੜੀ ਨੰ. ੧੪ ਰਾਗੁ ਭੈਰਉ ਪਉੜੀ ਤਾਲ ਮਾਤਰਾਂ - 4 (੪੭੦)

| | | | | | | | | | | | | | | | |
|---|---|---|---|---|---|---|---|---|---|---|---|---|---|---|---|
| ਮ | ਮਮ | ਗ | ਗਮ | ਧੁਧੁ | ਪ | - | - | ਸੰਸੰ | ਸੰਸੰ | ਨ | ਸੰਨ | ਧੁਧੁ | ਪ | - | - |
| ਕ | ਪੜੁ | ਰੂ | ਪੁਸੁ | ਹਾਵ | ਣਾ | ऽ | ऽ | ਛਡਿ | ਦੁਨੀਆ | ਅੰ | ਦਰਿ | ਜਾਵ | ਣਾ | ऽ | ऽ |
| ਮੰ | ਦਾऽ | ਚੰ | ਗਾऽ | ਆਪ | ਣਾ | ऽ | ऽ | ਆਪੇ | ਹੀ | ਕੀ | ਤਾऽ | ਪਾਵ | ਣਾ | ऽ | ऽ |
| ਹੁਕ | ਮਕੀ | ਏ | ਮਨਿ | ਭਾਵ | ਦੇ | ऽ | ऽ | ਰਾਹਿ | ਭੀੜੈ | ਅ | ਗੈऽ | ਜਾਵ | ਣਾ | ऽ | ऽ |
| ਨੰ | ਗਾऽ | ਦੋ | ਜਕਿ | ਚਾਲਿ | ਆ | ऽ | ऽ | ਤਾऽ | ਦਿਸੈ | ਖ | ਰਾਡ | ਰਾਵ | ਣਾ | ऽ | ऽ |
| ਸੰਸੰ | ਸੰਸੰ | ਰੁੰ | ਸੰ | ਨ | ਧੁ | ਪ | ਪਧੁ | ਸੰਸੰ | ਸੰ | ਧੁ | ਪਮ | ਧੁਧੁ | ਪ | ਮ | ਗਮ |
| ਕਰਿ | ਅਉ | ਗ | ਣ | ऽ | ऽ | ਪ | ਛੋऽ | ਤਾਵ | ਣਾ | ਪ | ਛੋऽ | ਤਾਵ | ਣਾ | ਪ | ਛੋऽ |
| ਰੁਰੁ | ਸ | - | - | | | | | | | | | | | | |
| ਤਾਵ | ਣਾ | ऽ | ऽ | | | | | | | | | | | | |
| x | | | | x | | | | x | | | | x | | | |

# ੨੫-ਰਾਗੁ ਬਸੰਤੁ

ਰਾਗ ਬਸੰਤ ਦਾ ਵਰਨਣ ਕੁਝ ਸੰਗੀਤ ਗ੍ਰੰਥਾਂ ਵਿੱਚ ਇਸ ਪ੍ਰਕਾਰ ਮਿਲਦਾ ਹੈ। ਪੰਡਿਤ ਅੱਪਾ ਤੁਲਸੀ ਦੁਆਰਾ ਰਚਿਤ ਗ੍ਰੰਥ 'ਰਾਗ ਕਲਪਦੁਰਮਾਂਕੁਰੇ' ਪੰਨਾ ੨੩ ਅਨੁਸਾਰ ਬਸੰਤ ਰਾਗ ਵਿੱਚ ਰ ਕੋਮਲ ਤੇ ਬਾਕੀ ਸਾਰੇ ਤੀਵਰ ਸੁਰ ਹੁੰਦੇ ਹਨ। ਇਸ ਵਿੱਚ ਪੰਚਮ ਸੁਰ ਵਰਜਿਤ ਹੈ। ਇਸ ਵਿੱਚ ਦੋਨੋਂ ਮਧਿਅਮ ਦਾ ਪ੍ਰਯੋਗ ਹੁੰਦਾ ਹੈ। ਇਸ ਵਿੱਚ ਮ ਗ ਸੁਰਾਂ ਦਾ ਬਾਰ-ਬਾਰ ਪ੍ਰਯੋਗ ਬਹੁਤ ਸੁੰਦਰ ਪ੍ਰਤੀਤ ਹੁੰਦਾ ਹੈ। ਇਸ ਵਿੱਚ ਸ ਵਾਦੀ ਤੇ ਮ ਸੰਵਾਦੀ ਹੈ। ਇਸ ਵਿੱਚ ਤਾਰ ਸੰ ਬਹੁਤ ਸੁੰਦਰ ਲਗਦਾ ਹੈ। ਇਸ ਦੀ ਚਾਲ ਧੀਰੇ ਹੁੰਦੀ ਹੈ ਅਤੇ ਇਹ ਰਾਤ ਦੇ ਅੰਤਮ ਪਹਿਰ ਵਿੱਚ ਗਾਇਆ ਜਾਂਦਾ ਹੈ। ਪੰਡਿਤ ਜੀ ਦੁਆਰਾ ਹੀ ਰਚਿਤ 'ਰਾਗ ਚੰਦ੍ਰਿਕਾ' ਪੰਨਾ ੧੧ ਅਨੁਸਾਰ ਬਸੰਤ ਰਾਗ ਵਿੱਚ ਰ ਕੋਮਲ ਤੇ ਬਾਕੀ ਸਾਰੇ ਤੀਵਰ ਸੁਰ ਵਰਤੇ ਜਾਂਦੇ ਹਨ। ਇਸ ਵਿੱਚ ਪੰਚਮ ਸੁਰ ਵਰਜਿਤ ਹੈ ਅਤੇ ਦੋਨੋਂ ਮਧਿਅਮ ਦਾ ਪ੍ਰਯੋਗ ਹੁੰਦਾ ਹੈ। ਇਸ ਵਿੱਚ ਸ ਵਾਦੀ ਤੇ ਮ ਸੰਵਾਦੀ ਹੈ। ਇਹ ਬਸੰਤ ਰੁਤ ਦਾ ਰਾਗ ਹੈ। ਪੰਡਿਤ ਅੱਪਾ ਤੁਲਸੀ ਦੁਆਰਾ ਹੀ ਰਚਿਤ 'ਰਾਗ ਚੰਦ੍ਰਿਕਾ ਸਾਰ' ਪੰਨਾ ੧੫ ਅਨੁਸਾਰ 'ਦੋ ਮਧਯਮ ਕੋਮਲ ਰਿਖਬ ਚੜ੍ਹਤ ਨ ਪੰਚਮ ਕੀਨ੍ਹ। ਸ ਮ ਵਾਦੀ ਸੰਵਾਦਿਤੇ ਯਹ ਬਸੰਤ ਕਹਿ ਦੀਨ' ਅਰਥਾਤ ਬਸੰਤ ਰਾਗ ਵਿੱਚ ਰ ਕੋਮਲ ਅਤੇ ਦੋਨੋਂ ਮਧਿਅਮ ਪ੍ਰਯੋਗ ਹੁੰਦੇ ਹਨ। ਇਸ ਦੇ ਆਰੋਹ ਵਿੱਚ ਪੰਚਮ ਨਹੀਂ ਲੈਂਦੇ। ਇਸ ਵਿੱਚ ਸੰ ਵਾਦੀ ਤੇ ਮ ਸੰਵਾਦੀ ਹੈ। ਇਸ ਤਰ੍ਹਾਂ ਬਸੰਤ ਰਾਗ ਹੁੰਦਾ ਹੈ। ਪੰਡਿਤ ਭਾਤਖੰਡੇ ਦੁਆਰਾ ਰਚਿਤ ਗ੍ਰੰਥ 'ਅਭਿਨਵ ਰਾਗ ਮੰਜਰੀ', ਪੰਨਾ ੨੧ ਅਨੁਸਾਰ ਸ ਗ, ਮ ਧੁ, ਰੁੰ ਸੰ, ਰੁੰ, ਨ ਧੁ ਪ, ਮ ਗ, ਨ ਮ ਗ, ਮ ਗ ਰੁ ਸ। ਇਸ ਵਿੱਚ ਸ ਸੁਰ ਵਾਦੀ ਹੈ ਅਤੇ ਇਹ ਰਾਤ ਦੇ ਅੰਤਿਮ ਪਹਿਰ ਗਾਇਆ ਜਾਂਦਾ ਹੈ।

ਪ੍ਰਾਚੀਨ ਕਾਲ ਤੋਂ ਲੈ ਕੇ ਹੁਣ ਤੱਕ ਭਾਰਤੀ ਸੰਗੀਤ ਦੇ ਲਗਭਗ ਸਾਰੇ ਹੀ ਗ੍ਰੰਥਕਾਰਾਂ ਨੇ ਬਸੰਤ ਰਾਗ ਦਾ ਵਰਨਣ ਕੀਤਾ ਹੈ। ਮੱਧ ਕਾਲ ਦੇ ਪ੍ਰਚਲਿਤ ਰਾਗ-ਰਾਗਨੀ ਵਰਗੀਕਰਣ ਵਿੱਚ ਵੀ ਸ਼ਿਵ ਮੱਤ ਤੇ ਕਾਲੀਨਾਥ ਮੱਤ ਨੇ ਤਾਂ ਬਸੰਤ ਨੂੰ ਪੁਰਸ਼ ਰਾਗ ਦਾ ਸਥਾਨ ਦਿੱਤਾ ਹੈ। ਮੱਧ ਕਾਲ ਦੇ ਕੁਝ ਹੋਰ ਸੰਗੀਤ ਗ੍ਰੰਥਾਂ ਵਿੱਚੋਂ ਲੋਚਨ ਪੰਡਿਤ ਨੇ 'ਰਾਗ ਤਰੰਗਣੀ' ੧੫ਵੀਂ ਸ਼ਤਾਬਦੀ ਵਿੱਚ ੧੨ ਠਾਠਾਂ ਤੋਂ ੭੫ ਜਨਯ ਰਾਗਾਂ ਦਾ ਵਰਗੀਕਰਣ ਕੀਤਾ ਹੈ। ਉਹਨਾਂ ਗੌਰੀ ਮੇਲ ਤੋਂ ਬਸੰਤ ਨੂੰ ਜਨਯ ਰਾਗ ਮੰਨਿਆ ਹੈ। ਪੁੰਡਰੀਕ ਵਿਠੁਲ ਨੇ 'ਰਾਗ ਮਾਲਾ' ੧੬ਵੀਂ ਸ਼ਤਾਬਦੀ ਵਿੱਚ ਰਾਗ-ਰਾਗਨੀ ਵਰਗੀਕਰਣ ਨੂੰ ਮੰਨਦਿਆਂ ਹੋਇਆਂ ਹਿੰਡੋਲ ਰਾਗ ਤੋਂ ਬਸੰਤ ਨੂੰ ਪੁੱਤਰ ਰਾਗ ਮੰਨਿਆ ਹੈ। ਇਹਨਾਂ ਨੇ ਹੀ 'ਰਾਗ ਮੰਜਰੀ' ਵਿੱਚ ੨੦ ਮੇਲ ਮੰਨੇ ਹਨ ਤੇ ਹਿੰਦੋਲ ਮੇਲ ਤੋਂ ਬਸੰਤ ਨੂੰ ਜਨਯ ਰਾਗ ਮੰਨਿਆ ਹੈ। ਭਾਵਭੱਟ ਨੇ 'ਅਨੂਪ ਬਿਲਾਸ' ਵਿੱਚ ਲਗਭਗ ੭੦ ਰਾਗਾਂ ਦਾ ਵਰਨਣ ਕੀਤਾ ਹੈ ਤੇ ਵਸੰਤ ਰਾਗ ਇਹਨਾਂ ਰਾਗਾਂ ਵਿਚੋਂ ਇੱਕ ਹੈ। ਪੰਡਿਤ ਸੋਮਨਾਥ ਨੇ 'ਰਾਗ ਵਿਬੋਧ' ੧੬੧੦ ਈ. ਵਿੱਚ ੨੩ ਮੇਲ ਮੰਨੇ ਹਨ ਤੇ ਬਸੰਤ ਮੇਲ ਤੋਂ ਬਸੰਤ ਨੂੰ ਜਨਯ ਰਾਗ ਮੰਨਿਆ ਹੈ। ਪਟਨਾ ਦੇ ਮੁਹੰਮਦ ਰਜ਼ਾ ਨੇ 'ਨਗ਼ਮਾਤੇ ਆਸਫ਼ੀ' ੧੮੧੩ ਈ. ਵਿੱਚ ੬ ਰਾਗ ਤੇ ੩੬ ਰਾਗਣੀਆਂ ਦੇ ਸਿੱਧਾਂਤ ਨੂੰ ਮੰਨਦਿਆਂ ਹੋਇਆਂ ਹਿੰਡੋਲ ਰਾਗ ਦੀ ਵਸੰਤ ਰਾਗਣੀ ਮੰਨੀ ਹੈ।

ਸੰਗੀਤ ਗ੍ਰੰਥਕਾਰਾਂ ਤੇ ਗਾਇਕਾਂ ਨੇ ਬਸੰਤ ਦੇ ਵੱਖ-ਵੱਖ ਸਰੂਪਾਂ ਨੂੰ ਪ੍ਰਚਾਰ ਵਿੱਚ ਲਿਆਂਦਾ ਹੈ। ਧਰੁਪਦ ਗਾਇਕ ਜ਼ਿਆਦਾ ਕਰਕੇ ਪੰਚਮ ਵਰਜਿਤ ਕਰਕੇ ਮਾਰਵਾ ਥਾਟ ਦਾ ਦੋਵੇਂ ਮਧਿਅਮ ਪ੍ਰਯੋਗ ਕਰਕੇ ਬਸੰਤ ਦਾ ਸਰੂਪ ਗਾਉਂਦੇ ਹਨ। ਖਿਆਲ ਗਾਇਕ ਜ਼ਿਆਦਾਤਰ ਪੂਰਵੀ ਥਾਟ ਦਾ ਹੀ ਬਸੰਤ

ਗਾਉਂਦੇ ਹਨ, ਪਰ ਉਹਨਾਂ ਵਿੱਚੋਂ ਵੀ ਕਈ ਕੇਵਲ ਮਧਿਅਮ ਤੀਵਰ ਦਾ ਪ੍ਰਯੋਗ ਕਰਦੇ ਹਨ ਤੇ ਰਾਗ ਦਾ ਸਰੂਪ ਪੂਰੀਆ ਧਨਾਸਰੀ ਦੇ ਨੇੜੇ ਜਾ ਮਿਲਦਾ ਹੈ ਤੇ ਹੋਰ ਦੂਸਰੇ ਗਾਇਕ ਦੋਵੇਂ ਮਧਿਅਮ ਪ੍ਰਯੋਗ ਕਰਦੇ ਹਨ ਤੇ ਇਸ ਸਰੂਪ ਵਿੱਚ ਲਲਿਤ ਅੰਗ ਨਜ਼ਰ ਆਉਂਦਾ ਹੈ। ਅੱਜਕਲ ਭਾਰਤੀ ਸੰਗੀਤ ਵਿੱਚ ਰਾਗ ਦਾ ਇਹੀ ਸਰੂਪ ਜ਼ਿਆਦਾ ਪ੍ਰਚਲਿਤ ਹੈ। ਇਸ ਵਿੱਚ ਰਿਸ਼ਭ ਧੈਵਤ ਕੋਮਲ, ਦੋਵੇਂ ਮਧਿਅਮ ਤੇ ਹੋਰ ਸਵਰ ਸ਼ੁੱਧ ਹਨ। ਆਰੋਹ ਵਿੱਚ ਰਿਸ਼ਭ ਤੇ ਪੰਚਮ ਵਰਜਿਤ ਹੈ ਤੇ ਜਾਤੀ-ਔੜਵ-ਸੰਪੂਰਨ ਹੈ। ਆਰੋਹ- ਸ ਗ, ਮ̍ ਧੁ ਰੰ, ਸੰ ਅਵਰੋਹ- ਰੁੰ ਨ ਧੁ ਪ, ਮ̍ ਗ, ਮ̍-ਗ, ਮ̍ ਧੁ ਮ̍ ਗ, ਰੁ ਸ। ਰਾਗ ਦਾ ਸਰੂਪ ਮ̍ ਧੁ, ਰੁੰ ਸੰ, ਨ ਧੁ ਪ, ਮ̍ ਗ, ਮ̍ - ਗ ਰੁ ਸ ਇਸ ਸਵਰ-ਸਮੂਹ ਨਾਲ ਸਪੱਸ਼ਟ ਹੋ ਜਾਂਦਾ ਹੈ। ਮਧਿਅਮ ਸ਼ੁੱਧ ਦਾ ਪ੍ਰਯੋਗ ਸ ਮ, ਮ̍ ਮ ਗ, ਮ̍ ਧੁ ਸੰ ਜਾਂ ਨ਼ ਸ ਮS, ਮ̍ ਮ ਗ ਇਸ ਪ੍ਰਕਾਰ ਵੀ ਕੀਤਾ ਜਾਂਦਾ ਹੈ। ਇਹ ਉਤਰਾਂਗ ਪ੍ਰਧਾਨ ਰਾਗ ਹੈ। ਰਾਗ ਦੀਆਂ ਬੰਦਸ਼ਾਂ ਵਿੱਚ ਜ਼ਿਆਦਾ ਕਰਕੇ ਬਸੰਤ ਰੁਤ ਦਾ ਹੀ ਵਰਨਣ ਮਿਲਦਾ ਹੈ, ਇਸ ਕਰਕੇ ਗੁਣੀ ਜਨ ਬਸੰਤ ਰੁਤ ਵਿੱਚ ਕਿਸੇ ਵੀ ਸਮੇਂ ਇਸ ਦਾ ਗਾਇਣ ਕਰ ਲੈਂਦੇ ਹਨ। ਵੈਸੇ ਸਮਾਂ ਰਾਤ ਦਾ ਅੰਤਿਮ ਪਹਿਰ ਹੈ। ਪੰਡਿਤ ਭਾਤਖੰਡੇ ਜੀ ਨੇ ਰਾਗ ਬਸੰਤ ਦੇ ਇਸ ਸਰੂਪ ਵਿੱਚ 'ਕ੍ਰਮਿਕ ਪੁਸਤਕ ਮਲਿਕਾ' ਭਾਗ-੪ ਵਿੱਚ ਪਰੀਚੈ ਤੇ ਬੰਦਸ਼ਾਂ ਦਿੱਤੀਆਂ ਹਨ। ਪਟਵਰਧਨ ਜੀ ਨੇ 'ਰਾਗ ਵਿਗਯਾਨ', ਸ਼੍ਰੀ ਐਚ.ਸੀ. ਸ਼੍ਰੀਵਾਸਤਵ ਨੇ ਰਾਗ ਪਰੀਚੈ, ਪੰਡਿਤ ਰਾਮ ਕ੍ਰਿਸ਼ਨ ਵਿਆਸ ਨੇ 'ਰਾਗ ਪ੍ਰਭਾਕਰ' ਵਿੱਚ ਤੇ ਹੋਰ ਵਿਦਵਾਨਾਂ ਨੇ ਵੀ ਇਸ ਪੂਰਵੀ ਥਾਟ ਦੇ ਬਸੰਤ ਦਾ ਜਿਸ ਵਿੱਚ ਦੋਵੇਂ ਮਧਿਅਮ ਪ੍ਰਯੋਗ ਹੁੰਦੇ ਹਨ, ਦਾ ਹੀ ਵਰਨਣ ਕੀਤਾ ਹੈ। ਸ਼੍ਰੀ ਵਿਮਲਾਕਾਂਤ ਰਾਏ ਚੌਧਰੀ ਨੇ 'ਰਾਗ ਵਿਯਾਕਰਣ' ਵਿੱਚ ਰਾਗ ਵਸੰਤ ਦੇ ਦੋ ਸਰੂਪ ਦਿੱਤੇ ਹਨ ਤੇ ਉਹਨਾਂ ਦੋਹਾਂ ਵਿੱਚ ਧੈਵਤ ਸ਼ੁੱਧ ਦਾ ਪ੍ਰਯੋਗ ਕੀਤਾ ਹੈ। ਪਹਿਲੇ ਸਰੂਪ ਵਿੱਚ ਆਰੋਹ- ਸ ਗ ਮ ਨ ਧ ਮ̍ ਧ ਸੰ ਅਵਰੋਹ- ਸੰ ਨ ਧ ਮ̍ ਗ ਰੁ ਸ। ਪੰਚਮ ਵਰਜਿਤ ਹੈ ਤੇ ਦੋਵੇਂ ਮਧਿਅਮ ਪ੍ਰਯੋਗ ਹੁੰਦੇ ਹਨ ਪਰ ਸ਼ੁੱਧ ਮਧਿਅਮ ਦਾ ਪ੍ਰਯੋਗ ਵਿਸ਼ੇਸ਼ ਢੰਗ ਨਾਲ ਹੀ ਹੈ ਸ ਮ ਗ, ਗ ਮ ਗ। ਸ-ਮ ਦਾ ਸੰਵਾਦ ਹੈ ਤੇ ਸਮਾਂ ਰਾਤ ਇਕ ਤੋਂ ਚਾਰ ਤੱਕ ਹੈ, ਜਾਤੀ ਸ਼ਾੜਵ ਹੈ। ਵਸੰਤ ਦਾ ਦੂਜਾ ਪ੍ਰਕਾਰ ਇਸ ਤਰ੍ਹਾਂ ਹੈ। ਆਰੋਹ-ਸ ਗ ਮ̍ ਨ ਧ ਪ ਮ̍ ਪ ਮ̍ ਗ ਮ̍ ਧ ਸੰ ਅਵਰੋਹ- ਸੰ ਨ ਧ ਪ ਮ̍ ਗ ਨ਼ ਰੁ ਸ। ਜਾਤੀ ਵਕਰ ਸ਼ਾੜਵ-ਸੰਪੂਰਨ, ਸ-ਪ ਦਾ ਸੰਵਾਦ ਤੇ ਸਮਾਂ ਰਾਤ ਇੱਕ ਤੋਂ ਚਾਰ ਹੈ। ਕਈ ਪਹਿਲੇ ਪ੍ਰਕਾਰ ਤੇ ਕਈ ਹੋਰ ਦੂਜੇ ਪ੍ਰਕਾਰ ਨੂੰ ਸ਼ੁੱਧ ਵਸੰਤ ਕਹਿੰਦੇ ਹਨ। ਇੱਕ ਹੋਰ ਵੀ ਮੱਤ ਹੈ ਜੋ ਬਸੰਤ ਵਿੱਚ ਗੰਧਾਰ ਕੋਮਲ ਦਾ ਪ੍ਰਯੋਗ ਕਰਕੇ ਇਸ ਨੂੰ ਤੋੜੀ ਥਾਟ ਦਾ ਰਾਗ ਮੰਨਦੇ ਹਨ ਪਰ ਇਹ ਸਰੂਪ ਪ੍ਰਚਾਰ ਵਿੱਚ ਨਹੀਂ ਹੈ।

ਗੁਰਮਤ ਸੰਗੀਤ ਦੇ ਖੋਜੀਆਂ ਵਿਚੋਂ ਸ੍ਰੀਮਾਨ ਭਾਈ ਸਾਹਿਬ ਡਾਕਟਰ ਵੀਰ ਸਿੰਘ ਜੀ ਦੀ 'ਗੁਰਮਤ ਸੰਗੀਤ ਪਰ ਹੁਣ ਤੀਕ ਮਿਲੀ ਖੋਜ' ਪੰਨਾ ੨੮ ਅਨੁਸਾਰ ਬਸੰਤ ਹਿੰਡੋਲ ਰਾਗ ਦਾ ਪੁਤ੍ਰ ਹੈ, ਜੇਹਾ ਕਿ ਰਾਗਮਾਲਾ ਵਿੱਚ 'ਗਾਵਹਿ ਸਰਸ ਬਸੰਤ ਕਮੋਦਾ'। ਹਿੰਡੋਲ ਤੇ ਮਾਲਕੌਂਸ ਦੇ ਮੇਲ ਤੋਂ ਬਣਦਾ ਹੈ। ਪਰੰਤੂ ਹੋਰਨਾਂ ਮੱਤਾਂ ਸਮੇਸਰ ਮੱਤ, ਕਾਲੀ ਨਾਥ ਮੱਤ, ਸਿਧ ਸਾਰਸੁਤ ਮੱਤ ਵਿੱਚ ਇਸ ਨੂੰ ਖਾਲਸ ਰਾਗ ਮੰਨਿਆਂ ਹੈ। ਰਾਗ ਮਾਲਾ ਵਿੱਚ ਬਸੰਤ ਨਾਮੀ ਹਿੰਡੋਲ ਦੀ ਰਾਗਣੀ ਵੀ ਮੰਨੀ ਹੈ 'ਬਸੰਤੀ ਸੰਧੂਰ ਸੁਹਾਈ।' ਸ੍ਰੀ ਮਾਨ ਡਾਕਟਰ ਚਰਨ ਸਿੰਘ ਜੀ ਦੀ ਖੋਜ ਪੰਨਾ ੩੪ ਅਨੁਸਾਰ 'ਰਾਧਾ ਗੋਬਿੰਦ ਸੰਗੀਤ ਸਾਰ', 'ਰਾਗ ਦੀਪਕਾ' ਵਿੱਚ ਹਿੰਡੋਲ ਰਾਗ ਦਾ ਪੁੱਤਰ ਬਸੰਤ ਲਿਖੀਆ ਹੈ। 'ਸੁਰ ਤਾਲ ਸਮੂਹ' ਵਿੱਚ ਸ੍ਰੀ ਰਾਗ ਦੀ ਰਾਗਣੀ ਕਰਕੇ ਇਸ ਨੂੰ ਲਿਖਿਆ ਹੈ। ਦੇਵਗਿਰੀ, ਨਟ, ਮਲਾਰ, ਸਾਰੰਗ, ਬਿਲਾਵਲ ਮਿਲ ਕੇ ਬਸੰਤ ਬਣਦਾ ਹੈ। ਪਰੰਤੂ 'ਬੁਧ ਪ੍ਰਕਾਸ਼ ਦਰਪਣ' ਵਿੱਚ ਹਿੰਡੋਲ ਦਾ ਪੁੱਤਰ ਲਿਖਿਆ ਹੈ। ਭਾਈ ਕਾਨ੍ਹ ਸਿੰਘ

ਰਾਗੁ ਬਸੰਤੁ

ਨਾਭਾ ਨੇ 'ਮਹਾਨ ਕੋਸ਼' ਵਿੱਚ ਪੂਰਵੀ ਥਾਟ ਦਾ ਦੋਵੇਂ ਮਧਿਅਮ ਪ੍ਰਯੋਗ ਹੋਣ ਵਾਲਾ ਹੀ ਪ੍ਰਚਲਿਤ ਸਰੂਪ ਬਸੰਤ ਰਾਗ ਦਾ ਦਿੱਤਾ ਹੈ। ਡਾਕਟਰ ਗੋਬਿੰਦ ਸਿੰਘ ਮਾਨਸੁਖਾਨੀ ਦੇ 'ਇੰਡੀਅਨ ਕਲਾਸੀਕਲ ਮਿਯੂਜ਼ਕ ਐਂਡ ਸਿਖ ਕੀਰਤਨ' ਵਿੱਚ ਰਾਗ ਬਸੰਤ ਦਾ ਪੂਰਵੀ ਥਾਟ ਦਾ ਦੋਨੋਂ ਮਧਿਅਮ ਵਾਲਾ ਪ੍ਰਚਲਿਤ ਸਰੂਪ ਹੀ ਬਸੰਤ ਦਾ ਦਿੱਤਾ ਹੈ। ਪੰਜਾਬੀ ਯੂਨੀਵਰਸਿਟੀ ਪਟਿਆਲਾ ਵਲੋਂ ਪ੍ਰਕਾਸ਼ਿਤ 'ਦ ਐਨਸਾਈਕਲੋਪੀਡੀਆ ਆਫ਼ ਸਿਖਇਜ਼ਮ ਵੋ. ੨ ਪੰਨਾ ੧੭੬ ਅਨੁਸਾਰ ਬਸੰਤ ਨਾਮ ਸੰਸਕ੍ਰਿਤ ਸ਼ਬਦ ਵਸੰਤ ਤੋਂ ਲਿਆ ਗਿਆ ਹੈ। ਇਹ ਰਾਗ ਬਸੰਤ ਰੁੱਤ ਵਿੱਚ ਦਿਨ ਜਾਂ ਰਾਤ ਨੂੰ ਕਿਸੇ ਸਮੇਂ ਵੀ ਗਾਇਆ ਜਾ ਸਕਦਾ ਹੈ। ਵੈਸੇ ਇਸ ਦਾ ਸਮਾਂ ਰਾਤ ੯ ਵਜੇ ਤੋਂ ਅੱਧੀ ਰਾਤ ਤੱਕ ਹੈ। ਰਾਗ ਮਾਲਾ ਵਿੱਚ ਬਸੰਤ ਨੂੰ ਹਿੰਡੋਲ ਦਾ ਪੁੱਤਰ ਮੰਨਿਆ ਗਿਆ ਹੈ ਜੋ ਕਿ ਬਸੰਤ ਰੁੱਤ ਦਾ ਇੱਕ ਰਾਗ ਹੈ। ਅੱਜ ਇਹ ਪੂਰਵੀ ਥਾਟ ਦਾ ਇੱਕ ਰਾਗ ਮੰਨਿਆ ਜਾਂਦਾ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਇਸ ਦਾ ਕੇਵਲ ਇੱਕ ਪ੍ਰਕਾਰ ਬਸੰਤ ਹਿੰਡੋਲ ਹੈ। ਬਸੰਤ ਇੱਕ ਬਹੁਤ ਪੁਰਾਣਾ ਰਾਗ ਹੈ ਜੋ ਅਠਵੀਂ ਸਦੀ ਤੋਂ ਚਲਿਆ ਆ ਰਿਹਾ ਹੈ। ਗੁਰੂ ਨਾਨਕ ਦੇਵ, ਗੁਰੂ ਅਮਰਦਾਸ, ਗੁਰੂ ਰਾਮਦਾਸ, ਗੁਰੂ ਅਰਜਨ ਦੇਵ ਤੇ ਗੁਰੂ ਤੇਗ ਬਹਾਦਰ ਜੀ ਨੇ ਇਸ ਰਾਗ ਵਿੱਚ ਸ਼ਬਦਾਂ ਦੀ ਰਚਨਾ ਕੀਤੀ ਹੈ। ਇਹ ਧੀਮੀ ਗਤੀ ਵਿੱਚ ਗਾਇਆ ਜਾਣ ਵਾਲਾ ਮਧੁਰ ਰਾਗ ਹੈ ਜੋ ਅਨੰਦ ਤੇ ਖੁਸ਼ੀਆਂ ਦਾ ਪ੍ਰਤੀਕ ਹੈ। ਇਸ ਰਾਗ ਵਿੱਚ ਬੰਦਸ਼ ਦੀ ਸ਼ੁਰੂਆਤ ਅਵਰੋਹ ਨਾਲ ਕੀਤੀ ਜਾਂਦੀ ਹੈ ਤੇ ਆਰੋਹ ਦਾ ਚਲਨ ਬਾਅਦ ਵਿੱਚ ਆਉਂਦਾ ਹੈ।

ਗੁਰਮਤਿ ਸੰਗੀਤ ਦੇ ਗਾਇਕ ਗ੍ਰੰਥਕਾਰਾਂ ਵਿੱਚੋਂ ਪ੍ਰੋਫੈਸਰ ਤਾਰਾ ਸਿੰਘ ਨੇ 'ਸ੍ਰੀ ਗੁਰੂ ਗ੍ਰੰਥ ਸਾਹਿਬ ਰਾਗ ਰਤਨਾਵਲੀ' ਵਿੱਚ ਪੂਰਵੀ ਥਾਟ ਦਾ ਦੋਵੇਂ ਮਧਿਅਮ ਪ੍ਰਯੋਗ ਹੋਣ ਵਾਲੇ ਬਸੰਤ ਰਾਗ ਦਾ ਹੀ ਵਰਨਣ ਕੀਤਾ ਹੈ। ਸੰਤ ਸਰਵਣ ਸਿੰਘ ਗੰਧਰਵ ਨੇ ਵੀ 'ਸੁਰ ਸਿਮਰਣ ਸੰਗੀਤ' ਭਾਗ-੩ ਵਿੱਚ ਬਸੰਤ ਦਾ ਇਹੀ ਸਰੂਪ ਦਿਤਾ ਹੈ। ਪ੍ਰਿੰਸੀਪਲ ਦਿਆਲ ਸਿੰਘ ਨੇ 'ਗੁਰਮਤ ਸੰਗੀਤ ਸਾਗਰ' ਭਾਗ-੨ ਵਿੱਚ ਬਸੰਤ ਮਾਰਵਾ ਥਾਟ ਦਾ ਜੋ ਰਾਗ ਦਿੱਤਾ ਹੈ ਉਸ ਦੇ ਦੋ ਪ੍ਰਕਾਰ ਦਿੱਤੇ ਹਨ। ਪਹਿਲੇ ਪ੍ਰਕਾਰ ਵਿੱਚ ਜਾਤੀ ਵਕਰ ਸੰਪੂਰਨ ਵਾਦੀ ਤਾਰ ਸ਼ੜਜ, ਸੰਵਾਦੀ ਪੰਚਮ, ਸਵਰ-ਰੂਪ ਇਸ ਪ੍ਰਕਾਰ ਹੈ। ਸ ਗ, ਮ॑ ਧ, ਨ ਮ॑ ਧ ਸੰ - ਸੰ ਨ ਧ ਪ ਮ॑, ਨ ਧ, ਮ॑ ਗ, ਗ ਮ॑ ਗ, ਮ॑ ਗ ਰੁ ਸ। ਸ ਮ, ਮ॑ ਮ, ਮ॑ ਮ ਗ, ਪ - (ਪ) ਮ॑ ਗ, ਨ - ਮ॑ ਗ, ਮ॑ ਗ ਰੁ ਸ - ਸ ਗ, ਮ॑ ਧ ਸੰ। ਦੂਜਾ ਪ੍ਰਕਾਰ-ਪੰਚਮ ਵਰਜਿਤ ਜਾਤੀ ਓੜਵ - ਸੰਪੂਰਨ ਵਾਦੀ ਸ ਸੰਵਾਦੀ ਸ਼ੁੱਧ ਮੱਧਮ ਚਲਨ ਸ ਗ ਮ॑ ਧ ਸੰ - ਰੁੰ ਨ ਧ, ਨ ਧ ਮ॑ ਗ, ਗ ਮ॑ ਧ ਗ, ਮ॑ ਗ ਰੁ ਸ, ਸ ਮ ਮ॑ ਮ ਗ, ਨ - ਮ॑ ਗ, ਮ॑ ऽ ਗ, ਮ॑ ਗ ਰੁ ਸ - ਸ ਗ, ਮ॑ ਧ, ਨ ਮ॑ ਧ ਸੰ। ਇਸ ਤੋਂ ਬਿਨਾਂ ਪੂਰਵੀ ਥਾਟ ਦੇ ਦੋ ਮਧਿਅਮ ਪ੍ਰਯੋਗ ਹੋਣ ਵਾਲੇ ਬਸੰਤ ਦਾ ਉਹਨਾਂ ਵਰਨਣ ਵੀ ਦਿਤਾ ਹੈ ਤੇ ਸ਼ਬਦ ਬੰਦਸ਼ਾਂ ਵੀ ਦਿਤੀਆਂ ਹਨ। 'ਗੁਰਬਾਣੀ ਸੰਗੀਤ' ਦੇ ਕਰਤਾ ਸਰਦਾਰ ਗਿਆਨ ਸਿੰਘ ਐਬਟਾਬਾਦ ਨੇ ਬਸੰਤ ਦੇ ਦੋ ਸਰੂਪ ਦਿਤੇ ਹਨ। ਇਕ ਸਰੂਪ ਤਾਂ ਪੂਰਵੀ ਥਾਟ ਜਿਸ ਵਿੱਚ ਦੋਵੇ ਮਧਿਅਮ ਪ੍ਰਯੋਗ ਹੁੰਦੇ ਹਨ ਤੇ ਦੂਜਾ ਸਰੂਪ ਮਾਰਵਾ ਥਾਟ ਦਾ ਹੈ ਜਾਤੀ-ਔੜਵ-ਸੰਪੂਰਨ ਹੈ। ਆਰੋਹ- ਸ ਗ ਮ॑ ਧ ਸੰ ਅਵਰੋਹ- ਰੁੰ ਨ ਧ, ਪ, ਮ॑ ਗ, ਮ॑ ਗ, ਰੁ ਸਾ ਪਕੜ- ਸ ਮ ਮ॑ ਮ ਗ, ਨ ਧ ਪ, ਮ॑ ਗ, ਸ ਗ ਮ॑ ਧ ਸੰ। ਭਾਈ ਅਵਤਾਰ ਸਿੰਘ ਗੁਰਚਰਨ ਸਿੰਘ ਨੇ 'ਪ੍ਰਾਚੀਨ ਰੀਤ ਰਤਨਾਵਲੀ' ਵਿੱਚ ਬਸੰਤ ਪੂਰਵੀ ਥਾਟ ਵਾਲਾ ਪ੍ਰਚਲਿਤ ਸਰੂਪ ਦਿਤਾ ਹੈ ਤੇ ਇਸ ਵਿੱਚ ਚਾਰ ਸ਼ਬਦ ਬੰਦਸ਼ਾਂ ਵੀ ਦਿਤੀਆਂ ਹਨ। ਇੱਕ ਹੋਰ ਪੁਰਾਤਨ ਸਰੂਪ ਤੇ ਇਸ ਵਿੱਚ ਕਾਫੀ ਬੰਦਸ਼ਾਂ ਵੀ ਦਿਤੀਆਂ ਹਨ। ਇਸ ਦਾ ਕਲਿਆਣ ਅੰਗ, ਦੋਵੇਂ ਮਧਿਅਮ, ਜਾਤੀ-ਔੜਵ-ਸ਼ਾੜਵ, ਵਾਦੀ ਸੰ ਤੇ ਸੰਵਾਦੀ ਗ ਹੈ। ਆਰੋਹ- ਸ ਗ ਮ ਮ॑ ਗ, ਮ॑ ਧ ਨ ਸੰ ਅਵਰੋਹ- ਸੰ ਨ ਧ, ਨ ਧ ਮ॑ ਮ, ਮ॑ ਗ ਸ। ਇਸ ਵਿੱਚ ਕੁਝ ਬੰਦਸ਼ਾਂ ਵਿੱਚ ਰਿਸ਼ਭ ਸ਼ੁਧ ਤਾਰ ਸਪਤਕ ਵਿੱਚ ਹੈ ਤੇ ਧਮਾਰ ਦੀ ਬੰਦਸ਼ ਪੰਨਾ ੬੯੯ ਵਿੱਚ

ਪੰਚਮ ਦਾ ਵੀ ਪ੍ਰਯੋਗ ਹੈ। ਡਾਕਟਰ ਗੁਰਨਾਮ ਸਿੰਘ ਨੇ 'ਆਦਿ ਗ੍ਰੰਥ ਰਾਗ-ਕੋਸ਼' ਵਿੱਚ ਪੂਰਬੀ ਥਾਟ ਦਾ ਦੋ ਮਧਿਅਮ ਦੇ ਪ੍ਰਯੋਗ ਹੋਣ ਵਾਲਾ ਰਾਗ ਹੀ ਦਿੱਤਾ ਹੈ।

ਬਸੰਤ ਰਾਗ ਸ੍ਰੀ ਹਰਿਮੰਦਰ ਸਾਹਿਬ ਵਿਖੇ ਵਿੱਚ ਕੀਰਤਨ ਦੀ ਆਰੰਭਤਾ ਦੀ ਪੁਰਾਤਨ ਮਰਿਯਾਦਾ ਦਾ ਇੱਕ ਇਤਿਹਾਸਕ ਪਛੋਕੜ ਹੈ ਜਿਸ ਬਾਰੇ ਸਿੰਘ ਸਾਹਿਬ ਗਿਆਨੀ ਕਿਰਪਾਲ ਸਿੰਘ ਜੀ ਨੇ 'ਸ੍ਰੀ ਹਰਿਮੰਦਰ ਸਾਹਿਬ ਦਾ ਸੁਨਹਿਰੀ ਇਤਿਹਾਸ' ਪੁਸਤਕ ਵਿੱਚ ਵਰਨਣ ਦਿਤਾ ਹੈ। ਉਹ ਲਿਖਦੇ ਹਨ ਕਿ ਮਾਘੀ ਤੋਂ ਇੱਕ ਦਿਨ ਪਹਿਲਾਂ ਲੋਹੜੀ ਵਾਲੇ ਦਿਨ ਸ਼ਾਮ ਨੂੰ ਬਾਬਾ ਗੁਰਬਖਸ਼ ਸਿੰਘ ਦੇ ਸ਼ਹੀਦ ਗੰਜ ਵਿਖੇ ਬਸੰਤ ਰਾਗ ਦੇ ਆਰੰਭ ਸੰਬੰਧੀ ਜੋੜ-ਮੇਲਾ ਹੁੰਦਾ ਹੈ, ਫਿਰ ਗੁਰਦੁਆਰਾ ਥੜਾ ਸਾਹਿਬ ਸ੍ਰੀ ਗੁਰੂ ਤੇਗ ਬਹਾਦਰ ਜੀ ਦੇ ਅਸਥਾਨ ਤੇ ਸਮਾਗਮ ਹੁੰਦਾ ਹੈ, ਮਾਨੋ ਬਸੰਤ ਰਾਗ ਧਰਤੀ ਤੇ ਉਤਰ ਆਇਆ ਹੈ। ਲੋਹੜੀ ਦੀ ਹੀ ਰਾਤ ਨੂੰ ਨੌਂ ਵਜੇ ਸ੍ਰੀ ਹਰਿਮੰਦਰ ਸਾਹਿਬ ਵਿਖੇ ਚਲਦਾ ਕੀਰਤਨ ਬੰਦ ਕਰਕੇ ਅਰਦਾਸੀਆ ਸਿੰਘ ਸਪੈਸ਼ਲ ਅਰਦਾਸ ਕਰਦਾ ਹੈ ਜਿਸ ਵਿੱਚ ਸ੍ਰੀ ਹਰਿਮੰਦਰ ਸਾਹਿਬ ਅੰਦਰ ਬਸੰਤ ਰਾਗ ਗਾਇਣ ਦੇ ਆਰੰਭ ਕਰਨ ਦੀ ਅਰਦਾਸ ਕੀਤੀ ਜਾਂਦੀ ਹੈ। ਅਰਦਾਸ ਉਪਰੰਤ ਰਾਗੀ ਸਿੰਘ 'ਮਾਹਾ ਮਾਹ ਮੁਮਾਰਖੀ ਚੜਿਆ ਸਦਾ ਬਸੰਤੁ' ਜੋ ਰਾਗੁ ਬਸੰਤੁ ਵਿੱਚ ਰਚਿਤ ਬਾਣੀ ਦਾ ਗੁਰੂ ਨਾਨਕ ਦੇਵ ਜੀ ਦਾ ਪਹਿਲਾ ਸ਼ਬਦ ਹੈ, ਉਸ ਦਾ ਰਾਗ ਬਸੰਤੁ ਵਿੱਚ ਹੀ ਗਾਇਣ ਕਰਦੇ ਹਨ ਤੇ ਇਸ ਤਰਾਂ ਸ੍ਰੀ ਹਰਿਮੰਦਰ ਸਾਹਿਬ ਅੰਦਰ ਬਸੰਤੁ ਰਾਗ ਦਾ ਗਾਇਣ ਆਰੰਭ ਹੁੰਦਾ ਹੈ। ਮਰਯਾਦਾ ਅਨੁਸਾਰ ਹਰ ਰਾਗੀ ਜਥਾ ਪਹਿਲਾ ਸ਼ਬਦ ਬਸੰਤ ਰਾਗ ਵਿੱਚ ਰਚਿਤ ਬਾਣੀ ਦਾ ਬਸੰਤ ਰਾਗ ਵਿੱਚ ਹੀ ਗਾਇਣ ਕਰਦਾ ਹੈ ਤੇ ਕੀਰਤਨ ਚਉਂਕੀ ਸਮੇਂ ਬਸੰਤ ਕੀ ਵਾਰ ਦੀਆਂ ਪਹਿਲੀਆਂ ਦੋ ਪਉੜੀਆਂ ਵੀ ਲਗਾਈਆਂ ਜਾਂਦੀਆਂ ਹਨ ਤੇ ਤੀਜੀ ਪਉੜੀ ਚਉਂਕੀ ਦੇ ਅੰਤ ਵਿੱਚ ਲਗਾ ਕੇ ਕੀਰਤਨ ਦੀ ਸਮਾਪਤੀ ਕੀਤੀ ਜਾਂਦੀ ਹੈ। ਇਹ ਤਿੰਨੇ ਹੀ ਪਉੜੀਆਂ ਬਸੰਤ ਰਾਗ ਵਿੱਚ ਹੀ ਲਗਾਈਆਂ ਜਾਂਦੀਆਂ ਹਨ। ਬਸੰਤ ਰਾਗ ਦੇ ਗਾਇਣ ਦਾ ਇਹ ਸਿਲਸਿਲਾ ਹੋਲੇ ਮਹੱਲੇ ਤੱਕ ਚਲਦਾ ਰਹਿੰਦਾ ਹੈ ਤੇ ਹੋਲੇ ਮਹੱਲੇ ਵਾਲੇ ਦਿਨ ਸਵੇਰੇ ਆਸਾ ਦੀ ਵਾਰ ਦੀ ਸਮਾਪਤੀ ਦੀ ਅਰਦਾਸ ਸਮੇਂ ਬਸੰਤ ਰਾਗ ਗਾਇਣ ਦੀ ਸਮਾਪਤੀ ਦੀ ਅਰਦਾਸ ਕਰ ਦਿਤੀ ਜਾਂਦੀ ਹੈ।

'ਬਸੰਤ ਚੜਿਆ ਫੂਲੀ ਬਨਰਾਇ' ਗੁਣੀ ਜਨਾਂ ਅੰਦਰ ਵੀ ਬਸੰਤ ਨੇ ਐਸਾ ਖੇੜਾ ਲਿਆਂਦਾ ਕਿ ਉਹਨਾਂ ਅੰਦਰੋਂ ਜੋ ਸਵਰ ਰੂਪੀ ਫੁਲਾਂ ਦਾ ਸਰੂਪ ਬਾਹਰ ਆਇਆ ਉਹਨਾਂ ਦੇ ਵੱਖ-ਵੱਖ ਰੰਗ ਤੇ ਭਿੰਨ ਭਿੰਨ ਸਰੂਪ ਬਣ ਗਏ ਤੇ ਫਿਰ ਕਿਸ ਸਰੂਪ ਨੂੰ ਠੀਕ ਮੰਨਿਆ ਜਾਵੇ? ਭਾਵਨਾ ਤਾਂ ਇਹ ਸੀ ਕਿ ਜਿਸ ਬਸੰਤ ਰਾਗ ਦੇ ਸਰੂਪ ਰਾਹੀਂ ਗੁਰੂ ਅਰਜਨ ਦੇਵ ਜੀ ਮਹਾਰਾਜ ਦੇ ਸਮੇਂ ਤੋਂ ਸ੍ਰੀ ਦਰਬਾਰ ਸਾਹਿਬ ਅੰਮ੍ਰਿਤਸਰ ਵਿਖੇ ਕੀਰਤਨ ਹੁੰਦਾ ਆ ਰਿਹਾ ਹੈ ਉਸ ਸਰੂਪ ਨੂੰ ਹੀ ਪ੍ਰਚਾਰ ਵਿੱਚ ਲਿਆਂਦਾ ਜਾਵੇ। 'ਗੁਰਮਤ ਸੰਗੀਤ ਸਾਗਰ' ਭਾਗ ਦੂਜਾ ਦੇ ਕਰਤਾ ਪ੍ਰਿੰਸੀਪਲ ਦਿਆਲ ਸਿੰਘ ਪੰਨਾ ੨੩੩ ਦੇ ਲਿਖਦੇ ਹਨ, "ਪ੍ਰਾਚੀਨ ਸੰਗੀਤ ਸ਼ਾਸਤਰਾਂ ਨੂੰ ਪੜ੍ਹਨ ਤੋਂ ਪਤਾ ਲਗਦਾ ਹੈ ਕਿ ਬਸੰਤ ਰਾਗ ਵਿੱਚ ਪਹਿਲਾਂ ਸ਼ੁਧ (ਤੀਵਰ) ਸਵਰਾਂ ਦਾ ਪ੍ਰਯੋਗ ਹੁੰਦਾ ਸੀ। ਫਿਰ ਇਸ ਵਿੱਚ ਥੋੜਾ ਪਰਿਵਰਤਨ ਹੋਇਆ। ਭਾਵ ਰਿਖਵ ਤੀਵਰ ਦੀ ਥਾਂ ਕੋਮਲ ਹੋ ਗਿਆ ਤੇ ਸ਼ੁਧ ਮੱਧਮ ਦੇ ਨਾਲ ਤੀਵਰ ਮੱਧਮ ਦਾ ਪ੍ਰਯੋਗ ਵੀ ਹੋਣ ਲੱਗ ਪਿਆ।" ਉਹਨਾਂ ਦੇ ਕਥਨ ਅਨੁਸਾਰ ਤਾਂ ਸ਼ੁਧ ਸਵਰਾਂ ਤੇ ਆਧਾਰਿਤ ਹੀ ਬਸੰਤ ਦਾ ਸਰੂਪ ਬਣਦਾ ਹੈ। ਸੋ ਬਸੰਤ ਰਾਗ ਦਾ ਪ੍ਰੰਪਰਾਗਤ ਸਰੂਪ ਜਿਸ ਅਨੁਸਾਰ ਸ੍ਰੀ ਦਰਬਾਰ ਸਾਹਿਬ ਦੇ ਤਕਰੀਬਨ ਸਾਰੇ ਰਾਗੀ/ਰਬਾਬੀ ਜਥੇ ਕੀਰਤਨ ਕਰਦੇ ਆ ਰਹੇ ਹਨ, ਉਹਨਾਂ ਦੀਆਂ ਪੁਰਾਤਨ ਤੇ ਸੀਨਾ-ਬਾ-ਸੀਨਾ ਚਲੀਆਂ ਆ ਰਹੀਆਂ ਬੰਦਸ਼ਾਂ ਨੂੰ ਆਧਾਰ ਮੰਨ ਕੇ ਵੀ ਬਸੰਤ ਦਾ ਸਰੂਪ ਸ਼ੁਧ ਸਵਰਾਂ ਦਾ ਬਿਲਾਵਲ

ਥਾਟ ਦਾ ਹੀ ਬਣਦਾ ਹੈ। ਅਜ ਵੀ ਨਾਮੀ ਜਥਿਆਂ ਵਿਚੋਂ ਭਾਈ ਬਲਬੀਰ ਸਿੰਘ, ਭਾਈ ਹਰੀ ਸਿੰਘ, ਭਾਈ ਗੁਰਮੇਜ ਸਿੰਘ, ਭਾਈ ਗੁਰਮੇਲ ਸਿੰਘ, ਭਾਈ ਨਰਿੰਦਰ ਸਿੰਘ ਬਨਾਰਸ ਵਾਲੇ, ਭਾਈ ਨਿਰਮਲ ਸਿੰਘ ਖਾਲਸਾ, ਭਾਈ ਜਸਵੰਤ ਸਿੰਘ, ਪ੍ਰਿ. ਬਲਦੇਵ ਸਿੰਘ ਤੇ ਦਰਬਾਰ ਸਾਹਿਬ ਦੇ ਹੋਰ ਵੀ ਕਈ ਕੀਰਤਨੀ ਜਥੇ ਬਿਲਾਵਲ ਥਾਟ ਦੇ ਬਸੰਤ ਰਾਗ ਵਿੱਚ ਸ਼ਬਦ ਗਾਇਣ ਕਰਦੇ ਹਨ। ਪੁਰਾਣੇ ਨਾਮੀ ਜਥਿਆਂ ਵਿਚੋਂ ਗਿਆਨੀ ਸ਼ੇਰ ਸਿੰਘ, ਭਾਈ ਮਹਿਤਾਬ ਸਿੰਘ, ਭਾਈ ਗੁਰਮੁਖ ਸਿੰਘ, ਭਾਈ ਜੀਵਨ ਸਿੰਘ, ਭਾਈ ਨਰਿੰਦਰ ਸਿੰਘ ਮਧਰਾ, ਭਾਈ ਮਾਨ ਸਿੰਘ ਸੂਰਮਾ, ਭਾਈ ਮਹਿੰਦਰ ਸਿੰਘ ਪਉਂਟਾ ਸਾਹਿਬ, ਭਾਈ ਅਮਰੀਕ ਸਿੰਘ, ਭਾਈ ਹਰੀ ਸਿੰਘ, ਭਾਈ ਉਤਮ ਸਿੰਘ ਸ੍ਰੀ ਦਰਬਾਰ ਸਾਹਿਬ ਦੇ ਇਹ ਸਾਰੇ ਪੁਰਾਣੇ ਹਜ਼ੂਰੀ ਰਾਗੀ ਜਥੇ ਬਸੰਤ ਦੇ ਇਸ ਸਰੂਪ ਵਿੱਚ ਹੀ ਸ਼ਬਦਾਂ ਦਾ ਗਾਇਣ ਕਰਦੇ ਸਨ। ਦਰਬਾਰ ਸਾਹਿਬ ਦੇ ਜੱਥਿਆਂ ਤੋਂ ਬਿਨਾਂ ਹੋਰ ਵੀ ਕੀਰਤਨੀ ਜਥੇ ਬਿਲਾਵਲ ਥਾਟ ਦੇ ਬਸੰਤ ਰਾਗ ਵਿੱਚ ਕੀਰਤਨ ਕਰਦੇ ਸਨ। ਭਾਈ ਸਾਹਿਬ ਭਾਈ ਸਮੁੰਦ ਸਿੰਘ ਜੋ ਆਪਣੇ ਸਮੇਂ ਦੇ ਸਿਰਮੋਰ ਰਾਗੀ ਸਨਮਾਨੇ ਜਾਂਦੇ ਹਨ 'ਮਨ ਕਹਾ ਬਿਸਾਰਿਓ ਰਾਮ ਨਾਮੁ' ਉਹਨਾਂ ਦਾ ਗਾਇਆ ਹੋਇਆ ਸ਼ਬਦ ਅੱਜ ਵੀ ਆਲ ਇੰਡੀਆ ਰੇਡੀਓ ਜਲੰਧਰ ਤੋਂ ਸਮੇਂ-ਸਮੇਂ ਸੁਣਾਇਆ ਜਾਂਦਾ ਹੈ। ਬਸੰਤ ਦੇ ਇਸ ਸਰੂਪ ਵਿੱਚ ਸਿੱਖ ਪੰਥ ਦੇ ਪੁਰਾਣੇ ਨਾਮੀ ਰਾਗੀ ਜਥਿਆਂ ਵਿੱਚੋਂ ਭਾਈ ਪੂਰਨ ਸਿੰਘ ਤਰਨ ਤਾਰਨ, ਭਾਈ ਖੜਕ ਸਿੰਘ ਤਰਨ ਤਾਰਨ ਰਾਗ ਦੇ ਇਸੇ ਸਰੂਪ ਵਿੱਚ ਗਾਇਆ ਕਰਦੇ ਸਨ। ਪੰਡਿਤ ਨੱਥੂ ਰਾਮ ਜੀ ਜਿਨ੍ਹਾਂ ਖਾਲਸਾ ਪ੍ਰਚਾਰਕ ਵਿਦਿਆਲਾ ਤਰਨ ਤਾਰਨ ਵਿਖੇ ਲਗਭਗ ਪੰਜ ਦਹਾਕੇ ਕੀਰਤਨ ਵਿਦਿਆ ਦੀ ਸਿੱਖਿਆ ਦਿਤੀ, ਉਹਨਾਂ ਦੇ ਵਿਦਿਆਰਥੀ ਵੀ ਜ਼ਿਆਦਾ ਕਰਕੇ ਬਿਲਾਵਲ ਥਾਟ ਦੇ ਬਸੰਤ ਵਾਲੇ ਸਰੂਪ ਵਿੱਚ ਹੀ ਗਾਇਣ ਕਰਦੇ ਹਨ। ਸ਼ਹੀਦ ਸਿੱਖ ਮਿਸ਼ਨਰੀ ਕਾਲਜ ਅੰਮ੍ਰਿਤਸਰ ਦੇ ਲਗਭਗ ਸਾਰੇ ਪੁਰਾਣੇ ਵਿਦਿਆਰਥੀ 'ਮਉਲੀ ਧਰਤੀ ਮਉਲਿਆ ਆਕਾਸੁ' ਸ਼ਬਦ ਦੀ ਪੜਤਾਲ ਬਿਲਾਵਲ ਥਾਟ ਦੇ ਬਸੰਤ ਵਿੱਚ ਹੀ ਗਾਇਨ ਕਰਦੇ ਆ ਰਹੇ ਹਨ। ਪੰਡਿਤ ਜਸਰਾਜ ਜੀ, ਜਿਨਾਂ ਦਾ ਨਾਮ ਅੱਜ ਭਾਰਤੀ ਸੰਗੀਤ ਦੇ ਪਰਮੁਖ ਗਾਇਕ ਵਜੋਂ ਜਾਣਿਆ ਜਾਂਦਾ ਹੈ, ਕੋਈ ਤਿੰਨ ਕੁ ਸਾਲ ਪਹਿਲਾਂ ਉਨ੍ਹਾਂ ਦਾ ਆਲ ਇੰਡੀਆ ਰੇਡੀਓ ਤੇ ਇਕ ਨੈਸ਼ਨਲ ਪ੍ਰੋਗਰਾਮ ਸਮੇਂ ਗਾਇਆ ਆਦੀ ਬਸੰਤ ਦਾ ਸਰੂਪ ਵੀ ਲਗਭਗ ਐਸਾ ਹੀ ਸੀ।

ਸੰਗੀਤ ਵਿਦਵਾਨਾਂ ਦੀ ਰਾਗ ਨਿਰਣਾਇਕ ਕਮੇਟੀ ਜਿਸ ਦੇ ਪੰਡਿਤ ਦਲੀਪ ਚੰਦਰ ਜੀ ਬੇਦੀ ਮੁਖੀ ਸਨ ਤੇ ਜਿਸ ਕਮੇਟੀ ਨੇ 1991 ਵਿੱਚ ਹੋਣ ਵਾਲੇ ਅਦੁੱਤੀ ਗੁਰਮਤਿ ਸੰਗੀਤ ਸਮੇਲਨ ਜਵੱਦੀ ਕਲਾਂ ਲਈ ਰਾਗਾਂ ਦੇ ਸਰੂਪ ਨਿਸਚਿਤ ਕਰਨੇ ਸਨ, ਉਹ ਸਾਰੇ ਹੀ ਵਿਦਵਾਨ ਬਸੰਤ ਰਾਗ ਦੇ ਸਰੂਪ ਬਾਰੇ ਇੱਕ-ਮੱਤ ਸੀ ਕਿ ਸ੍ਰੀ ਹਰਿਮੰਦਰ ਸਾਹਿਬ ਦੇ ਪੁਰਾਤਨ ਪ੍ਰਚਲਿਤ ਸਰੂਪ ਨੂੰ ਹੀ ਪ੍ਰਵਾਣਿਆ ਜਾਏ। ਸੋ ਪੁਰਾਤਨ ਸ਼ਬਦ ਬੰਦਸ਼ਾਂ ਨੂੰ ਆਧਾਰ ਮੰਨਦਿਆਂ ਹੋਇਆਂ ਬਿਲਾਵਲ ਥਾਟ ਦੇ ਹੀ ਬਸੰਤ ਨੂੰ ਹੀ ਪ੍ਰਵਾਣਿਤ ਕੀਤਾ ਗਿਆ। ਇਸ ਰਾਗ ਦਾ ਚਲਨ ਇਸ ਪ੍ਰਕਾਰ ਹੈ। ਸ ਗ ਮ, ਮ ਪ ਮ, ਧ ਪ ਮ, ਮ ਪ ਮ, ਗ ਰ ਸ, ਗ ਮ ਧ ਨ ਧ ਪ ਮ, ਧ ਨ ਸੰ ਨ ਧ ਪ ਮ, ਗ ਰ ਸ। ਗੁਰੂ ਨਾਨਕ ਸੰਗੀਤ ਪੱਧਤੀ ਗੰ੍ਥ ਜਵੱਦੀ ਟਕਸਾਲ ਵਿੱਚ ਵੀ ਬਸੰਤ ਰਾਗ ਦਾ ਇਹੀ ਸਰੂਪ ਦਿੱਤਾ ਗਿਆ ਹੈ। ਬਸੰਤ ਨੂੰ ਸ੍ਰੇਸ਼ਟ ਰੁਤ ਮੰਨ ਕੇ ਰਿਤੂ ਰਾਜ ਕਿਹਾ ਜਾਂਦਾ ਹੈ, ਜੋ ਹਰ ਪਾਸੇ ਖੇੜਾ ਹੀ ਖੇੜਾ ਵੰਡਦੀ ਹੈ। ਬਸੰਤ ਰਾਗ ਵਿੱਚ ਬਾਣੀ ਗਾਇਣ ਕਰਨ ਨਾਲ ਮਨ ਵਿੱਚ ਖੇੜਾ ਆਉਂਦਾ ਹੈ ਤੇ ਸੁਰਤੀ ਆਤਮਕ ਮੰਡਲਾਂ ਦਾ ਆਨੰਦ ਮਾਣਦੀ ਹੈ।

ਰਾਗ ਬਸੰਤ ਬਿਲਾਵਲ ਥਾਟ ਦਾ ਸਮ-ਪ੍ਰਕ੍ਰਿਤਕ ਰਾਗ ਭਿੰਨ ਸ਼ੜਜ ਹੈ ਜੋ ਇੱਕ ਔੜਵ-ਔੜਵ ਜਾਤੀ ਦਾ ਰਾਗ ਹੈ ਜਿਸ ਵਿੱਚ ਰਿਸ਼ਭ ਤੇ ਪੰਚਮ ਵਰਜਿਤ ਹਨ। ਇਹ ਦੋਵੇਂ ਰਾਗ ਇੱਕ ਦੂਜੇ ਦੇ ਬਹੁਤ ਕਰੀਬ ਹੋ ਜਾਂਦੇ ਹਨ। ਬਸੰਤ ਤੇ ਭਿੰਨ ਸ਼ੜਜ ਦੋਹਾਂ ਰਾਗਾਂ ਵਿੱਚ ਆਰੋਹ ਵਿੱਚ ਇੱਕੋ ਜਿਹੇ ਸਵਰਾਂ ਦਾ ਪ੍ਰਯੋਗ

ਹੋਣ ਕਾਰਨ ਇਹਨਾਂ ਦੋਹਾਂ ਰਾਗਾਂ ਦਾ ਭੁਲੇਖਾ ਲਗ ਹੀ ਜਾਂਦਾ ਹੈ, ਪਰ ਬਸੰਤ ਦਾ ਅਵਰੋਹ ਸੰਪੂਰਨ ਹੋਣ ਕਾਰਨ ਬਸੰਤ ਦਾ ਆਪਣਾ ਵਖਰਾ ਸਰੂਪ ਨਜ਼ਰ ਆ ਜਾਂਦਾ ਹੈ। ਰਾਗ ਭਿੰਨ ਸ਼ੜਜ ਦਾ ਵਾਦੀ ਮਧਿਅਮ ਤੇ ਸ਼ੜਜ ਸੰਵਾਦੀ ਹੈ ਜਦੋਂ ਕਿ ਬਸੰਤ ਦਾ ਵਾਦੀ ਸ਼ੜਜ ਤਾਰ ਸਪਤਕ ਤੇ ਸੰਵਾਦੀ ਮਧਿਅਮ ਹੈ। ਰਾਗ ਭਿੰਨ ਸ਼ੜਜ ਦੇ ਚਲਨ ਵਿੱਚ ਸ ਗ ਮ ਧ ਮ, ਗ ਸ ਸਵਰ ਲਏ ਜਾਂਦੇ ਹਨ ਪਰ ਬਸੰਤ ਵਿੱਚ ਸ ਗ ਮ, ਮ ਪ ਮ, ਧ ਪ ਮ, ਧ ਨ ਧ ਪ ਮ, ਗ ਰ ਸ ਪ੍ਰਯੋਗ ਹੋਣ ਤੇ ਬਸੰਤ ਰਾਗ ਦਾ ਸਰੂਪ ਸਪੱਸ਼ਟ ਹੋ ਜਾਂਦਾ ਹੈ ਤੇ ਅਵਰੋਹ ਵਿੱਚ ਰਿਸ਼ਭ ਤੇ ਪੰਚਮ ਦੇ ਪ੍ਰਯੋਗ ਨਾਲ ਬਸੰਤ ਰਾਗ ਦਾ ਸਰੂਪ ਵੱਖਰਾ ਬਣ ਜਾਂਦਾ ਹੈ। ਬਸੰਤ ਦੇ ਬਹੁਤ ਹੀ ਨਿਕਟਵਰਤੀ ਇਕ ਹੋਰ ਰਾਗ ਹੇਮੰਤ ਹੈ। ਉਸ ਦੇ ਸਵਰ ਤੇ ਜਾਤੀ ਵੀ ਰਾਗ ਬਸੰਤ ਵਾਲੇ ਹੀ ਹਨ ਪਰ ਹੇਮੰਤ ਰਾਗ ਵਿੱਚ ਮਧਿਅਮ ਵਾਦੀ ਤੇ ਸ਼ੜਜ ਸੰਵਾਦੀ ਹੈ ਆਰੋਹ- ਸ ਗ ਮ, ਧ ਨ ਸੰ ਅਵਰੋਹ-ਸੰ ਨ ਧ ਪ, ਮ ਗ ਰ ਸ। ਮੁਖ ਅੰਤਰ ਹੇਮੰਤ ਤੇ ਬਸੰਤ ਵਿੱਚ ਇਹ ਹੈ ਕਿ ਹੇਮੰਤ ਵਿੱਚ ਰਾਗੇਸ਼ਰੀ ਅੰਗ ਤੇ ਖਮਾਜ ਅੰਗ ਜਾਗਦਾ ਰਹਿੰਦਾ ਹੈ। ਧ ਮ ਗ, ਪ ਮ ਗ, ਰ ਸ, ਸ ਗ ਮ, ਗ ਮ ਧ ਮ ਗ , ਜਾਂ ਧ਼ ਨ਼ ਸ ਗ, ਰ ਰ ਸ ਜਾਂ ਸ ਗ ਗ ਮ, ਮ ਗ ਰ ਰ ਸ ਜਾਂ ਧ਼ ਨ਼ ਸ ਗ, ਮ ਗ ਮ ਰ ਸ ਇਹ ਸਵਰ ਲਏ ਜਾਂਦੇ ਹਨ। ਐਸੇ ਸਵਰ-ਸਮੂਹ ਤੋਂ ਰਾਗ ਹੇਮੰਤ ਵਿੱਚ ਰਾਗੇਸ਼ਰੀ ਅੰਗ ਜਾਗਦਾ ਹੈ ਪਰ ਰਾਗ ਬਸੰਤ ਵਿੱਚ ਐਸੇ ਟੁਕੜੇ ਬਿਲਕੁਲ ਹੀ ਨਹੀਂ ਲਏ ਜਾ ਸਕਦੇ। ਬਸੰਤ ਵਿੱਚ ਸ ਗ ਮ, ਪ ਮ, ਧ ਪ ਮ, ਗ ਰ ਸ ਸਵਰ ਲਏ ਜਾਂਦੇ ਹਨ। ਬਸੰਤ ਵਿੱਚ ਗੰਧਾਰ ਤੋਂ ਰਿਸ਼ਭ ਤੇ ਅਵਰੋਹ ਵਿੱਚ ਨਿਆਸ ਨਹੀਂ ਕੀਤਾ ਜਾਂਦਾ ਸੋ ਬਸੰਤ ਰਾਗ ਆਪਣੇ ਚਲਨ ਦੁਆਰਾ ਹੇਮੰਤ ਤੋਂ ਬਿਲਕੁਲ ਹੀ ਵੱਖ ਹੋ ਜਾਂਦਾ ਹੈ।

**ਸ਼ਬਦ ਤਰਤੀਬ:-**

ਨਾਨਕ ਤਿਨਾ ਬਸੰਤੁ ਹੈ ਜਿਨਾ ਗੁਰਮੁਖਿ ਵਸਿਆ ਮਨਿ ਸੋਇ॥
ਹਰਿ ਵੁਠੈ ਮਨੁ ਤਨੁ ਪਰਫੜੈ ਸਭੁ ਜਗੁ ਹਰਿਆ ਹੋਇ॥੬੧॥ (ਸ.ਵਾ.ਵ.ਮ:੩.੧੪੨੦)

ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਰਾਗੁ ਤਰਤੀਬ ਵਿੱਚ ਰਾਗੁ ਬਸੰਤੁ ਨੂੰ ਪੰਝੀਵਾਂ ਅਸਥਾਨ ਪ੍ਰਾਪਤ ਹੈ। ਇਹ ਬਾਣੀ ਪੰਨਾ ੧੧੬੮ ਤੋਂ ਆਰੰਭ ਹੁੰਦੀ ਹੈ। ਰਾਗੁ ਬਸੰਤੁ ਵਿੱਚ ਮ: ੧ ਦੇ ੧੩, ਮ: ੩ ਦੇ ੧੯, ਮ: ੪ ਦੇ ੨, ਮ: ੫ ਦੇ ੨੦ ਸ਼ਬਦ ਹਨ। ਬਸੰਤ ਹਿੰਡੋਲ ਦੇ ਸਿਰਲੇਖ ਹੇਠ ਮ:੧ ਦੇ ੫, ਮ:੩ ਦਾ ੧, ਮ:੪ ਦੇ ੬, ਮ:੫ ਦੇ ੩ ਤੇ ਮ:੯ ਦੇ ੫ ਸ਼ਬਦ ਹਨ। ਬਸੰਤ ਕੀ ਵਾਰ ਮਹਲ ੫ ਦੀਆਂ ਤਿੰਨ ਪਉੜੀਆਂ ਹਨ। ਪੰਨਾ ੧੧੯੩ ਤੋਂ ੧੧੯੬ ਤੱਕ ਭਗਤ ਬਾਣੀ ਹੈ, ਜਿਸ ਵਿੱਚ ਭਗਤ ਕਬੀਰ ਜੀ ਦੇ ੭, ਭਗਤ ਰਾਮਾਨੰਦ ਜੀ ਦਾ ੧, ਭਗਤ ਰਵਿਦਾਸ ਜੀ ਦਾ ੧ ਤੇ ਭਗਤ ਨਾਮੇਦਉ ਜੀ ਦੇ ੩ ਸ਼ਬਦ ਹਨ। ਭਗਤ ਕਬੀਰ ਜੀ ਦਾ ਇੱਕ ਸ਼ਬਦ ਬਸੰਤ ਹਿੰਡੋਲੁ ਦੇ ਸਿਰਲੇਖ ਹੇਠ ਅੰਕਤ ਹੈ।
ਰਾਗੁ ਬਸੰਤੁ ਵਿੱਚ ਬਸੰਤੁ ਤੇ ਬਸੰਤੁ ਹਿੰਡੋਲ ਦੋ ਰਾਗਾਂ ਦੇ ਸਿਰਲੇਖ ਹੇਠ ਬਾਣੀ ਦੀ ਰਚਨਾ ਹੈ।

**ਪਰੀਚੈ:-**

ਰਾਗੁ-ਬਸੰਤੁ ਥਾਟ-ਬਿਲਾਵਲ ਸਵਰ-ਸਾਰੇ ਸ਼ੁੱਧ
ਵਰਜਿਤ ਸਵਰ- ਆਰੋਹ ਵਿੱਚ ਰਿਸ਼ਭ ਤੇ ਪੰਚਮ ਜਾਤੀ-ਔੜਵ-ਸੰਪੂਰਨ
ਵਾਦੀ-ਸ਼ੜਜ (ਤਾਰ ਸਪਤਕ)/ਸੰਵਾਦੀ-ਮਧਿਅਮ/ਸਮਾਂ-ਦਿਨ ਦਾ ਦੂਜਾ ਪਹਿਰ, ਬਸੰਤ ਰੁਤ ਵਿੱਚ ਹਰ ਸਮੇਂ
ਆਰੋਹ- ਸ ਗ ਮ, ਧ ਨ ਸੰ ਅਵਰੋਹ-ਸੰ ਨ ਧ ਪ ਮ, ਗ ਰ ਸ।
ਮੁਖ ਅੰਗ (ਪਕੜ)- ਗ ਮ ਧ ਨ ਸੰ, ਸੰ ਨ ਧ ਨ ਧ ਪ ਮ, ਗ ਰ ਸ

**ਸਵਰ ਵਿਸਥਾਰ:-**

ਸ, ਸ ਗ ਮ, ਸ ਗ ਮ ਪ ਮ, ਗ ਰ ਸ, ਸ ਧ਼ ਨ਼ ਸ, ਸ ਨ਼ ਧ਼, ਨ਼ ਧ਼ ਪ਼ ਮ਼, ਮ਼ ਪ਼ ਮ਼, ਧ਼ ਨ਼ ਧ਼ ਪ਼ ਮ਼, ਧ਼ ਨ਼ ਸ, ਸ ਗ ਮ, ਗ ਰ ਸ, ਸ ਗ ਮ, ਪ ਮ, ਧ ਪ ਮ, ਧ ਪ ਮ ਪ ਮ, ਮ ਪ ਮ, ਗ ਰ ਸ ਧ਼ ਨ਼ ਸ।

## ਰਾਗੁ ਬਸੰਤੁ

ਸ ਗ ਮ, ਗ ਮ ਪ ਮ, ਮ ਪ ਧ ਪ ਮ, ਗ ਮ ਧ ਪ ਮ, ਮ ਪ ਮ, ਧ ਪ ਮ, ਗ ਮ ਧ - ਨ ਧ ਪ ਮ, ਗ ਮ ਧ ਨ ਧ ਪ ਮ, ਗ ਮ ਧ ਨ ਸੰ, ਗ ਮ ਧ, ਧ ਨ ਸੰ, ਸੰ ਨ ਧ ਨ ਸੰ, ਧ ਨ ਸੰ ਰੰ ਸੰ, ਸੰ ਨ ਧ ਨ ਧ ਪ ਮ, ਧ ਨ ਧ ਪ ਮ, ਮ ਪ ਮ, ਧ ਪ ਮ, ਗ ਰ ਸ।

ਗ ਮ ਧ ਪ ਮ, ਧ ਨ ਧ ਪ ਮ, ਗ ਮ ਧ-ਨ ਸੰ, ਧ ਨ ਸੰ ਨ ਧ ਪ ਮ, ਧ ਨ ਸੰ ਰੰ ਸੰ, ਗੰ ਮੰ ਗੰ ਰੰ ਸੰ, ਸੰ ਗੰ ਮੰ, ਪੰ ਮੰ, ਗੰ ਮੰ ਧੰ ਪੰ ਮੰ, ਗੰ ਰੰ ਸੰ, ਸੰ ਨ ਧ ਨ ਸੰ ਰੰ ਸੰ, ਸੰ ਨ ਧ ਨ ਧ ਪ ਮ, ਮ ਪ ਮ, ਧ ਪ ਮ, ਮ ਧ ਨ ਧ ਪ ਮ, ਮ - ਪ ਮ, ਧ ਪ ਮ, ਗ ਰ ਸ, ਧ਼ ਨ਼ ਸ।

**(ਸਲੋਕ ਮਹਲਾ ੩) ਸਲੋਕ ਵਾਰਾਂ ਤੇ ਵਧੀਕ।। (੧੪੨੦)**

ਨਾਨਕ ਤਿਸੈ ਬਸੰਤੁ ਹੈ ਜਿ ਸਤਿਗੁਰੁ ਸੇਵਿ ਸਮਾਇ।। ਹਰਿ ਵੂਠਾ ਮਨੁ ਤਨੁ ਸਭੁ ਪਰਫੜੈ ਸਭੁ ਜਗੁ ਹਰੀਆਵਲੁ ਹੋਇ।।੫੯।।

ਪਦ ਅਰਥਃ- ਤਿਸੈ-ਉਸ ਮਨੁੱਖ ਨੂੰ। ਬਸੰਤੁ-ਖਿੜਾਉ ਦੀ ਰੁੱਤ। ਜਿ- ਜਿਹੜਾ ਮਨੁੱਖ। ਸੇਵਿ-ਸ਼ਰਨ ਪੈ ਕੇ। ਸਮਾਇ-(ਹਰਿ ਨਾਮ ਵਿੱਚ) ਲੀਨ ਰਹਿੰਦਾ ਹੈ। ਵੂਠਾ-ਆ ਵੱਸਦਾ ਹੈ। ਪਰਫੜੈ-ਖਿੜ੍ਹ ਪੈਂਦਾ ਹੈ। ਹਰੀਆਵਲੁ-ਹਰਾ ਭਰਾ।

ਨਾਨਕ ਤਿਨਾ ਬਸੰਤੁ ਹੈ ਜਿਨਾ ਗੁਰਮੁਖਿ ਵਸਿਆ ਮਨਿ ਸੋਇ।। ਹਰਿ ਵੂਠੇ ਮਨੁ ਤਨੁ ਪਰਫੜੈ ਸਭੁ ਜਗੁ ਹਰਿਆ ਹੋਇ।।੬੧।।

ਪਦ ਅਰਥਃ- ਗੁਰਮੁਖਿ-ਗੁਰੂ ਦੀ ਰਾਹੀਂ। ਸੋਇ-ਉਹ ਪਰਮਾਤਮਾ। ਹਰਿ ਵੂਠੈ-ਜਦੋਂ ਪਰਮਾਤਮਾ ਆ ਵੱਸਦਾ ਹੈ।

### ਰਾਗੁ ਬਸੰਤੁ ਮੰਗਲਾਚਰਣ

### ਏਕ ਤਾਲ ਮਾਤਰਾਂ - 12 ਵਿਲੰਭਿਤ ਲੈਅ

| 1 | 2 | 3 | 4 | 5 | 6 | 7 | 8 | 9 | 10 | 11 | 12 |
|---|---|---|---|---|---|---|---|---|---|---|---|
| | | | | | | | | | | | ਸ-ਧ਼ਨ਼ |
| | | | | | | | | | | | ਵਾSਹਿS |
| ਸਸ | ਸ-ਗਗ | ਮਮ | ਮਪਮ- | ਗਰਸਸ | ਗਗਮਮ | ਧਪਮ- | ਗਰਸ- | ਗਮਧਧ | ਪਪਮਮ | ਧਪਮ- | ਗਮਧਧ |
| ਗੁਰੂ | ਨਾSਨਕ | ਤਿਸੈ | ਬਸੰਤੁS | ਹੈSSਜਿ | ਸਤਿਗੁਰੁ | ਸੇSਵਿS | ਸਮਾਇS | ਹਰਿਵੂਠਾ | ਮਨੁਤਨੁ | ਸSਭੁS | ਪਰਫੜੇ |
| ਨਸੰਸੰਸੰ | ਧਨਸੰਨ | ਧਪਮ- | ---- | ਸਗਮਮ | ਧਪਮ- | ਗਗਮ- | ਮਪਮ- | ਗਮਧ- | ਧਨਸੰਸੰ | ਧਨਸੰਸੰ | ਧਨਸੰਸੰ |
| ਸਭੁਜਗੁ | ਹਰੀਆਵਲੁ | ਹੋSਇS | SSSS | ਨਾSਨਕ | ਤਿSਨਾS | ਬਸੰਤੁS | ਹੈSSS | ਜਿSਨਾS | ਗੁਰਮੁਖਿ | ਗੁਰਮੁਖਿ | ਗੁਰਮੁਖਿ |
| ਸੰਰੰਸੰ- | ਧਨਸੰਸੰ | ---- | ਗੰਮੰਗੰਰੰ | ਸੰਨਧ- | ਧਨਧਪ | ਮਪਮਮ | ਧਪਮਮ | ਮਮਗਰ | ਸਸਮਮ | ਗਰਸਸ | ਮਮਗਰ |
| ਵਸਿਆS | ਮਨਿਸੋਇ | SSSS | ਹSਰਿS | ਵੂSਠੈS | ਮਨੁਤਨੁ | ਪਰਫੜੇ | ਸਭੁਜਗੁ | ਹਰਿਆS | ਹੋਇਹਰਿ | ਆSਹੋਇ | ਹਰਿਆS |
| ਸਸ | | | | | | | | | | | |
| ਹੋਇ | | | | | | | | | | | |

**ਰਾਗੁ ਬਸੰਤੁ ਮਹਲਾ ੧**

**ਘਰੁ ੧ ਚਉਪਦੇ ਦੁਤੁਕੇ** **ੴ ਸਤਿ ਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰਪ੍ਰਸਾਦਿ।।** (੧੧੬੮)

ਮਾਹਾ ਮਾਹ ਮੁਮਾਰਖੀ ਚੜਿਆ ਸਦਾ ਬਸੰਤੁ।। ਪਰਫੜੁ ਚਿਤ ਸਮਾਲਿ ਸੋਇ ਸਦਾ ਸਦਾ ਗੋਬਿੰਦੁ।।੧।। ਭੋਲਿਆ ਹਉਮੈ ਸੁਰਤਿ ਵਿਸਾਰਿ।। ਹਉਮੈ ਮਾਰਿ ਬੀਚਾਰਿ ਮਨ ਗੁਣ ਵਿਚਿ ਗੁਣੁ ਲੈ ਸਾਰਿ।।੧।। ਰਹਾਉ।। ਕਰਮ ਪੇਡੁ ਸਾਖਾ ਹਰੀ ਧਰਮੁ ਫੁਲੁ ਫਲੁ ਗਿਆਨੁ।। ਪਤ ਪਰਾਪਤਿ ਛਾਵ ਘਣੀ ਚੂਕਾ ਮਨ ਅਭਿਮਾਨੁ।।੨।। ਅਖੀ ਕੁਦਰਤਿ ਕੰਨੀ ਬਾਣੀ ਮੁਖਿ ਆਖਣੁ ਸਚੁ ਨਾਮੁ।। ਪਤਿ ਕਾ ਧਨੁ ਪੂਰਾ ਹੋਆ ਲਾਗਾ ਸਹਜਿ ਧਿਆਨੁ।।੩।। ਮਾਹਾ ਰੁਤੀ ਆਵਣਾ ਵੇਖਹੁ ਕਰਮ ਕਮਾਇ।। ਨਾਨਕ ਹਰੇ ਨ ਸੂਕਹੀ ਜਿ ਗੁਰਮੁਖਿ ਰਹੇ ਸਮਾਇ।।੪।।੧।।

ਪਦ ਅਰਥਃ- ਮਾਹਾ ਮਾਹ-ਵੱਡੀਆਂ ਵੱਡੀਆਂ। ਮੁਮਾਰਖੀ-ਮੁਬਾਰਕਾਂ, ਵਧਾਈਆਂ। ਪਰਫੜੁ-ਪ੍ਰਫੁਲਤ ਹੋ, ਖਿੜ੍ਹ। ਚਿਤ-ਹੇ ਮੇਰੇ ਚਿੱਤ! ਸਮਾਲਿ-ਸਾਂਭ ਰੱਖ। ਭੋਲਿਆ-ਹੇ ਕਮਲੇ ਮਨ! ਸੁਰਤਿ-ਬਿਰਤੀ। ਵਿਸਾਰਿ-ਭੁਲਾ ਦੇ। ਲੈ ਸਾਰਿ-ਸੰਭਾਲ ਲੈ।

ਕਰਮ-(ਰੋਜ਼ਾਨਾ ਜੀਵਨ ਵਾਲੇ) ਕੰਮ। ਪੇਡੁ-ਰੁੱਖ। ਸਾਖਾ-ਟਾਹਣੀਆਂ। ਹਰੀ-ਹਰਿ ਨਾਮ ਦਾ ਸਿਮਰਨ। ਪਤ-ਪੱਤਰ। ਘਣੀ-ਸੰਘਣੀ। ਚੂਕਾ-ਮੁੱਕ ਗਿਆ। ਮਨ ਅਭਿਮਾਨੁ- ਮਨ ਦਾ ਅਹੰਕਾਰ। ਬਾਣੀ-ਸਿਫ਼ਤ ਸਾਲਾਹ। ਸਹਜਿ-ਅਡੋਲਤਾ ਵਿੱਚ। ਧਿਆਨੁ-ਟਿਕਾਉ। ਕਰਮ- (ਹਉਮੈ ਵਿਸਾਰਨ ਵਾਲੇ) ਕੰਮ।

## ਰਾਗੁ ਬਸੰਤੁ ਤੀਨ ਤਾਲ ਮਾਤਰਾਂ-16 ਮੱਧ ਲੈਅ

### ਅਸਥਾਈ

| 1 | 2 | 3 | 4 | 5 | 6 | 7 | 8 | 9 | 10 | 11 | 12 | 13 | 14 | 15 | 16 |
|---|---|---|---|---|---|---|---|---|---|---|---|---|---|---|---|
| | | | | | | | | ਧ | ਨ | ਸੰ | ਨ | ਧਧ | ਪ | ਮ | ਗ |
| | | | | | | | | ਭੇ | ਲਿ | ਆ | S | ਹਉ | S | ਮੈ | S |
| ਮ | ਮ | ਧ | ਨ | ਸੰ | ਨ | ਸੰ | - | ਸੰਸੰ | - | ਨ | ਧ | ਪ | - | ਮ | - |
| ਸੁ | ਰ | ਤਿ | ਵਿ | ਸਾ | S | ਰਿ | S | ਹਉ | S | ਮੈ | S | ਮਾ | S | ਰਿ | S |
| ਮ | ਪ | ਮ | ਮ | ਗ | ਰ | ਸ | - | ਗ | ਮ | ਪ | ਮ | ਧ | ਪ | ਮ | - |
| ਬੀ | S | ਚਾ | ਰਿ | ਮ | S | ਨ | S | ਗੁ | ਣ | ਵਿ | ਚਿ | ਗੁ | ਣੁ | ਲੈ | S |
| ਧਨ | ਸੰਨ | ਧ | ਪ | ਮ | ਪ | ਮ | - | | | | | | | | |
| ਸਾS | SS | S | S | ਰਿ | S | S | S | | | | | | | | |
| x | | | | 2 | | | | 0 | | | | 3 | | | |

### ਅੰਤਰਾ

| 1 | 2 | 3 | 4 | 5 | 6 | 7 | 8 | 9 | 10 | 11 | 12 | 13 | 14 | 15 | 16 |
|---|---|---|---|---|---|---|---|---|---|---|---|---|---|---|---|
| | | | | | | | | ਗ | ਮ | ਧ | - | ਨ | - | ਧ | ਨ |
| | | | | | | | | ਮਾ | S | ਹਾ | S | ਮਾ | S | ਹ | S |
| ਸੰ | ਸੰ | - | ਸੰ | ਧ | ਨ | ਸੰ | - | ਗੰ | ਗੰ | ਗੰ | ਮੰ | ਗੰ | ਰੰ | ਸੰ | - |
| ਮੁ | ਮਾ | S | ਰ | ਖੀ | S | S | S | ਚ | ੜਿ | ਆ | S | ਸ | S | ਦਾ | S |
| ਸੰ | ਨ | ਧ | ਨ | ਧ | ਪ | ਮ | - | | | | | | | | |
| ਬ | S | ਸੰ | S | ਤੁ | S | S | S | | | | | | | | |
| x | | | | 2 | | | | 0 | | | | 3 | | | |

**ਤਾਨਾਂ ਤੇ ਤਿਹਾਈਆਂ:-**

1) ਸਗ ਮਪ ਮ- ਪਮ ਧਪ ਮ- ਗਰ ਸ- 2) ਸਗ ਮ- ਧਪ ਮ- ਧਪ ਮਪ ਮਗ ਰਸ

3) ਸਗ ਮਪ ਮ- ਧਨ ਧਪ ਮ- ਗਰ ਸ- 4) ਸਗ ਮਪ ਮ- ਧਨ ਸੰਨ ਧਪ ਮਗ ਰਸ

5) ਗਮ ਧਨ ਸੰਨ ਧਪ ਮਪ ਮ- ਮਗ ਰਸ ਗਮ ਧਨ ਸੰਰੰ ਸੰਨ ਧਨ ਧਪ ਮਗ ਰਸ

6) ਸਗ ਮਪ ਮਗ ਰਸ ਸਗ ਮਮ ਧਪ ਮਗ ਰਸ ਸਗ ਮਧ ਨਸੰ ਨਨ ਧਪ ਮਗ ਰਸ

7) ਗਮ ਪਮ ਗਮ ਧਧ ਪਮ ਗਮ ਧਨ ਧਪ ਮਮ ਗਮ ਧਨ ਸੰਨ ਧਪ ਮਪ ਮਗ ਰਸ

1) ਮੁਖੜੇ ਦੇ 9ਵੀਂ ਤੋਂ 12ਵੀਂ ਮਾਤਰ ਦੇ ਟੁਕੜੇ ਨੂੰ ਸੱਮ ਤੋਂ ਤਿੰਨ ਵਾਰ ਬਰਾਬਰ ਵਿੱਚ ਲੈ ਕੇ 13ਵੀਂ ਤੋਂ 16ਵੀਂ ਮਾਤਰ ਦੇ ਟੁਕੜੇ ਨੂੰ ਜੋੜ ਕੇ ਸੱਮ ਤੇ ਆਉਣਾ ਹੈ।

2) ਅਸਥਾਈ ਦੀ ਸੱਮ ਤੋਂ ਦੁਗੁਨ ਆਰੰਭ ਕਰਕੇ ਸਾਰੀ ਅਸਥਾਈ ਦੀ ਦੁਗੁਨ ਫਿਰ 9ਵੀਂ ਤੋਂ 16ਵੀਂ ਮਾਤਰ ਦੇ ਟੁਕੜੇ ਨੂੰ ਦੁਗੁਨ ਵਿੱਚ ਤਿੰਨ ਵਾਰ ਕਹਿ ਕੇ ਸੱਮ ਤੇ ਆਉਣਾ ਹੈ।

3) 9ਵੀਂ ਤੋਂ 8ਵੀਂ ਮਾਤਰ ਤੱਕ ਦੇ ਇੱਕ ਚੱਕਰ ਦੀ ਪਹਿਲੀ ਮਾਤਰ ਤੋਂ ਦੁਗੁਨ ਲੈ ਕੇ ਨਾਲ ਹੀ 9ਵੀਂ ਤੋਂ 12ਵੀਂ ਮਾਤਰ ਦੇ ਟੁਕੜੇ ਨੂੰ ਦੁਗੁਨ ਵਿੱਚ ਤਿੰਨ ਵਾਰ ਗਾ ਕੇ 13ਵੀਂ ਤੋਂ 16ਵੀਂ ਮਾਤਰ ਦੇ ਟੁਕੜੇ ਨੂੰ ਵੀ ਦੁਗੁਨ ਵਿੱਚ ਕਹਿ ਕੇ ਸੱਮ ਤੇ ਆਉਣਾ ਹੈ।

4) 9ਵੀਂ ਤੋਂ 16ਵੀਂ ਮਾਤਰ ਦੇ ਟੁਕੜੇ ਨੂੰ 9ਵੀਂ ਮਾਤਰ ਤੋਂ ਆਰੰਭ ਕਰ ਕੇ ਤਿੰਨ ਵਾਰ ਬਰਾਬਰ ਲੈ ਕੇ ਸੱਮ ਤੇ ਸਮਾਪਤ ਕਰਨਾ ਹੈ।

### ਬਸੰਤੁ ਮਹਲਾ ੫॥ (੧੧੮੧)

ਜੀਅ ਪ੍ਰਾਣ ਤੁਮ੍ ਪਿੰਡ ਦੀਨ੍॥ ਮੁਗਧ ਸੁੰਦਰ ਧਾਰਿ ਜੋਤਿ ਕੀਨ੍॥ਸਭਿ ਜਾਚਿਕ ਪ੍ਰਭ ਤੁਮ੍ ਦਇਆਲ॥ ਨਾਮੁ ਜਪਤ ਹੋਵਤ ਨਿਹਾਲ॥੧॥ ਮੇਰੇ ਪ੍ਰੀਤਮ ਕਾਰਣ ਕਰਣ ਜੋਗ॥ ਹਉ ਪਾਵਉ ਤੁਮ ਤੇ ਸਗਲ ਥੋਕ॥੧॥ਰਹਾਉ॥ ਨਾਮੁ ਜਪਤ ਹੋਵਤ ਉਧਾਰ॥ ਨਾਮੁ ਜਪਤ ਸੁਖ ਸਹਜ ਸਾਰ॥ ਨਾਮੁ ਜਪਤ ਪਤਿ ਸੋਭਾ ਹੋਇ॥ ਨਾਮੁ ਜਪਤ ਬਿਘਨੁ ਨਾਹੀ ਕੋਇ॥੨॥ ਜਾ ਕਾਰਣਿ ਇਹ ਦੁਲਭ ਦੇਹ॥ ਸੋ ਬੋਲੁ ਮੇਰੇ ਪ੍ਰਭੂ ਦੇਹਿ॥ ਸਾਧਸੰਗਤਿ ਮਹਿ ਇਹੁ ਬਿਸ੍ਰਾਮੁ॥ ਸਦਾ ਰਿਦੈ ਜਪੀ ਪ੍ਰਭ ਤੇਰੋ ਨਾਮੁ॥੩॥ ਤੁਝ ਬਿਨੁ ਦੂਜਾ ਕੋਇ ਨਾਹਿ॥ ਸਭੁ ਤੇਰੋ ਖੇਲੁ ਤੁਝ ਮਹਿ ਸਮਾਹਿ॥ ਜਿਉ ਭਾਵੈ ਤਿਉ ਰਾਖਿ ਲੇ॥ ਸੁਖੁ ਨਾਨਕ ਪੂਰਾ ਗੁਰੁ ਮਿਲੇ॥੪॥੪॥

ਪਦ ਅਰਥ:- ਪਿੰਡ-ਸਰੀਰ। ਮੁਗਧ-ਮੂਰਖ। ਧਾਰਿ-ਟਿਕਾ ਕੇ। ਜਾਚਿਕ-ਮੰਗਤੇ। ਥੋਕ-ਪਦਾਰਥ। ਦੁਲਭ-ਮੁਸ਼ਕਿਲ ਨਾਲ ਮਿਲਣ ਵਾਲੀ। ਬਿਸ੍ਰਾਮੁ-ਟਿਕਾਣਾ। ਖੇਲੁ-ਜਗਤ-ਤਮਾਸ਼ਾ। ਸਮਾਹਿ- (ਸਾਰੇ ਜੀਵ) ਲੀਨ ਹੋ ਜਾਂਦੇ ਹਨ।

### ਰਾਗੁ ਬਸੰਤੁ ਤੀਨ ਤਾਲ ਮਾਤਰਾਂ-16 ਮੱਧ ਲੈਅ

#### ਅਸਥਾਈ

| 1 | 2 | 3 | 4 | 5 | 6 | 7 | 8 | 9 | 10 | 11 | 12 | 13 | 14 | 15 | 16 |
|---|---|---|---|---|---|---|---|---|---|---|---|---|---|---|---|
| | | | | | | | | ਗ | ਮ | ਧਧ | ਮਮ | ਧ | ਨ | ਸਂ | ਸਂ |
| | | | | | | | | ਮੇ | ਰੇ | ਪ੍ਰੀ | ਤਮ | ਕਾ | ऽ | ਰ | ਣ |
| ਧ | ਨ | ਸਂ | ਨ | ਧ | ਪ | ਮ | - | ਮਮ | - | ਪ | ਮਮ | ਧ | ਪ | ਮ | - |
| ਕ | ऽ | ਰ | ਣ | ਜੋ | ऽ | ਗ | ऽ | ਹਉ | ऽ | ਪਾ | ਵਉ | ਤੁ | ਮ | ਤੇ | ऽ |
| ਗ | - | ਗ | ਮ | ਗ | ਰ | ਸ | - | | | | | | | | |
| ਸ | ऽ | ਗ | ਲ | ਥੋ | ऽ | ਕ | ऽ | | | | | | | | |
| x | | | | 2 | | | | 0 | | | | 3 | | | |

#### ਅੰਤਰਾ

| 1 | 2 | 3 | 4 | 5 | 6 | 7 | 8 | 9 | 10 | 11 | 12 | 13 | 14 | 15 | 16 |
|---|---|---|---|---|---|---|---|---|---|---|---|---|---|---|---|
| | | | | | | | | ਗਗ | ਮ | ਧ | - | ਨਨ | ਸਂ | ਧ | ਨ |
| | | | | | | | | ਜੀਅ | ऽ | ऽ | ऽ | ਪ੍ਰਾ | ਣ | ਤੁ | ਮ੍ |
| ਸਂ | - | - | ਰਂ | ਸਂ | ਨ | ਸਂ | - | ਗਂ | ਗਂ | ਮਂ | ਗਂ | ਰਂ | ਸਂ | ਨ | ਸਂ |
| ਪਿੰ | ऽ | ऽ | ਡ | ਦੀ | ऽ | ਨ੍ | ऽ | ਮੁ | ਗ | ਧ | ਸੁੰ | ਦ | ਰ | ਧਾ | ਰਿ |
| ਧ | ਨ | ਸਂ | ਨ | ਧ | ਪ | ਮ | - | | | | | | | | |
| ਜੋ | ऽ | ऽ | ਤਿ | ਕੀ | ऽ | ਨ੍ | ऽ | | | | | | | | |
| x | | | | 2 | | | | 0 | | | | 3 | | | |

### ਬਸੰਤੁ ਮਹਲਾ ੩॥ (੧੧੭੩)

ਅੰਤਰਿ ਪੂਜਾ ਮਨ ਤੇ ਹੋਇ॥ ਏਕੋ ਵੇਖੈ ਅਉਰੁ ਨ ਕੋਇ॥ ਦੂਜੈ ਲੋਕੀ ਬਹੁਤੁ ਦੁਖੁ ਪਾਇਆ॥ ਸਤਿਗੁਰਿ ਮੈਨੋ ਏਕੁ ਦਿਖਾਇਆ॥੧॥ ਮੇਰਾ ਪ੍ਰਭੁ ਮਉਲਿਆ ਸਦ ਬਸੰਤੁ॥ ਇਹੁ ਮਨੁ ਮਉਲਿਆ ਗਾਇ ਗੁਣ ਗੋਬਿੰਦ॥੧॥ਰਹਾਉ॥ ਗੁਰ ਪੂਛਹੁ ਤੁਮ੍ ਕਰਹੁ ਬੀਚਾਰੁ॥ ਤਾਂ ਪ੍ਰਭ ਸਾਚੇ ਲਗੈ ਪਿਆਰੁ॥ ਆਪੁ ਛੋਡਿ ਹੋਹਿ ਦਾਸਤ ਭਾਇ॥ ਤਉ ਜਗਜੀਵਨੁ ਵਸੈ ਮਨਿ ਆਇ॥੨॥ ਭਗਤਿ ਕਰੇ ਸਦ ਵੇਖੈ ਹਜੂਰਿ॥ ਮੇਰਾ ਪ੍ਰਭੁ ਸਦ ਰਹਿਆ ਭਰਪੂਰਿ॥ ਇਸੁ ਭਗਤੀ ਕਾ ਕੋਈ ਜਾਣੈ ਭੇਉ॥ ਸਭੁ ਮੇਰਾ ਪ੍ਰਭੁ ਆਤਮ ਦੇਉ॥੩॥ ਆਪੇ ਸਤਿਗੁਰੁ ਮੇਲਿ ਮਿਲਾਏ॥ ਜਗਜੀਵਨ ਸਿਉ ਆਪਿ ਚਿਤੁ ਲਾਏ॥ ਮਨੁ ਤਨੁ ਹਰਿਆ ਸਹਜਿ ਸੁਭਾਏ॥ ਨਾਨਕ ਨਾਮਿ ਰਹੇ ਲਿਵ ਲਾਏ॥੪॥੪॥

ਪਦ ਅਰਥ:- ਅੰਤਰਿ-ਅੰਦਰ ਹੀ। ਪੂਜਾ-ਭਗਤੀ। ਦੂਜੈ-ਮਾਇਆ ਦੇ ਮੋਹ ਵਿੱਚ। ਲੋਕੀ-ਦੁਨੀਆਂ ਨੇ। ਮਉਲਿਆ-ਖਿੜਿਆ ਹੋਇਆ। ਸਦ ਬਸੰਤੁ-ਸਦਾ ਖਿੜੇ ਰਹਿਣ ਵਾਲਾ ਪਰਮਾਤਮਾ। ਗੁਰ ਪੂਛਹੁ-ਗੁਰੂ ਦੀ ਸਿੱਖਿਆ ਲਵੋ। ਆਪੁ ਛੋਡਿ-ਆਪਾ-ਭਾਵ (ਹਉਮੈ) ਛੱਡ ਕੇ। ਦਾਸਤ ਭਾਇ-ਸੇਵਕ-ਸੁਭਾਵ ਵਿੱਚ। ਜਗਜੀਵਨੁ- ਜਗਤ ਨੂੰ ਪੈਦਾ ਕਰਨ ਵਾਲਾ ਪ੍ਰਭੂ। ਭੇਉ-ਭੇਤ। ਆਤਮ ਦੇਉ-ਪਰਮਾਤਮਾ। ਹਰਿਆ-ਆਤਮਕ ਜੀਵਨ ਨਾਲ ਭਰਪੂਰ। ਸੁਭਾਏ-ਪਿਆਰ ਵਿੱਚ। ਲਿਵ-ਲਗਨ।

## ਰਾਗੁ ਬਸੰਤੁ ਤੀਨ ਤਾਲ ਮਾਤਰਾਂ-16 ਮੱਧ ਲੈਅ

### ਅਸਥਾਈ

| 1 | 2 | 3 | 4 | 5 | 6 | 7 | 8 | 9 | 10 | 11 | 12 | 13 | 14 | 15 | 16 |
|---|---|---|---|---|---|---|---|---|---|---|---|---|---|---|---|
| | | | | | | | | | | | | ਸੰ | ਨ | ਧ | ਪ |
| | | | | | | | | | | | | ਮੇ | ਰਾ | ਪ੍ਰ | ਭੁ |
| ਮਮ | ਪ | ਮ | - | ਧ | ਪ | ਮ | - | ਗ | ਰ | ਸ | - | ਸ | ਸ | ਗ | ਮ |
| ਮਉ | ਲਿ | ਆ | ਙ | ਸ | ਦ | ਙ | ਙ | ਬ | ਸੰ | ਤੁ | ਙ | ਇ | ਹੁ | ਮ | ਨੁ |
| ਧਧ | ਪ | ਮ | - | ਧ | ਨ | ਸੰ | ਨ | ਧਨ | ਸੰਨ | ਧਪ | ਮ | | | | |
| ਮਉ | ਲਿ | ਆ | ਙ | ਗਾ | ਇ | ਗੁ | ਣ | ਗੋਙ | ਬਿੰਙ | ਦਙ | ਙ | | | | |
| x | | | | 2 | | | | 0 | | | | 3 | | | |

### ਅੰਤਰਾ

| 1 | 2 | 3 | 4 | 5 | 6 | 7 | 8 | 9 | 10 | 11 | 12 | 13 | 14 | 15 | 16 |
|---|---|---|---|---|---|---|---|---|---|---|---|---|---|---|---|
| | | | | | | | | | | | | ਗ | ਮ | ਧ | ਨ |
| | | | | | | | | | | | | ਅੰ | ਙ | ਤ | ਰਿ |
| ਸੰ | - | ਧ | ਨ | ਸੰ | ਰੰ | ਸੰ | ਨ | ਧ | ਨ | ਸੰ | - | ਸੰ | ਰੰ | ਸੰ | ਨ |
| ਪੂ | ਙ | ਜਾ | ਙ | ਮ | ਨ | ਤੇ | ਙ | ਹੋ | ਙ | ਇ | ਙ | ਏ | ਙ | ਕੋ | ਙ |
| ਧ | ਪ | ਮ | - | ਮਮ | ਪ | ਮ | ਮ | ਗ | ਰ | ਸ | - | | | | |
| ਵੇ | ਙ | ਖੈ | ਙ | ਅਉ | ਙ | ਰੁ | ਨ | ਕੋ | ਙ | ਇ | ਙ | | | | |
| x | | | | 2 | | | | 0 | | | | 3 | | | |

**ਬਸੰਤੁ ਮਹਲਾ ੫ ਘਰੁ ੧ ਇਕ ਤੁਕੇ ੧ੴ ਸਤਿਗੁਰ ਪ੍ਰਸਾਦਿ।। (੧੧੮੪)**

**ਸਗਲ ਇਛਾ ਜਪਿ ਪੁੰਨੀਆ।। ਪ੍ਰਭਿ ਮੇਲੇ ਚਿਰੀ ਵਿਛੁੰਨਿਆ।।੧।। ਤੁਮ ਰਵਹੁ ਗੋਬਿੰਦੈ ਰਵਣ ਜੋਗੁ।। ਜਿਤੁ ਰਵਿਐ ਸੁਖ ਸਹਜ ਭੋਗੁ।।੧।।ਰਹਾਉ।। ਕਰਿ ਕਿਰਪਾ ਨਦਰਿ ਨਿਹਾਲਿਆ।। ਅਪਣਾ ਦਾਸੁ ਆਪਿ ਸਮ੍ਾਲਿਆ।।੨।। ਸੇਜ ਸੁਹਾਵੀ ਰਸਿ ਬਨੀ।। ਆਇ ਮਿਲੇ ਪ੍ਰਭ ਸੁਖ ਧਨੀ।।੩।। ਮੇਰਾ ਗੁਣੁ ਅਵਗਣੁ ਨ ਬੀਚਾਰਿਆ।। ਪ੍ਰਭ ਨਾਨਕ ਚਰਣ ਪੂਜਾਰਿਆ।।੪।।੧।।੧੪।।**

ਪਦ ਅਰਥ:- ਪੁੰਨੀਆ-ਪੂਰੀਆਂ ਹੋ ਜਾਂਦੀਆਂ ਹਨ। ਮੇਲੇ-ਮਿਲਾ ਲਏ। ਚਿਰੀ ਵਿਛੁੰਨਿਆ-ਚਿਰ ਦੇ ਵਿੱਛੜੇ ਹੋਇਆਂ ਨੂੰ। ਰਵਹੁ-ਸਿਮਰੋ। ਰਵਣ ਜੋਗੁ-ਸਿਮਰਨ-ਜੋਗ ਨੂੰ। ਭੋਗੁ-ਸੁਆਦ। ਨਦਰਿ-ਮਿਹਰ ਦੀ ਨਿਗਾਹ ਨਾਲ। ਨਿਹਾਲਿਆ-ਤੱਕਿਆ। ਸਮ੍ਾਲਿਆ-ਸੰਭਾਲ ਕੀਤੀ। ਸੇਜ-ਹਿਰਦਾ-ਸੇਜ। ਸੁਹਾਵੀ-ਸੋਹਣੀ। ਰਸਿ-ਮਿਲਾਪ ਦੇ ਸੁਆਦ ਨਾਲ। ਸੁਖ ਧਨੀ-ਸੁੱਖਾਂ ਦੇ ਮਾਲਕ। ਪੂਜਾਰਿਆ-ਪੁਜਾਰੀ ਬਣਾ ਲਿਆ।

## ਰਾਗੁ ਬਸੰਤੁ ਤੀਨ ਤਾਲ ਮਾਤਰਾਂ-16 ਮੱਧ ਲੈਅ

### ਅਸਥਾਈ

| 1 | 2 | 3 | 4 | 5 | 6 | 7 | 8 | 9 | 10 | 11 | 12 | 13 | 14 | 15 | 16 |
|---|---|---|---|---|---|---|---|---|---|---|---|---|---|---|---|
| | | | | | | | | | | | ਗ | ਮ | ਧ | ਧ | ਨ |
| | | | | | | | | | | | ਤੁ | ਮ | ਰ | ਵ | ਹੁ |
| ਸਂ | ਰਂ | ਸਂ | ਨ | ਧ | ਨ | ਸਂ | ਨ | ਧ | ਪ | ਮ | ਸਂ | ਨ | ਧ | - | ਪ |
| ਗੋ | ਬਿੰ | ਦੇ | ऽ | ਰ | ਵ | ਣ | ऽ | ਜੋ | ऽ | ਗੁ | ਜਿ | ऽ | ਤੁ | ऽ | ऽ |
| ਮ | ਪ | ਮ | - | ਧ | ਪ | ਮਮ | ਮ | ਗ | ਰ | ਸ | | | | | |
| ਰ | ਵਿ | ਐ | ऽ | ਸੁ | ਖ | ਸਹ | ਜ | ਭੋ | ऽ | ਗੁ | | | | | |
| x | | | | 2 | | | | 0 | | | | 3 | | | |

### ਅੰਤਰਾ

| 1 | 2 | 3 | 4 | 5 | 6 | 7 | 8 | 9 | 10 | 11 | 12 | 13 | 14 | 15 | 16 |
|---|---|---|---|---|---|---|---|---|---|---|---|---|---|---|---|
| | | | | | | | | | | | ਗ | ਮ | ਧ | - | ਨ |
| | | | | | | | | | | | ਸ | ਗ | ਲ | ऽ | ऽ |
| ਸਂ | ਰਂ | ਸਂ | ਸਂ | ਗਂ | ਮਂ | ਗਂ | ਰਂ | ਸਂ | ਨ | ਸਂ | ਧਧ | ਨ | ਸਂ | - | ਨ |
| ਇ | ਛਾ | ਜ | ਪਿ | ਪੁੰ | ऽ | ਨੀ | ऽ | ਆ | ऽ | ऽ | ਪ੍ਰ | ऽ | ਭਿ | ऽ | ऽ |
| ਧ | ਨ | ਧ | ਪ | ਮ | ਮ | ਪ | ਮ | ਗ | ਰ | ਸ | | | | | |
| ਮੇ | ऽ | ਲੇ | ऽ | ਚਿ | ਰੀ | ਵਿ | ऽ | ਛੁੰ | ਨਿ | ਆ | | | | | |
| x | | | | 2 | | | | 0 | | | | 3 | | | |

### (ਤ੍ਵ ਪ੍ਰਸਾਦਿ।। ਕਬਿਤ।।) ਅਕਾਲ ਉਸਤਤ ਪਾ: ੧੦

ਕਹੂੰ ਜੱਛ ਗੰਧ੍ਰਬ ਉਰਗ ਕਹੂੰ ਬਿਦਿਆਧਰ ਕਹੂੰ ਭਏ ਕਿੰਨਰ ਪਿਸਾਚ ਕਹੂੰ ਪ੍ਰੇਤ ਹੋ। ਕਹੂੰ ਹੁਇ ਕੈ ਹਿੰਦੂਆ ਗਾਇਤ੍ਰੀ ਕੋ ਗੁਪਤ ਜਪਿਓ ਕਹੂੰ ਹੁਇ ਕੈ ਤੁਰਕਾ ਪੁਕਾਰੇ ਬਾਂਗ ਦੇਤ ਹੋ। ਕਹੂੰ ਕੋਕ ਕਾਬ ਹੁਇ ਕੈ ਪੁਰਾਨ ਕੋ ਪੜ੍ਹਤ ਮਤ ਕਤਹੂੰ ਕੁਰਾਨ ਕੋ ਨਿਦਾਨ ਜਾਨ ਲੇਤ ਹੋ। ਕਹੂੰ ਬੇਦ ਰੀਤ ਕਹੂੰ ਤਾ ਸਿਉ ਬਿਪ੍ਰੀਤ ਕਹੂੰ ਤ੍ਰਿਗੁਨ ਅਤੀਤ ਕਹੂੰ ਸੁਰਗੁਨ ਸਮੇਤ ਹੋ।।੨।।੧੨।।

ਪਦ ਅਰਥ:- ਜੱਛ-ਦੇਵਤਿਆਂ ਦੇ ਸਾਜ਼ ਵਾਜੰਤ੍ਰੀ। ਗੰਧ੍ਰਬ-ਇੰਦਰ ਸਭਾ ਦੇ ਗਵੱਈਏ। ਉਰਗ-ਨਾਗ, ਸੱਪ ਆਦਿ ਪੇਟ ਦੇ ਬਲ ਚਲਨ ਵਾਲੇ। ਬਿਦਿਆਧਾਰ-ਦੇਵਤਿਆਂ ਦੀ ਇੱਕ ਕਿਸਮ ਜੋ ਧਰਤੀ ਤੇ ਅਸਮਾਨ ਦੇ ਵਿਚਕਾਰ ਰਹਿੰਦੀ ਹੈ। ਕਿੰਨਰ-ਇੰਦਰ ਸਭਾ ਦੇ ਗਵੱਈਏ। ਪਿਸਾਚ-ਭੂਤ ਪ੍ਰੇਤਾਂ ਦੀ ਇੱਕ ਨੀਵੀਂ ਜਾਤੀ। ਗਾਇਤ੍ਰੀ-ਹਿੰਦੂਆਂ ਦਾ ਮਹਾਂ ਮੰਤ੍ਰ। ਤੁਰਕਾ-ਮੁਗਲ, ਮੁਸਲਮਾਨ। ਬਾਂਗ-ਸੱਦਾ, ਮੁੱਲਾਂ ਦਾ ਮਨਾਰੇ ਚੜ੍ਹਕੇ ਲੰਮੀ ਆਵਾਜ਼ ਵਿੱਚ ਨਮਾਜ਼ੀਆਂ ਨੂੰ ਨਿਮਾਜ਼ ਲਈ ਸੱਦਾ। ਕੋਕ-ਕੋਕ ਸ਼ਾਸਤ੍ਰ, ਕਾਮ ਸਾਸ਼ਤ੍ਰ। ਪੁਰਾਨ- ਪੁਰਾਣ ਗ੍ਰੰਥ ਜੋ ਅਠਾਰਾਂ ਹਨ। ਕੁਰਾਨ-ਮੁਸਲਮਾਨਾਂ ਦਾ ਧਰਮ ਗ੍ਰੰਥ। ਬੇਦ ਰੀਤ-ਵੈਦਿਕ ਮਰਯਾਦਾ। ਬਿਪ੍ਰੀਤ-ਉਲਟ, ਵਿਰੋਧ। ਤ੍ਰਿਗੁਨ-ਤਿੰਨ ਗੁਣਾ, ਰਜ, ਤਮ, ਸਤ। ਅਤੀਤ-ਵਿਰੱਕਤ, ਤਿਆਗੀ। ਸੁਰਗੁਨ-ਦੇਵਤਿਆਂ ਦੇ ਗੁਣਾਂ ਵਾਲਾ, ਸ਼ੁਭ ਗੁਣਾਂ ਵਾਲਾ।

## ਰਾਗੁ ਬਸੰਤ ਤੀਨ ਤਾਲ ਮਾਤਰਾਂ-16 ਮੱਧ ਲੈਅ

### ਅਸਥਾਈ

| 1 | 2 | 3 | 4 | 5 | 6 | 7 | 8 | 9 | 10 | 11 | 12 | 13 | 14 | 15 | 16 |
|---|---|---|---|---|---|---|---|---|---|---|---|---|---|---|---|
| | | | | | | | | ਸਂ | ਨ | ਧ | ਨ | ਧ | ਪ | ਮਮ | ਪ |
| | | | | | | | | ਕ | ਹੂੰ | ਜੱ | ਛ | ਗੰ | S | ਧੂ | ਬ |
| ਮ | ਮਮ | ਪ | ਮ | ਗ | ਰਰ | ਸ | ਸ | ਗ | ਮ | ਧ | ਨ | ਸਂ | ਸਂ | ਨ | ਸਂ |
| ਉ | ਰਗ | ਕ | ਹੂੰ | ਬਿ | ਦਿਆਧ | | ਰ | ਕ | ਹੂੰ | ਭ | ਏ | ਕਿੰ | ਨ | ਰ | S |
| ਧ | ਨ | ਸਂ | ਨਨ | ਧਧ | ਪ | ਮ | - | | | | | | | | |
| ਪਿ | ਸਾ | ਚ | ਕਹੂੰ | ਪ੍ਰੇ | ਤ | ਹੋ | S | | | | | | | | |
| x | | | | 2 | | | | 0 | | | | 3 | | | |

### ਅੰਤਰਾ

| 1 | 2 | 3 | 4 | 5 | 6 | 7 | 8 | 9 | 10 | 11 | 12 | 13 | 14 | 15 | 16 |
|---|---|---|---|---|---|---|---|---|---|---|---|---|---|---|---|
| | | | | | | | | ਗ | ਮ | ਧਧ | ਨ | ਸਂ | ਸਂ | ਨ | ਸਂ |
| | | | | | | | | ਕ | ਹੂੰ | ਹੁਇ | ਕੈ | ਹਿੰ | ਦੂ | ਆ | S |
| ਸਂ | ਸਂ | ਗਂਗਂ | ਮਂ | ਗਂ | ਰਂਰਂ | ਸਂਸਂ | ਸਂ | ਸਂ | ਨ | ਧਧ | ਨ | ਸਂ | ਰਂ | ਸਂ | - |
| ਗਾ | ਇ | ਤ੍ਰੀ | ਕੋ | ਗੁ | ਪਤ | ਜਪਿ | ਓ | ਕ | ਹੂੰ | ਹੁਇ | ਕੈ | ਤੁ | ਰ | ਕਾ | S |
| ਸਂ | ਨ | ਧ | ਨਨ | ਧ | ਪ | ਮ | - | | | | | | | | |
| ਪੁ | ਕਾ | ਰੇ | ਬਾਂਗ | ਦੇ | ਤ | ਹੋ | S | | | | | | | | |
| x | | | | 2 | | | | 0 | | | | 3 | | | |

**ਬਸੰਤੁ ਮਹਲਾ ੩॥** (੧੧੭੬)

ਬਨਸਪਤਿ ਮਉਲੀ ਚੜਿਆ ਬਸੰਤੁ॥ ਇਹੁ ਮਨੁ ਮਉਲਿਆ ਸਤਿਗੁਰੂ ਸੰਗਿ॥੧॥ ਤੁਮ੍ ਸਾਚੁ ਧਿਆਵਹੁ ਮੁਗਧ ਮਨਾ॥ ਤਾਂ ਸੁਖੁ ਪਾਵਹੁ ਮੇਰੇ ਮਨਾ॥੧॥ਰਹਾਉ॥ ਇਤੁ ਮਨਿ ਮਉਲਿਐ ਭਇਆ ਅਨੰਦੁ॥ ਅੰਮ੍ਰਿਤ ਫਲੁ ਪਾਇਆ ਨਾਮੁ ਗੋਬਿੰਦ॥੨॥ ਏਕੋ ਏਕੁ ਸਭੁ ਆਖਿ ਵਖਾਣੈ॥ ਹੁਕਮੁ ਬੂਝੈ ਤਾਂ ਏਕੋ ਜਾਣੈ॥੩॥ ਕਹਤ ਨਾਨਕੁ ਹਉਮੈ ਕਹੈ ਨ ਕੋਇ॥ ਆਖਣੁ ਵੇਖਣੁ ਸਭੁ ਸਾਹਿਬ ਤੇ ਹੋਇ॥੪॥੨॥੧੪॥

ਪਦ ਅਰਥ:- ਬਨਸਪਤਿ-ਰੁੱਖ ਬਿਰਖ ਆਦਿਕ, ਧਰਤੀ ਦੀ ਉਪਜ। ਮਉਲੀ-ਹਰੀ ਭਰੀ ਹੋ ਜਾਂਦੀ ਹੈ, ਖਿੜ ਪੈਂਦੀ ਹੈ। ਮੁਗਧ ਮਨਾ-ਹੇ ਮੂਰਖ ਮਨ! ਅੰਮ੍ਰਿਤ ਫਲੁ-ਆਤਮਕ ਜੀਵਨ ਦੇਣ ਵਾਲਾ ਨਾਮ-ਫਲ।

## ਰਾਗੁ ਬਸੰਤੁ ਸੂਲ ਤਾਲ ਮਾਤਰਾਂ-10 ਮੱਧ ਲੈਅ

### ਅਸਥਾਈ

| 1 | 2 | 3 | 4 | 5 | 6 | 7 | 8 | 9 | 10 |
|---|---|---|---|---|---|---|---|---|---|
| ਮ | ਮ | ਪ | ਮ | ਧਧ | ਪਪ | ਮ | ਗਗ | ਰ | ਸ |
| ਤੁ | ਮ੍ | ਸਾ | ਚੁ | ਧਿਆ | ਵਹੁ | ਮੁ | ਗਧ | ਮ | ਨਾ |
| ਗ | ਮ | ਧ | ਨ | ਸਂਰਂ | ਸਂਸਂ | ਨ | ਧਨ | ਧਪ | ਮ |
| ਤਾਂ | S | ਸੁ | ਖੁ | ਪਾS | ਵਹੁ | ਮੇ | ਰੇS | ਮS | ਨਾ |
| x | | 0 | | 2 | | 3 | | 0 | |

## ਅੰਤਰਾ

| ਸੰਸੰ | ਨ | ਧ | ਨ | ਸੰਸੰ | ਸੰ | ਗਮ | ਧਨ | ਸੰਰੰ | ਸੰ |
|---|---|---|---|---|---|---|---|---|---|
| ਬਨ | ਸ | ਪ | ਤਿ | ਮਉ | ਲੀ | ਚੜਿ | ਆਬ | ਸੰऽ | ਤੁ |
| ਸੰਨ | ਧਨ | ਸੰਰੰ | ਸੰਨ | ਧਪ | ਮਮ | ਮਮ | ਗਗ | ਰ | ਸ |
| ਇऽ | ਹੁऽ | ਮऽ | ਨੁऽ | ਮਉ | ਲਿਆ | ਸਤਿ | ਗੁਰੂ | ਸੰ | ਗਿ |
| x | | 0 | | 2 | | 3 | | 0 | |

ਤਾਨਾਂ ਤੇ ਤਿਹਾਈਆਂ:-

1) ਗਮ ਪਮ ਧਪ ਮਗ ਰਸ ਗਮ ਧਨ ਧਪ ਮਗ ਰਸ

2) ਗਮ ਧਪ ਮਗ ਰਸ ਗਮ ਧਨ ਸੰਨ ਧਪ ਮਗ ਰਸ

3) ਗਮ ਧਪ ਮਪ ਮਗ ਰਸ ਧਨ ਸੰਨ ਧਪ ਮਗ ਰਸ

1) ਪਹਿਲੀ ਤੋਂ ਦੂਜੀ ਮਾਤਰ ਤੱਕ ਗਾ ਕੇ ਫਿਰ 2 ਮਾਤਰਾਂ ਬਿਸਰਾਮ ਫਿਰ ਇਹੀ ਟੁਕੜਾ ਫਿਰ ਬਿਸਰਾਮ ਫਿਰ ਇਹੀ ਟੁਕੜਾ ਗਾ ਕੇ ਸੱਮ ਤੇ ਆਉਣਾ ਹੈ।

2) ਪਹਿਲੀ ਤੋਂ ਚੌਥੀ ਮਾਤਰ 'ਤੁਮ ਸਾਚੁ' ਕਹਿ ਕੇ ਇੱਕ ਮਾਤਰ ਬਿਸਰਾਮ ਫਿਰ ਤੀਜੀ-ਚੌਥੀ 2 ਮਾਤਰਾਂ ਦਾ ਟੁਕੜਾ ਫਿਰ ਬਿਸਰਾਮ ਫਿਰ ਇਹੀ ਟੁਕੜਾ ਕਹਿ ਕੇ ਸੱਮ ਤੇ ਆਉਣਾ ਹੈ।

3) ਬੰਦਸ਼ ਅਨੁਸਾਰ ਅਸਥਾਈ ਦਾ ਪਹਿਲਾ ਚੱਕਰ 7ਵੀਂ ਤੋਂ 10ਵੀਂ ਮਾਤਰ ਤੱਕ ਦਾ ਟੁਕੜਾ ਲੈ ਕੇ ਫਿਰ ਇੱਕ ਮਾਤਰ ਬਿਸਰਾਮ ਫਿਰ ਟੁਕੜਾ ਤੇ ਬਿਸਰਾਮ ਫਿਰ ਇਹੀ ਟੁਕੜਾ ਲੈ ਕੇ ਸੱਮ ਤੇ ਸਮਾਪਤ ਕਰਨਾ ਹੈ।

### ਬਸੰਤੁ ਮਹਲਾ ੩ ਘਰੁ ੧ ਦੁਤੁਕੇ ੧ੴ ਸਤਿਗੁਰ ਪ੍ਰਸਾਦਿ।। (੧੧੭੨)

ਮਾਹਾ ਰੁਤੀ ਮਹਿ ਸਦ ਬਸੰਤੁ।। ਜਿਤੁ ਹਰਿਆ ਸਭੁ ਜੀਅ ਜੰਤੁ।। ਕਿਆ ਹਉ ਆਖਾ ਕਿਰਮ ਜੰਤੁ।। ਤੇਰਾ ਕਿਨੈ ਨ ਪਾਇਆ ਆਦਿ ਅੰਤੁ।।੧।। ਤੈ ਸਾਹਿਬ ਕੀ ਕਰਹਿ ਸੇਵ।। ਪਰਮ ਸੁਖ ਪਾਵਹਿ ਆਤਮ ਦੇਵ।।੧।।ਰਹਾਉ।। ਕਰਮੁ ਹੋਵੈ ਤਾਂ ਸੇਵਾ ਕਰੈ।। ਗੁਰ ਪਰਸਾਦੀ ਜੀਵਤ ਮਰੈ।। ਅਨਦਿਨੁ ਸਾਚੁ ਨਾਮੁ ਉਚਰੈ।। ਇਨ ਬਿਧਿ ਪ੍ਰਾਣੀ ਦੁਤਰੁ ਤਰੈ।।੨।। ਬਿਖੁ ਅੰਮ੍ਰਿਤੁ ਕਰਤਾਰਿ ਉਪਾਏ।। ਸੰਸਾਰ ਬਿਰਖ ਕਉ ਦੁਇ ਫਲ ਲਾਏ।। ਆਪੇ ਕਰਤਾ ਕਰੇ ਕਰਾਏ।। ਜੋ ਤਿਸੁ ਭਾਵੈ ਤਿਸੈ ਖਵਾਏ।।੩।। ਨਾਨਕ ਜਿਸ ਨੋ ਨਦਰਿ ਕਰੇਇ।। ਅੰਮ੍ਰਿਤ ਨਾਮੁ ਆਪੇ ਦੇਇ।। ਬਿਖਿਆ ਕੀ ਬਾਸਨਾ ਮਨਹਿ ਕਰੇਇ।। ਅਪਣਾ ਭਾਣਾ ਆਪਿ ਕਰੇਇ।।੪।।੧।।

ਪਦ ਅਰਥ:- ਕਿਰਮ ਜੰਤੁ-ਨਿੱਕਾ ਜਿਹਾ ਜੀਵ। ਆਦਿ-ਮੁੱਢ। ਅੰਤੁ- ਅਖੀਰ। ਆਤਮ ਦੇਵ- ਹੇ ਪਰਮਾਤਮਾ! ਕਰਮੁ- ਬਖਸ਼ਸ਼। ਪਰਸਾਦੀ-ਕਿਰਪਾ ਨਾਲ। ਜੀਵਤ ਮਰੈ-ਜੀਊਂਦਾ ਹੀ ਵਿਕਾਰਾਂ ਵੱਲੋਂ ਅਡੋਲ ਹੋ ਜਾਂਦਾ ਹੈ। ਦੁਤਰੁ-ਜਿਸ ਤੋਂ ਪਾਰ ਲੰਘਣਾ ਔਖਾ ਹੈ। ਬਿਖੁ-ਜ਼ੈਹਰ, ਆਤਮਕ ਮੌਤ ਲਿਆਉਣ ਵਾਲੀ ਮਾਇਆ। ਬਿਰਖ-ਰੁੱਖ। ਬਿਖਿਆ-ਮਾਇਆ। ਬਾਸਨਾ-ਲਾਲਸਾ। ਮਨਹਿ ਕਰੇਇ- ਰੋਕ ਦੇਂਦਾ ਹੈ। ਭਾਣਾ-ਰਜ਼ਾ, ਮਰਜੀ।

## ਰਾਗੁ ਬਸੰਤੁ ਏਕ ਤਾਲ ਮਾਤਰਾਂ-12 ਮੱਧ ਲੈਅ

### ਅਸਥਾਈ

| 1 | 2 | 3 | 4 | 5 | 6 | 7 | 8 | 9 | 10 | 11 | 12 |
|---|---|---|---|---|---|---|---|---|---|---|---|
| ਗ | ਮ | ਧ | ਨ | ਸੰ | ਸੰ | ਨ | ਸੰ | ਨ | ਧਧ | ਪ | ਮ |
| ਤੈ | S | ਸਾ | S | ਹਿ | ਬ | ਕੀ | S | ਕ | ਰਹਿ | ਸੇ | ਵ |
| ਗ | ਮਮ | ਗ | ਰ | ਸ | ਸਸ | ਗ | ਮ | ਧ | ਪ | ਮ | ਮ |
| ਪ | ਰਮ | ਸੁ | ਖ | ਪਾ | ਵਹਿ | ਆ | S | ਤ | ਮ | ਦੇ | ਵ |
| x | | 0 | | 2 | | 0 | | 3 | | 4 | |

### ਅੰਤਰਾ

| 1 | 2 | 3 | 4 | 5 | 6 | 7 | 8 | 9 | 10 | 11 | 12 |
|---|---|---|---|---|---|---|---|---|---|---|---|
| ਗ | ਮ | ਧ | ਨ | ਸੰ | ਸੰ | ਧ | ਨ | ਸੰ | ਰੰ | ਨ | ਸੰ |
| ਮਾ | ਹਾ | ਰੁ | ਤੀ | ਮ | ਹਿ | ਸ | ਦ | ਬ | ਸੰ | S | ਤੁ |
| ਗੰ | ਮੰ | ਗੰ | ਰੰ | ਸੰ | ਨ | ਧ | ਨ | ਧ | ਪ | ਮਪ | ਮ |
| ਜਿ | ਤੁ | ਹ | ਰਿ | ਆ | S | ਸ | ਭੁ | ਜੀ | ਅ | ਜੰS | ਤੁ |
| x | | 0 | | 2 | | 0 | | 3 | | 4 | |

ਤਾਨਾਂ ਤੇ ਤਿਹਾਈਆਂ:-

1) ਸਗ ਮਪ ਮ- ਧਪ ਮਗ ਰਸ ਗਮ ਧਨ ਸੰਨ ਧਪ ਮਗ ਰਸ

2) ਸਗ ਮਪ ਮ- ਧਪ ਮਪ ਮ- ਧਨ ਧਪ ਮਪ ਮ- ਗਰ ਸ-

3) ਗਮ ਧਨ ਸੰਰੰ ਸੰਨ ਧਨ ਸੰਨ ਧਨ ਧਪ ਮਪ ਮ- ਗਰ ਸ-

1) ਪਹਿਲੀ ਤੋਂ 8ਵੀਂ ਮਾਤਰ ਤੱਕ ਬੰਦਸ਼ ਅਨੁਸਾਰ ਗਾ ਕੇ 7ਵੀਂ ਤੋਂ 8ਵੀਂ ਮਾਤਰ ਦੇ ਟੁਕੜੇ ਨੂੰ 2 ਵਾਰ ਹੋਰ ਗਾ ਕੇ ਸੱਮ ਤੇ ਆਉਣਾ ਹੈ।

2) ਤੀਜੀ ਤੋਂ ਛੇਵੀਂ ਮਾਤਰ ਤੱਕ ਦੇ 4 ਮਾਤਰਾਂ ਦੇ ਟੁਕੜੇ ਨੂੰ ਪਹਿਲੀ ਮਾਤਰ ਤੋਂ ਚੁੱਕ ਕੇ ਤਿੰਨ ਵਾਰ ਬਰਾਬਰ ਲੈ ਕੇ ਸੱਮ ਤੇ ਆਉਣਾ ਹੈ।

3) 7ਵੀਂ ਤੋਂ 12ਵੀਂ ਮਾਤਰ ਦੇ ਟੁਕੜੇ ਨੂੰ 7ਵੀਂ ਮਾਤਰ ਤੋਂ ਲੈ ਕੇ ਤਿੰਨ ਵਾਰ ਬਰਾਬਰ ਗਾ ਕੇ ਸੱਮ ਤੇ ਸਮਾਪਤ ਕਰਨਾ ਹੈ।

ਸ਼ਬਦ 'ਰਾਜਾ ਰਾਮ ਮਉਲਿਆ ਅਨਤ ਭਾਇ' (੧੧੯੩) ਇਸੇ ਬੰਦਸ਼ ਅਨੁਸਾਰ ਗਾਇਆ ਜਾ ਸਕਦਾ ਹੈ।

ਮਹਲਾ ੧ ਬਸੰਤੁ।। (੧੧੬੮)

ਰੁਤਿ ਆਈਲੇ ਸਰਸ ਬਸੰਤ ਮਾਹਿ।। ਰੰਗਿ ਰਾਤੇ ਰਵਹਿ ਸਿ ਤੇਰੈ ਚਾਇ।। ਕਿਸੁ ਪੂਜ ਚੜਾਵਉ ਲਗਉ ਪਾਇ।।੧।। ਤੇਰਾ ਦਾਸਨਿ ਦਾਸਾ ਕਹਉ ਰਾਇ।। ਜਗਜੀਵਨ ਜੁਗਤਿ ਨ ਮਿਲੈ ਕਾਇ।।੧।। ਰਹਾਉ।। ਤੇਰੀ ਮੂਰਤਿ ਏਕਾ ਬਹੁਤੁ ਰੂਪ।। ਕਿਸੁ ਪੂਜ ਚੜਾਵਉ ਦੇਉ ਧੂਪ।। ਤੇਰਾ ਅੰਤੁ ਨ ਪਾਇਆ ਕਹਾ ਪਾਇ।। ਤੇਰਾ ਦਾਸਨਿ ਦਾਸਾ ਕਹਉ ਰਾਇ।।੨।। ਤੇਰੇ ਸਠਿ ਸੰਬਤ ਸਭਿ ਤੀਰਥਾ। ਤੇਰਾ ਸਚੁ ਨਾਮੁ ਪਰਮੇਸਰਾ।। ਤੇਰੀ ਗਤਿ ਅਵਿਗਤਿ ਨਹੀ ਜਾਣੀਐ।। ਅਣਜਾਣਤ ਨਾਮੁ ਵਖਾਣੀਐ।।੩।। ਨਾਨਕੁ ਵੇਚਾਰਾ ਕਿਆ ਕਹੈ। ਸਭੁ ਲੋਕੁ ਸਲਾਹੇ ਏਕਸੈ।। ਸਿਰੁ ਨਾਨਕ ਲੋਕਾ ਪਾਵ ਹੈ।। ਬਲਿਹਾਰੀ ਜਾਉ ਜੇਤੇ ਤੇਰੇ ਨਾਵ ਹੈ।।੪।।੨।।

ਪਦ ਅਰਥ:- ਸਰਸ-ਰਸ ਸਹਿਤ, ਖੁਸ਼। ਰਾਤੇ-ਰੰਗੇ ਹੋਏ। ਸਿ-ਉਹ ਬੰਦੇ। ਚਾਇ-ਤੇਰੇ ਮਿਲਾਪ ਦੀ ਖੁਸ਼ੀ ਵਿੱਚ। ਪਾਇ-ਪੈਰੀਂ। ਦਾਸਨਿ ਦਾਸਾ-ਦਾਸਾਂ ਦਾ ਦਾਸ ਹੋ ਕੇ। ਕਾਇ-ਕਿਸੇ ਹੋਰ ਥਾਂ ਤੋਂ। ਸਠਿ ਸੰਬਤ-ਸੱਠ ਸਾਲ। ਅਵਿਗਤਿ-ਜਾਣਨ ਤੋਂ ਪਰੇ। ਲੋਕਾ ਪਾਵ-(ਉਹਨਾਂ ਸਿਫ਼ਤ ਸਾਲਾਹ ਕਰਨ ਵਾਲੇ) ਲੋਕਾਂ ਦੇ ਪੈਰਾਂ ਉੱਤੇ।

## ਰਾਗੁ ਬਸੰਤੁ ਆੜਾ ਚਾਰ ਤਾਲ ਮਾਤਰਾਂ-14 ਮੱਧ ਲੈਅ

### ਅਸਥਾਈ

| 1 | 2 | 3 | 4 | 5 | 6 | 7 | 8 | 9 | 10 | 11 | 12 | 13 | 14 |
|---|---|---|---|---|---|---|---|---|---|---|---|---|---|
| ਸ | ਗ | ਮ | ਧ | ਪ | ਮ | ਪ | ਮ | ਮ | ਮਮ | ਗ | ਰ | ਸ | - |
| ਤੇ | S | ਰਾ | ਦਾ | ਸ | ਨਿ | ਦਾ | ਸਾ | ਕ | ਹਉ | ਰਾ | S | ਇ | S |
| ਗ | ਮ | ਧ | ਨ | ਸੰ | ਸੰ | ਧ | ਨ | ਸੰ | ਨ | ਧ | ਪ | ਮ | ਮ |
| ਜ | S | ਗ | ਜੀ | ਵ | ਨ | ਜੁ | ਗ | ਤਿ | ਨ | ਮਿ | ਲੈ | ਕਾ | ਇ |
| x | | 2 | | 0 | | 3 | | 0 | | 4 | | 0 | |

### ਅੰਤਰਾ

| 1 | 2 | 3 | 4 | 5 | 6 | 7 | 8 | 9 | 10 | 11 | 12 | 13 | 14 |
|---|---|---|---|---|---|---|---|---|---|---|---|---|---|
| ਗ | ਮ | ਧ | ਨ | ਸੰ | ਸੰ | ਸੰ | ਰੰ | ਸੰ | ਨ | ਧ | ਨ | ਸੰ | ਸੰ |
| ਰੁ | S | ਤਿ | ਆ | ਈ | ਲੇ | ਸ | ਰ | ਸ | ਬ | ਸੰ | ਤ | ਮਾ | ਹਿ |
| ਗੰ | ਮੰ | ਗੰ | ਰੰ | ਸੰ | ਸੰ | ਧ | ਨਨ | ਧ | ਪ | ਮ | ਗ | ਰ | ਸ |
| ਰੰ | S | ਗਿ | ਰਾ | S | ਤੇ | ਰ | ਵਹਿ | ਸਿ | S | ਤੇ | ਰੈ | ਚਾ | ਇ |
| x | | 2 | | 0 | | 3 | | 0 | | 4 | | 0 | |

ਤਾਨਾਂ ਤੇ ਤਿਹਾਈਆਂ:-

1) ਗਮ ਪਮ ਧਪ ਮਗ ਰਸ ਗਮ ਧਨ ਸੰਨ ਧਨ ਧਪ ਮਪ ਮ- ਗਰ ਸ-
2) ਸਗ ਮਪ ਮ- ਧਪ ਮ- ਧਨ ਧਪ ਮ- ਧਨ ਸੰਨ ਧਪ ਮ- ਗਰ ਸ-
3) ਗਮ ਪਮ ਧਪ ਮਗ ਰਸ ਗਮ ਧਨ ਸੰਰੰ ਸੰਨ ਧਨ ਧਪ ਮਪ ਮਗ ਰਸ

1) ਪਹਿਲੀ ਤੋਂ 8ਵੀਂ ਮਾਤਰ ਤੱਕ ਦਾ ਟੁਕੜਾ ਲੈ ਕੇ ਇੱਕ ਮਾਤਰ ਬਿਸਰਾਮ ਫਿਰ 7ਵੀਂ ਤੋਂ 8ਵੀਂ ਮਾਤਰ ਤੱਕ ਦਾ ਟੁਕੜਾ ਫਿਰ ਬਿਸਰਾਮ ਫਿਰ ਇਹ ਟੁਕੜਾ ਲੈ ਕੇ ਸੱਮ ਤੇ ਆਉਣਾ ਹੈ।
2) ਪਹਿਲੀ ਤੋਂ ਛੇਵੀਂ ਮਾਤਰ ਤੱਕ ਗਾ ਕੇ ਇੱਕ ਮਾਤਰ ਬਿਸਰਾਮ ਫਿਰ ਚੌਥੀ ਤੋਂ ਛੇਵੀਂ ਮਾਤਰ ਦਾ ਟੁਕੜਾ ਫਿਰ ਬਿਸਰਾਮ ਫਿਰ ਇਹੀ ਟੁਕੜਾ ਲੈ ਕੇ ਸੱਮ ਤੇ ਆਉਣਾ ਹੈ।
3) 7ਵੀਂ ਤੋਂ 13ਵੀਂ ਮਾਤਰ ਦੇ 7 ਮਾਤਰਾਂ ਦੇ ਟੁਕੜੇ ਨੂੰ 8ਵੀਂ ਮਾਤਰ ਤੋਂ ਆਰੰਭ ਕਰਕੇ ਤਿੰਨ ਵਾਰ ਬਰਾਬਰ ਗਾ ਕੇ ਸੱਮ ਤੇ ਸਮਾਪਤ ਕਰਨਾ ਹੈ।

ਬਸੰਤੁ ਮਹਲਾ ੫ ੴ ਸਤਿਗੁਰ ਪ੍ਰਸਾਦਿ।। (੧੧੮੫)

ਦੇਖੁ ਫੂਲ ਫੂਲ ਫੂਲੇ।। ਅਹੰ ਤਿਆਗਿ ਤਿਆਗੋ।। ਚਰਨ ਕਮਲ ਪਾਗੋ।। ਤੁਮ ਮਿਲਹੁ ਪ੍ਰਭ ਸਭਾਗੋ।। ਹਰਿ ਚੇਤਿ ਮਨ ਮੇਰੇ।। ਰਹਾਉ।। ਸਘਨ ਬਾਸੁ ਕੂਲੇ।। ਇਕਿ ਰਹੇ ਸੂਕਿ ਕਠੂਲੇ।। ਬਸੰਤ ਰੁਤਿ ਆਈ।। ਪਰਫੂਲਤਾ ਰਹੇ।।੧।। ਅਬ ਕਲੂ ਆਇਓ ਰੇ।। ਇਕੁ ਨਾਮੁ ਬੋਵਹੁ ਬੋਵਹੁ।। ਅਨ ਰੂਤਿ ਨਾਹੀ ਨਾਹੀ।। ਮਤੁ ਭਰਮਿ ਭੂਲਹੁ ਭੂਲਹੁ।। ਗੁਰ ਮਿਲੇ ਹਰਿ ਪਾਏ।। ਜਿਸੁ ਮਸਤਕਿ ਹੈ ਲੇਖਾ।। ਮਨ ਰੁਤਿ ਨਾਮ ਰੇ।। ਗੁਨ ਕਹੇ ਨਾਨਕ ਹਰਿ ਹਰੇ ਹਰਿ ਹਰੇ।।੨।।੧੮।।

ਪਦ ਅਰਥ:- ਦੇਖੁ-ਅੰਦਰ ਝਾਤੀ ਮਾਰ ਕੇ ਵੇਖ। ਅਹੰ-ਹਉਮੈ। ਤਿਆਗੋ-ਤਿਆਗ ਕੇ। ਪਾਗੋ-ਚੰਬੜਿਆ ਰਹੁ। ਸਭਾਗੋ-ਹੇ ਭਾਗਾਂ ਵਾਲੇ! ਸਘਨ-ਸੰਘਣੀ ਛਾਂ ਵਾਲੇ। ਬਾਸੁ-ਸੁਗੰਧੀ। ਕੂਲੇ-ਨਰਮ। ਸੂਕਿ-ਸੁੱਕੇ। ਕਠੂਲੇ-ਕਾਠ ਵਰਗੇ ਕਰੜੇ। ਬਸੰਤ ਰੁਤਿ- ਖੇੜੇ ਦੀ ਰੁੱਤ। ਪਰਫੂਲਤਾ ਰਹੇ- ਨਾਮ ਜੱਪਣ ਵਾਲਾ ਖਿੜਿਆ ਰਹਿੰਦਾ ਹੈ। ਅਬ ਕਲੂ-ਹੁਣ ਸਮਾਂ। ਮਤੁ-ਮਤਾਂ। ਭਰਮਿ ਭੂਲਹੁ-ਮਾਇਆ ਦੀ ਭਟਕਣਾ ਵਿੱਚ ਕੁਰਾਹੇ ਪੈ ਜਾਉ। ਮਸਤਕਿ-ਮੱਥੇ ਉੱਤੇ। ਲੇਖਾ-ਨਾਮ ਪ੍ਰਾਪਤੀ ਦਾ ਲੇਖ। ਮਨ-ਹੇ ਮਨ! ਰੁਤਿ-ਸਮਾਂ। ਕਹੇ-ਉਚਾਰਦਾ ਹੈ।

## ਰਾਗੁ ਬਸੰਤੁ ਫਰੋਦਸਤ ਤਾਲ ਮਾਤਰਾਂ-14 ਮੱਧ ਲੈਅ

### ਅਸਥਾਈ

| 1 | 2 | 3 | 4 | 5 | 6 | 7 | 8 | 9 | 10 | 11 | 12 | 13 | 14 |
|---|---|---|---|---|---|---|---|---|---|---|---|---|---|
| ਗ | ਮ | ਪ | ਮ | ਧ | ਪ | ਮ | ਮ | ਧ | ਪ | ਮਮ | ਗ | ਰਰ | ਸ |
| ਦੇ | ਖੁ | ਫੂ | ਲ | ਫੂ | ਲ | ਫੂ | ਲੇ | ਅ | ਹੰ | ਤਿਆ | ਗਿ | ਤਿਆ | ਗੇ |
| ਗਗ | ਮ | ਧ | ਪਪ | ਮ | ਮ | ਧ | ਨ | ਸੰ | ਸੰਸੰ | ਨਨ | ਧ | ਪ | ਮ |
| ਚਰ | ਨ | ਕ | ਮਲ | ਪਾ | ਗੇ | ਤੁ | ਮ | ਮਿ | ਲਹੁ | ਪ੍ਰਭ | ਸ | ਭਾ | ਗੇ |
| ਸੰ | ਨ | ਧ | ਨ | ਸੰ | ਰੰ | ਸੰ | - | ਨ | ਧ | ਨ | ਧ | ਪ | ਮ |
| ਹ | ਰਿ | ਚੇ | ਤਿ | ਮ | S | ਨ | S | ਮੇ | S | S | ਰੇ | S | S |
| x | | 0 | | 2 | | 3 | | 4 | | | 5 | | |

### ਅੰਤਰਾ

| 1 | 2 | 3 | 4 | 5 | 6 | 7 | 8 | 9 | 10 | 11 | 12 | 13 | 14 |
|---|---|---|---|---|---|---|---|---|---|---|---|---|---|
| ਸੰ | ਸੰਸੰ | ਧ | ਨ | ਸੰ | ਸੰ | ਰੰਰੰ | ਸੰਸੰ | ਗੰ | ਮੰ | ਗੰ | ਰੰ | ਸੰ | ਸੰ |
| ਸ | ਘਨ | ਬਾ | ਸੁ | ਕੂ | ਲੇ | ਇਕਿ | ਰਹੇ | ਸੂ | S | ਕਿ | ਕ | ਠੂ | ਲੇ |
| ਸੰ | ਨ | ਧ | ਨ | ਧ | ਪ | ਮ | ਮ | ਮਮ | ਪ | ਮ | ਗ | ਰ | ਸ |
| ਬ | S | ਸੰ | ਤ | ਰੁ | ਤਿ | ਆ | ਈ | ਪਰ | ਫੂ | ਲ | ਤਾ | ਰ | ਹੇ |
| x | | 0 | | 2 | | 3 | | 4 | | | 5 | | |

**ਤਾਨਾਂ ਤੇ ਤਿਹਾਈਆਂ:-** ਤਾਨਾਂ ਆਡਾ ਚਾਰ ਤਾਲ ਬੰਦਸ਼ ਵਾਲੀਆਂ ਹਨ।

1) ਪਹਿਲੀ ਤੋਂ ਚੌਥੀ ਮਾਤਰ ਤੱਕ ਬੰਦਸ਼ ਅਨੁਸਾਰ ਗਾ ਕੇ ਇੱਕ ਮਾਤਰ ਬਿਸਰਾਮ ਫਿਰ ਇਹੀ ਟੁਕੜਾ ਫਿਰ ਬਿਸਰਾਮ ਫਿਰ ਇਹੀ ਟੁਕੜਾ ਗਾ ਕੇ ਸੱਮ ਤੇ ਆਉਣਾ ਹੈ।
2) ਪਹਿਲੀ ਤੋਂ 8ਵੀਂ ਮਾਤਰ ਤੱਕ ਬੰਦਸ਼ ਅਨੁਸਾਰ ਗਾ ਕੇ ਇੱਕ ਮਾਤਰ ਬਿਸਰਾਮ ਫਿਰ 7ਵੀਂ ਤੋਂ 8ਵੀਂ ਮਾਤਰ ਦਾ ਟੁਕੜਾ ਫਿਰ ਬਿਸਰਾਮ ਫਿਰ ਇਹੀ ਟੁਕੜਾ ਲੈ ਕੇ ਸੱਮ ਤੇ ਮੁਕਾਅ ਕਰਨਾ ਹੈ।
3) ਬੰਦਸ਼ ਅਨੁਸਾਰ 9ਵੀਂ ਤੋਂ 14ਵੀਂ ਮਾਤਰ ਦਾ ਟੁਕੜਾ ਬਰਾਬਰ ਵਿੱਚ ਲੈ ਕੇ ਇੱਕ ਮਾਤਰ ਬਿਸਰਾਮ ਫਿਰ ਇਹੀ ਟੁਕੜਾ ਤੇ ਬਿਸਰਾਮ ਫਿਰ ਇਹੀ ਟੁਕੜਾ ਲੈ ਕੇ ਸੱਮ ਤੇ ਸਮਾਪਤ ਕਰਨਾ ਹੈ।

**ਬਸੰਤੁ ਮਹਲਾ ੫॥** (੧੧੮੦)

ਤਿਸੁ ਬਸੰਤੁ ਜਿਸੁ ਪ੍ਰਭੁ ਕ੍ਰਿਪਾਲੁ॥ ਤਿਸੁ ਬਸੰਤੁ ਜਿਸੁ ਗੁਰੁ ਦਇਆਲੁ॥ ਮੰਗਲੁ ਤਿਸ ਕੈ ਜਿਸੁ ਏਕੁ ਕਾਮੁ॥ ਤਿਸੁ ਸਦ ਬਸੰਤੁ ਜਿਸੁ ਰਿਦੈ ਨਾਮੁ॥੧॥ ਗ੍ਰਿਹਿ ਤਾ ਕੇ ਬਸੰਤੁ ਗਨੀ॥ ਜਾ ਕੈ ਕੀਰਤਨੁ ਹਰਿ ਧੁਨੀ॥੧॥ਰਹਾਉ॥ ਪ੍ਰੀਤਿ ਪਾਰਬ੍ਰਹਮ ਮਉਲਿ ਮਨਾ॥ ਗਿਆਨੁ ਕਮਾਈਐ ਪੂਛਿ ਜਨਾਂ॥ ਸੋ ਤਪਸੀ ਜਿਸੁ ਸਾਧਸੰਗੁ॥ ਸਦ ਧਿਆਨੀ ਜਿਸੁ ਗੁਰਹਿ ਰੰਗੁ॥੨॥ ਸੇ ਨਿਰਭਉ ਜਿਨ੍ ਭਉ ਪਇਆ॥ ਸੋ ਸੁਖੀਆ ਜਿਸੁ ਭ੍ਰਮੁ ਗਇਆ॥ ਸੋ ਇਕਾਂਤੀ ਜਿਸੁ ਰਿਦਾ ਥਾਇ॥ ਸੋਇ ਨਿਹਚਲੁ ਸਾਚ ਠਾਇ॥੩॥ ਏਕਾ ਖੋਜੈ ਏਕ ਪ੍ਰੀਤਿ॥ ਦਰਸਨ ਪਰਸਨ ਹੀਤ ਚੀਤਿ॥ ਹਰਿ ਰੰਗ ਰੰਗਾ ਸਹਜਿ ਮਾਣੁ॥ ਨਾਨਕ ਦਾਸ ਤਿਸੁ ਜਨ ਕੁਰਬਾਣੁ॥੪॥੩॥

ਪਦ ਅਰਥ:- ਰਿਦੈ-ਹਿਰਦੈ ਵਿੱਚ। ਗ੍ਰਿਹਿ-ਹਿਰਦੈ ਵਿੱਚ। ਗਨੀ-ਮੈਂ ਸਮਝਦਾ ਹਾਂ। ਧੁਨੀ-ਲਗਨ, ਪਿਆਰ। ਮਉਲਿ-ਖਿੜਿਆ ਰਹੁ। ਧਿਆਨੀ-ਜੁੜੇ ਮਨ ਵਾਲਾ। ਗੁਰਹਿ ਰੰਗੁ-ਗੁਰੂ ਦਾ ਪਿਆਰ। ਭ੍ਰਮੁ-ਭਟਕਣਾ। ਥਾਇ-ਸ਼ਾਂਤ। ਨਿਹਚਲੁ-ਅਡੋਲ-ਚਿੱਤ। ਠਾਇ-ਥਾਂ ਵਿੱਚ। ਪਰਸਨ-ਛੁਹ। ਹੀਤ-ਹਿਤ, ਤਾਂਘ, ਪਿਆਰ। ਚੀਤਿ- ਚਿੱਤ ਵਿੱਚ।

## ਰਾਗੁ ਬਸੰਤੁ ਮੱਤ ਤਾਲ ਮਾਤਰਾਂ-9 ਵਿਲੰਭਿਤ ਲੈਅ

### ਅਸਥਾਈ

| 1 | 2 | 3 | 4 | 5 | 6 | 7 | 8 | 9 |
|---|---|---|---|---|---|---|---|---|
| ਸਸ | ਗ | ਮ | ਪ | ਮ | ਧਪ | ਮ | ਗਰ | ਸ |
| ਗਿ੍ | ਹਿ | ਭਾ | ਕੇ | S | ਬਸੰ | ਤੁ | ਗਾS | ਨੀ |
| ਸੰਨ | ਧਨ | ਸੰਸੰ | ਸੰਰੰ | ਸੰ | ਧਨ | ਸੰਨ | ਧਪ | ਮ |
| ਜਾS | ਕੈS | ਕੀਰ | ਤS | ਨੁ | ਹS | ਰਿS | ਧੁS | ਨੀ |
| x | | 2 | | | 3 | | | |

### ਅੰਤਰਾ

| 1 | 2 | 3 | 4 | 5 | 6 | 7 | 8 | 9 |
|---|---|---|---|---|---|---|---|---|
| ਮ | ਗਮ | ਧ | ਧਨ | ਧਨ | ਸੰਸੰ | ਸੰਰੰ | ਸੰਨ | ਸੰ |
| ਤਿ | ਸੁਬ | ਸੰ | ਤੁਜਿ | Sਸੁ | ਪ੍ਰਭੁ | ਕ੍ਰਿ | ਪਾS | ਲੁ |
| ਸੰ | ਨਧ | ਨ | ਸੰਰੰ | ਸੰਸੰ | ਨ | ਧਪ | ਮਪ | ਮ |
| ਤਿ | ਸੁਬ | ਸੰ | ਤੁS | ਜਿਸੁ | ਗੁ | ਰੁਦਇ | ਆS | ਲੁ |
| x | | 2 | | | 3 | | | |

**ਤਾਨਾਂ ਤੇ ਤਿਹਾਈਆਂ:-**

1) ਮਪਮਮ ਧਪਮਪ ਮਗਰਸ ਧਨਧਨ ਧਪਮਪ ਮਗਰਸ ਸੰਨਧਪ ਮਪਮ- ਗਰਸ-

2) ਸਗਮਸ ਗਮਸਗ ਮਮਧਪ ਮਗਰਸ ਗਮਧਨ ਸੰਧਨਸੰ ਧਨਸੰਰੰ ਸੰਨਧਪ ਮਗਰਸ

1) ਪਹਿਲੀ ਤੋਂ ਪੰਜਵੀਂ ਮਾਤਰ ਤੱਕ ਬੰਦਸ਼ ਅਨੁਸਾਰ ਗਾ ਕੇ ਫਿਰ ਚੌਥੀ ਤੋਂ ਪੰਜਵੀਂ ਮਾਤਰ ਤੱਕ ਦੇ 2 ਮਾਤਰਾਂ ਦੇ ਟੁਕੜੇ ਨੂੰ 2 ਵਾਰ ਹੋਰ ਕਹਿ ਕੇ ਸੱਮ ਤੇ ਆਉਣਾ ਹੈ।

2) ਪਹਿਲੀ ਤੋਂ ਤੀਜੀ ਮਾਤਰ ਤੱਕ ਦੇ ਟੁਕੜੇ ਨੂੰ ਪਹਿਲੀ ਮਾਤਰ ਤੋਂ ਆਰੰਭ ਕਰਕੇ ਤਿੰਨ ਵਾਰ ਬਰਾਬਰ ਗਾ ਕੇ ਸੱਮ ਤੇ ਮੁਕਾਅ ਕਰਨਾ ਹੈ। ਪਹਿਲਾਂ ਤੀਜੀ ਮਾਤਰ ਤੇ 'ਤਾ ਕੇ' ਦਾ ਉਚਾਰਨ ਕਰਨਾ ਹੈ।

3) 6ਵੀਂ ਤੋਂ 9ਵੀਂ ਮਾਤਰ ਦੇ 4 ਮਾਤਰਾਂ ਦੇ ਟੁਕੜੇ ਨੂੰ 7ਵੀਂ ਮਾਤਰ ਤੋਂ ਆਰੰਭ ਕਰਕੇ ਤਿੰਨ ਵਾਰ ਬਰਾਬਰ ਗਾ ਕੇ ਸੱਮ ਤੇ ਸਮਾਪਤ ਕਰਨਾ ਹੈ।

**ਬਸੰਤੁ ਮਹਲਾ ੫ ਘਰੁ ੧ ਦੁਤੁਕੇ ੧ੴ ਸਤਿਗੁਰ ਪ੍ਰਸਾਦਿ।।** (੧੧੮੦)

**ਗੁਰੁ ਸੇਵਉ ਕਰਿ ਨਮਸਕਾਰ।। ਆਜੁ ਹਮਾਰੈ ਮੰਗਲਚਾਰ।। ਆਜੁ ਹਮਾਰੈ ਮਹਾ ਅਨੰਦ।। ਚਿੰਤ ਲਥੀ ਭੇਟੇ ਗੋਬਿੰਦ।।੧।। ਆਜੁ ਹਮਾਰੈ ਗ੍ਰਿਹਿ ਬਸੰਤ।। ਗੁਨ ਗਾਏ ਪ੍ਰਭ ਤੁਮ੍ ਬੇਅੰਤ।।੧।।ਰਹਾਉ।। ਆਜੁ ਹਮਾਰੈ ਬਨੇ ਫਾਗ।। ਪ੍ਰਭ ਸੰਗੀ ਮਿਲਿ ਖੇਲਨ ਲਾਗ।। ਹੋਲੀ ਕੀਨੀ ਸੰਤ ਸੇਵ।। ਰੰਗੁ ਲਾਗਾ ਅਤਿ ਲਾਲ ਦੇਵ।।੨।। ਮਨੁ ਤਨੁ ਮਉਲਿਓ ਅਤਿ ਅਨੂਪ।। ਸੂਕੈ ਨਾਹੀ ਛਾਵ ਧੂਪ।। ਸਗਲੀ ਰੂਤੀ ਹਰਿਆ ਹੋਇ।। ਸਦ ਬਸੰਤ ਗੁਰ ਮਿਲੇ ਦੇਵ।।੩।। ਬਿਰਖੁ ਜਮਿਓ ਹੈ ਪਾਰਜਾਤ।। ਫੂਲ ਲਗੇ ਫਲ ਰਤਨ ਭਾਂਤਿ।। ਤ੍ਰਿਪਤਿ ਅਘਾਨੇ ਹਰਿ ਗੁਣਹ ਗਾਇ।। ਜਨ ਨਾਨਕ ਹਰਿ ਹਰਿ ਹਰਿ ਧਿਆਇ।।੪।।੧।।**

ਪਦ ਅਰਥ:- ਸੇਵਉ-ਸੇਵਉਂ, ਮੈਂ ਸੇਵਾ ਕਰਦਾ ਹਾਂ। ਮੰਗਲਚਾਰ-ਅਨੰਦ ਦਾ ਸਮਾਂ। ਹਮਾਰੈ-ਮੇਰੇ ਹਿਰਦੇ ਵਿੱਚ। ਭੇਟੇ-ਮਿਲ ਗਏ ਹਨ। ਫਾਗ-ਫੱਗਣ ਦਾ ਮਹੀਨਾ। ਅਤਿ-ਗੂੜ੍ਹਾ। ਮਉਲਿਓ-ਖਿੜ੍ਹ ਪਿਆ ਹੈ, ਆਤਮਕ ਜੀਵਨ ਵਾਲਾ ਬਣ ਗਿਆ ਹੈ। ਅਨੂਪ-ਸੋਹਣਾ। ਛਾਵ ਧੂਪ-ਸੁਖਾਂ ਦੁਖਾਂ ਵੇਲੇ। ਬਿਰਖੁ ਜਮਿਓ ਹੈ-ਰੁੱਖ ਉੱਗ ਪਿਆ ਹੈ। ਪਾਰਜਾਤੁ-ਪਾਰਜਾਤ ਰੁੱਖ, ਮਨੋ ਕਾਮਨਾਂ ਪੂਰੀਆਂ ਕਰਨ ਵਾਲਾ ਸਵੱਰਗ ਦਾ ਰੁੱਖ। ਭਾਂਤਿ-ਕਈ ਕਿਸਮਾਂ ਦੇ। ਤ੍ਰਿਪਤਿ ਅਘਾਨੇ-(ਮਾਇਆ ਦੀ ਤ੍ਰਿਸ਼ਨਾ ਵੱਲੋਂ) ਰੱਜ ਜਾਂਦੇ ਹਨ।

## ਰਾਗੁ ਬਸੰਤੁ ਝਪ ਤਾਲ ਮਾਤਰਾਂ-10 ਵਿਲੰਭਿਤ ਲੈਅ

### ਅਸਥਾਈ

| 1 | 2 | 3 | 4 | 5 | 6 | 7 | 8 | 9 | 10 |
|---|---|---|---|---|---|---|---|---|---|
| ਧਨ | ਸੰਨ | ਧ | ਪ | ਮ | ਮਪ | ਮ | ਗ | ਰ | ਸ |
| ਆS | ਜੁS | ਹ | ਮਾ | ਰੈ | ਗ੍ਰਿ | ਹਿ | ਬ | ਸੰ | ਤ |
| ਸਸ | ਗ | ਮ | ਧਪ | ਮ | ਧਨ | ਸੰਨ | ਧ | ਪ | ਮ |
| ਗੁਨ | ਗਾ | ਏ | ਪ੍ਰ | ਭ | ਤੁS | ਮ੍ਰS | ਬੇ | ਅੰ | ਤ |
| x | | 2 | | | 0 | | 3 | | |

### ਅੰਤਰਾ

| 1 | 2 | 3 | 4 | 5 | 6 | 7 | 8 | 9 | 10 |
|---|---|---|---|---|---|---|---|---|---|
| ਗਗ | ਮ | ਧਧ | ਨਸੰ | ਧਨ | ਸੰ | ਸੰਰੰ | ਸੰਨ | ਧਨ | ਸੰ |
| ਗੁਰੁ | ਸੇ | ਵਉ | ਕS | Sਰਿ | ਨ | ਮਸ | ਕਾS | SS | ਰ |
| ਗੰਮੰ | ਗੰਰੰ | ਸੰਨ | ਧਨ | ਸੰ | ਧਨ | ਸੰਨ | ਧਪ | ਮਪ | ਮ |
| ਆS | ਜੁS | ਹS | ਮਾS | ਰੈ | ਮੰS | ਗਲ | ਚਾS | SS | ਰ |
| x | | 2 | | | 0 | | 3 | | |

**ਤਾਨਾਂ ਤੇ ਤਿਹਾਈਆਂ:-**

1) ਮਪਮ- ਗਰਸ- ਧਨਧਨ ਸੰਨਧਪ ਮਪਮ- ਗਰਸ- ਧਨਧਨ ਸੰਰੰਸੰਨ ਧਪਮ- ਗਰਸ-
2) ਗਮਧਨ ਸੰਨਧਪ ਮਪਮ- ਗਰਸ- ਗਮਧਨ ਸੰਰੰਸੰਨ ਧਨਧਪ ਮਪਮ- ਧਪਮ- ਗਰਸ-

1) ਬੰਦਸ਼ ਅਨੁਸਾਰ ਪਹਿਲੀ ਤੋਂ ਪੰਜਵੀਂ ਮਾਤਰ ਤੱਕ ਗਾ ਕੇ 6ਵੀਂ ਮਾਤਰ ਤੇ 'ਗ੍ਰਿਹਿ' ਦਾ ਉਚਾਰਨ ਫਿਰ ਇੱਕ ਮਾਤਰ ਬਿਸਰਾਮ ਤੇ 'ਗ੍ਰਿਹਿ' ਦਾ ਉਚਾਰਨ ਫਿਰ ਬਿਸਰਾਮ ਤੇ 'ਗ੍ਰਿਹਿ' ਗਾ ਕੇ ਸੱਮ ਤੇ ਆਉਣਾ ਹੈ।
2) ਪਹਿਲੀ ਮਾਤਰ ਤੇ 'ਆਜੁ' ਦਾ ਉਚਾਰਨ ਫਿਰ ਦੂਜੀ ਮਾਤਰ ਤੋਂ ਤੀਜੀ ਤੋਂ ਪੰਜਵੀਂ ਮਾਤਰਾਂ ਦੇ ਤਿੰਨ ਮਾਤਰਾਂ ਦੇ ਟੁਕੜੇ ਨੂੰ ਤਿੰਨ ਵਾਰ ਬਰਾਬਰ ਗਾ ਕੇ ਸੱਮ ਤੇ ਆਉਣਾ ਹੈ।
3) 6ਵੀਂ ਤੋਂ 10ਵੀਂ ਮਾਤਰ ਦੇ ਟੁਕੜੇ ਨੂੰ 6ਵੀਂ ਮਾਤਰ ਤੋਂ ਤਿੰਨ ਵਾਰ ਬਰਾਬਰ ਲੈ ਕੇ ਸੱਮ ਤੇ ਸਮਾਪਤ ਕਰਨਾ ਹੈ।

**ਬਸੰਤੁ ਮਹਲਾ ੫॥** (੧੧੮੨)

ਜਿਸੁ ਬੋਲਤ ਮੁਖੁ ਪਵਿਤੁ ਹੋਇ॥ ਜਿਸੁ ਸਿਮਰਤ ਨਿਰਮਲ ਹੈ ਸੋਇ॥ ਜਿਸੁ ਅਰਾਧੇ ਜਮੁ ਕਿਛੁ ਨ ਕਹੈ॥ ਜਿਸ ਕੀ ਸੇਵਾ ਸਭੁ ਕਿਛੁ ਲਹੈ॥੧॥ ਰਾਮ ਰਾਮ ਬੋਲਿ ਰਾਮ ਰਾਮ॥ ਤਿਆਗਹੁ ਮਨ ਕੇ ਸਗਲ ਕਾਮ॥੧॥ਰਹਾਉ॥ ਜਿਸ ਕੇ ਧਾਰੇ ਧਰਣਿ ਅਕਾਸੁ॥ ਘਟਿ ਘਟਿ ਜਿਸ ਕਾ ਹੈ ਪ੍ਰਗਾਸੁ॥ ਜਿਸੁ ਸਿਮਰਤ ਪਤਿਤ ਪੁਨੀਤ ਹੋਇ॥ ਅੰਤ ਕਾਲਿ ਫਿਰਿ ਫਿਰਿ ਨ ਰੋਇ॥੨॥ ਸਗਲ ਧਰਮ ਮਹਿ ਊਤਮ ਧਰਮ॥ ਕਰਮ ਕਰਤੂਤਿ ਕੈ ਊਪਰਿ ਕਰਮ॥ ਜਿਸ ਕਉ ਚਾਹਹਿ ਸੁਰਿ ਨਰ ਦੇਵ। ਸੰਤ ਸਭਾ ਕੀ ਲਗਹੁ ਸੇਵ॥੩॥ ਆਦਿ ਪੁਰਖਿ ਜਿਸੁ ਕੀਆ ਦਾਨੁ॥ ਤਿਸ ਕਉ ਮਿਲਿਆ ਹਰਿ ਨਿਧਾਨੁ॥ ਤਿਸ ਕੀ ਗਤਿ ਮਿਤਿ ਕਹੀ ਨ ਜਾਇ॥ ਨਾਨਕ ਜਨ ਹਰਿ ਹਰਿ ਧਿਆਇ॥੪॥੯॥

ਪਦ ਅਰਥ:- ਨਿਰਮਲ ਸੋਇ-ਬੇਦਾਗ਼ ਸੋਭਾ। ਧਾਰੇ-ਟਿਕਾਏ ਹੋਏ। ਧਰਣਿ-ਧਰਤੀ। ਪਤਿਤ-ਵਿਕਾਰੀ। ਪੁਨੀਤ-ਸੁੱਚੇ ਜੀਵਨ ਵਾਲਾ। ਊਤਮ-ਸ੍ਰੇਸ਼ਟ। ਨਿਧਾਨੁ-ਨਾਮ-ਖ਼ਜ਼ਾਨਾ। ਗਤਿ-ਉੱਚੀ ਆਤਮਕ ਅਵੱਸਥਾ। ਮਿਤਿ-ਵਡੱਪਣ।

## ਰਾਗੁ ਬਸੰਤੁ ਕੁੰਭ ਤਾਲ ਮਾਤਰਾਂ-11 ਵਿਲੰਭਿਤ ਲੈਅ

### ਅਸਥਾਈ

| 1 | 2 | 3 | 4 | 5 | 6 | 7 | 8 | 9 | 10 | 11 |
|---|---|---|---|---|---|---|---|---|---|---|
| ਧ | ਨ | ਸੰਨ | ਧ | ਪ | ਮ | ਗ | ਮ | ਗ | ਰ | ਸ |
| ਰਾ | ਮ | ਰਾS | ਮ | ਬੋ | ਲਿ | ਰਾ | ਮ | ਰਾ | S | ਮ |
| ਗਗ | ਮਮ | ਪ | ਮ | ਧਪ | ਮ | ਧਨ | ਸੰਨ | ਧ | ਪ | ਮ |
| ਤਿਆ | ਗਹੁ | ਮ | ਨ | ਕੇS | S | ਸS | ਗS | ਲ | ਕਾ | ਮ |
| x | | | | 2 | | 3 | | 4 | | |

### ਅੰਤਰਾ

| 1 | 2 | 3 | 4 | 5 | 6 | 7 | 8 | 9 | 10 | 11 |
|---|---|---|---|---|---|---|---|---|---|---|
| ਸੰਸੰ | ਸੰਨ | ਧਨ | ਸੰ | ਰੰ | ਸੰ | ਗੰ | ਮੰ | ਗੰ | ਰੰ | ਸੰ |
| ਜਿਸੁ | ਬੋS | ਲS | ਤ | ਮੁ | ਖੁ | ਪ | ਵਿ | ਤੁ | ਹੋ | ਇ |
| ਧ | ਨ | ਸੰਸੰ | ਨਨ | ਧ | ਪ | ਮਪ | ਮ | ਗ | ਰ | ਸ |
| ਜਿ | ਸੁ | ਸਿਮ | ਰਤ | ਨਿ | ਰ | ਮS | ਲ | ਹੈ | ਸੋ | ਇ |
| x | | | | 2 | | 3 | | 4 | | |

**ਤਾਨਾਂ ਤੇ ਤਿਹਾਈਆਂ:-**

1) ਧਪਮਪ ਮ-ਧਨ ਧਪਮਪ ਮ-ਧਨ ਸੰਨਧਪ ਮਪਮ- ਧਨਸੰਰੰ ਸੰਨਧਪ ਮਪਮ- ਧਪਮ- ਗਰਸ-

2) ਸਗਮਪ ਮਗਰਸ ਗਮਧਪ ਮਗਰਸ ਗਮਧਨ ਧਪਮਗ ਰਸਗਮ ਧਨਸੰਰੰ ਸੰਨਧਨ ਧਪਮਪ ਮਗਰਸ

1) -ਮ ਪਮ ਮਪ ਮਮ ਪਮ / Sਬੋ Sਲਿ ਬੋS ਲਿਬੋ Sਲਿ — ਪਹਿਲੀ ਤੋਂ 6ਵੀਂ ਮਾਤਰ ਤੱਕ ਬੰਦਸ਼ ਅਨੁਸਾਰ ਫਿਰ ਇਹ 5 ਮਾਤਰਾਂ ਦਾ ਟੁਕੜਾ ਲੈ ਕੇ ਸੱਮ ਤੇ ਆਉਣਾ ਹੈ

2) ਪਹਿਲੀਆਂ ਛੇ ਮਾਤਰਾਂ ਗਾ ਕੇ 7ਵੀਂ ਤੇ ਗਮ / ਰਾਮ ਫਿਰ ਇੱਕ ਮਾਤਰ ਬਿਸਰਾਮ ਫਿਰ 'ਰਾਮ' ਫਿਰ ਬਿਸਰਾਮ ਫਿਰ 'ਰਾਮ' ਕਹਿ ਕੇ ਸੱਮ ਤੇ ਆਉਣਾ ਹੈ।

3) 7ਵੀਂ ਤੋਂ 11ਵੀਂ ਮਾਤਰ ਦੇ 5 ਮਾਤਰਾਂ ਦੇ ਟੁਕੜੇ ਨੂੰ 8ਵੀਂ ਮਾਤਰ ਤੋਂ ਚੁੱਕ ਕੇ ਤਿੰਨ ਵਾਰ ਲੈ ਕੇ ਸੱਮ ਤੇ ਸਮਾਪਤ ਕਰਨਾ ਹੈ। ਪਹਿਲਾਂ 7ਵੀਂ ਮਾਤਰ ਤੇ ਬਿਸਰਾਮ ਦੇਣਾ ਹੈ।

**(ਸਲੋਕ ਮਹਲਾ ੩) ਸਲੋਕ ਵਾਰਾਂ ਤੇ ਵਧੀਕ।।** (੧੪੨੦)

**ਸਬਦੇ ਸਦਾ ਬਸੰਤੁ ਹੈ ਜਿਤੁ ਤਨੁ ਮਨੁ ਹਰਿਆ ਹੋਇ।। ਨਾਨਕ ਨਾਮੁ ਨ ਵੀਸਰੈ ਜਿਨਿ ਸਿਰਿਆ ਸਭੁ ਕੋਇ।।੬੦।।**

ਪਦ ਅਰਥ:- ਸਿਰਿਆ-ਪੈਦਾ ਕੀਤਾ ਹੈ। ਸਭੁ ਕੋਇ-ਹਰੇਕ ਜੀਵ।

## ਰਾਗੁ ਬਸੰਤੁ ਏਕ ਤਾਲ ਮਾਤਰਾਂ-12 ਵਿਲੰਭਿਤ ਲੈਅ

### ਅਸਥਾਈ

| 1 | 2 | 3 | 4 | 5 | 6 | 7 | 8 | 9 | 10 | 11 | 12 |
|---|---|---|---|---|---|---|---|---|---|---|---|
| | | | | | | | | | | ਸੰਨਧਪ | ਮ-ਧਪ |
| | | | | | | | | | | ਸਬਦੇS | ਸSਦਾS |
| ਮਮ | ਗਰ | ਸ- | ਗਮ | ਪਮ | ਧਪ | ਮਮ | ਧਨਧਪ | ਮ-ਪਮ | ਗ-ਰਸ | | |
| ਬਸੰ | ਤੁS | ਹੈS | ਜਿਤੁ | ਤਨੁ | ਮਨੁ | ਹਰਿ | ਆSSS | ਹੋSSS | ਇSSS | | |
| x | | 0 | | 2 | | 0 | | 3 | | 4 | |

**ਅੰਤਰਾ**

| | | | | | | | | | | | |
|---|---|---|---|---|---|---|---|---|---|---|---|
| | | | | | | | | | | ਗਮ | ਧਨ |
| | | | | | | | | | | ਨਾS | ਨਕ |
| ਸੰਸੰ | ਧਨਸੰ- | ਧਨਸੰਰੰ | ਸੰ-ਨਸੰ | ਗੰਮੰਗੰਰੰ | ਸੰ-ਨਸੰ | ਨ-ਧਨ | ਧਪਮ- | ਗਰ | ਸ- | | |
| ਨਾਮੁ | ਨSSS | ਵੀSਸS | ਰੈSSS | ਜਿSਨਿS | ਸਿSਰਿ | ਆSSS | ਸSਭੁS | ਕੋS | ਇS | | |
| x | | 0 | | 2 | | 0 | | 3 | | 4 | |

**ਅਲਾਪ, ਤਾਨਾਂ ਤੇ ਤਿਹਾਈਆਂ:-**

1) ਸ- ਧ਼ਨ਼ਸ- ਗਮ ਮਪਮ- ਧਪਮ- ਮ-ਪਮ ਮਗ ਰਸ

2) ਸਗ ਮ-ਗਮ ਮਪਮ- ਗਮਧ- ਨਸੰਨਧ ਪਮ ਧਪਮ- ਗ-ਰਸ

1) ਸਗਮਸਗਮਸਗ ਮਪਮਗਰਸਗਮ ਧਗਮਧਗਮਧਨ ਧਪਮਪਮਗਰਸ ਧਨਸੰਧਨਸੰਧਨ ਸੰਰੰਸੰਨਧਨਧਪ ਮ-ਗਮਧਗਮਧ ਗਮਧਪਮਗਰਸ

2) ਮਪਮਪਮਪਮਮ ਧਪਮਗਰਸਧਨ ਧਨਧਨਧਪਮਪ ਮਮਧਪਮਗਰਸ ਨਸੰਨਸੰਧਨਸੰਰੰ ਸੰਸੰਗੰਮੰਗੰਰੰਸੰਸੰ ਨਸੰਧਨਧਨਧਨ ਧਪਮਪਮਗਰਸ

1) 11ਵੀਂ ਮਾਤਰ ਦੇ ਟੁਕੜੇ ਨੂੰ 9ਵੀਂ ਮਾਤਰ ਤੋਂ ਚੁੱਕ ਕੇ ਤਿੰਨ ਵਾਰ ਬਰਾਬਰ ਲੈ ਕੇ ਫਿਰ 12ਵੀਂ ਮਾਤਰ ਜੋੜ ਕੇ ਸੱਮ ਤੇ ਆਉਣਾ ਹੈ।

2) 11ਵੀਂ ਤੋਂ 12ਵੀਂ ਮਾਤਰ ਦੇ ਟੁਕੜੇ ਨੂੰ ਦੁਗੁਨ ਵਿੱਚ 10ਵੀਂ ਮਾਤਰ ਤੋਂ ਚੁੱਕ ਕੇ ਤਿੰਨ ਵਾਰ ਗਾ ਕੇ ਸੱਮ ਤੇ ਆਉਣਾ ਹੈ।

**ਬਸੰਤੁ ਬਾਣੀ ਭਗਤਾਂ ਕੀ ।। ਕਬੀਰ ਜੀ ਘਰੁ ੧ ੧ੴ ਸਤਿਗੁਰ ਪ੍ਰਸਾਦਿ।। (੧੧੯੩)**

ਮਉਲੀ ਧਰਤੀ ਮਉਲਿਆ ਅਕਾਸੁ।। ਘਟਿ ਘਟਿ ਮਉਲਿਆ ਆਤਮ ਪ੍ਰਗਾਸੁ।।੧।। ਰਾਜਾ ਰਾਮੁ ਮਉਲਿਆ ਅਨਤ ਭਾਇ।। ਜਹ ਦੇਖਉ ਤਹ ਰਹਿਆ ਸਮਾਇ।।੧।।ਰਹਾਉ।। ਦੁਤੀਆ ਮਉਲੇ ਚਾਰਿ ਬੇਦ।। ਸਿੰਮ੍ਰਿਤਿ ਮਉਲੀ ਸਿਉ ਕਤੇਬ।।੨।। ਸੰਕਰੁ ਮਉਲਿਓ ਜੋਗ ਧਿਆਨ। ਕਬੀਰ ਕੋ ਸੁਆਮੀ ਸਭ ਸਮਾਨ।।੩।।੧।।

ਪਦ ਅਰਥ:- ਮਉਲਿਆ-ਖਿੜਿਆ ਹੋਇਆ ਹੈ। ਆਤਮ ਪ੍ਰਗਾਸੁ-ਪ੍ਰਮਾਤਮਾ ਦੀ ਜੋਤ ਦਾ ਚਾਨਣ। ਅਨਤ ਭਾਇ- ਅਨੇਕ ਤਰ੍ਹਾਂ। ਦੁਤੀਆ-ਦੂਜੀ ਗੱਲ। ਸਿਉ ਕਤੇਬ-ਮੁਸਲਮਾਨੀ ਧਰਮ ਪੁਸਤਕਾਂ ਸਮੇਤ। ਸੰਕਰੁ-ਸ਼ਿਵ। ਸਮਾਨ-ਇੱਕੋ ਜਿਹਾ।

**ਰਾਗੁ ਬਸੰਤੁ ਚਾਰ ਤਾਲ ਮਾਤਰਾਂ-12 ਵਿਲੰਭਿਤ ਲੈਅ**

**ਅਸਥਾਈ**

| 1 | 2 | 3 | 4 | 5 | 6 | 7 | 8 | 9 | 10 | 11 | 12 |
|---|---|---|---|---|---|---|---|---|---|---|---|
| ਸੰ | ਧਨ | ਸੰ | ਨਧ | ਪਪ | ਮਮ | ਧ | ਪ | ਮ | ਗ | ਰ | ਸ |
| ਰਾ | ਜਾS | ਰਾ | ਮੁS | ਮਉ | ਲਿਆ | ਅ | ਨ | ਤ | ਭਾ | S | ਇ |
| ਸ | ਗ | ਮ | ਧਪ | ਮ | ਮ | ਧਨ | ਸੰਨ | ਧਪ | ਮ | ਗਰ | ਸ |
| ਜ | ਹ | ਦੇ | ਖਉ | ਤ | ਹ | ਰS | ਹਿS | ਆS | ਸ | ਮਾS | ਇ |
| x | | 0 | | 2 | | 0 | | 3 | | 4 | |

### ਅੰਤਰਾ

| ਮਮ | ਗ | ਮ | ਧ | ਨ | ਧਨ | ਸੰਸੰ | ਰੰ | ਸੰ | ਧ | ਨ | ਸੰ |
|---|---|---|---|---|---|---|---|---|---|---|---|
| ਮਉ | S | ਲੀ | ਧ | ਰ | ਤੀS | ਮਉ | ਲਿ | ਆ | ਅ | ਕਾ | ਸੁ |
| ਗੰਮੰ | ਗੰ | ਰੰ | ਸੰਨ | ਧਨ | ਸੰ | ਧਨ | ਧਪ | ਮ | ਗਗ | ਰ | ਸ |
| ਘਟਿ | ਘ | ਟਿ | ਮਉ | ਲਿ | ਆ | ਆS | ਤS | ਮ | ਪ੍ | ਗਾ | ਸੁ |
| X | | 0 | | 2 | | 0 | | 3 | | 4 | |

**ਲੈਅਕਾਰੀਆਂ:-**

1) ਇੱਕਗੁਨ-ਦੁਗੁਨ-ਅਸਥਾਈ ਦੇ ਦੋਨਾਂ ਚੱਕਰਾਂ ਨੂੰ ਇੱਕ ਗੁਨ ਵਿੱਚ ਗਾ ਕੇ ਫਿਰ ਪਹਿਲੇ ਚੱਕਰ ਦੀ ਦੁਗੁਨ 6 ਮਾਤਰਾਂ ਵਿੱਚ ਕਰਕੇ ਨਾਲ ਹੀ 7ਵੀਂ ਤੋਂ 12ਵੀਂ ਮਾਤਰ ਤੱਕ ਦੇ ਟੁਕੜੇ ਨੂੰ 2 ਵਾਰ ਦੁਗੁਨ ਵਿੱਚ ਲੈ ਕੇ ਸੱਮ ਤੇ ਪਹਿਲੀ ਲੈਅ ਤੇ ਆਉਣਾ ਹੈ।
2) ਦੁਗੁਨ-ਚੌਗੁਨ-ਪਹਿਲੇ ਚੱਕਰ ਦੀ ਸੱਮ ਤੋਂ ਦੁਗੁਨ 6 ਮਾਤਰਾਂ ਵਿੱਚ ਫਿਰ ਇਸ ਚੱਕਰ ਦੀ ਸੱਤਵੀਂ ਤੋਂ 9ਵੀਂ ਮਾਤਰ ਤੱਕ ਚੌਗੁਨ ਤਿੰਨ ਮਾਤਰਾਂ ਵਿੱਚ ਫਿਰ 7ਵੀਂ ਤੋਂ 12ਵੀਂ ਮਾਤਰ ਦੇ ਟੁਕੜੇ ਨੂੰ 2 ਵਾਰ ਚੌਗੁਨ ਵਿੱਚ ਤਿੰਨ ਮਾਤਰਾਂ ਵਿੱਚ ਲੈ ਕੇ ਸੱਮ ਤੇ ਪਹਿਲੀ ਲੈਅ ਤੇ ਆਉਣਾ ਹੈ।
3) ਤਿਗੁਨ-ਛੇਗੁਨ-ਪਹਿਲੀ ਮਾਤਰ ਤੋਂ ਅਸਥਾਈ ਦੇ ਦੋਨਾਂ ਚੱਕਰਾਂ ਦੀ ਤਿਗੁਨ 8 ਮਾਤਰਾਂ ਵਿੱਚ ਕਰਕੇ ਫਿਰ ਪਹਿਲੇ ਚੱਕਰ ਦੀ ਛੇਗੁਨ 2 ਮਾਤਰਾਂ ਵਿੱਚ ਨਾਲ ਹੀ 7ਵੀਂ ਤੋਂ 12ਵੀਂ ਮਾਤਰ ਦੇ ਟੁਕੜੇ ਦੀ ਛੇਗੁਨ 2 ਵਾਰ 2 ਮਾਤਰਾਂ ਵਿੱਚ ਲੈ ਕੇ ਸੱਮ ਤੇ ਆਉਣਾ ਹੈ।

ਬਸੰਤੁ ਮਹਲਾ ੩॥ (੧੧੭੬-੧੧੭੭)

ਬਸੰਤੁ ਚੜਿਆ ਫੂਲੀ ਬਨਰਾਇ॥ ਏਹਿ ਜੀਅ ਜੰਤ ਫੂਲਹਿ ਹਰਿ ਚਿਤੁ ਲਾਇ॥੧॥ ਇਨ ਬਿਧਿ ਇਹੁ ਮਨੁ ਹਰਿਆ ਹੋਇ॥ ਹਰਿ ਹਰਿ ਨਾਮੁ ਜਪੈ ਦਿਨੁ ਰਾਤੀ ਗੁਰਮੁਖਿ ਹਉਮੈ ਕਢੈ ਧੋਇ॥੧॥ਰਹਾਉ॥ ਸਤਿਗੁਰ ਬਾਣੀ ਸਬਦੁ ਸੁਣਾਏ॥ ਇਹੁ ਜਗੁ ਹਰਿਆ ਸਤਿਗੁਰ ਭਾਏ॥੨॥ ਫਲ ਫੂਲ ਲਾਗੇ ਜਾਂ ਆਪੇ ਲਾਏ॥ ਮੂਲਿ ਲਗੈ ਤਾਂ ਸਤਿਗੁਰੁ ਪਾਏ॥੩॥ ਆਪਿ ਬਸੰਤੁ ਜਗਤੁ ਸਭੁ ਵਾੜੀ॥ ਨਾਨਕ ਪੂਰੈ ਭਾਗਿ ਭਗਤਿ ਨਿਰਾਲੀ॥੪॥੫॥੧੭॥

ਪਦ ਅਰਥ:- ਬਨਰਾਇ-ਬਨਸਪਤੀ। ਲਾਇ-ਲਾ ਕੇ, ਜੋੜ ਕੇ। ਮੂਲਿ-ਜਗਤ ਦੇ ਮੁੱਢ ਪ੍ਰਭੂ ਵਿੱਚ। ਵਾੜੀ-ਬਗੀਚਾ। ਨਿਰਾਲੀ-ਨਿਰਲੇਪ ਕਰਨ ਵਾਲੀ।

## ਰਾਗੁ ਬਸੰਤੁ ਜੈ ਤਾਲ ਮਾਤਰਾਂ-13 ਵਿਲੰਭਿਤ ਲੈਅ

### ਅਸਥਾਈ

| 1 | 2 | 3 | 4 | 5 | 6 | 7 | 8 | 9 | 10 | 11 | 12 | 13 |
|---|---|---|---|---|---|---|---|---|---|---|---|---|
| ਗ | ਮ | ਧ | ਨ | ਸੰ | ਧ | ਨ | ਸੰ | ਨ | ਧਧ | ਪ | ਮਪ | ਮ |
| ਇ | ਨ | ਬਿ | S | ਧਿ | ਇ | ਹੁ | ਮ | ਨੁ | ਹਰਿ | ਆ | ਹੋS | ਇ |
| ਗ | ਮ | ਗ | ਰ | ਸ | ਸ | ਗ | ਮ | ਪ | ਧ | ਪ | ਮ | ਮ |
| ਹ | ਰਿ | ਹ | S | ਰਿ | ਨਾ | ਮੁ | ਜ | ਪੈ | ਦਿ | ਨੁ | ਰਾ | ਤੀ |
| ਗ | ਮ | ਧ | - | ਨ | ਸੰਨ | ਧਨ | ਧਪ | ਮ | ਮਪ | ਮ | ਗਰ | ਸ |
| ਗੁ | ਰ | ਮੁ | S | ਖਿ | ਹਉ | ਮੈS | ਕS | ਢੈ | ਧੋS | S | ਇS | S |
| X | | | | | 2 | | | | 3 | | 4 | |

## ਅੰਤਰਾ

| | | | | | | | | | | | | |
|---|---|---|---|---|---|---|---|---|---|---|---|---|
| ਮ | ਗਮ | ਧ | ਧ | ਨ | ਸੰ | ਰੰ | ਸੰ | ਨ | ਧ | ਨ | ਸੰਰੰ | ਸੰ |
| ਬ | ਸੰਤੁ | ਚ | ੜਿ | ਆ | ਫੂ | ਲੀ | ਬ | ਨ | ਰਾ | S | ਇS | S |
| ਗੰ | ਗੰਮੰ | ਗੰਗੰ | ਰੰ | ਸੰ | ਧਨ | ਸੰਨ | ਧਪ | ਮ | ਮਪ | ਮ | ਗਰ | ਸ |
| ਏ | ਹਿS | ਜੀਅ | ਜੰ | ਤ | ਫੂS | ਲਹਿ | ਹS | ਰਿ | ਚਿS | ਤੁ | ਲਾS | ਇ |
| X | | | | | 2 | | | | 3 | | 4 | |

ਤਾਨਾਂ ਤੇ ਤਿਹਾਈਆਂ:-

1) ਮਪਮ- ਧਨਧਪ ਮਪਮ- ਧਨਸੰਨ ਧਪਮਪ ਮ-ਧਨ ਸੰਰੰਸੰਨ ਧਨਧਪ ਮਪਮ- ਸੰਨਧਨ ਧਪਮ- ਧਪਮਪ ਮਗਰਸ

2) ਮਪਮਪ ਮਮਧਪ ਮਪਮਗ ਰਸਧਨ ਧਨਧਪ ਮਪਮਗ ਰਸਧਨ ਸੰਰੰਸੰਨ ਧਪਧਨ ਧਪਮਪ ਮਪਮਮ ਧਪਮਪ ਮਗਰਸ

1) ਪਹਿਲੀ ਤੋਂ 5ਵੀਂ ਮਾਤਰ ਬੰਦਸ਼ ਅਨੁਸਾਰ ਲੈ ਕੇ ਇੱਕ ਮਾਤਰ ਬਿਸਰਾਮ ਫਿਰ ਤੀਜੀ ਤੋਂ ਪੰਜਵੀਂ ਮਾਤਰ ਦਾ ਟੁਕੜਾ ਫਿਰ ਬਿਸਰਾਮ ਫਿਰ ਇਹ ਟੁਕੜਾ ਲੈ ਕੇ ਸੱਮ ਤੇ ਆਉਣਾ ਹੈ।

2) ਪਹਿਲੀ ਤੋਂ 9ਵੀਂ ਮਾਤਰ ਤੱਕ ਬੰਦਸ਼ ਅਨੁਸਾਰ ਗਾ ਕੇ ਫਿਰ 8ਵੀਂ ਤੋਂ 9ਵੀਂ ਮਾਤਰ ਦੇ ਟੁਕੜੇ ਨੂੰ 2 ਵਾਰ ਹੋਰ ਗਾ ਕੇ ਸੱਮ ਤੇ ਆਉਣਾ ਹੈ।

3) 8ਵੀਂ ਤੋਂ 13ਵੀਂ ਮਾਤਰ ਦੇ 6 ਮਾਤਰਾਂ ਦੇ ਟੁਕੜੇ ਨੂੰ 9ਵੀਂ ਮਾਤਰ ਤੋਂ ਚੁੱਕ ਕੇ ਤਿੰਨ ਵਾਰ ਬਰਾਬਰ ਲੈ ਕੇ ਸੱਮ ਤੇ ਸਮਾਪਤ ਕਰਨਾ ਹੈ।

(ਬਸੰਤੁ ਬਾਣੀ ਨਾਮਦੇਉ ਜੀ ਕੀ) (੧੧੯੬)

ਲੋਭ ਲਹਰਿ ਅਤਿ ਨੀਝਰ ਬਾਜੈ।। ਕਾਇਆ ਡੂਬੈ ਕੇਸਵਾ।।੧।। ਸੰਸਾਰੁ ਸਮੁੰਦੇ ਤਾਰਿ ਗੋਬਿੰਦੇ।। ਤਾਰਿ ਲੈ ਬਾਪ ਬੀਠੁਲਾ।।੧।।ਰਹਾਉ।। ਅਨਿਲ ਬੇੜਾ ਹਉ ਖੇਵਿ ਨ ਸਾਕਉ।। ਤੇਰਾ ਪਾਰੁ ਨ ਪਾਇਆ ਬੀਠੁਲਾ।।੨।। ਹੋਹੁ ਦਇਆਲੁ ਸਤਿਗੁਰੁ ਮੇਲਿ ਤੂ ਮੋ ਕਉ।। ਪਾਰਿ ਉਤਾਰੇ ਕੇਸਵਾ।।੩।। ਨਾਮਾ ਕਹੈ ਹਉ ਤਰਿ ਭੀ ਨ ਜਾਨਉ।। ਮੋ ਕਉ ਬਾਹ ਦੇਹਿ ਬਾਹ ਦੇਹਿ ਬੀਠੁਲਾ।।੪।।੨।।

ਪਦ ਅਰਥ:- ਨੀਝਰ-ਝੀਲ, ਚਸ਼ਮਾ, ਪਹਾੜੀ ਨਦੀ। ਬਾਜੈ-ਠਾਠਾਂ ਮਾਰ ਰਹੀਆਂ ਹਨ। ਕਾਇਆ-ਮੇਰਾ ਸਰੀਰ। ਕੇਸਵਾ-ਹੇ ਕੇਸ਼ਵ! ਹੇ ਪ੍ਰਭੂ! ਹੇ ਲੰਮੇ ਕੇਸਾਂ ਵਾਲੇ! ਅਨਿਲ- ਪਵਨ, ਹਵਾ। ਖੇਵਿ-ਚੱਪੂ ਲਾਣਾ। ਪਾਰੁ-ਪਾਰਲਾ ਬੰਨਾ।

## ਰਾਗੁ ਬਸੰਤੁ ਧਮਾਰ ਤਾਲ ਮਾਤਰਾਂ-14 ਵਿਲੰਭਿਤ ਲੈਅ

### ਅਸਥਾਈ

| 1 | 2 | 3 | 4 | 5 | 6 | 7 | 8 | 9 | 10 | 11 | 12 | 13 | 14 |
|---|---|---|---|---|---|---|---|---|---|---|---|---|---|
| | | | | | | | ਸ | ਗ | ਮ | ਧਪ | ਮ | ਧ | ਨ |
| | | | | | | | ਸੰ | ਸਾ | ਰੁ | ਸS | ਮੁੰ | ਦੇ | S |
| ਸੰ | ਨ | ਧਨ | ਧ | ਪ | ਮ | - | ਗ | ਮ | ਗ | ਰ | - | ਸ | ਸ |
| ਤਾ | S | ਰਿS | ਗੋ | ਬਿੰ | ਦੇ | S | ਤਾ | S | ਰਿ | ਲੈ | S | ਬਾ | ਪ |
| ਗ | ਮ | ਧ | ਨ | ਧ | ਪ | ਮ | | | | | | | |
| ਬੀ | S | ਠੁ | ਲਾ | S | S | S | | | | | | | |
| X | | | | | 2 | | 0 | | | 3 | | | |

## ਅੰਤਰਾ

| | | | | | | | | | | | | | |
|---|---|---|---|---|---|---|---|---|---|---|---|---|---|
| | | | | | | | ਮ | ਧਪ | ਮ | ਧਧ | ਧ | ਨ | ਧਨ |
| | | | | | | | ਲੋ | SS | ਭ | ਲਹ | ਰਿ | ਅ | ਤਿS |
| ਸੰ | ਸੰ | ਰੰ | ਸੰਨ | ਧਨ | ਸੰ | - | ਗੰ | ਮੰ | ਗੰ | ਰੰ | ਸੰ | ਧਨ | ਸੰ |
| ਨੀ | ਝ | ਰ | ਬਾS | SS | ਜੈ | S | ਕਾ | ਇ | ਆ | ਛੂ | S | ਬੈS | S |
| ਧਨ | ਧਪ | ਮ | ਮਪ | ਮ | ਗ | ਰਸ | | | | | | | |
| ਕੇS | SS | ਸ | ਵਾS | S | S | SS | | | | | | | |
| x | | | | | 2 | | 0 | | | 3 | | | |

ਤਾਨਾਂ ਤੇ ਤਿਹਾਈਆਂ:-

1) ਗਮਪਮ ਧਪਮਪ ਮਗਰਸ ਧਨਧਪ ਧਪਮਪ ਮਗਰਸ ਧਨਸੰਨ ਧਨਧਪ ਮਪਮਗ ਰਸਧਨ ਸੰਰੰਸੰਨ ਧਨਧਪ ਧਪਮਪ ਮਗਰਸ
2) ਗਮਪਮ ਧਪਮਗ ਰਸਗਮ ਪਮਧਨ ਧਪਮਗ ਰਸਗਮ ਪਮਧਨ ਸੰਨਧਪ ਮਗਰਸ ਗਮਪਮ ਧਨਸੰਰੰ ਸੰਨਧਪ ਮਪਮਮ ਗਗਰਸ
3) ਸਗਮਸ ਗਮਸਗ ਮਪਮਗ ਰਸਗਮ ਧਗਮਧ ਗਮਧਨ ਸੰਨਧਨ ਧਪਮਪ ਮਗਰਸ ਧਨਸੰਧ ਨਸੰਧਨ ਸੰਰੰਸੰਨ ਧਨਧਪ ਮਗਰਸ

1) 8ਵੀਂ ਮਾਤਰ ਤੋਂ

| ਸਗ | ਮਪ | ਮਮ | -ਪ | ਮਮ | -ਪ | ਮਮ |
|---|---|---|---|---|---|---|
| ਸੰਸਾ | ਰੁਸ | ਮੁੰਦੇ | Sਸ | ਮੁੰਦੇ | Sਸ | ਮੁੰਦੇ |

ਇਹ 7 ਮਾਤਰਾਂ ਗਾ ਕੇ ਸੱਮ ਤੇ ਆਉਣਾ ਹੈ।

2) ਪਹਿਲੀ ਤੋਂ 6ਵੀਂ ਮਾਤਰ ਤੱਕ ਬੰਦਸ਼ ਅਨੁਸਾਰ ਗਾ ਕੇ ਇੱਕ ਮਾਤਰ ਬਿਸਰਾਮ ਫਿਰ ਚੌਥੀ ਤੋਂ ਛੇਵੀਂ ਮਾਤਰ ਦਾ ਟੁਕੜਾ ਫਿਰ ਬਿਸਰਾਮ ਫਿਰ ਇਹੀ ਟੁਕੜਾ ਗਾ ਕੇ ਸੱਮ ਤੇ ਆਉਣਾ ਹੈ।
3) 8ਵੀਂ ਤੋਂ 14ਵੀਂ ਮਾਤਰ ਦੇ ਟੁਕੜੇ ਨੂੰ 8ਵੀਂ ਮਾਤਰ ਤੋਂ ਬਰਾਬਰ ਵਿੱਚ ਤਿੰਨ ਵਾਰ ਗਾ ਕੇ ਸੱਮ ਤੇ ਸਮਾਪਤ ਕਰਨਾ ਹੈ।

## ਬਸੰਤੁ ਬਾਣੀ ਨਾਮਦੇਉ ਜੀ ਕੀ ੧ੴ ਸਤਿਗੁਰ ਪ੍ਰਸਾਦਿ॥ (੧੧੯੫-੯੬)

ਸਾਹਿਬੁ ਸੰਕਟਵੈ ਸੇਵਕੁ ਭਜੈ॥ ਚਿਰੰਕਾਲ ਨ ਜੀਵੈ ਦੋਊ ਕੁਲ ਲਜੈ॥੧॥ ਤੇਰੀ ਭਗਤਿ ਨ ਛੋਡਉ ਭਾਵੈ ਲੋਗੁ ਹਸੈ॥ ਚਰਨ ਕਮਲ ਮੇਰੇ ਹੀਅਰੇ ਬਸੈਂ॥੧॥ ਰਹਾਉ॥ ਜੈਸੇ ਅਪਨੇ ਧਨਹਿ ਪ੍ਰਾਨੀ ਮਰਨੁ ਮਾਂਡੈ॥ ਤੈਸੇ ਸੰਤ ਜਨਾਂ ਰਾਮ ਨਾਮੁ ਨ ਛਾਡੈਂ॥੨॥ ਗੰਗਾ ਗਇਆ ਗੋਦਾਵਰੀ ਸੰਸਾਰ ਕੇ ਕਾਮਾ॥ ਨਾਰਾਇਣੁ ਸੁਪ੍ਰਸੰਨ ਹੋਇ ਤ ਸੇਵਕੁ ਨਾਮਾ॥੩॥੧॥

ਪਦ ਅਰਥ:- ਸੰਕਟਵੈ-ਕਸ਼ਟ ਦੇਵੇਂ। ਭਜੈ-ਨੱਠ ਜਾਏ॥ ਚਿਰਕਾਲ-ਬਹੁਤ ਸਮਾਂ। ਦੋਊ ਕੁਲ- ਦੋਵੇਂ ਕੁੱਲਾਂ। ਲਜੈ-ਬਦਨਾਮ ਕਰਾਉਂਦਾ ਹੈ। ਹਸੈ-ਠੱਠਾ ਕਰੇ। ਮਾਂਡੈ- ਠਾਨ ਲੈਂਦਾ ਹੈ। ਸੁਪ੍ਰਸੰਨ-ਤ੍ਰੁੱਠ ਪਏ। ਤ-ਤਦੋਂ ਹੀ।

## ਰਾਗੁ ਬਸੰਤੁ ਧਮਾਰ ਤਾਲ ਮਾਤਰਾਂ-14 ਵਿਲੰਭਿਤ ਲੈਅ

### ਅਸਥਾਈ

| 1 | 2 | 3 | 4 | 5 | 6 | 7 | 8 | 9 | 10 | 11 | 12 | 13 | 14 |
|---|---|---|---|---|---|---|---|---|---|---|---|---|---|
| | | | | | | | ਗਮ | ਧਨ | ਸੰ | ਧਨ | ਸੰਨ | ਧ | ਪਪ |
| | | | | | | | ਤੇS | ਰੀS | S | ਭਗ | ਤਿਨ | ਛੋ | ਡਉ |

ਮਾਤਰ ਤੇ 'ਕ ਰਉ' ਦਾ ਉਚਾਰਨ ਫਿਰ 11ਵੀਂ-12ਵੀਂ 2 ਮਾਤਰਾਂ ਤੇ ਬਿਸਰਾਮ ਫਿਰ 13ਵੀਂ ਤੋਂ 16ਵੀਂ ਮਾਤਰ ਵਾਲਾ ਟੁਕੜਾ ਗਾ ਕੇ ਸੱਮ ਤੇ ਆਉਣਾ ਹੈ।

3) 9ਵੀਂ ਮਾਤਰ ਤੋਂ 9ਵੀਂ ਤੋਂ 16ਵੀਂ ਮਾਤਰ ਦਾ ਟੁਕੜਾ ਆਰੰਭ ਕਰਕੇ ਤਿੰਨ ਵਾਰ ਬਰਾਬਰ ਲੈ ਕੇ ਸੱਮ ਤੇ ਸਮਾਪਤ ਕਰਨਾ ਹੈ।

ਸਾਰਗ ਮਹਲਾ ੫॥ (੧੨੨੭)

ਮਾਖੀ ਰਾਮ ਕੀ ਤੂ ਮਾਖੀ॥ ਜਹ ਦੁਰਗੰਧ ਤਹਾ ਤੂ ਬੈਸਹਿ ਮਹਾ ਬਿਖਿਆ ਮਦ ਚਾਖੀ॥੧॥ ਰਹਾਉ॥ ਕਿਤਹਿ ਅਸਥਾਨਿ ਤੂ ਟਿਕਨੁ ਨ ਪਾਵਹਿ ਇਹ ਬਿਧਿ ਦੇਖੀ ਆਖੀ॥ ਸੰਤਾ ਬਿਨੁ ਤੈ ਕੋਇ ਨ ਛਾਡਿਆ ਸੰਤ ਪਰੇ ਗੋਬਿਦ ਕੀ ਪਾਖੀ॥੧॥ ਜੀਅ ਜੰਤ ਸਗਲੇ ਤੈ ਮੋਹੇ ਬਿਨੁ ਸੰਤਾ ਕਿਨੈ ਨ ਲਾਖੀ॥ ਨਾਨਕ ਦਾਸੁ ਹਰਿ ਕੀਰਤਨਿ ਰਾਤਾ ਸਬਦੁ ਸੁਰਤਿ ਸਚੁ ਸਾਖੀ॥੨॥੯੯॥੧੨੨॥

ਪਦ ਅਰਥ:- ਮਾਖੀ-ਮੱਖੀ, (ਮਾਇਆ)। ਦੁਰਗੰਧ-ਵਿਕਾਰਾਂ ਦੀ ਬੋ। ਬੈਸਹਿ-ਬੈਠਦੀ ਹੈਂ। ਬਿਖਿਆ-ਹੇ ਮਾਇਆ! ਮਹਾ ਮਦ ਚਾਖੀ-ਤੂੰ ਵੱਡਾ ਨਸ਼ਾ ਚੱਖਦੀ ਹੈਂ। ਪਾਖੀ-ਪਾਸੇ, ਸ਼ਰਨ। ਨ ਲਾਖੀ-ਨਹੀਂ ਸਮਝੀ। ਰਾਤਾ-ਰੰਗਿਆ ਹੋਇਆ। ਸਾਖੀ-ਵੇਖਦਾ ਹੈ।

## ਰਾਗੁ ਸਾਰਗ ਤੀਨ ਤਾਲ ਮਾਤਰਾਂ-16 ਮੱਧ ਲੈਅ

### ਅਸਥਾਈ

| 1 | 2 | 3 | 4 | 5 | 6 | 7 | 8 | 9 | 10 | 11 | 12 | 13 | 14 | 15 | 16 |
|---|---|---|---|---|---|---|---|---|---|---|---|---|---|---|---|
| | | | | | | | | ਮਪ | ਨਸੰ | ਨੁ | ਪ | - | ਮ | ਰ | ਸ |
| | | | | | | | | ਮਾS | SS | ਖੀ | S | S | ਰਾ | S | ਮ |
| ਰ | - | ਰਪ | ਪਮ | ਰ | - | ਸ | - | ਨ਼ | ਸ | ਰ | ਮ | ਪ | ਨੁ | ਪ | S |
| ਕੀ | S | ਤੂS | SS | ਮਾ | S | ਖੀ | S | ਜ | ਹ | ਦੁ | ਰ | ਗੰ | S | ਧ | S |
| ਮ | ਪ | ਨ | ਸੰ | ਨੁ | - | ਪ | ਪ | ਮ | ਪ | ਨ | - | ਸੰ | ਸੰ | ਨੁ | ਪ |
| ਤ | ਹਾ | ਤੂ | S | ਬੈ | S | ਸ | ਹਿ | ਮ | S | ਹਾ | S | ਬਿ | ਖਿ | ਆ | S |
| ਪਨੁ | ਪਮ | ਮਪ | ਮਰ | ਰਮ | ਪਮ | ਰਸ | ਨ਼ਸ | | | | | | | | |
| ਮS | SS | ਦS | SS | ਚਾS | SS | ਖੀS | SS | | | | | | | | |
| x | | | | 2 | | | | 0 | | | | 3 | | | |

### ਅੰਤਰਾ

| 1 | 2 | 3 | 4 | 5 | 6 | 7 | 8 | 9 | 10 | 11 | 12 | 13 | 14 | 15 | 16 |
|---|---|---|---|---|---|---|---|---|---|---|---|---|---|---|---|
| | | | | | | | | ਮ | ਮਮ | ਪ | ਪ | ਨੁ | ਪ | ਨ | - |
| | | | | | | | | ਕਿ | ਤਹਿ | ਅ | ਸ | ਥਾ | ਨਿ | ਤੂ | S |
| ਸੰ | ਸੰ | ਸੰ | ਸੰ | ਰੰ | ਨ | ਸੰ | ਸੰ | ਰੰ | ਮੰ | ਰੰ | ਸੰ | ਨ | ਸੰ | ਨੁ | ਪ |
| ਟਿ | ਕ | ਨੁ | ਨ | ਪਾ | S | ਵ | ਹਿ | ਇ | S | ਹ | S | ਬਿ | S | ਧਿ | S |
| ਮ | ਪ | ਨੁ | ਪ | ਰਮ | ਪਮ | ਰਸ | ਨ਼ਸ | | | | | | | | |
| ਦੇ | S | ਖੀ | S | ਆS | SS | ਖੀS | SS | | | | | | | | |
| x | | | | 2 | | | | 0 | | | | 3 | | | |

(ਤ੍ਵ ਪ੍ਰਸਾਦਿ॥ ਕਬਿੱਤ॥) ਅਕਾਲ ਉਸਤਤ ਪਾ:੧੦

ਬੰਗ ਕੇ ਬੰਗਾਲੀ ਫਿਰਹੰਗ ਕੇ ਫਿਰੰਗਾਵਾਲੀ ਦਿਲੀ ਕੇ ਦਿਲਵਾਲੀ ਤੇਰੀ ਆਗਿਆ ਮੈ ਚਲਤ ਹੈਂ। ਰੋਹ ਕੇ ਰੁਹੇਲੇ ਮਾਘ ਦੇਸ ਕੇ ਮਘੇਲੇ ਬੀਰ, ਬੰਗ ਸੀ ਬੁੰਦੇਲੇ ਪਾਪ ਪੁੰਜ ਕੋ ਮਲਤ ਹੈਂ। ਗੋਖਾ ਗੁਨ ਗਾਵੈ

**ਚੀਨ ਮਚੀਨ ਕੇ ਸੀਸ ਨਜਾਵੈ ਤਿੱਬਤੀ ਧਿਆਇ ਦੋਖ ਦੇਹ ਕੋ ਦਲਤ ਹੈਂ। ਜਿਨੈ ਤੋਹਿ ਧਿਆਇਓ ਤਿਨੈ ਪੂਰਨ ਪ੍ਰਤਾਪ ਪਾਇਓ ਸਰਬ ਧਨ ਧਾਮ ਫਲ ਫੂਲ ਸੋਂ ਫਲਤ ਹੈਂ।੩।।੨੫੫।।**

ਪਦ ਅਰਥ:-ਬੰਗ-ਬੰਗਾਲ ਦਾ ਪੁਰਾਣਾ ਨਾਮ। ਫਿਰਹੰਗ-ਯੌਰਪ। ਫਿਰੰਗਾਵਾਲੀ-ਯੌਰੋਪੀਅਨ, ਪੱਛਮੀ ਗੋਰੇ ਲੋਕ। ਦਿਲਵਾਲੀ-ਦਿੱਲੀ ਦੇ ਵਾਸੀ। ਰੁਹੇਲੇ-ਰੁਹੇਲ ਖੰਡ ਵਾਸੀ। ਮਾਘ-ਮਗਧ ਦੇਸ਼। ਮਘੇਲੇ-ਰਾਜਪੂਤਾਂ ਦੀ ਇੱਕ ਜਾਤੀ। ਬੰਗ ਸੀ-ਕੁਰਮ ਤੇ ਕੁਹਾਟ ਦੇ ਇਲਾਕੇ ਦੇ ਨਿਵਾਸੀ। ਬੁੰਦੇਲੇ-ਬੁੰਧੇਲ ਖੰਡ ਦੇ ਵਾਸੀ। ਗੋਖਾ-ਗੋਰਖੇ। ਮਚੀਨ-ਚੀਨ ਨਾਲ ਲਗਦਾ ਮਨਚੂਰੀਆ ਦਾ ਇਲਾਕਾ।

## ਰਾਗੁ ਸਾਰਗ ਤੀਨ ਤਾਲ ਮਾਤਰਾਂ-16 ਮੱਧ ਲੈਅ

### ਅਸਥਾਈ

| 1 | 2 | 3 | 4 | 5 | 6 | 7 | 8 | 9 | 10 | 11 | 12 | 13 | 14 | 15 | 16 |
|---|---|---|---|---|---|---|---|---|---|---|---|---|---|---|---|
| | | | | | | | | | | | | ਪਨੁ | ਪਮ | ਰਸ | ਨੁਸ |
| | | | | | | | | | | | | ਜਿS | ਨੈS | ਤੋS | ਹਿS |
| ਰਰ | ਰਰ | ਮ | ਰ | ਮ | ਪ | ਨੁ | ਪਪ | ਮ | ਮ | ਰਰ | ਸ | ਮਮ | ਪ | ਨ | ਸਂ |
| ਧਿਆ | ਇਓ | ਤਿ | ਨੈ | ਪੂ | ਰ | ਨ | ਪ੍ਰ | ਤਾ | ਪ | ਪਾਇ | ਓ | ਸਰ | ਬ | ਧ | ਨ |
| ਰਂ | ਰਂ | ਨ | ਸਂ | ਨ | ਸਂ | ਨੁ | ਪ | ਰਮ | ਪਮ | ਰਸ | ਨੁਸ | | | | |
| ਧਾ | ਮ | ਫ | ਲ | ਫੂ | ਲ | ਸੋਂ | ਫ | ਲS | ਤS | ਹੈਂS | SS | | | | |
| x | | | | 2 | | | | 0 | | | | 3 | | | |

### ਅੰਤਰਾ

| 1 | 2 | 3 | 4 | 5 | 6 | 7 | 8 | 9 | 10 | 11 | 12 | 13 | 14 | 15 | 16 |
|---|---|---|---|---|---|---|---|---|---|---|---|---|---|---|---|
| | | | | | | | | | | | | ਮ | ਮ | ਪ | ਨ |
| | | | | | | | | | | | | ਬੰ | ਗ | ਕੇ | S |
| ਸਂ | ਸਂ | ਨ | ਸਂ | ਨਨ | ਸਂਸਂ | ਰਂ | ਰਂ | ਨ | ਸਂ | ਨੁ | ਪ | ਨ | ਸਂ | ਰਂ | - |
| ਬੰ | ਗਾ | ਲੀ | S | ਫਿਰ | ਹੰਗ | ਕੇ | ਫਿ | ਰੰ | ਗਾ | ਵਾ | ਲੀ | ਦਿ | ਲੀ | ਕੇ | S |
| ਰਂਰਂ | ਮਂ | ਰਂ | ਸਂਸਂ | ਨੁ | ਨੁ | ਪ | ਪ | ਮ | ਰਮ | ਰਸ | ਨੁਸ | | | | |
| ਦਿਲ | ਵਾ | ਲੀ | ਤੇਰੀ | ਆ | ਗਿ | ਆ | ਮੈ | ਚ | ਲS | ਤS | ਹੈਂS | | | | |
| x | | | | 2 | | | | 0 | | | | 3 | | | |

**ਸਾਰਗ ਮਹਲਾ ੫।।** **(੧੨੧੯)**

**ਆਇਓ ਸੁਨਨ ਪੜਨ ਕਉ ਬਾਣੀ। ਨਾਮੁ ਵਿਸਾਰਿ ਲਗਹਿ ਅਨ ਲਾਲਚਿ ਬਿਰਥਾ ਜਨਮੁ ਪਰਾਣੀ।।੧।।ਰਹਾਉ।। ਸਮਝੁ ਅਚੇਤ ਚੇਤਿ ਮਨ ਮੇਰੇ ਕਥੀ ਸੰਤਨ ਅਕਥ ਕਹਾਣੀ।। ਲਾਭੁ ਲੈਹੁ ਹਰਿ ਰਿਦੈ ਅਰਾਧਹੁ ਛੁਟਕੈ ਆਵਣ ਜਾਣੀ।।੧।। ਉਦਮੁ ਸਕਤਿ ਸਿਆਣਪ ਤੁਮ੍ਰੀ ਦੇਹਿ ਤ ਨਾਮੁ ਵਖਾਣੀ।। ਸੇਈ ਭਗਤ ਭਗਤਿ ਸੇ ਲਾਗੇ ਨਾਨਕ ਜੋ ਪ੍ਰਭ ਭਾਣੀ।।੨।।੫੬।।੭੯।।**

ਪਦ ਅਰਥ:-ਬਿਰਥਾ-ਵਿਅਰਥ। ਜਨਮੁ ਪਰਾਣੀ-ਉਹਨਾਂ ਪ੍ਰਾਣੀਆਂ ਦਾ ਜਨਮ। ਅਚੇਤ ਮਨ-ਹੇ ਗਾਫ਼ਿਲ ਮਨ! ਕਥੀ-ਬਿਆਨ ਕੀਤੀ ਹੈ। ਅਕਥ-ਜਿਸਦਾ ਸਰੂਪ ਬਿਆਨ ਨਾ ਕੀਤਾ ਜਾ ਸਕੇ। ਛੁਟਕੈ-ਮੁੱਕ ਜਾਂਦੀ ਹੈ। ਸਕਤਿ-ਸ਼ਕਤੀ। ਵਖਾਣੀ-ਮੈਂ ਉਚਾਰਾਂ। ਪ੍ਰਭ ਭਾਣੀ-ਪ੍ਰਭੂ ਨੂੰ ਭਾ ਗਏ।

## ਰਾਗੁ ਸਾਰਗ ਤੀਨ ਤਾਲ ਮਾਤਰਾਂ-16 ਮੱਧ ਲੈਅ

### ਅਸਥਾਈ

| 1 | 2 | 3 | 4 | 5 | 6 | 7 | 8 | 9 | 10 | 11 | 12 | 13 | 14 | 15 | 16 |
|---|---|---|---|---|---|---|---|---|---|---|---|---|---|---|---|
| | | | | | | | | | | | ਰਮ | ਪਮ | ਰ | -ਨ਼ | -ਸ |
| | | | | | | | | | | | ਆS | SS | ਇ | Sਓ | SS |
| ਰ | ਰ | ਮ | ਪ | ਮ | ਨੁ | ਪ | ਪਪ | ਮ | ਰਮ | ਰਸ | ਨ਼ਸ | ਰ | ਰ | ਮ | ਪ |
| ਸੁ | ਨ | ਨ | S | ਪ | ਝ | ਨ | ਕਉ | ਬਾ | SS | ਣੀS | ਨਾS | S | ਮੁ | S | S |
| ਨੁ | ਨੁ | ਪ | - | ਨ | ਸੰਸੰ | ਰੰ | ਸੰ | ਨੁ | ਨੁ | ਪ | ਮ | ਪ | ਨ | - | ਸੰ |
| ਵਿ | ਸਾ | ਰਿ | S | ਲ | ਗਹਿ | ਅ | ਨ | ਲਾ | ਲ | ਚਿ | ਬਿ | ਰ | ਥਾ | S | S |
| ਨੁ | ਪ | ਮ | ਪ | ਰ | ਪ | ਮ | - | ਰਮ | ਰਸ | ਨ਼ਸ | | | | | |
| ਜ | ਨ | ਮੁ | S | ਪ | S | ਰਾ | S | ਣੀS | SS | SS | | | | | |
| X | | | | 2 | | | | 0 | | | | 3 | | | |

### ਅੰਤਰਾ

| 1 | 2 | 3 | 4 | 5 | 6 | 7 | 8 | 9 | 10 | 11 | 12 | 13 | 14 | 15 | 16 |
|---|---|---|---|---|---|---|---|---|---|---|---|---|---|---|---|
| | | | | | | | | | | | ਮ | ਪ | ਨੁ | - | ਪ |
| | | | | | | | | | | | ਸ | ਮ | ਝੁ | S | S |
| ਨ | ਨ | ਸੰ | - | ਨ | ਸੰ | ਰੰ | ਮੰ | ਰੰ | - | ਸੰ | ਨ | ਸੰ | ਰੰ | - | ਸੰ |
| ਅ | ਚੇ | ਤ | S | ਚੇ | ਤਿ | ਮ | ਨ | ਮੇ | S | ਰੇ | ਕ | S | ਥੀ | S | S |
| ਨ | ਸੰ | ਨੁ | ਪ | ਮ | ਪ | ਮ | - | ਰ | ਨ਼ | ਸ | | | | | |
| ਸੰ | S | ਤ | ਨ | ਅ | ਕ | ਥ | S | ਕ | ਹਾ | ਣੀ | | | | | |
| X | | | | 2 | | | | 0 | | | | 3 | | | |

**ਸਾਰਗ ਮਹਲਾ ੫॥** (੧੨੨੭)

ਮਾਈ ਰੀ ਮਾਤੀ ਚਰਣ ਸਮੂਹ॥ ਏਕਸੁ ਬਿਨੁ ਹਉ ਆਨ ਨ ਜਾਨਉ ਦੁਤੀਆ ਭਾਉ ਸਭ ਲੂਹ॥੧॥ਰਹਾਉ॥ ਤਿਆਗਿ ਗੋਪਾਲ ਅਵਰ ਜੋ ਕਰਣਾ ਤੇ ਬਿਖਿਆ ਕੇ ਖੂਹ॥ ਦਰਸ ਪਿਆਸ ਮੇਰਾ ਮਨੁ ਮੋਹਿਓ ਕਾਢੀ ਨਰਕ ਤੇ ਧੂਹ॥੧॥ ਸੰਤ ਪ੍ਰਸਾਦਿ ਮਿਲਿਓ ਸੁਖਦਾਤਾ ਬਿਨਸੀ ਹਉਮੈ ਹੂਹ॥ ਰਾਮ ਰੰਗਿ ਰਾਤੇ ਦਾਸ ਨਾਨਕ ਮਉਲਿਓ ਮਨੁ ਤਨੁ ਜੂਹ॥੨॥੯੫॥੧੧੮॥

ਪਦ ਅਰਥ:- ਮਾਤੀ-ਮਸਤ ਰਹਿੰਦੀ ਹਾਂ। ਸਮੂਹ-ਪੂਰਨ ਤੌਰ ਤੇ। ਆਨ-ਹੋਰ। ਦੁਤੀਆ-ਦੂਜਾ। ਭਾਉ-ਪਿਆਰ। ਲੂਹ-ਸਾੜ ਦਿੱਤਾ ਹੈ। ਬਿਖਿਆ ਕੇ ਖੂਹ-ਮਾਇਆ ਦੇ ਖੂਹ। ਧੂਹ-ਖਿੱਚ ਕੇ। ਹੂਹ-ਰੌਲਾ। ਰਾਤੇ-ਰੰਗੇ ਗਏ। ਮਉਲਿਓ-ਖਿੜ ਪੈਂਦਾ ਹੈ। ਜੂਹ-ਖੁਲ੍ਹੀ ਧਰਤੀ ਜਿਸ ਵਿੱਚ ਪਸ਼ੂ ਆਦਿਕ ਚਰਦੇ ਹਨ।

## ਰਾਗੁ ਸਾਰਗ ਤੀਨ ਤਾਲ ਮਾਤਰਾਂ-16 ਮੱਧ ਲੈਅ

### ਅਸਥਾਈ

| 1 | 2 | 3 | 4 | 5 | 6 | 7 | 8 | 9 | 10 | 11 | 12 | 13 | 14 | 15 | 16 |
|---|---|---|---|---|---|---|---|---|---|---|---|---|---|---|---|
| | | | | | | | | | | | | - | ਨੁ | ਮ | ਪ |
| | | | | | | | | | | | | S | ਮਾ | ਈ | ਰੀ |
| ਨ | ਸੰ | ਨੁ | ਪ | ਰ | ਮ | ਪ | ਮ | ਰਮ | ਪਮ | ਰਸ | ਨ਼ਸ | - | ਰ | ਮ | ਪ |
| ਮਾ | S | ਤੀ | S | ਚ | ਰ | ਣ | S | ਸS | SS | ਮੂਹ | SS | S | ਏ | ਕ | ਸੁ |

| | | | | | | | | | | | | | | | |
|---|---|---|---|---|---|---|---|---|---|---|---|---|---|---|---|
| ਮ | ਪ | ਮਮ | ਰ | ਰ | ਪ | ਮ | ਮ | ਰ | - | ਨ਼ਨ਼ | ਸ | - | ਮ | ਪ | ਨ |
| ਬਿ | ਨੁ | ਹਉ | ऽ | ਆ | ऽ | ਨ | ਨ | ਜਾ | ऽ | ਨਉ | ऽ | ऽ | ਦੂ | ਤੀ | ਆ |
| ਸੰ | ਰੰ | ਨ | ਸੰ | ਨ਼ | - | ਪ | - | ਰਮ | ਪਮ | ਰਮ | ਰਸ | ਨ਼ਸ | | | |
| ਭਾ | ऽ | ਉ | ऽ | ਸ | ऽ | ਭ | ऽ | ਲੂਹ | ऽऽ | ऽऽ | ऽऽ | ऽऽ | | | |
| x | | | | 2 | | | | 0 | | | | ऽ | | | |

## ਅੰਤਰਾ

| | | | | | | | | | | | | | | | |
|---|---|---|---|---|---|---|---|---|---|---|---|---|---|---|---|
| | | | | | | | | | | | | - | ਮ | ਪ | ਨ਼ |
| | | | | | | | | | | | | ऽ | ਤਿ | ਆ | ਗਿ |
| ਪ | - | ਨ | ਨ | ਸੰ | ਸੰ | ਸੰ | ਸੰ | ਰੰ | ਰੰ | ਸੰ | - | - | ਰੰ | ਮੰ | ਰੰ |
| ਗੋ | ऽ | ਪਾ | ਲ | ਅ | ਵ | ਰ | ਜੋ | ਕ | ਰ | ਣਾ | ऽ | ऽ | ਤੇ | ऽ | ऽ |
| ਨ | ਨ | ਸੰ | - | ਨ | ਸੰ | ਨ਼ | ਪ | ਰਮ | -ਰ | ਸਰ | -ਸ | ਨ਼ਸ | | | |
| ਬਿ | ਖਿ | ਆ | ऽ | ਕੇ | ऽ | ऽ | ऽ | ਖੂਹ | ऽऽ | ऽऽ | ऽऽ | ऽऽ | | | |
| x | | | | 2 | | | | 0 | | | | 3 | | | |

### ਸਾਰਗ ਮਹਲਾ ੫॥ (੧੨੨੫)

ਮਾਈ ਰੀ ਮਨੁ ਮੇਰੋ ਮਤਵਾਰੋ॥ ਪੇਖਿ ਦਇਆਲ ਅਨਦ ਸੁਖ ਪੂਰਨ ਹਰਿ ਰਸਿ ਰਪਿਓ ਖੁਮਾਰੋ॥੧॥ਰਹਾਉ॥ ਨਿਰਮਲ ਭਏ ਊਜਲ ਜਸੁ ਗਾਵਤ ਬਹੁਰਿ ਨ ਹੋਵਤ ਕਾਰੋ॥ ਚਰਨ ਕਮਲ ਸਿਉ ਡੋਰੀ ਰਾਚੀ ਭੇਟਿਓ ਪੁਰਖੁ ਅਪਾਰੋ॥੧॥ ਕਰੁ ਗਹਿ ਲੀਨੇ ਸਰਬਸੁ ਦੀਨੇ ਦੀਪਕ ਭਇਓ ਉਜਾਰੋ॥ ਨਾਨਕ ਨਾਮਿ ਰਸਿਕ ਬੈਰਾਗੀ ਕੁਲਹ ਸਮੂਹਾਂ ਤਾਰੋ ॥੨॥੮੭॥੧੧੦॥

ਪਦ ਅਰਥ:- ਮਤਵਾਰੋ-ਮਸਤ। ਪੇਖਿ-ਵੇਖ ਕੇ। ਰਸਿ-ਰਸ ਨਾਲ। ਰਪਿਓ-ਰੰਗਿਆ ਗਿਆ। ਖੁਮਾਰੋ-ਮਸਤੀ। ਬਹੁਰਿ-ਮੁੜ। ਕਾਰੋ-ਕਾਲਾ। ਡੋਰੀ ਰਾਚੀ-ਸੁਰਤ ਜੁੜੀ ਰਹਿੰਦੀ ਹੈ। ਭੇਟਿਓ-ਮਿਲ ਪੈਂਦਾ ਹੈ। ਕਰੁ-ਹੱਥ। ਗਹਿ-ਫੜ ਕੇ। ਸਰਬਸੁ-ਸਾਰਾ ਧਨ -ਪਦਾਰਥ। ਦੀਪਕ-ਦੀਵਾ। ਰਸਿਕ-ਰਸੀਆ। ਬੈਰਾਗੀ-ਪ੍ਰੇਮੀ। ਕੁਲਹ ਸਮੂਹਾਂ-ਸਾਰੀਆਂ ਕੁਲਾਂ।

### ਰਾਗੁ ਸਾਰਗ ਤੀਨ ਤਾਲ ਮਾਤਰਾਂ-16 ਮੱਧ ਲੈਅ

## ਅਸਥਾਈ

| 1 | 2 | 3 | 4 | 5 | 6 | 7 | 8 | 9 | 10 | 11 | 12 | 13 | 14 | 15 | 16 |
|---|---|---|---|---|---|---|---|---|---|---|---|---|---|---|---|
| | | | | | | | | | ਰ | ਨ਼ | ਸ | ਰ | ਮ | ਪ | ਨ਼ |
| | | | | | | | | | ਮਾ | ਈ | ऽ | ਰੀ | ऽ | ऽ | ऽ |
| ਪ | ਪ | ਰ | ਪ | ਮ | ਮ | ਰ | ਸ | - | ਰ | ਮ | ਰ | ਪਪ | ਪ | ਮ | ਪ |
| ਮ | ਨੁ | ਮੇ | ਰੋ | ਮ | ਤ | ਵਾ | ਰੋ | ऽ | ਪੇ | ऽ | ਖਿ | ਦਇ | ਆ | ਲ | ऽ |
| ਨ | ਸੰਸੰ | ਰੰ | ਸੰ | ਨ਼ | - | ਮ | ਪ | - | ਰੰ | ਸੰ | ਰੰ | ਨ | ਸੰ | ਨ਼ | ਪ |
| ਅ | ਨਦ | ਸੁ | ਖ | ਪੂ | ऽ | ਰ | ਨ | ऽ | ਹ | ऽ | ਰਿ | ਰ | ऽ | ਸਿ | ऽ |
| ਮ | ਮ | ਰ | ਮ | ਪ | ਮ | ਰ | ਸ | - | | | | | | | |
| ਰ | ਪਿ | ਓ | ऽ | ਖੁ | ਮਾ | ਰੋ | ऽ | ऽ | | | | | | | |
| x | | | | 2 | | | | 0 | | | | 3 | | | |

### ਅੰਤਰਾ

| | | | | | | | | | | | | | | | |
|---|---|---|---|---|---|---|---|---|---|---|---|---|---|---|---|
| | | | | | | | | - | ਮ | ਪ | ਪ | ਨੁ | ਪ | ਨ | ਨ |
| | | | | | | | | S | ਨਿ | ਰ | ਮ | ਲ | S | ਭ | ਏ |
| ਸੰ | ਸੰਸੰ | ਸੰ | ਰੰ | ਨ | - | ਸੰ | ਸੰ | - | ਰੰ | ਮੰ | ਰੰ | ਸੰ | - | ਨੁ | ਪ |
| ਊ | ਜਲ | ਜ | ਸੁ | ਗਾ | S | ਵ | ਤ | S | ਬ | ਹੁ | ਰਿ | ਨ | S | S | S |
| ਮ | ਪ | ਮ | ਮ | ਰ | - | ਨ਼ | ਸ | - | | | | | | | |
| ਹੋ | S | ਵ | ਤ | ਕਾ | S | ਰੋ | S | S | | | | | | | |
| x | | | | 2 | | | | 0 | | | | 3 | | | |

ਸਾਰਗ ਮਹਲਾ ੫॥ (੧੨੧੬-੧੭)

ਤੂ ਮੇਰੇ ਮੀਤ ਸਖਾ ਹਰਿ ਪ੍ਰਾਨ॥ ਮਨੁ ਧਨੁ ਜੀਉ ਪਿੰਡੁ ਸਭੁ ਤੁਮਰਾ ਇਹੁ ਤਨੁ ਸੀਤੋ ਤੁਮਰੈ ਧਾਨ॥੧॥ਰਹਾਉ॥ ਤੁਮ ਹੀ ਦੀਏ ਅਨਿਕ ਪ੍ਰਕਾਰਾ ਤੁਮ ਹੀ ਦੀਏ ਮਾਨ॥ ਸਦਾ ਸਦਾ ਤੁਮ ਹੀ ਪਤਿ ਰਾਖਹੁ ਅੰਤਰਜਾਮੀ ਜਾਨ॥੧॥ ਜਿਨ ਸੰਤਨ ਜਾਨਿਆ ਤੂ ਠਾਕੁਰ ਤੇ ਆਏ ਪਰਵਾਨ॥ ਜਨ ਕਾ ਸੰਗੁ ਪਾਈਐ ਵਡਭਾਗੀ ਨਾਨਕ ਸੰਤਨ ਕੈ ਕੁਰਬਾਨ॥੨॥੪੧॥੬੪॥

ਪਦ ਅਰਥ:- ਸਖਾ-ਸਹਾਈ। ਪਿੰਡੁ-ਸਰੀਰ। ਸੀਤੋ-ਬਣਿਆ ਹੈ। ਤੁਮਰੈ ਧਾਨ-ਤੇਰੀ ਬਖਸ਼ੀ ਖ਼ੁਰਾਕ ਨਾਲ। ਮਾਨ-ਆਦਰ। ਪਤਿ-ਇੱਜ਼ਤ। ਸੰਗੁ- ਸਾਥ।

## ਰਾਗੁ ਸਾਰਗ ਸੂਲ ਫਾਕ ਤਾਲ ਮਾਤਰਾਂ-10 ਮੱਧ ਲੈਅ

### ਅਸਥਾਈ

| 1 | 2 | 3 | 4 | 5 | 6 | 7 | 8 | 9 | 10 |
|---|---|---|---|---|---|---|---|---|---|
| ਰ | ਪਪ | ਮ | ਰ | ਰ | ਮ | ਰ | ਸ | ਨ਼ਨ਼ | ਸ |
| ਤੂ | ਮੇਰੇ | ਮੀ | ਤ | ਸ | ਖਾ | ਹ | ਰਿ | ਪ੍ਰਾ | ਨ |
| ਨ਼ਨ਼ | ਸਸ | ਰ | ਮ | ਰ | ਰ | ਪ | ਮ | ਨੁਨੁ | ਪ |
| ਮਨੁ | ਧਨੁ | ਜੀ | ਉ | ਪਿੰ | ਡੁ | ਸ | ਭੁ | ਤੁਮ | ਰਾ |
| ਨ | ਸੰ | ਨੁ | ਪ | ਮ | ਮ | ਰਰ | ਮ | ਰਸ | ਨ਼ਸ |
| ਇ | ਹੁ | ਤ | ਨੁ | ਸੀ | ਤੋ | ਤੁਮ | ਰੈ | ਧਾS | ਨS |
| x | | 0 | | 2 | | 3 | | 0 | |

### ਅੰਤਰਾ

| | | | | | | | | | |
|---|---|---|---|---|---|---|---|---|---|
| ਪਪ | ਨੁ | ਮ | ਮ | ਪ | ਪ | ਨ | ਨਨ | ਸੰ | ਸੰ |
| ਤੁਮ | ਹੀ | ਦੀ | ਏ | ਅ | ਨਿ | ਕ | ਪ੍ਰ | ਕਾ | ਰਾ |
| ਨ | ਸੰ | ਰੰ | - | ਨ | ਸੰ | ਨੁ | - | ਪ | - |
| ਤੁ | ਮ | ਹੀ | S | ਦੀ | ਏ | ਮਾ | S | ਨ | S |
| ਰੰ | ਰੰ | ਮੰ | ਰੰ | ਸੰ | ਸੰ | ਨ | ਸੰਸੰ | ਨੁ | ਪਪ |
| ਸ | ਦਾ | ਸ | ਦਾ | ਤੁ | ਮ | ਹੀ | ਪਤਿ | ਰਾ | ਖਹੁ |
| ਰ | ਮ | ਪ | ਨੁ | ਪ | ਪ | ਮ | - | ਰਸ | ਨ਼ਸ |
| ਅੰ | S | ਤ | ਰ | ਜਾ | ਮੀ | ਜਾ | S | ਨS | SS |
| x | | 0 | | 2 | | 3 | | 0 | |

ਰਾਗੁ ਸਾਰਗ

ਤਾਨਾਂ ਤੇ ਤਿਹਾਈਆਂ:-

| | | | | | | | | | | |
|---|---|---|---|---|---|---|---|---|---|---|
| 1) | ਨ਼ਸ | ਰਮ | ਰ- | ਮਪ | ਮ- | ਪਨੁ | ਪ- | ਰਮ | ਰਸ | ਨ਼ਸ |
| 2) | ਨ਼ਸ | ਰਮ | ਪਨੁ | ਪ- | ਨਸੰ | ਨੁਪ | ਪਨੁ | ਪਮ | ਰਮ | ਰਸ |
| 3) | ਮਪ | ਨਸੰ | ਰੰਸੰ | ਨਸੰ | ਨੁਨੁ | ਪਮ | ਮਪ | ਮਰ | ਰਮ | ਰਸ |

1) ਪਹਿਲੀ ਤੋਂ 6ਵੀਂ ਮਾਤਰ ਤੱਕ ਬੰਦਸ਼ ਅਨੁਸਾਰ ਗਾ ਕੇ ਪੰਜਵੀਂ ਤੋਂ ਛੇਵੀਂ ਮਾਤਰਾਂ ਦੇ 2 ਮਾਤਰਾਂ ਦੇ ਟੁਕੜੇ ਨੂੰ 2 ਵਾਰ ਹੋਰ ਗਾ ਕੇ ਸੱਮ ਤੇ ਆਉਣਾ ਹੈ।

2) ਪਹਿਲੀ ਤੋਂ ਚੌਥੀ ਮਾਤਰ ਤੱਕ ਬੰਦਸ਼ ਅਨੁਸਾਰ ਗਾ ਕੇ ਇੱਕ ਮਾਤਰ ਬਿਸਰਾਮ ਫਿਰ ਤੀਜੀ-ਚੌਥੀ ਮਾਤਰਾ ਦਾ ਟੁਕੜਾ ਫਿਰ ਬਿਸਰਾਮ ਫਿਰ ਇਹ ਟੁਕੜਾ ਲੈ ਕੇ ਸੱਮ ਤੇ ਮੁਕਾਅ ਕਰਨਾ ਹੈ।

3) ਪਹਿਲੀਆਂ 2 ਮਾਤਰਾਂ ਬਿਸਰਾਮ ਦੇ ਕੇ, 5ਵੀਂ ਤੋਂ 10ਵੀਂ ਮਾਤਰ ਦੇ 6 ਮਾਤਰਾਂ ਦੇ ਟੁਕੜੇ ਨੂੰ ਤੀਜੀ ਮਾਤਰ ਤੋਂ ਬਰਾਬਰ ਵਿੱਚ ਤਿੰਨ ਵਾਰ ਲੈ ਕੇ ਸੱਮ ਤੇ ਸਮਾਪਤ ਕਰਨਾ ਹੈ।

ਰਾਗੁ ਸਾਰਗ ਚਉਪਦੇ

ਮਹਲਾ ੧ ਘਰੁ ੧ ੴ ਸਤਿ ਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ।। (੧੧੯੭)

ਅਪੁਨੇ ਠਾਕੁਰ ਕੀ ਹਉ ਚੇਰੀ। ਚਰਨ ਗਹੇ ਜਗਜੀਵਨ ਪ੍ਰਭ ਕੇ ਹਉਮੈ ਮਾਰਿ ਨਿਬੇਰੀ।।੧।। ਰਹਾਉ।। ਪੂਰਨ ਪਰਮ ਜੋਤਿ ਪਰਮੇਸਰ ਪ੍ਰੀਤਮ ਪ੍ਰਾਨ ਹਮਾਰੇ।। ਮੋਹਨ ਮੋਹਿ ਲੀਆ ਮਨੁ ਮੇਰਾ ਸਮਝਸਿ ਸਬਦੁ ਬੀਚਾਰੇ।।੧।। ਮਨਮੁਖ ਹੀਨ ਹੋਛੀ ਮਤਿ ਝੂਠੀ ਮਨਿ ਤਨਿ ਪੀਰ ਸਰੀਰੇ।। ਜਬ ਕੀ ਰਾਮ ਰੰਗੀਲੈ ਰਾਤੀ ਰਾਮ ਜਪਤ ਮਨ ਧੀਰੇ।।੨।। ਹਉਮੈ ਛੋਡਿ ਭਈ ਬੈਰਾਗਨਿ ਤਬ ਸਾਚੀ ਸੁਰਤਿ ਸਮਾਨੀ।। ਅਕੁਲ ਨਿਰੰਜਨ ਸਿਉ ਮਨੁ ਮਾਨਿਆ ਬਿਸਰੀ ਲਾਜ ਲੋਕਾਨੀ।।੩।। ਭੂਰ ਭਵਿਖ ਨਾਹੀ ਤੁਮ ਜੈਸੇ ਮੇਰੇ ਪ੍ਰੀਤਮ ਪ੍ਰਾਨ ਅਧਾਰਾ।। ਹਰਿ ਕੈ ਨਾਮਿ ਰਤੀ ਸੋਹਾਗਨਿ ਨਾਨਕ ਰਾਮ ਭਤਾਰਾ।।੪।।੧।।

ਪਦ ਅਰਥ:-ਚੇਰੀ-ਦਾਸੀ। ਗਹੇ-ਫੜੇ। ਨਿਬੇਰੀ-ਮੁਕਾਅ ਦਿੱਤੀ ਹੈ। ਜੋਤਿ-ਚਾਨਣ ਦਾ ਸੋਮਾ। ਹੀਨ-ਕਮਜ਼ੋਰ। ਹੋਛੀ-ਥੋੜ੍ਹ-ਵਿਤੀ। ਸਰੀਰੇ-ਸਰੀਰ ਵਿੱਚ। ਧੀਰੇ-ਧੀਰਜ ਧਾਰਦਾ ਹੈ। ਸਮਾਨੀ-ਲੀਨ ਰਹਿੰਦੀ ਹੈ। ਲੋਕਾਨੀ-ਜਗਤ ਦੀ। ਭੂਰ-ਬੀਤਿਆ ਹੋਇਆ ਸਮਾਂ। ਸੋਹਾਗਨਿ-ਚੰਗੇ ਭਾਗਾਂ ਵਾਲੀ। ਭਤਾਰਾ-ਖ਼ਸਮ।

## ਰਾਗੁ ਸਾਰਗ ਏਕ ਤਾਲ ਮਾਤਰਾਂ-12 ਮੱਧ ਲੈਅ

### ਅਸਥਾਈ

| 1 | 2 | 3 | 4 | 5 | 6 | 7 | 8 | 9 | 10 | 11 | 12 |
|---|---|---|---|---|---|---|---|---|---|---|---|
| ਰ | ਮ | ਪ | ਨੁ | ਪ | ਪ | ਮ | ਪ | ਮਮ | - | ਰ | ਸ |
| ਅ | ਪੁ | ਨੇ | ਠਾ | ਕੁ | ਰ | ਕੀ | ऽ | ਹਉ | ऽ | ਚੇ | ਰੀ |
| ਨ਼ | ਸ | ਰ | ਮ | ਰ | - | ਰ | ਮ | ਪ | ਨੁਨੁ | ਪਪ | ਪ |
| ਚ | ਰ | ਨ | ਗ | ਹੇ | ऽ | ਜ | ਗ | ਜੀ | ਵਨ | ਪ੍ਰਭ | ਕੇ |
| ਮਮ | ਪ | ਨ | ਸੰ | ਨੁ | ਪ | ਮ | ਪ | ਰਮ | ਪਮ | ਰਸ | ਨ਼ਸ |
| ਹਉ | ऽ | ਮੈ | ऽ | ਮਾ | ਰਿ | ਨਿ | ਬੇ | ਰੀऽ | ऽऽ | ऽऽ | ऽऽ |
| x | | 0 | | 2 | | 0 | | 3 | | 4 | |

## ਅੰਤਰਾ

| | | | | | | | | | | | |
|---|---|---|---|---|---|---|---|---|---|---|---|
| ਮ | ਪ | ਨੁ | ਪ | ਨ | ਨ | ਸਂ | ਸਂ | ਨਨ | ਨ | ਸਂ | ਸਂ |
| ਪੂ | ਰ | ਨ | ਪ | ਰ | ਮ | ਜੋ | ਤਿ | ਪਰ | ਮੇ | ਸ | ਰ |
| ਰਂਰਂ | ਮਂ | ਰਂ | ਸਂ | ਨਨ | ਸਂ | ਪਨੁ | ਪਮ | ਮਪ | ਮਰ | ਰਮ | ਰਸ |
| ਪ੍ਰੀ | S | ਤ | ਮ | ਪ੍ਰਾ | ਨ | ਹS | SS | ਮਾS | SS | ਰੇS | SS |
| X | | 0 | | 2 | | 0 | | 3 | | 4 | |

ਤਾਨਾਂ ਤੇ ਤਿਹਾਈਆਂ:-

1) ਨ਼ਸ ਰਮ ਰਸ ਰਮ ਪਨੁ ਪਮ ਮਪ ਨਸਂ ਨੁਪ ਮਮ ਰਸ ਨ਼ਸ

2) ਰਮ ਪਮ ਰਸ ਨ਼ਸ ਮਪ ਨੁਪ ਮਰ ਸਰ ਨਸਂ ਨੁਪ ਮਮ ਰਸ

3) ਨ਼ਸ ਰਮ ਪਨੁ ਪਮ ਰਸ ਨ਼ਸ ਰਮ ਪਨ ਸਂਨੁ ਪਮ ਰਸ ਨ਼ਸ

1) ਪਹਿਲੀ ਤੋਂ ਛੇਵੀਂ ਮਾਤਰ ਤੱਕ ਬੰਦਸ਼ ਅਨੁਸਾਰ ਗਾ ਕੇ ਫਿਰ ਚੌਥੀ ਤੋਂ ਛੇਵੀਂ ਮਾਤਰ ਦੇ ਟੁਕੜੇ ਨੂੰ 2 ਵਾਰ ਹੋਰ ਗਾ ਕੇ ਸੱਮ ਤੇ ਮੁਕਾਅ ਕਰਨਾ ਹੈ।

2) ਪਹਿਲੀ ਤੋਂ 8ਵੀਂ ਮਾਤਰ ਤੱਕ ਬੰਦਸ਼ ਅਨੁਸਾਰ ਗਾ ਕੇ ਫਿਰ 7ਵੀਂ-8ਵੀਂ ਮਾਤਰ ਦਾ ਦੋ ਮਾਤਰਾਂ ਦਾ ਟੁਕੜਾ 2 ਵਾਰ ਹੋਰ ਲੈ ਕੇ ਸੱਮ ਤੇ ਆਉਣਾ ਹੈ।

3) 7ਵੀਂ ਮਾਤਰ ਤੋਂ 7ਵੀਂ ਤੋਂ 12ਵੀਂ ਮਾਤਰ ਦੇ ਟੁਕੜੇ ਨੂੰ ਤਿੰਨ ਵਾਰ ਬਰਾਬਰ ਲੈ ਕੇ ਸੱਮ ਤੇ ਸਮਾਪਤ ਕਰਨਾ ਹੈ।

### ਸਾਰੰਗ ਮਹਲਾ ੫ ਸੂਰਦਾਸ॥ ੴ ਸਤਿਗੁਰ ਪ੍ਰਸਾਦਿ॥ (੧੨੫੩)

ਹਰਿ ਕੇ ਸੰਗ ਬਸੇ ਹਰਿ ਲੋਕ॥ ਤਨੁ ਮਨੁ ਅਰਪਿ ਸਰਬਸੁ ਸਭੁ ਅਰਪਿਓ ਅਨਦ ਸਹਜ ਧੁਨਿ ਝੋਕ॥੧॥ਰਹਾਉ॥ ਦਰਸਨੁ ਪੇਖਿ ਭਏ ਨਿਰਬਿਖਈ ਪਾਏ ਹੈ ਸਗਲੇ ਥੋਕ॥ ਆਨ ਬਸਤੁ ਸਿਉ ਕਾਜੁ ਨ ਕਛੂਐ ਸੁੰਦਰ ਬਦਨ ਅਲੋਕ॥੧॥ ਸਿਆਮ ਸੁੰਦਰ ਤਜਿ ਆਨ ਜੁ ਚਾਹਤ ਜਿਉ ਕੁਸਟੀ ਤਨਿ ਜੋਕ॥ ਸੂਰਦਾਸ ਮਨੁ ਪ੍ਰਭਿ ਹਥਿ ਲੀਨੋ ਦੀਨੋ ਇਹੁ ਪਰਲੋਕ॥੨॥੧॥੮॥

ਪਦ ਅਰਥ:- ਹਰਿ ਲੋਕ-ਪਰਮਾਤਮਾ ਦੀ ਬੰਦਗੀ ਕਰਨ ਵਾਲੇ ਬੰਦੇ। ਸਰਬਸੁ-ਆਪਣਾ ਸਭ ਕੁਝ। ਸਹਜ-ਅਡੋਲਤਾ। ਧੁਨਿ-ਸੁਰ। ਝੋਕ-ਹੁਲਾਰਾ। ਨਿਰਬਿਖਈ-ਵਿਸ਼ਿਆਂ ਤੋਂ ਰਹਿਤ। ਥੋਕ-ਪਦਾਰਥ। ਕਾਜੁ-ਗ਼ਰਜ਼।ਬਦਨ-ਮੂੰਹ। ਅਲੋਕ-ਵੇਖ ਕੇ। ਸਿਆਮ ਸੁੰਦਰ -ਸੋਹਣੇ ਸਾਂਵਲੇ ਰੰਗ ਵਾਲਾ ਸੱਜਣ ਪ੍ਰਭੂ। ਕੁਸਟੀ ਤਨਿ-ਕੋਹੜੀ ਦੇ ਸਰੀਰ ਉੱਤੇ। ਇਹੁ ਪਰਲੋਕ-ਲੋਕ ਤੇ ਪਰਲੋਕ।

### ਰਾਗੁ ਸਾਰੰਗ ਆਡਾ ਚਾਰ ਤਾਲ ਮਾਤਰਾਂ-14 ਮੱਧ ਲੈਅ

## ਅਸਥਾਈ

| 1 | 2 | 3 | 4 | 5 | 6 | 7 | 8 | 9 | 10 | 11 | 12 | 13 | 14 |
|---|---|---|---|---|---|---|---|---|---|---|---|---|---|
| ਪ | ਨੁ | ਪ | ਮ | ਰ | ਰ | ਨ਼ | ਸ | ਰ | ਪ | ਮ | ਰ | ਸ | - |
| ਹ | ਰਿ | ਕੇ | ਸੰ | S | ਗ | ਬ | ਸੇ | ਹ | ਰਿ | ਲੋ | S | ਕ | S |
| ਰਰ | ਮ | ਰ | ਪ | ਮ | ਪ | ਰਰ | ਰਰ | ਮ | ਪ | ਨੁ | ਨੁ | ਪ | ਪ |
| ਤਨੁ | ਮ | ਨੁ | ਅ | ਰ | ਪਿ | ਸਰ | ਬਸੁ | ਸ | ਭੁ | ਅ | ਰ | ਪਿ | ਓ |
| ਨ | ਸਂ | ਸਂ | ਰਂ | ਰਂ | ਸਂ | ਨ | ਸਂ | ਨੁ | ਪ | ਪਨੁ | ਪਮ | ਰਸ | ਨ਼ਸ |
| ਅ | ਨ | ਦ | ਸ | ਹ | ਜ | ਧੁ | S | ਨਿ | S | ਝੋS | SS | ਕS | SS |
| X | | 2 | | 0 | | 3 | | 0 | | 4 | | 0 | |

## ਅੰਤਰਾ

| | | | | | | | | | | | | | |
|---|---|---|---|---|---|---|---|---|---|---|---|---|---|
| ਪਪ | ਨੁ | ਪ | ਮ | - | ਪ | ਨ | ਨ | ਸੰ | ਸੰ | ਰੰ | ਰੰ | ਸੰ | - |
| ਦਰ | ਸ | ਨੁ | ਪੇ | S | ਖਿ | ਭ | ਏ | ਨਿ | ਰ | ਬਿ | ਖ | ਈ | S |
| ਰੰ | ਮੰ | ਰੰ | ਸੰ | ਨ | ਸੰ | ਪ | ਨੁ | ਮ | ਪ | ਮਮ | ਰਮ | ਰਸ | ਨ਼ਸ |
| ਪਾ | S | ਏ | ਹੈ | S | S | ਸ | ਗ | ਲੇ | S | ਥੋS | SS | ਕS | SS |
| X | | 2 | | 0 | | 3 | | 0 | | 4 | | 0 | |

ਤਾਨਾਂ ਤੇ ਤਿਹਾਈਆਂ:-

1) ਨ਼ਸ ਰਮ ਰਸ ਨ਼ਸ ਰਮ ਪਨੁ ਪਮ ਰਸ ਨ਼ਸ ਰਮ ਪਨ ਸੰਨੁ ਪਮ ਰਸ
2) ਰਮ ਰਸ ਨ਼ਸ ਰਮ ਰ- ਮਪ ਮ- ਪਨੁ ਪ- ਨਸੰ ਨੁਪ ਮਮ ਰਸ ਨ਼ਸ
3) ਰਮ ਪਨੁ ਪਮ ਰਮ ਰਸ ਨ਼ਸ ਮਪ ਨਸ ਰੰਮੰ ਰੰਸੰ ਨਸੰ ਨੁਪ ਮਮ ਰਸ

1) ਪਹਿਲੀ ਤੋਂ ਛੇਵੀਂ ਮਾਤਰ ਤੱਕ ਬੰਦਸ਼ ਅਨੁਸਾਰ ਗਾ ਕੇ ਇੱਕ ਮਾਤਰ ਬਿਸਰਾਮ ਫਿਰ ਚੌਥੀ ਮਾਤਰ ਤੋਂ ਛੇਵੀਂ ਮਾਤਰ ਦਾ ਟੁਕੜਾ ਫਿਰ ਬਿਸਰਾਮ ਫਿਰ ਇਹ ਟੁਕੜਾ ਲੈ ਕੇ ਸੱਮ ਤੇ ਮੁਕਾ ਕਰਨਾ ਹੈ।
2) ਪਹਿਲੀ ਤੋਂ 8ਵੀਂ ਮਾਤਰ ਤੱਕ ਬੰਦਸ਼ ਅਨੁਸਾਰ ਗਾ ਕੇ ਇੱਕ ਮਾਤਰ ਬਿਸਰਾਮ ਫਿਰ 7ਵੀਂ ਤੋਂ 8ਵੀਂ ਮਾਤਰ ਦਾ ਟੁਕੜਾ ਫਿਰ ਬਿਸਰਾਮ ਫਿਰ ਇਹ ਟੁਕੜਾ ਲੈ ਕੇ ਸੱਮ ਤੇ ਸਮਾਪਤ ਕਰਨਾ ਹੈ।
3) 7ਵੀਂ ਤੋਂ 13ਵੀਂ ਮਾਤਰ ਦੇ ਟੁਕੜੇ ਨੂੰ 8ਵੀਂ ਮਾਤਰ ਤੋਂ ਚੁੱਕ ਕੇ ਤਿੰਨ ਵਾਰ ਬਰਾਬਰ ਲੈ ਕੇ ਸੱਮ ਤੇ ਸਮਾਪਤ ਕਰਨਾ ਹੈ।

### ਸਾਰਗ ਮਹਲਾ ੫॥ (੧੨੧੮)

ਅਪੁਨੇ ਗੁਰ ਪੂਰੇ ਬਲਿਹਾਰੈ॥ ਪ੍ਰਗਟ ਪ੍ਰਤਾਪੁ ਕੀਓ ਨਾਮ ਕੋ ਰਾਖੇ ਰਾਖਨਹਾਰੈ॥੧॥ ਰਹਾਉ॥ ਨਿਰਭਉ ਕੀਏ ਸੇਵਕ ਦਾਸ ਅਪਨੇ ਸਗਲੇ ਦੂਖ ਬਿਦਾਰੈ॥ ਆਨ ਉਪਾਵ ਤਿਆਗਿ ਜਨ ਸਗਲੇ ਚਰਨ ਕਮਲ ਰਿਦ ਧਾਰੈ॥੧॥ ਪ੍ਰਾਨ ਅਧਾਰ ਮੀਤ ਸਾਜਨ ਪ੍ਰਭ ਏਕੈ ਏਕੰਕਾਰੈ॥ ਸਭ ਤੇ ਊਚ ਠਾਕੁਰੁ ਨਾਨਕ ਕਾ ਬਾਰ ਬਾਰ ਨਮਸਕਾਰੈ॥੨॥੪੯॥੭੨॥

ਪਦ ਅਰਥ:- ਬਿਦਾਰੈ-ਨਾਸ ਕਰ ਦੇਂਦਾ ਹੈ। ਉਪਾਵ-ਹੀਲੇ, ਜਤਨ। ਧਾਰੈ-ਟਿਕਾਂਦਾ ਹੈ। ਏਕੰਕਾਰੈ-ਪਰਮਾਤਮਾ। ਠਾਕੁਰੁ-ਮਾਲਕ।

## ਰਾਗੁ ਸਾਰਗ ਫਰੋਦਸਤ ਤਾਲ ਮਾਤਰਾਂ-14 ਮੱਧ ਲੈਅ

## ਅਸਥਾਈ

| 1 | 2 | 3 | 4 | 5 | 6 | 7 | 8 | 9 | 10 | 11 | 12 | 13 | 14 |
|---|---|---|---|---|---|---|---|---|---|---|---|---|---|
| ਨ | ਸੰ | ਨ | ਸੰ | ਪ | ਨੁ | ਪ | ਪ | ਮ | ਪ | ਮ | ਰਮ | ਰਮ | ਰਸ |
| ਅ | ਪੁ | ਨੇ | S | ਗੁ | ਰ | ਪੂ | ਰੇ | ਬ | S | ਲਿ | ਹਾS | SS | ਰੈS |
| ਨੁਨੁ | ਸ | ਰ | ਮਮ | ਰ | ਰ | ਸ | ਸ | ਰ | ਮ | ਰ | ਮ | ਨੁ | ਪ |
| ਪ੍ਰ | ਗ | ਟ | ਪ੍ਰ | ਤਾ | ਪੁ | ਕੀ | ਓ | ਨਾ | S | ਮ | ਕੋ | S | S |
| ਮ | ਪ | ਨ | - | ਸੰ | ਰੰ | ਨ | ਸੰ | ਪ | ਨੁ | ਪ | ਮ | ਰਸ | ਨ਼ਸ |
| ਰਾ | S | ਖੇ | S | ਰਾ | S | ਖ | ਨ | ਹਾ | S | S | ਰੈ | SS | SS |
| X | | 0 | | 2 | | 3 | | 4 | | | 5 | | |

### ਅੰਤਰਾ

| | | | | | | | | | | | | | | |
|---|---|---|---|---|---|---|---|---|---|---|---|---|---|---|
| ਮ | ਪ | ਨੁਨੁ | ਪ | ਨ | ਨ | ਸੰ | ਸੰਸੰ | ਰੰ | ਮੰ | ਰੰ | ਸੰ | ਨ | ਸੰ |
| ਨਿ | ਰ | ਭਉ | ऽ | ਕੀ | ਏ | ਸੇ | ਵਕ | ਦਾ | ऽ | ਸ | ਅ | ਪ | ਨੇ |
| ਨ | ਸੰ | ਨੁ | ਪ | ਰ | ਮ | ਪ | ਮ | ਰ | ਮ | ਰ | ਰਮ | ਰਸ | ਨੁਸ |
| ਸ | ਗ | ਲੇ | ऽ | ਦੂ | ऽ | ਖ | ऽ | ਬਿ | ਦਾ | ऽ | ਰੈऽ | ऽऽ | ऽऽ |
| x | | 0 | | 2 | | 3 | | 4 | | | 5 | | |

ਤਾਨਾਂ ਤੇ ਤਿਹਾਈਆਂ:- ਤਾਨਾਂ ਆਡਾ ਚਾਰ ਤਾਲ ਬੰਦਸ਼ ਵਾਲੀਆਂ ਹਨ।

1) ਪਹਿਲੀ ਤੋਂ 8ਵੀਂ ਮਾਤਰ ਤੱਕ ਬੰਦਸ਼ ਅਨੁਸਾਰ ਗਾ ਕੇ ਇੱਕ ਮਾਤਰ ਬਿਸਰਾਮ ਫਿਰ 7ਵੀਂ ਤੋਂ 8ਵੀਂ ਮਾਤਰ ਦਾ ਟੁਕੜਾ ਫਿਰ ਬਿਸਰਾਮ ਫਿਰ ਇਹ ਟੁਕੜਾ ਲੈ ਕੇ ਸੱਮ ਤੇ ਆਉਣਾ ਹੈ।
2) ਪਹਿਲੀ ਮਾਤਰ ਤੋਂ ਚੌਥੀ ਮਾਤਰ ਦਾ ਟੁਕੜਾ ਗਾ ਕੇ ਇੱਕ ਮਾਤਰ ਬਿਸਰਾਮ ਫਿਰ ਇਹੀ ਟੁਕੜਾ ਫਿਰ ਬਿਸਰਾਮ ਫਿਰ ਇਹੀ ਟੁਕੜਾ ਲੈ ਕੇ ਸੱਮ ਤੇ ਮੁਕਾਅ ਕਰਨਾ ਹੈ।
3) ਬੰਦਸ਼ ਅਨੁਸਾਰ 9ਵੀਂ ਤੋਂ 14ਵੀਂ ਮਾਤਰ ਦਾ ਟੁਕੜਾ ਲੈ ਕੇ ਇੱਕ ਮਾਤਰ ਬਿਸਰਾਮ ਫਿਰ ਇਹੀ ਟੁਕੜਾ ਫਿਰ ਬਿਸਰਾਮ ਫਿਰ ਇਹੀ ਟੁਕੜਾ ਲੈ ਕੇ ਸੱਮ ਤੇ ਸਮਾਪਤ ਕਰਨਾ ਹੈ।

### ਸਾਰੰਗ ਮਹਲਾ ੪॥ (੧੧੯੮-੯੯)

ਗੋਬਿੰਦ ਚਰਨਨ ਕਉ ਬਲਿਹਾਰੀ॥ ਭਵਜਲੁ ਜਗਤੁ ਨ ਜਾਈ ਤਰਣਾ ਜਪਿ ਹਰਿ ਹਰਿ ਪਾਰਿ ਉਤਾਰੀ॥੧॥ਰਹਾਉ॥ ਹਿਰਦੈ ਪ੍ਰਤੀਤਿ ਬਨੀ ਪ੍ਰਭ ਕੇਰੀ ਸੇਵਾ ਸੁਰਤਿ ਬੀਚਾਰੀ॥ ਅਨਦਿਨੁ ਰਾਮ ਨਾਮੁ ਜਪਿ ਹਿਰਦੈ ਸਰਬ ਕਲਾ ਗੁਣਕਾਰੀ॥੧॥ ਪ੍ਰਭੁ ਅਗਮ ਅਗੋਚਰੁ ਰਵਿਆ ਸ੍ਰਬ ਠਾਈ ਮਨਿ ਤਨਿ ਅਲਖ ਅਪਾਰੀ॥ ਗੁਰ ਕਿਰਪਾਲ ਭਏ ਤਬ ਪਾਇਆ ਹਿਰਦੈ ਅਲਖੁ ਲਖਾਰੀ॥੨॥ ਅੰਤਰਿ ਹਰਿ ਨਾਮੁ ਸਰਬ ਧਰਣੀਧਰ ਸਾਕਤ ਕਉ ਦੂਰਿ ਭਇਆ ਅਹੰਕਾਰੀ॥ ਤ੍ਰਿਸਨਾ ਜਲਤ ਨ ਕਬਹੂ ਬੂਝਹਿ ਜੂਐ ਬਾਜੀ ਹਾਰੀ॥੩॥ ਊਠਤ ਬੈਠਤ ਹਰਿ ਗੁਨ ਗਾਵਹਿ ਗੁਰਿ ਕਿੰਚਤ ਕਿਰਪਾ ਧਾਰੀ॥ ਨਾਨਕ ਜਿਨ ਕਉ ਨਦਰਿ ਭਈ ਹੈ ਤਿਨ ਕੀ ਪੈਜ ਸਵਾਰੀ॥੪॥੨॥

ਪਦ ਅਰਥ:- ਭਵਜਲੁ-ਸੰਸਾਰ-ਸਮੁੰਦਰ। ਪ੍ਰਤੀਤਿ-ਸ਼ਰਧਾ। ਕੇਰੀ-ਦੀ। ਸੇਵਾ-ਭਗਤੀ। ਅਗਮ-ਅਪਹੁੰਚ। ਰਵਿਆ- ਮੌਜੂਦ। ਸ੍ਰਬ ਠਾਈ-ਸਭਨੀ ਥਾਈਂ। ਅਲਖ-ਅਦ੍ਰਿਸ਼ਟ। ਅਪਾਰੀ-ਜਿਸਦਾ ਪਾਰਲਾ ਬੰਨਾ ਨਹੀਂ ਲੱਭ ਸਕਦਾ। ਲਖਾਰੀ-ਵੇਖ ਲੈਂਦਾ ਹੈ। ਧਰਣੀਧਰ-ਧਰਤੀ ਦਾ ਆਸਰਾ ਪ੍ਰਭੂ। ਸਾਕਤ-ਪਰਮਾਤਮਾ ਨਾਲੋਂ ਟੁੱਟੇ ਹੋਏ ਮਨੁੱਖ। ਜੂਐ-ਜੂਏ ਵਿੱਚ। ਕਿੰਚਤ-ਥੋੜ੍ਹੀ ਜਿੰਨੀ ਵੀ। ਨਦਰਿ-ਮੇਹਰ ਦੀ ਨਿਗਾਹ। ਪੈਜ-ਇੱਜ਼ਤ।

### ਰਾਗੁ ਸਾਰੰਗ ਮੱਤ ਤਾਲ ਮਾਤਰਾਂ-9 ਵਿਲੰਭਿਤ ਲੈਅ

### ਅਸਥਾਈ

| 1 | 2 | 3 | 4 | 5 | 6 | 7 | 8 | 9 |
|---|---|---|---|---|---|---|---|---|
| ਰ | ਪਪ | ਮਮ | ਮਪ | ਮ | ਰਰ | ਰਮ | ਰਸ | ਨੁਸ |
| ਗੋ | ਬਿੰਦ | ਚਰ | ਨऽ | ਨ | ਕਉ | ਬਲਿ | ਹਾऽ | ਰੀऽ |
| ਨੁਨੁ | ਸਸ | ਰਰ | ਰ | ਸ | ਰਮ | ਰ | ਪਮ | ਨੁਪ |
| ਭਵ | ਜਲੁ | ਜਗ | ਤੁ | ਨ | ਜਾऽ | ਈ | ਤਰ | ਣਾऽ |
| ਨ | ਨ | ਸੰਸੰ | ਨੁ | ਪ | ਮਪ | ਮ | ਰਸ | ਨੁਸ |
| ਜ | ਪਿ | ਹਰਿ | ਹ | ਰਿ | ਪਾऽ | ਰਿ | ਉਤਾ | ਰੀऽ |
| x | | 2 | | | 3 | | | |

## ਅੰਤਰਾ

| | | | | | | | | |
|---|---|---|---|---|---|---|---|---|
| ਮਮ | ਮ | ਪਪ | ਨ | ਨ | ਸੰਸੰ | ਰੰਰੰ | ਨ | ਸੰ |
| ਹਿਰ | ਦੈ | ਪ੍ਰ | ਤੀ | ਤਿ | ਬਨੀ | ਪ੍ਰਭ | ਕੇ | ਰੀ |
| ਰੰਮੰ | ਰੰਸੰ | ਨਸੰ | ਨੁ | ਪ | ਮਨੁ | ਪਮ | ਰਮ | ਰਸ |
| ਸੇS | ਵਾS | ਸੁS | ਰ | ਤਿ | ਬੀS | ਚਾS | ਰੀS | SS |
| X | | 2 | | | 3 | | | |

ਤਾਨਾਂ ਤੇ ਤਿਹਾਈਆਂ:-

1) ਨੁਸਰਮ ਪਨੁਪਮ ਰਸਨੁਸ ਰਮਪਨ ਸੰਨੁਪਮ ਰਸਨੁਸ ਰਮਪਨ ਸੰਰੰਸੰਨੁ ਪਮਰਸ
2) ਰਮਪਮ ਰਸਰਮ ਪਨੁਪਮ ਰਸਰਮ ਪਨਸੰਨੁ ਪਮਰਸ ਰਮਪਨ ਸੰਰੰਸੰਨੁ ਪਮਰਸ
3) ਰਮਪਰ ਮਪਰਮ ਪਨੁਪਮ ਰਸਨੁਸ ਰਮਪਨ ਸੰਪਨਸੰ ਪਨਸੰਰੰ ਨਸੰਨੁਪ ਮਮਰਸ

1) ਤੀਜੀ ਤੋਂ ਪੰਜਵੀਂ ਮਾਤਰ ਦੇ ਤਿੰਨ ਮਾਤਰਾਂ ਦੇ ਟੁਕੜੇ ਨੂੰ ਪਹਿਲੀ ਮਾਤਰ ਤੋਂ ਆਰੰਭ ਕਰਕੇ ਤਿੰਨ ਵਾਰ ਗਾ ਕੇ ਸੱਮ ਤੇ ਮੁਕਾਅ ਕਰਨਾ ਹੈ।
2) ਪਹਿਲੀ ਮਾਤਰ ਤੋਂ 6ਵੀਂ ਮਾਤਰ ਦੇ ਟੁਕੜੇ ਨੂੰ ਪਹਿਲੀ ਮਾਤਰ ਤੋਂ ਆਰੰਭ ਕਰਕੇ ਤਿੰਨ ਵਾਰ ਬਰਾਬਰ ਗਾ ਕੇ ਸੱਮ ਤੇ ਮੁਕਾਅ ਕਰਨਾ ਹੈ।
3) 6ਵੀਂ ਤੋਂ 9ਵੀਂ ਮਾਤਰ ਦੇ 4 ਮਾਤਰਾਂ ਦੇ ਟੁਕੜੇ ਨੂੰ 7ਵੀਂ ਮਾਤਰ ਤੋਂ ਆਰੰਭ ਕਰਕੇ ਤਿੰਨ ਵਾਰ ਬਰਾਬਰ ਲੈ ਕੇ ਸੱਮ ਤੇ ਸਮਾਪਤ ਕਰਨਾ ਹੈ।

### ਸਾਰਗ ਮਹਲਾ ੫॥ (੧੨੧੭)

ਠਾਕੁਰ ਬਿਨਤੀ ਕਰਨ ਜਨੁ ਆਇਓ॥ ਸਰਬ ਸੂਖ ਆਨੰਦ ਸਹਜ ਰਸ ਸੁਨਤ ਤੁਹਾਰੋ ਨਾਇਓ॥੧॥ਰਹਾਉ॥ ਕ੍ਰਿਪਾ ਨਿਧਾਨ ਸੂਖ ਕੇ ਸਾਗਰ ਜਸੁ ਸਭ ਮਹਿ ਜਾ ਕੋ ਛਾਇਓ॥ ਸੰਤਸੰਗਿ ਰੰਗ ਤੁਮ ਕੀਏ ਅਪਨਾ ਆਪੁ ਦ੍ਰਿਸਟਾਇਓ॥੧॥ ਨੈਨਹੁ ਸੰਗਿ ਸੰਤਨ ਕੀ ਸੇਵਾ ਚਰਨ ਝਾਰੀ ਕੇਸਾਇਓ॥ ਆਠ ਪਹਰ ਦਰਸਨੁ ਸੰਤਨ ਕਾ ਸੁਖੁ ਨਾਨਕ ਇਹੁ ਪਾਇਓ॥੨॥੪੩॥੬੬॥

ਪਦ ਅਰਥ:- ਜਨੁ-ਦਾਸ। ਤੁਹਾਰੋ ਨਾਇਓ-ਤੇਰਾ ਨਾਮ। ਨਿਧਾਨ-ਖ਼ਜ਼ਾਨੇ। ਸਾਗਰ-ਸਮੁੰਦਰ। ਜਸੁ-ਸੋਭਾ। ਛਾਇਓ-ਖਿਲਰਿਆ ਹੋਇਆ। ਰੰਗ-ਆਨੰਦ-ਕੌਤਕ। ਦ੍ਰਿਸਟਾਇਓ-ਪਰਗਟ ਕਰਦਾ ਹੈ। ਝਾਰੀ-ਮੈਂ ਝਾੜਦਾ ਹਾਂ। ਕੇਸਾਇਓ-ਕੇਸਾਂ ਨਾਲ।

## ਰਾਗੁ ਸਾਰਗ ਮਹੇਸ਼ ਤਾਲ ਮਾਤਰਾਂ-9 ਵਿਲੰਭਿਤ ਲੈਅ

## ਅਸਥਾਈ

| 1 | 2 | 3 | 4 | 5 | 6 | 7 | 8 | 9 |
|---|---|---|---|---|---|---|---|---|
| ਰ | ਮਮ | ਪਨੁ | ਪ | ਮਪ | ਮ | ਰਰ | ਨੁਨੁ | ਸ |
| ਠਾ | ਕੁਰ | ਬਿਨ | ਤੀ | ਕਰ | ਨ | ਜਨੁ | ਆਇ | ਓ |
| ਸਸ | ਰ | ਨੁ | ਸ | ਰ | ਪਪ | ਮਮ | ਨੁ | ਪਪ |
| ਸਰ | ਬ | ਸੂ | ਖ | ਆ | ਨੰਦ | ਸਹ | ਜ | ਰਸ |
| ਨ | ਸੰ | ਰੰ | (ਸੰ) | ਨੁ | ਪ | ਪਨੁ | ਪਮ | ਰਸ |
| ਸੁ | ਨ | ਤ | ਤੁ | ਹਾ | ਰੋ | ਨਾS | ਇS | ਓS |

### ਅੰਤਰਾ

| | | | | | | | | |
|---|---|---|---|---|---|---|---|---|
| ਮਮ | ਪਪ | ਨੁ | ਪ | ਨੁਨ | ਸਂ | ਰਂ | ਰਂ | ਸਂ |
| ਕ੍ਰਿ | ਪਾਨਿ | ਧਾ | ਨ | ਸੂਖ | ਕੇ | ਸਾ | ਗ | ਰ |
| ਰਂਮਂ | ਰਂ | ਸਂਸਂ | ਨਸਂ | ਨੁ | ਪ | ਮ | ਰਸ | ਨੁਸ |
| ਜS | ਸੁ | ਸਭ | ਮਹਿ | ਜਾ | ਕੋ | ਛਾ | ਇS | ਓS |

**ਤਾਨਾਂ ਤੇ ਤਿਹਾਈਆਂ:-** ਤਾਨਾਂ ਮੱਤ ਤਾਲ ਬੰਦਸ਼ ਵਾਲੀਆਂ ਹਨ।

1) ਪਨੁ ਪ- -ਪ ਨੁਪ -- ਪਨੁ ਪ- / ਬਿਨ ਤੀS Sਬਿ ਨਤੀ SS ਬਿਨ ਤੀS — ਪਹਿਲੀਆਂ 2 ਮਾਤਰਾਂ ਗਾ ਕੇ ਇਹ 7 ਮਾਤਰਾਂ ਦਾ ਟੁਕੜਾ ਲੈਣ ਤੋਂ ਬਾਅਦ ਸੱਮ ਆ ਜਾਵੇਗਾ।

2) ਤੀਜੀ-ਚੌਥੀ ਮਾਤਰ ਦੇ ਟੁਕੜੇ 'ਬਿਨ ਤੀ' ਨੂੰ ਚੌਥੀ ਮਾਤਰ ਤੋਂ ਆਰੰਭ ਕਰਕੇ ਤਿੰਨ ਵਾਰ ਲੈ ਕੇ ਸੱਮ ਤੇ ਆਉਣਾ ਹੈ। ਪਹਿਲਾਂ ਤੀਜੀ ਮਾਤਰ ਤੇ S ਦੇਣਾ ਹੈ।

3) 7ਵੀਂ ਤੋਂ 9ਵੀਂ ਮਾਤਰ ਦੇ ਤਿੰਨ ਮਾਤਰਾਂ ਦੇ ਟੁਕੜੇ ਨੂੰ 8ਵੀਂ ਮਾਤਰ ਤੋਂ ਆਰੰਭ ਕਰਕੇ ਇੱਕ ਮਾਤਰ ਬਿਸਰਾਮ ਫਿਰ ਟੁਕੜਾ ਫਿਰ ਬਿਸਰਾਮ ਫਿਰ ਟੁਕੜਾ ਲੈ ਕੇ ਸੱਮ ਤੇ ਸਮਾਪਤ ਕਰਨਾ ਹੈ।

### ਸਾਰਗ ਮਹਲਾ ੫।। (੧੨੨੨)

ਹਰਿ ਕੇ ਨਾਮਹੀਨ ਬੇਤਾਲ।। ਜੇਤਾ ਕਰਨ ਕਰਾਵਨ ਤੇਤਾ ਸਭਿ ਬੰਧਨ ਜੰਜਾਲ।।੧।। ਰਹਾਉ।। ਬਿਨੁ ਪ੍ਰਭ ਸੇਵ ਕਰਤ ਅਨ ਸੇਵਾ ਬਿਰਥਾ ਕਾਟੈ ਕਾਲ।। ਜਬ ਜਮੁ ਆਇ ਸੰਘਾਰੈ ਪ੍ਰਾਨੀ ਤਬ ਤੁਮਰੋ ਕਉਨੁ ਹਵਾਲ।।੧।। ਰਾਖਿ ਲੇਹੁ ਦਾਸ ਅਪੁਨੇ ਕਉ ਸਦਾ ਸਦਾ ਕਿਰਪਾਲ।। ਸੁਖ ਨਿਧਾਨ ਨਾਨਕ ਪ੍ਰਭੁ ਮੇਰਾ ਸਾਧਸੰਗਿ ਧਨ ਮਾਲ।।੨।।੬੯।।੯੨।।

ਪਦ ਅਰਥ:- ਬੇਤਾਲ-ਭੂਤ ਪ੍ਰੇਤ। ਅਨ-ਹੋਰ ਦੀ। ਕਾਟੈ-ਗੁਜ਼ਾਰਦਾ ਹੈ। ਕਾਲ-ਜ਼ਿੰਦਗੀ ਦਾ ਸਮਾਂ। ਸੰਘਾਰੈ-ਮਾਰਦਾ ਹੈ। ਸੁਖ ਨਿਧਾਨ-ਸੁੱਖਾਂ ਦਾ ਖ਼ਜ਼ਾਨਾ।

### ਰਾਗੁ ਸਾਰਗ ਝਪ ਤਾਲ ਮਾਤਰਾਂ-10 ਵਿਲੰਭਿਤ ਲੈਅ

### ਅਸਥਾਈ

| 1 | 2 | 3 | 4 | 5 | 6 | 7 | 8 | 9 | 10 |
|---|---|---|---|---|---|---|---|---|---|
| ਰ | ਸ | ਰ | ਮ | ਪ | ਨੁ | ਪ | ਮ | ਰਸ | ਨੁਸ |
| ਹ | ਰਿ | ਕੇ | ਨਾ | ਮ | ਹੀ | ਨ | ਬੇ | ਤਾS | ਲS |
| ਰ | ਮ | ਪ | ਨੁ | ਪ | ਨਸਂ | ਰਂਸਂ | ਨੁਨੁ | ਮ | ਪ |
| ਜੇ | ਤਾ | ਕ | ਰ | ਨ | ਕS | ਰਾS | ਵਨ | ਤੇ | ਤਾ |
| ਮ | ਪ | ਨੁ | ਪ | ਮ | ਰ | ਪ | ਮ | ਰਸ | ਨੁਸ |
| ਸ | ਭਿ | ਬੰ | ਧ | ਨ | ਜੰ | S | ਜਾ | ਲS | SS |
| x | | 2 | | | 0 | | 3 | | |

### ਅੰਤਰਾ

| | | | | | | | | | |
|---|---|---|---|---|---|---|---|---|---|
| ਮ | ਪ | ਨੁਨੁ | ਪ | ਨ | ਸਂਸਂ | ਸਂ | ਨਨ | ਸਂ | ਸਂ |
| ਬਿ | ਨੁ | ਪ੍ਰਭ | ਸੇ | ਵ | ਕਰ | ਤ | ਅਨ | ਸੇ | ਵਾ |
| ਨਸਂ | ਰਂ | ਰਂਮਂ | ਰਂ | ਸਂ | ਨਸਂ | ਨੁਪ | ਮ | ਰਸ | ਨੁਸ |
| ਬਿS | ਰ | ਥਾS | S | S | ਕਾS | ਟੈS | ਕਾ | ਲS | SS |
| x | | 2 | | | 0 | | 3 | | |

ਰਾਗੁ ਸਾਰਗ

ਤਾਨਾਂ ਤੇ ਤਿਹਾਈਆਂ:-

1) ਰਮਰਸ ਨ਼ਸਪਨ਼ੁ ਪਮਰਮ ਰਸਨ਼ਸ ਨਸੰਨੁਪ ਰਮਰਸ ਨ਼ਸਸੰਰੰ ਨਸੰਨੁਨੁ ਪਮਰਮ ਰਸਨ਼ਸ
2) ਨ਼ਸਰਮ ਪਨੁਪਮ ਰਮਰਸ ਰਮਪਨ ਸੰਨੁਪਮ ਰਮਰਸ ਪਨਸੰਰੰ ਨਸੰਨੁਪ ਪਨੁਪਮ ਰਮਰਸ
3) ਰਮਪਰ ਮਪਰਮ ਪਨੁਪਮ ਰਮਰਸ ਨ਼ਸਰਮ ਪਨਸੰਪ ਨਸੰਪਨ ਸੰਰੰਨਸੰ ਨੁਪਰਮ ਰਸਨ਼ਸ

1) ਪਹਿਲੀ ਮਾਤਰ ਤੇ ਬਿਸਰਾਮ ਦੇ ਕੇ ਪਹਿਲੀ ਤੋਂ ਤੀਜੀ ਮਾਤਰ ਦੇ ਤਿੰਲ ਮਾਤਰਾਂ ਦੇ ਟੁਕੜੇ ਨੂੰ ਦੂਜੀ ਮਾਤਰ ਤੋਂ ਤਿੰਨ ਵਾਰ ਲੈ ਕੇ ਸੱਮ ਤੇ ਆਉਣਾ ਹੈ।
2) ਬੰਦਸ਼ ਅਨੁਸਾਰ 8ਵੀਂ ਤੋਂ 10ਵੀਂ ਮਾਤਰ ਦਾ ਟੁਕੜਾ ਫਿਰ 2 ਮਾਤਰਾਂ ਬਿਸਰਾਮ ਫਿਰ ਇਹੀ ਟੁਕੜਾ ਤੇ ਬਿਸਰਾਮ ਫਿਰ ਇਹੀ ਟੁਕੜਾ ਲੈ ਕੇ ਸੱਮ ਤੇ ਆਉਣਾ ਹੈ।
3) 6ਵੀਂ ਤੋਂ 10ਵੀਂ ਮਾਤਰ ਦੇ ਟੁਕੜੇ ਨੂੰ 6ਵੀਂ ਮਾਤਰ ਤੋਂ ਆਰੰਭ ਕਰਕੇ ਤਿੰਨ ਵਾਰ ਬਰਾਬਰ ਲੈ ਕੇ ਸੱਮ ਤੇ ਸਮਾਪਤ ਕਰਨਾ ਹੈ।

### ਸਾਰਗ ਮਹਲਾ ੫॥ (੧੨੨੧)

ਗੁਰ ਕੇ ਚਰਨ ਬਸੇ ਮਨ ਮੇਰੈ॥ ਪੂਰਿ ਰਹਿਓ ਠਾਕੁਰੁ ਸਭ ਥਾਈ ਨਿਕਟਿ ਬਸੈ ਸਭ ਨੇਰੈ॥੧॥ਰਹਾਉ॥ ਬੰਧਨ ਤੋਰਿ ਰਾਮ ਲਿਵ ਲਾਈ ਸੰਤਸੰਗਿ ਬਨਿ ਆਈ॥ ਜਨਮੁ ਪਦਾਰਥੁ ਭਇਓ ਪੁਨੀਤਾ ਇਛਾ ਸਗਲ ਪੁਜਾਈ॥੧॥ ਜਾ ਕਉ ਕ੍ਰਿਪਾ ਕਰਹੁ ਪ੍ਰਭ ਮੇਰੇ ਸੋ ਹਰਿ ਕਾ ਜਸੁ ਗਾਵੈ॥ ਆਠ ਪਹਰ ਗੋਬਿੰਦ ਗੁਨ ਗਾਵੈ ਜਨੁ ਨਾਨਕੁ ਸਦ ਬਲਿ ਜਾਵੈ॥੨॥੬੪॥੮੭॥

ਪਦ ਅਰਥ:- ਨਿਕਟਿ-ਨੇੜੇ। ਸਭ ਨੇਰੈ-ਸਭਨਾਂ ਦੇ ਨੇੜੇ। ਬੰਧਨ-ਮਾਇਆ ਦੇ ਮੋਹ ਦੀਆਂ ਫਾਹੀਆਂ। ਤੋਰਿ-ਤੋੜ ਕੇ। ਜਨਮੁ ਪਦਾਰਥੁ-ਕੀਮਤੀ ਮਨੁੱਖਾ ਜਨਮ। ਪੁਨੀਤਾ-ਪਵਿੱਤਰ। ਪੁਜਾਈ-(ਗੁਰੂ ਨੇ) ਪੂਰੀਆਂ ਕਰ ਦਿੱਤੀਆਂ।

### ਰਾਗੁ ਸਾਰਗ ਜਗਪਾਲ ਤਾਲ ਮਾਤਰਾਂ-11 ਵਿਲੰਭਿਤ ਲੈਅ

#### ਅਸਥਾਈ

| 1 | 2 | 3 | 4 | 5 | 6 | 7 | 8 | 9 | 10 | 11 |
|---|---|---|---|---|---|---|---|---|---|---|
| ਰ | ਮ | ਪ | ਨੁਨੁ | ਪ | ਮ | ਪ | ਮ | ਰ | ਨ਼ਸ | ਰਸ |
| ਗੁ | ਰ | ਕੇ | ਚਰ | ਨ | ਬ | ਸੇ | ਮ | ਨ | ਮੇS | ਰੈS |
| ਰ | ਮ | ਪ | ਮ | ਪ | ਮ | ਪ | ਨੁ | ਮਮ | ਪ | ਪ |
| ਪੂ | ਰਿ | ਰ | ਹਿ | ਓ | ਠਾ | ਕੁ | ਰੁ | ਸਭ | ਥਾ | ਈ |
| ਨ | ਨ | ਸੰ | ਨੁ | ਪ | ਮ | ਪ | ਮ | ਰਮ | ਰਸ | ਨ਼ਸ |
| ਨਿ | ਕ | ਟਿ | S | S | ਬ | ਸੈ | ਸ | ਭS | ਨੇS | ਰੈS |
| x | | | | | 2 | | 3 | | 4 | |

#### ਅੰਤਰਾ

| 1 | 2 | 3 | 4 | 5 | 6 | 7 | 8 | 9 | 10 | 11 |
|---|---|---|---|---|---|---|---|---|---|---|
| ਮ | ਪਪ | ਨ | - | ਸੰ | ਨ | ਸੰ | ਰੰ | ਰੰ | ਨ | ਸੰ |
| ਬੰ | ਧਨ | ਤੋ | S | ਰਿ | ਰਾ | ਮ | ਲਿ | ਵ | ਲਾ | ਈ |
| ਰੰ | ਰੰਮੰ | ਰੰ | ਨ | ਸੰ | ਪਨੁ | ਪ | ਮ | ਰਮ | ਰਸ | ਨ਼ਸ |
| ਸੰ | ਤS | ਸੰ | S | ਗਿ | ਬS | S | ਨਿ | ਆS | ਈS | SS |
| x | | | | | 2 | | 3 | | 4 | |

**ਤਾਨਾਂ ਤੇ ਤਿਹਾਈਆਂ:-**

1) ਰਮਪਮ ਰਸਨ਼ਸ ਰਮਪਨੁ ਪਮਰਸ ਨ਼ਸਰਮ ਪਨਸੰਨੁ ਪਮਰਸ ਨ਼ਸਰਮ ਪਨਸੰਰੰ ਸੰਨੁਪਮ ਰਸਨ਼ਸ
2) ਸਰਰਸ ਰਮਮਰ ਮਪਪਮ ਪਨੁਨੁਪ ਨਸੰਸੰਨ ਸੰਰੰਰੰਸੰ ਨਸੰਸੰਨੁ ਪਨੁਨੁਪ ਮਪਪਮ ਰਮਮਰ ਸਰਰਸ
3) ਪਨੁਪਮ ਮਪਮਰ ਰਮਰਸ ਨਸੰਨੁਪ ਪਨੁਪਮ ਮਪਮਰ ਰਮਰਸ ਸੰਰੰਸੰਨੁ ਪਨੁਪਮ ਮਪਮਰ ਰਮਰਸ

1) ਪਹਿਲੀ ਤੋਂ ਪੰਜਵੀਂ ਮਾਤਰ ਤੱਕ ਬੰਦਸ਼ ਅਨੁਸਾਰ ਗਾ ਕੇ ਇੱਕ ਮਾਤਰ ਬਿਸਰਾਮ ਫਿਰ ਚੌਥੀ ਤੋਂ ਪੰਜਵੀਂ ਮਾਤਰ ਦਾ ਟੁਕੜਾ ਫਿਰ ਬਿਸਰਾਮ ਫਿਰ ਇਹੀ ਟੁਕੜਾ ਗਾ ਕੇ ਸੱਮ ਤੇ ਆਉਣਾ ਹੈ।
2) ਪਹਿਲੀ ਤੋਂ ਸੱਤਵੀਂ ਮਾਤਰ ਤੱਕ ਬੰਦਸ਼ ਅਨੁਸਾਰ ਗਾ ਕੇ 6ਵੀਂ ਤੋਂ 7ਵੀਂ ਮਾਤਰ ਦੇ ਟੁਕੜੇ ਨੂੰ 2 ਵਾਰ ਹੋਰ ਗਾ ਕੇ ਸੱਮ ਤੇ ਆਉਣਾ ਹੈ।
3) 6ਵੀਂ ਤੋਂ 11ਵੀਂ ਮਾਤਰ ਦੇ ਟੁਕੜੇ ਨੂੰ 5ਵੀਂ ਮਾਤਰ ਤੋਂ ਆਰੰਭ ਕਰਕੇ ਤਿੰਨ ਵਾਰ ਬਰਾਬਰ ਲੈ ਕੇ ਸੱਮ ਤੇ ਸਮਾਪਤ ਕਰਨਾ ਹੈ। ਪਹਿਲਾਂ ਚੌਥੀ ਮਾਤਰ ਤੇ ਚਰਨ ਦਾ ਉਚਾਰਨ ਕਰਨਾ ਹੈ।

**ਸਾਰੰਗ ਕੀ ਵਾਰ ਮਹਲਾ ੪ ਰਾਇ ਮਹਮੇ ਹਸਨੇ ਕੀ ਧੁਨਿ ੧ੴ ਸਤਿਗੁਰ ਪ੍ਰਸਾਦਿ॥ (੧੨੩੭)**
**ਸਲੋਕ ਮਹਲਾ ੨॥ ਗੁਰੁ ਕੁੰਜੀ ਪਾਹੂ ਨਿਵਲੁ ਮਨੁ ਕੋਠਾ ਤਨੁ ਛਤਿ॥ ਨਾਨਕ ਗੁਰ ਬਿਨੁ ਮਨ ਕਾ ਤਾਕੁ ਨ ਉਘੜੈ ਅਵਰ ਨ ਕੁੰਜੀ ਹਥਿ॥੧॥**

ਪਦ ਅਰਥ:- ਪਾਹੂ-ਮਾਇਆ ਦੀ ਪਾਹ। ਨਿਵਲੁ-ਪਸ਼ੂਆਂ ਦੇ ਪੈਰਾਂ ਨੂੰ ਮਾਰਨ ਵਾਲਾ ਜੰਦਰਾ। ਤਾਕੁ-ਬੂਹਾ। ਉਘੜੈ-ਖੁਲ੍ਹਦਾ।

### ਰਾਗੁ ਸਾਰੰਗ ਏਕ ਤਾਲ ਮਾਤਰਾਂ-12 ਵਿਲੰਭਿਤ ਲੈਅ

#### ਅਸਥਾਈ

| 1 | 2 | 3 | 4 | 5 | 6 | 7 | 8 | 9 | 10 | 11 | 12 |
|---|---|---|---|---|---|---|---|---|---|---|---|
| | | | | | | | | | | ਮਪਨੁਪ | ਮ-ਰਸ |
| | | | | | | | | | | ਗੁSਰੁS | ਕੁੰSਜੀS |
| ਰਰ | ਰਨ਼ਸ- | ਨ਼ਸਰ | ਮਪ | ਨ਼ੁਪ | ਮਪਨਸੰ | ਨ਼ੁਪ | ਮਪਮ- | ਰਸ | ਨ਼ਸ | | |
| ਪਾਹੂ | ਨਿSਵS | ਲੁSS | ਮS | ਨੁS | ਕੋSSS | ਠਾS | ਤSਨੁS | ਛS | ਤਿS | | |
| x | | 0 | | 2 | | 0 | | 3 | | 4 | |

#### ਅੰਤਰਾ

| 1 | 2 | 3 | 4 | 5 | 6 | 7 | 8 | 9 | 10 | 11 | 12 |
|---|---|---|---|---|---|---|---|---|---|---|---|
| | | | | | | | | | | ਮ-ਪਪ | ਨੁਪਨ- |
| | | | | | | | | | | ਨਾSਨਕ | ਗੁSਰS |
| ਸੰਸੰ | ਨਸੰ | ਨਸੰਰੰ- | ਮੰਰੰ | ਸੰ-ਨਸੰ | ਨੁਨੁਪ- | ਮਪਨੁਪ | ਰਪਮ | ਰ-ਮਰ | ਸ-ਨ਼ਸ | | |
| ਬਿਨੁ | ਮਨ | ਕਾSSS | ਤਾਕੁ | ਨSSS | ਉਘੜੈS | ਅਵਰS | ਨSS | ਕੁੰSਜੀS | ਹSਥਿS | | |
| x | | 0 | | 2 | | 0 | | 3 | | 4 | |

**ਅਲਾਪ, ਤਾਨਾਂ ਤੇ ਤਿਹਾਈਆਂ:-**

1) ਸ-ਨ਼ਸ ਰ-ਨ਼ਸ ਨ਼ੁਪ਼ ਮ਼ਪ਼ਨ਼- ਸ-ਰਸ ਰਮਪ ਨੁਪ ਮਪਮ- ਰਸ
2) ਸ-ਨ਼ਸ ਰ-ਮਰ ਮਰਪ- ਮਪ ਨੁਪ ਮਪਨ- ਸੰ-ਨੁਪ ਰਪਮ- ਰ-ਨ਼ਸ

## ਰਾਗੁ ਸਾਰਗ

1) ਨ਼ਸਰਸਨ਼ਸਰਮ ਰਸਨ਼ਸਰਮਪਮ ਰਸਨ਼ਸਰਮਪਨੁ ਪਮਰਸਨ਼ਸਰਮ ਪਨਸੰਨੁਪਮਰਸ
ਨ਼ਸਰਮਪਨਸੰਰੰ ਸੰਨੁਪਮਰਸਨ਼ਸ
2) ਸਰਸਰਨ਼ਸਰਮ ਰਮਸਰਮਪਮਪ ਰਮਪਨੁਪਨੁਮਪ ਨਸੰਨਸੰਪਨਸੰਰੰ ਸੰਰੰਨਸੰਪਨੁਪਨੁ
ਮਪਰਮਰਮਸਰ ਸਰਸਰਨ਼ਸਰਸ
3) ਪਨੁਪਮਮਪਮਰ ਰਮਪਮਰਸਨ਼ਸ ਨਸੰਨੁਪਪਨੁਪਮ ਮਪਮਰਰਮਪਮ ਰਸਨ਼ਸਸੰਰੰਸੰਨੁ
ਪਨੁਪਮਮਪਮਰ ਰਮਪਮਰਸਨ਼ਸ
4) ਸਰਸਰਨ਼ਸਰਸ ਰਮਰਮਸਰਮਰ ਮਪਮਪਰਮਪਮ ਪਨੁਪਨੁਮਪਨੁਪ ਨਸੰਨਸੰਪਨਸੰਨ
ਸੰਰੰਸੰਰੰਨਸੰਰੰਸੰ ਰੰਮੰਰੰਮੰਰੰਸੰਨਸੰ ਪਨਪਨਸੰਨੁਪਮ ਰਮਰਮਰਸਨ਼ਸ

1) 11ਵੀਂ ਮਾਤਰ ਦੇ ਟੁਕੜੇ ਨੂੰ 9ਵੀਂ ਮਾਤਰ ਤੋਂ ਚੁੱਕ ਕੇ ਤਿੰਨ ਵਾਰ ਬਰਾਬਰ ਲੈ ਕੇ ਨਾਲ ਹੀ 12ਵੀਂ ਮਾਤਰ ਜੋੜ ਕੇ ਸੱਮ ਤੇ ਆਉਣਾ ਹੈ।
2) 11ਵੀਂ ਤੋਂ 12ਵੀਂ ਮਾਤਰ ਦੇ ਟੁਕੜੇ ਨੂੰ ਦੁਗੁਨ ਵਿੱਚ ਇੱਕ ਮਾਤਰ ਵਿੱਚ 10ਵੀਂ ਮਾਤਰ ਤੋਂ ਲੈ ਕੇ ਤਿੰਨ ਵਾਰ ਗਾਂ ਕੇ ਸੱਮ ਤੇ ਆਉਣਾ ਹੈ।

### (ਰਾਗੁ ਸਾਰੰਗ ਬਾਣੀ ਭਗਤਾਂ ਕੀ।। ਕਬੀਰ ਜੀ।।) (੧੨੫੨)

ਰਾਜਾਸ੍ਰਮ ਮਿਤਿ ਨਹੀ ਜਾਨੀ ਤੇਰੀ।। ਤੇਰੇ ਸੰਤਨ ਕੀ ਹਉ ਚੇਰੀ।।੧।। ਰਹਾਉ।। ਹਸਤੋ ਜਾਇ ਸੁ ਰੋਵਤੁ ਆਵੈ ਰੋਵਤੁ ਜਾਇ ਸੁ ਹਸੈ।। ਬਸਤੋ ਹੋਇ ਹੋਇ ਸੁੋ ਊਜਰੁ ਊਜਰੁ ਹੋਇ ਸੁ ਬਸੈ।।੧।। ਜਲ ਤੇ ਥਲ ਕਰਿ ਥਲ ਤੇ ਕੂਆ ਕੂਪ ਤੇ ਮੇਰੁ ਕਰਾਵੈ।। ਧਰਤੀ ਤੇ ਆਕਾਸਿ ਚਢਾਵੈ ਚਢੇ ਅਕਾਸਿ ਗਿਰਾਵੈ।।੨।। ਭੇਖਾਰੀ ਤੇ ਰਾਜੁ ਕਰਾਵੈ ਰਾਜਾ ਤੇ ਭੇਖਾਰੀ।। ਖਲ ਮੂਰਖ ਤੇ ਪੰਡਿਤੁ ਕਰਿਬੋ ਪੰਡਿਤ ਤੇ ਮੁਗਧਾਰੀ।।੩।। ਨਾਰੀ ਤੇ ਜੋ ਪੁਰਖੁ ਕਰਾਵੈ ਪੁਰਖਨ ਤੇ ਜੋ ਨਾਰੀ।। ਕਹੁ ਕਬੀਰ ਸਾਧੂ ਕੋ ਪ੍ਰੀਤਮੁ ਤਿਸੁ ਮੂਰਤਿ ਬਲਿਹਾਰੀ।।੪।।੨।।

ਪਦ ਅਰਥ:-ਰਾਜਾਸ੍ਰਮ-ਰਾਜ ਆਸ਼੍ਰਮ, ਹੇ ਉੱਚੇ ਅਸਥਾਨ ਵਾਲੇ ਪ੍ਰਭੂ! ਮਿਤਿ-ਅੰਦਾਜ਼ਾ। ਚੇਰੀ-ਦਾਸੀ। ਬਸਤੋ-ਵੱਸਦਾ। ਊਜਰੁ-ਉਜਾੜ। ਕੂਆ-ਖੂਹ। ਕੂਪ-ਖੂਹ। ਮੇਰੁ-ਪਰਬਤ। ਖਲ-ਕੁੰਢ, ਮੂੜ੍ਹ। ਕਰਿਬੋ-ਕਰ ਦੇਂਦਾ ਹੈ। ਮੁਗਧਾਰੀ-ਮੂਰਖ।

### ਰਾਗੁ ਸਾਰੰਗ ਚਾਰ ਤਾਲ ਮਾਤਰਾਂ-12 ਵਿਲੰਭਿਤ ਲੈਅ

#### ਅਸਥਾਈ

| 1 | 2 | 3 | 4 | 5 | 6 | 7 | 8 | 9 | 10 | 11 | 12 |
|---|---|---|---|---|---|---|---|---|---|---|---|
| ਨ | ਨ | ਸੰਸੰ | ਨੁ | ਮ | ਪ | ਰ | ਮ | ਪ | ਮ | ਰ | ਸ |
| ਰਾ | ਜਾ | ਸ੍ਰ | ਮ | ਮਿ | ਤਿ | ਨ | ਹੀ | ਜਾ | ਨੀ | ਤੇ | ਰੀ |
| ਨ਼ | ਸ | ਸ | ਰ | ਮ | ਪ | ਪਨੁ | ਪ | ਮਮ | ਰ | ਨ਼ | ਸ |
| ਤੇ | ऽ | ਰੇ | ਸੰ | ਤ | ਨ | ਕੀऽ | ऽ | ਹਉ | ਚੇ | ऽ | ਰੀ |
| x | | 0 | | 2 | | 0 | | 3 | | 4 | |

#### ਅੰਤਰਾ

| 1 | 2 | 3 | 4 | 5 | 6 | 7 | 8 | 9 | 10 | 11 | 12 |
|---|---|---|---|---|---|---|---|---|---|---|---|
| ਮ | ਪ | ਪ | ਨੁ | ਪ | ਪ | ਨ | ਨ | ਸੰ | ਰੰ | - | ਸੰ |
| ਹ | ਸ | ਤੋ | ਜਾ | ਇ | ਸੁ | ਰੋ | ਵ | ਤੁ | ਆ | ऽ | ਵੈ |
| ਰੰ | ਮੰ | ਰੰ | ਸੰ | ਨੁ | ਪ | ਰ | ਮ | ਪ | ਰਮ | ਰਸ | ਨ਼ਸ |
| ਰੋ | ਵ | ਤੁ | ਜਾ | ऽ | ਇ | ਸੁ | ऽ | ऽ | ਹऽ | ਸੈऽ | ऽऽ |
| x | | 0 | | 2 | | 0 | | 3 | | 4 | |

**ਲੈਅਕਾਰੀਆਂ:-**

1 ਦੁਗੁਨ-ਅਸਥਾਈ ਦੇ ਦੋਹਾਂ ਚੱਕਰਾਂ ਨੂੰ ਇੱਕ ਗੁਨ ਵਿਚ ਲੈ ਕੇ ਪਹਿਲੀ ਮਾਤਰ ਤੋਂ ਦੁਗੁਨ ਪਹਿਲੇ ਚੱਕਰ ਦੀ 6 ਮਾਤਰਾਂ ਵਿਚ ਫਿਰ 7ਵੀਂ ਤੋਂ 12ਵੀਂ ਮਾਤਰ ਦੇ ਟੁਕੜੇ ਦੀ 2 ਵਾਰ ਦੁਗੁਨ ਲੈ ਕੇ ਸੱਮ ਤੇ ਫਿਰ ਪਹਿਲੀ ਲੈਅ ਤੇ ਆਉਣਾ ਹੈ।

2 ਦੁਗੁਨ-ਚੌਗੁਨ-ਪਹਿਲੀ ਮਾਤਰ ਤੋਂ ਪਹਿਲੇ ਚੱਕਰ ਦੀ ਦੁਗੁਨ 6 ਮਾਤਰਾਂ ਵਿਚ ਕਰਕੇ ਫਿਰ 7ਵੀਂ ਮਾਤਰ ਤੋਂ ਚੌਗੁਨ 3 ਮਾਤਰਾਂ ਵਿਚ ਕਰਕੇ ਫਿਰ 10ਵੀਂ ਮਾਤਰ ਤੋਂ 7ਵੀਂ ਤੋਂ 12ਵੀਂ ਮਾਤਰ ਤੱਕ ਦੇ ਟੁਕੜੇ ਦੀ 2 ਵਾਰ ਚੌਗੁਨ ਕਰਕੇ ਸੱਮ ਤੇ ਆਉਣਾ ਹੈ।

3 ਤਿਗੁਨ-ਛੇਗੁਨ-ਪਹਿਲੀ ਮਾਤਰ ਤੋਂ ਤਿਗੁਨ ਅਸਥਾਈ ਦੇ ਦੋਹਾਂ ਚੱਕਰਾਂ ਦੀ 8 ਮਾਤਰਾਂ ਵਿੱਚ 9ਵੀਂ ਮਾਤਰ ਤੋਂ ਪਹਿਲੇ ਚੱਕਰ ਦੀ ਛੇਗੁਨ 2 ਮਾਤਰਾਂ ਵਿੱਚ ਫਿਰ 7ਵੀਂ ਤੋਂ 12ਵੀਂ ਮਾਤਰ ਦੇ ਟੁਕੜੇ ਦੀ 2 ਵਾਰ ਛੇਗੁਨ 2 ਮਾਤਰਾਂ ਵਿੱਚ ਲੈ ਕੇ ਸੱਮ ਤੇ ਪਹਿਲੀ ਲੈਅ ਤੇ ਆਉਣਾ ਹੈ।

**ਸਾਰਗ ਮਹਲਾ ੪॥** (੧੧੯੯-੧੨੦੦)

ਮੇਰਾ ਮਨੁ ਰਾਮ ਨਾਮਿ ਮਨੁ ਮਾਨੀ॥ ਮੇਰੈ ਹੀਅਰੈ ਸਤਿਗੁਰਿ ਪ੍ਰੀਤਿ ਲਗਾਈ ਮਨਿ ਹਰਿ ਹਰਿ ਕਥਾ ਸੁਖਾਨੀ॥੧॥ਰਹਾਉ॥ ਦੀਨ ਦਇਆਲ ਹੋਵਹੁ ਜਨ ਊਪਰਿ ਜਨ ਦੇਵਹੁ ਅਕਥ ਕਹਾਨੀ॥ ਸੰਤ ਜਨਾ ਮਿਲਿ ਹਰਿ ਰਸੁ ਪਾਇਆ ਹਰਿ ਮਨਿ ਤਨਿ ਮੀਠ ਲਗਾਨੀ॥੧॥ ਹਰਿ ਕੈ ਰੰਗਿ ਰਤੇ ਬੈਰਾਗੀ ਜਿਨ੍ ਗੁਰਮਤਿ ਨਾਮੁ ਪਛਾਨੀ॥ ਪੁਰਖੈ ਪੁਰਖੁ ਮਿਲਿਆ ਸੁਖੁ ਪਾਇਆ ਸਭ ਚੂਕੀ ਆਵਣ ਜਾਨੀ॥੨॥ ਨੈਣੀ ਬਿਰਹੁ ਦੇਖਾ ਪ੍ਰਭ ਸੁਆਮੀ ਰਸਨਾ ਨਾਮੁ ਵਖਾਨੀ॥ ਸ੍ਰਵਣੀ ਕੀਰਤਨੁ ਸੁਨਉ ਦਿਨੁ ਰਾਤੀ ਹਿਰਦੈ ਹਰਿ ਹਰਿ ਭਾਨੀ॥੩॥ ਪੰਚ ਜਨਾ ਗੁਰਿ ਵਸਗਤਿ ਆਣੇ ਤਉ ਉਨਮਨਿ ਨਾਮਿ ਲਗਾਨੀ॥ ਜਨ ਨਾਨਕ ਹਰਿ ਕਿਰਪਾ ਧਾਰੀ ਹਰਿ ਰਾਮੈ ਨਾਮਿ ਸਮਾਨੀ॥੪॥੫॥

ਪਦ ਅਰਥ:- ਹੀਅਰੈ-ਹਿਰਦੇ ਵਿੱਚ। ਸੁਖਾਨੀ-ਚੰਗੀ ਲੱਗਦੀ ਹੈ। ਦੀਨ-ਗ਼ਰੀਬ। ਜਨ-ਸੇਵਕ। ਰਸੁ-ਸੁਆਦ। ਬੈਰਾਗੀ-ਪ੍ਰੇਮੀ। ਪੁਰਖੈ-ਜੀਵ ਨੂੰ। ਚੂਕੀ-ਮੁੱਕ ਗਈ। ਰਸਨਾ-ਜੀਭ। ਸ੍ਰਵਣੀ-ਕੰਨਾਂ ਨਾਲ। ਭਾਨੀ-ਚੰਗਾ ਲੱਗ ਰਿਹਾ ਹੈ। ਪੰਚ ਜਨਾ-ਕਾਮਾਦਿਕ ਪੰਜਾਂ ਨੂੰ। ਵਸਗਤਿ-ਵੱਸ ਵਿੱਚ ਕਰ ਦਿੱਤਾ। ਉਨਮਨਿ-ਬਿਰਹੋਂ ਅਵਸਥਾ ਵਿੱਚ।

## ਰਾਗੁ ਸਾਰਗ ਜੈ ਤਾਲ ਮਾਤਰਾਂ-13 ਵਿਲੰਭਿਤ ਲੈਅ

### ਅਸਥਾਈ

| 1 | 2 | 3 | 4 | 5 | 6 | 7 | 8 | 9 | 10 | 11 | 12 | 13 |
|---|---|---|---|---|---|---|---|---|---|---|---|---|
| ਮ | ਪ | ਨੁ | ਮ | ਪ | ਰ | ਮ | ਪ | ਮ | ਰ | ਸ | ਨ਼ਸ | ਰਸ |
| ਮੇ | ਰਾ | ਮ | S | ਨੁ | ਰਾ | ਮ | ਨਾ | ਮਿ | ਮ | ਨੁ | ਮਾS | ਨੀS |
| ਨ਼ | ਸ | ਰ | ਮ | ਰ | ਮਮ | ਮਮ | ਪਪ | ਪ | ਮ | ਪ | ਨੁ | ਪ |
| ਮੇ | ਰੈ | ਹੀ | ਅ | ਰੈ | ਸਤਿ | ਗੁਰਿ | ਪ੍ਰੀ | ਤਿ | ਲ | ਗਾ | ਈ | S |
| ਨ | ਸੰ | ਰੰ | ਨ | ਸੰ | ਨੁ | ਨੁ | ਮ | ਪ | ਮ | ਮ | ਰਸ | ਨ਼ਸ |
| ਮ | ਨਿ | ਹ | S | ਰਿ | ਹ | ਰਿ | ਕ | ਥਾ | ਸੁ | ਖਾ | ਨੀS | SS |
| X | | | | | 2 | | | | 3 | | 4 | |

## ਅੰਤਰਾ

| | | | | | | | | | | | | |
|---|---|---|---|---|---|---|---|---|---|---|---|---|
| ਮ | ਪ | ਨਨ | ਸੰ | ਸੰ | ਰੰ | ਰੰਰੰ | ਰੰਮੰ | ਰੰ | ਨ | - | ਸੰ | ਸੰ |
| ਦੀ | ਨ | ਦਇ | ਆ | ਲ | ਹੋ | ਵਹੁ | ਜS | ਨ | ਊ | S | ਪ | ਰਿ |
| ਨ | ਸੰ | ਨੁ | - | ਪਪ | ਰ | ਪ | ਮ | - | ਰਮ | ਰ | ਸਰ | ਨ਼ਸ |
| ਜ | ਨ | ਦੇ | S | ਵਹੁ | ਅ | ਕ | ਥ | S | ਕS | ਹਾ | ਨੀS | SS |
| x | | | | | 2 | | | | 3 | | 4 | |

ਤਾਨਾਂ ਤੇ ਤਿਹਾਈਆਂ:-

1) ਨ਼ਸਰਮ ਰਸਨ਼ਸ ਰਮਪਮ ਰਸਨ਼ਸ ਰਮਪਨੁ ਪਮਰਸ ਨ਼ਸਰਮ ਪਨਸੰਨੁ ਪਮਰਸ ਨ਼ਸਰਮ ਪਨਸੰਰੰ ਸੰਨੁਪਮ ਰਸਨ਼ਸ

2) ਸਰਸਰ ਨ਼ਸਰਮ ਰਮਸਰ ਮਪਮਪ ਰਮਪਨੁ ਪਨੁਮਪ ਨਸੰਨਸੰ ਪਨਸੰਰੰ ਸੰਰੰਨਸੰ ਪਨੁਪਨੁ ਮਪਰਮ ਰਮਸਰ ਨ਼ਸਰਸ

3) ਪਨੁਪਮ ਮਪਮਰ ਰਮਪਮ ਰਸਨ਼ਸ ਨਸੰਨੁਪ ਪਨੁਪਮ ਰਮਪਮ ਰਸਨ਼ਸ ਰੰਮੰਰੰਸੰ ਨਸੰਨੁਪ ਪਨੁਪਮ ਰਮਪਮ ਰਸਨ਼ਸ

1) ਪਹਿਲੀ ਤੋਂ 5ਵੀਂ ਮਾਤਰ ਤੱਕ ਬੰਦਸ਼ ਅਨੁਸਾਰ ਗਾ ਕੇ ਇੱਕ ਮਾਤਰ ਬਿਸਰਾਮ ਫਿਰ ਤੀਜੀ ਤੋਂ ਪੰਜਵੀਂ ਮਾਤਰ ਦਾ ਟੁਕੜਾ ਫਿਰ ਬਿਸਰਾਮ ਫਿਰ ਇਹੀ ਟੁਕੜਾ ਲੈ ਕੇ ਸੱਮ ਤੇ ਮੁਕਾਅ ਕਰਨਾ ਹੈ।

2) ਪਹਿਲੀ ਤੋਂ 7ਵੀਂ ਮਾਤਰ ਤੱਕ ਬੰਦਸ਼ ਅਨੁਸਾਰ ਗਾ ਕੇ ਇੱਕ ਮਾਤਰ ਬਿਸਰਾਮ ਫਿਰ 6ਵੀਂ ਤੋਂ 7ਵੀਂ ਮਾਤਰ ਦਾ ਟੁਕੜਾ ਫਿਰ ਬਿਸਰਾਮ ਫਿਰ ਇਹੀ ਟੁਕੜਾ ਲੈ ਕੇ ਸੱਮ ਤੇ ਆਉਣਾ ਹੈ।

3) 8ਵੀਂ ਤੋਂ 13ਵੀਂ ਮਾਤਰ ਦੇ 6 ਮਾਤਰਾਂ ਦੇ ਟੁਕੜੇ ਨੂੰ 9ਵੀਂ ਮਾਤਰ ਤੋਂ ਆਰੰਭ ਕਰਕੇ ਤਿੰਨ ਵਾਰ ਬਰਾਬਰ ਲੈ ਕੇ ਸੱਮ ਤੇ ਸਮਾਪਤ ਕਰਨਾ ਹੈ।

(ਸਾਰੰਗ ਕੀ ਵਾਰ ਮਹਲਾ ੪) (੧੨੪੭)

ਸਲੋਕੁ ਮ:੩।। ਜਿਨੀ ਨਾਮੁ ਵਿਸਾਰਿਆ ਬਹੁ ਕਰਮ ਕਮਾਵਹਿ ਹੋਰਿ।। ਨਾਨਕ ਜਮ ਪੁਰਿ ਬਧੇ ਮਾਰੀਅਹਿ ਜਿਉ ਸੰਨ੍ਹੀ ਉਪਰਿ ਚੋਰ।।੧।।

ਪਦ ਅਰਥ:- ਕਰਮ-ਕੰਮ। ਜਮ ਪੁਰਿ-ਜਮਰਾਜ ਦੀ ਹਜ਼ੂਰੀ ਵਿੱਚ। ਮਾਰੀਅਹਿ-ਮਾਰ ਖਾਂਦੇ ਹਨ। ਸੰਨ੍ਹੀ-ਸੰਨ੍ਹ ਲਾਉਂਦਿਆਂ।

## ਰਾਗੁ ਸਾਰਗ ਝੂਮਰਾ ਤਾਲ ਮਾਤਰਾਂ-14 ਵਿਲੰਭਿਤ ਲੈਅ

## ਅਸਥਾਈ

| 1 | 2 | 3 | 4 | 5 | 6 | 7 | 8 | 9 | 10 | 11 | 12 | 13 | 14 |
|---|---|---|---|---|---|---|---|---|---|---|---|---|---|
| | | | | | | | | | | | | | ਰਮਪਨੁ |
| | | | | | | | | | | | | | ਜਿSਨੀS |
| ਪ | ਰ-ਮਪ | ਨੁਪ | ਮਪਮ- | ਰਸ | ਨੁਸ | ਨੁਸਰ- | ਰਮਰ- | ਮਪ | ਨਸੰ | ਨੁਪ | ਮਪਮ- | ਰਸ | |
| ਨਾ | SSਮੁS | ਵਿਸਾ | ਰਿSSS | ਆS | ਬਹੁ | ਕSਰS | ਮSSS | Sਕ | ਮਾS | ਵਹਿ | ਹੋSSS | ਰਿS | |
| x | | | 2 | | | | 0 | | | 3 | | | |

## ਅੰਤਰਾ

ਮਪਨਨ
ਨਾSਨਕ

| ਸੰਸੰ | ਪ-ਨਸੰ | ਰੰਸੰ | ਸੰ-ਨੁਪ | ਮਪਨ- | ਸੰਸੰ | ਰੰਸੰ | ਰੰਮੰਰੰ- | ਸੰ-ਨਸੰ | ਨੁਪ | ਮਪਮ- | ਰਸ | ਨ਼ਸ |
|---|---|---|---|---|---|---|---|---|---|---|---|---|
| ਜਮ | SSਪੁS | ਰਿS | ਬSSS | ਧੇSSS | ਮਾਰੀ | ਅਹਿ | ਜਿSਉS | SSਸੰS | ਨ੍ਹੀS | ਉਪਰਿSਚੋS | ਰS | |
| X | | | 2 | | | | 0 | | | 3 | | |

**ਅਲਾਪ, ਤਾਨਾਂ ਤੇ ਤਿਹਾਈਆਂ:-** ਅਲਾਪ ਤੇ ਤਾਨਾਂ ਏਕ ਤਾਲ ਵਿਲੰਭਿਤ ਲੈਅ ਬੰਦਸ਼ ਵਾਲੀਆਂ ਹਨ।

1) 14ਵੀਂ ਮਾਤਰ ਦੇ ਟੁਕੜੇ ਨੂੰ 12ਵੀਂ ਮਾਤਰ ਤੋਂ ਚੁੱਕ ਕੇ ਤਿੰਨ ਵਾਰ ਲੈ ਕੇ ਸੱਮ ਤੇ ਆਉਣਾ ਹੈ।

2) | ਰਮਪਨੁ ਪਪ | ਇਸ 1½ ਮਾਤਰਾਂ ਦੇ ਟੁਕੜੇ ਨੂੰ 11ਵੀਂ ਮਾਤਰ ਤੋਂ ਚੁੱਕ ਕੇ 2 ਵਾਰ ਗਾ ਕੇ
| ਜਿSਨੀS ਨਾਮੁ | ਤੀਜੀ ਵਾਰ 'ਜਿSਨੀS' ਲੈ ਕੇ ਸੱਮ ਤੇ ਮੁਕਾਅ ਕਰਨਾ ਹੈ।

### ਸਾਰਗ ਮਹਲਾ ੫॥ (੧੨੨੫)

ਮਾਈ ਰੀ ਚਰਨਹ ਓਟ ਗਹੀ॥ ਦਰਸਨੁ ਪੇਖਿ ਮੇਰਾ ਮਨੁ ਮੋਹਿਓ ਦੁਰਮਤਿ ਜਾਤ ਬਹੀ॥੧॥ਰਹਾਉ॥ ਅਗਹ ਅਗਾਧਿ ਊਚ ਅਬਿਨਾਸੀ ਕੀਮਤਿ ਜਾਤ ਨ ਕਹੀ॥ ਜਲਿ ਥਲਿ ਪੇਖਿ ਪੇਖਿ ਮਨੁ ਬਿਗਸਿਓ ਪੂਰਿ ਰਹਿਓ ਸ੍ਰਬ ਮਹੀ॥੧॥ ਦੀਨ ਦਇਆਲ ਪ੍ਰੀਤਮ ਮਨਮੋਹਨ ਮਿਲਿ ਸਾਧਹ ਕੀਨੋ ਸਹੀ॥ ਸਿਮਰਿ ਸਿਮਰਿ ਜੀਵਤ ਹਰਿ ਨਾਨਕ ਜਮ ਕੀ ਭੀਰ ਨ ਫਹੀ॥੨॥੮੬॥੧੦੯॥

ਪਦ ਅਰਥ:- ਓਟ-ਆਸਰਾ। ਗਹੀ-ਫੜੀ। ਪੇਖਿ-ਵੇਖ ਕੇ। ਜਾਤ ਬਹੀ-ਰੁੜ੍ਹ ਗਈ। ਅਗਹ-ਅਥਾਹ। ਅਗਾਧਿ-ਬੇਅੰਤ ਡੂੰਘਾ।ਬਿਗਸਿਓ-ਪ੍ਰਸੰਨ ਹੋ ਰਿਹਾ ਹੈ। ਸ੍ਰਬ ਮਹੀ-ਸਾਰੀ ਧਰਤੀ ਵਿੱਚ। ਕੀਨੋ ਸਹੀ-ਸਹੀ ਕੀਤਾ ਹੈ, ਵੇਖਿਆ ਹੈ। ਭੀਰ-ਭੀੜ। ਨ ਫਹੀ-ਨਹੀਂ ਫਸੀਦਾ।

### ਰਾਗੁ ਸਾਰਗ ਧਮਾਰ ਤਾਲ ਮਾਤਰਾਂ-14 ਵਿਲੰਭਿਤ ਲੈਅ

#### ਅਸਥਾਈ

| 1 | 2 | 3 | 4 | 5 | 6 | 7 | 8 | 9 | 10 | 11 | 12 | 13 | 14 |
|---|---|---|---|---|---|---|---|---|---|---|---|---|---|
| | | | | | | | ਨਸੰ | ਨੁ | ਪ | ਰ | ਮ | ਨੁਨੁ | ਪ |
| | | | | | | | ਮਾS | ਈ | ਰੀ | ਚ | ਰ | ਨਹ | S |
| ਮ | ਰ | ਰ | ਨ਼ | - | ਸ | - | ਰਰ | ਨ਼ | ਸ | ਰ | ਮ | ਪ | - |
| ਓ | S | ਟ | ਗ | S | ਹੀ | S | ਦਰ | ਸ | ਨੁ | ਪੇ | S | ਖਿ | S |
| ਨ | ਸੰ | - | ਨੁ | ਨੁ | ਪਮ | ਪ | ਰੰ | ਨ | ਸੰ | ਸੰ | ਨਸੰ | ਨੁ | ਪ |
| ਮੇ | ਰਾ | S | ਮ | ਨੁ | ਮੋਹਿ | ਓ | ਦੁ | ਰ | S | ਮ | SS | ਤਿ | S |
| ਮ | ਰ | ਪ | ਮ | ਰ | ਰਸ | ਨ਼ਸ | | | | | | | |
| ਜਾ | S | ਤ | ਬ | S | ਹੀS | SS | | | | | | | |
| X | | | | | 2 | | 0 | | | 3 | | | |

#### ਅੰਤਰਾ

| 1 | 2 | 3 | 4 | 5 | 6 | 7 | 8 | 9 | 10 | 11 | 12 | 13 | 14 |
|---|---|---|---|---|---|---|---|---|---|---|---|---|---|
| | | | | | | | ਮ | ਪ | ਨੁ | ਪ | ਪ | ਨ | ਨ |
| | | | | | | | ਅ | ਗ | ਹ | ਅ | ਗਾ | S | ਧਿ |
| ਸੰ | - | ਰੰ | ਨ | ਨ | ਸੰ | ਸੰ | ਰੰ | ਮੰ | ਰੰ | ਸੰ | ਨਸੰ | ਨੁ | ਪ |
| ਊ | S | ਚ | ਅ | ਬਿ | ਨਾ | ਸੀ | ਕੀ | ਮ | ਤਿ | ਜਾ | SS | ਤ | S |
| ਰ | ਪ | ਮ | ਰ | - | ਰਸ | ਨ਼ਸ | | | | | | | |
| ਨ | S | S | ਕ | S | ਹੀS | SS | | | | | | | |
| X | | | | | 2 | | 0 | | | 3 | | | |

ਤਾਨਾਂ ਤੇ ਤਿਹਾਈਆਂ:-

1) ਨ਼ਸਰਮ ਪਨ਼ਨ਼ਪ ਨ਼ਨ਼ਪਮ ਰਸਸਰ ਮਪਨਸੰ ਸੰਨਸੰਸੰ ਨ਼ਪਮਰ ਰਮਪਨ ਸੰਰੰਰੰਸੰ ਰੰਰੰਸੰਨ਼
ਪਮਰਮ ਪਨ਼ਨ਼ਪ ਨ਼ਨ਼ਪਮ ਰਸਨ਼ਸ

2) ਨ਼ਸਰਨ਼ ਸਰਨ਼ਸ ਰਮਰਸ ਰਮਪਰ ਮਪਰਮ ਪਨ਼ਪਮ ਮਪਨ਼ਮ ਪਨ਼ਮਪ ਨਸੰਨ਼ਪ ਪਨਸੰਪ
ਨਸੰਪਨ ਸੰਰੰਸੰਨ਼ ਪਨ਼ਪਮ ਰਮਰਸ

3) ਮਮਰਮ ਰਸਪਪ ਮਪਮਰ ਨ਼ਨ਼ਪਨ਼ ਪਮਸੰਸੰ ਨਸੰਨ਼ਪ ਰੰਰੰਸੰਰੰ ਸੰਨਸੰਸੰ ਨਸੰਨ਼ਪ ਨ਼ਨ਼ਪਨ਼
ਪਮਪਪ ਮਪਮਰ ਮਮਰਮ ਰਸਨ਼ਸ

1) ਮੁਖੜੇ ਦੇ 'ਮਾS ਈ ਰੀ' ਨੂੰ ਪਹਿਲੀ ਮਾਤਰ ਤੋਂ ਤਿੰਨ ਮਾਤਰਾਂ ਗਾ ਕੇ ਇੱਕ ਮਾਤਰ ਬਿਸਰਾਮ ਫਿਰ 'ਰੀ' ਫਿਰ ਬਿਸਰਾਮ ਫਿਰ 'ਰੀ' ਲੈ ਕੇ ਫਿਰ ਮੁਖੜਾ ਚੁੱਕ ਕੇ ਸੱਮ ਤੇ ਆਉਣਾ ਹੈ।

2) ਪਹਿਲੀ ਮਾਤਰ ਤੋਂ 6ਵੀਂ ਮਾਤਰ ਤੱਕ ਗਾ ਕੇ ਇੱਕ ਮਾਤਰ ਬਿਸਰਾਮ ਫਿਰ ਚੌਥੀ ਤੋਂ ਛੇਵੀਂ ਮਾਤਰ ਦਾ ਟੁਕੜਾ ਫਿਰ ਬਿਸਰਾਮ ਫਿਰ ਇਹ ਟੁਕੜਾ ਲੈ ਕੇ ਸੱਮ ਤੇ ਆਉਣਾ ਹੈ।

3) 8ਵੀਂ ਮਾਤਰ ਤੋਂ 14ਵੀਂ ਮਾਤਰ ਤੱਕ ਦਾ ਟੁਕੜਾ 8ਵੀਂ ਮਾਤਰ ਤੋਂ ਚੁੱਕ ਕੇ ਤਿੰਨ ਵਾਰ ਬਰਾਬਰ ਗਾ ਕੇ ਸੱਮ ਤੇ ਸਮਾਪਤ ਕਰਨਾ ਹੈ।

## ਸਾਰਗ ਮਹਲਾ ੫॥ (੧੨੧੯)

ਜਿਹਵੇ ਅੰਮ੍ਰਿਤ ਗੁਣ ਹਰਿ ਗਾਉ॥ ਹਰਿ ਹਰਿ ਬੋਲਿ ਕਥਾ ਸੁਨਿ ਹਰਿ ਕੀ ਉਚਰਹੁ ਪ੍ਰਭ ਕੋ ਨਾਉ॥੧॥ਰਹਾਉ॥ ਰਾਮ ਨਾਮੁ ਰਤਨ ਧਨੁ ਸੰਚਹੁ ਮਨਿ ਤਨਿ ਲਾਵਹੁ ਭਾਉ॥ ਆਨ ਬਿਭੂਤ ਮਿਥਿਆ ਕਰਿ ਮਾਨਹੁ ਸਾਚਾ ਇਹੈ ਸੁਆਉ॥੧॥ ਜੀਅ ਪ੍ਰਾਨ ਮੁਕਤਿ ਕੋ ਦਾਤਾ ਏਕਸ ਸਿਉ ਲਿਵ ਲਾਉ॥ ਕਹੁ ਨਾਨਕ ਤਾ ਕੀ ਸਰਣਾਈ ਦੇਤ ਸਗਲ ਅਪਿਆਉ॥੨॥੫੩॥੭੬॥

ਪਦ ਅਰਥ:-ਜਿਹਵੇ-ਜੀਭ। ਰਤਨ ਧਨੁ-ਕੀਮਤੀ ਧਨ। ਸੰਚਹੁ-ਇਕੱਠਾ ਕਰਿਆ ਕਰੋ। ਭਾਉ-ਪ੍ਰੇਮ। ਬਿਭੂਤ-ਧਨ-ਪਦਾਰਥ। ਮਿਥਿਆ-ਨਾਸਵੰਤ। ਸੁਆਉ-ਮਨੋਰਥ। ਅਪਿਆਉ-ਭੋਜਨ।

## ਰਾਗੁ ਸਾਰਗ ਪੰਚਮ ਸਵਾਰੀ ਤਾਲ ਮਾਤਰਾਂ-15 ਵਿਲੰਬਿਤ ਲੈਅ

### ਅਸਥਾਈ

| 1 | 2 | 3 | 4 | 5 | 6 | 7 | 8 | 9 | 10 | 11 | 12 | 13 | 14 | 15 |
|---|---|---|---|---|---|---|---|---|---|---|---|---|---|---|
| ਮ | ਪਨੁ | -ਪ | ਨ | ਸੰ | ਨੁਨੁ | ਪ | ਰ | ਪ | ਮ | ਮ | ਰ | ਸ | ਰਸ | ਨ਼ਸ |
| ਜਿ | ਹਵੇ | SS | ਅੰ | S | ਮ੍ਰਿ | ਤ | ਗੁ | ਣ | ਹ | ਰਿ | ਗਾ | S | ਉS | SS |
| ਰ | ਸਨ਼ | -ਸ | ਰ | ਮ | ਪ | ਪ | ਮ | ਪ | ਨ | ਸੰ | ਨੁ | ਨੁ | ਮ | ਪ |
| ਹ | Sਰਿ | SS | ਹ | ਰਿ | ਬੋ | ਲਿ | ਕ | ਥਾ | ਸੁ | ਨਿ | ਹ | ਰਿ | ਕੀ | S |
| ਨ | ਸੰਰੰ | ਰੰਸੰ | ਨੁਨੁ | - | ਮ | ਪ | ਰ | ਪ | ਮ | ਰ | ਸ | ਰਮ | ਰਸ | ਨ਼ਸ |
| ਉ | ਚਰ | ਹੁS | ਪ੍ਰ | S | ਭ | S | ਕੋ | S | S | S | ਨਾ | SS | ਉS | SS |
| X | | | 2 | | | | 3 | | | | 4 | | 5 | |

## ਅੰਤਰਾ

| | | | | | | | | | | | | | | |
|---|---|---|---|---|---|---|---|---|---|---|---|---|---|---|
| ਮ | ਪਨੁ | -ਪ | ਨ | ਸਂ | ਨੁ | ਪ | ਨ | ਨਨ | ਸਂ | ਸਂ | ਰਂ | - | ਸਂ | ਸਂ |
| ਰਾ | Sਮ | SS | ਨਾ | S | ਮੁ | S | ਰ | ਤਨ | ਧ | ਨੁ | ਸੰ | S | ਚ | ਹੁ |
| ਰਂ | ਮਂਰਂ | -ਸਂ | ਨ | ਸਂ | ਨੁ | ਪ | ਰ | ਮ | ਪ | ਮ | ਰਮ | ਪਮ | ਰਸ | ਨ਼ਸ |
| ਮ | Sਨਿ | SS | ਤ | S | ਨਿ | S | ਲਾ | S | ਵ | ਹੁ | ਭਾS | SS | ਉS | SS |
| X | | | 2 | | | | 3 | | | | 4 | | 5 | |

ਤਾਨਾਂ ਤੇ ਤਿਹਾਈਆਂ:-

1) ਰਮਪਨੁ ਪਮਰਮ ਰਸਨ਼ਸ ਮਪਨਸਂ ਨੁਪਮਪ ਮਰਸਰ ਪਨਸਂਰਂ ਸਂਨੁਪਨੁ ਪਮਰਮ ਨਸਂਰਂਮਂ ਰਂਸਂਨਸਂ ਨੁਪਮਪ ਰਮਪਨੁ ਪਮਰਮ ਰਸਨ਼ਸ

2) ਰਮਰਮ ਰਸਨ਼ਸ ਮਪਮਪ ਮਪਮਰ ਪਨੁਪਨੁ ਪਨੁਪਮ ਨਸਂਨਸਂ ਨਸਂਨੁਪ ਸਂਰਂਸਂਰਂ ਸਂਰਂਨਸਂ ਪਨੁਪਨੁ ਪਨੁਪਮ ਰਮਰਮ ਰਮਰਸ ਸਰਨ਼ਸ

3) ਮਪਮਪ ਨੁਪਮਪ ਰਮਰਸ ਪਨਪਨ ਸਂਨੁਪਪ ਮਪਮਰ ਨਸਂਨਸਂ ਰਂਸਂਨਸਂ ਨਸਂਨੁਪ ਸਂਰਂਸਂਰਂ ਮਂਰਂਸਂਰਂ ਨਸਂਨੁਪ ਪਨਪਨ ਸਂਨੁਪਮ ਰਮਰਸ

1) ਪਹਿਲੀ ਤੋਂ 7ਵੀਂ ਮਾਤਰ ਤੱਕ ਬੰਦਸ਼ ਅਨੁਸਾਰ ਗਾ ਕੇ ਫਿਰ ਚੌਥੀ ਤੋਂ 7ਵੀਂ ਮਾਤਰ ਦੇ ਟੁਕੜੇ ਨੂੰ 2 ਵਾਰ ਹੋਰ ਬਰਾਬਰ ਵਿੱਚ ਗਾ ਕੇ ਸੱਮ ਤੇ ਮੁਕਾਅ ਕਰਨਾ ਹੈ।

2) ਪਹਿਲੀ ਤੋਂ 9ਵੀਂ ਮਾਤਰ ਤੱਕ ਬੰਦਸ਼ ਅਨੁਸਾਰ ਗਾ ਕੇ ਇੱਕ ਮਾਤਰ ਬਿਸਰਾਮ ਫਿਰ 8ਵੀਂ ਤੋਂ 9ਵੀਂ ਮਾਤਰ ਦਾ ਟੁਕੜਾ ਫਿਰ ਬਿਸਰਾਮ ਫਿਰ ਇਹ ਟੁਕੜਾ ਲੈ ਕੇ ਸੱਮ ਤੇ ਮੁਕਾਅ ਕਰਨਾ ਹੈ।

3) 8ਵੀਂ ਤੋਂ 15ਵੀਂ ਮਾਤਰ ਦੇ ਟੁਕੜੇ ਨੂੰ 7ਵੀਂ ਮਾਤਰ ਤੋਂ ਆਰੰਭ ਕਰਕੇ ਤਿੰਨ ਵਾਰ ਬਰਾਬਰ ਲੈ ਕੇ ਸੱਮ ਤੇ ਸਮਾਪਤ ਕਰਨਾ ਹੈ। ਪਹਿਲਾਂ 6ਵੀਂ ਮਾਤਰ ਤੇ 'ਮ੍ਰਿਤ' ਦਾ ਉਚਾਰਨ ਕਰਨਾ ਹੈ।

### ਸਾਰਗ ਮਹਲਾ ੫।। (੧੨੧੯)

ਫੀਕੇ ਹਰਿ ਕੇ ਨਾਮ ਬਿਨੁ ਸਾਦ।। ਅੰਮ੍ਰਿਤ ਰਸੁ ਕੀਰਤਨੁ ਹਰਿ ਗਾਈਐ ਅਹਿਨਿਸਿ ਪੂਰਨ ਨਾਦ।।੧।।ਰਹਾਉ।। ਸਿਮਰਤ ਸਾਂਤਿ ਮਹਾ ਸੁਖੁ ਪਾਈਐ ਮਿਟਿ ਜਾਹਿ ਸਗਲ ਬਿਖਾਦ।। ਹਰਿ ਹਰਿ ਲਾਭੁ ਸਾਧਸੰਗਿ ਪਾਈਐ ਘਰਿ ਲੈ ਆਵਹੁ ਲਾਦਿ।।੧।। ਸਭ ਤੇ ਊਚ ਊਚ ਤੇ ਊਚੋ ਅੰਤੁ ਨਹੀ ਮਰਜਾਦ।। ਬਰਨਿ ਨ ਸਾਕਉ ਨਾਨਕ ਮਹਿਮਾ ਪੇਖਿ ਰਹੇ ਬਿਸਮਾਦ।।੨।।੫੫।।੭੮।।

ਪਦ ਅਰਥ:- ਫੀਕੇ-ਬੇ-ਸੁਆਦੇ। ਸਾਦ-ਸੁਆਦ। ਅਹਿ-ਦਿਨ। ਨਿਸਿ-ਰਾਤ। ਪੂਰਨ ਨਾਦ-ਆਤਮਕ ਆਨੰਦ ਦੇ ਵਾਜੇ ਵੱਜਣਗੇ। ਬਿਖਾਦ-ਦੁੱਖ ਕਲੇਸ਼। ਲਾਦਿ-ਲੱਦ ਕੇ। ਮਰਜਾਦ-ਮਰਯਾਦਾ। ਮਹਿਮਾ-ਵਡਿਆਈ। ਪੇਖਿ-ਵੇਖ ਕੇ। ਬਿਸਮਾਦ-ਹੈਰਾਨ।

## ਰਾਗੁ ਸਾਰਗ ਕਲਾਵਤੀ ਤਾਲ ਮਾਤਰਾਂ-9½ ਵਿਲੰਭਿਤ ਲੈਅ

## ਅਸਥਾਈ

| 1 | 2 | 3 | 4 | 5 | 6 | 7 | 8 | 9 | 9½ |
|---|---|---|---|---|---|---|---|---|---|
| ਪਮ | ਨੁ | ਪ | ਮ | ਰ | ਰਮ | ਰ | ਸਰ | ਨ਼ਸ | ਸ |
| ਫੀS | ਕੇ | ਹ | ਰਿ | ਕੇ | ਨਾS | ਮ | ਬਿਨੁ | ਸਾS | ਦ |
| ਰ | ਸਸ | ਰਰ | ਮਮ | ਪਪ | ਰ | ਮ | ਪ | ਨੁ- | ਪ |
| ਅੰ | ਮ੍ਰਿਤ | ਰਸੁ | ਕੀਰ | ਤਨੁ | ਹ | ਰਿ | ਗਾ | ਈS | ਐ |

| | | | | | | | | | |
|---|---|---|---|---|---|---|---|---|---|
| ਨ | ਨ | ਸੰ | ਨੁ | ਪ | ਮਪ | ਮ | ਰ | ਨੁ- | ਸ |
| ਅ | ਹਿ | ਨਿ | ऽ | ਸਿ | ਪੂऽ | ਰ | ਨ | ਨਾऽ | ਦ |
| x | | 2 | | | 3 | | | | |

**ਅੰਤਰਾ**

| | | | | | | | | | |
|---|---|---|---|---|---|---|---|---|---|
| ਮਮ | ਪਨੁ | ਪ | ਨ | ਨ | ਸੰਰੰ | ਸੰਰੰ | ਮੰਰੰ | ਸੰਨ | ਸੰ |
| ਸਿਮ | ਰਤ | ਸਾਂ | ऽ | ਤਿ | ਮਹਾ | ऽਸੁ | ऽਖੁ | ਪਾਈ | ਐ |
| ਨ | ਸੰ | ਨੁ | ਮ | ਪ | ਮਪ | ਮਰ | ਮਰ | ਸਨੁ | ਸ |
| ਸਿ | ਟਿ | ਜਾ | ऽ | ਹਿ | ਸਗ | ਲਬਿ | ਖਾऽ | ਦਾऽ | ऽ |
| x | | 2 | | | 3 | | | | |

**ਤਾਨਾਂ ਤੇ ਤਿਹਾਈਆਂ:-**

1) ਨੁਸਰਮ ਰਸਨੁਸ ਰਮਪਮ ਰਸਨੁਸ ਰਮਪਨੁ ਪਮਰਸ ਨੁਸਰਮ ਪਨਸੰਨੁ ਪਮਰਸ ਨੁਸ

2) ਰਮਪਰ ਮਪਰਮ ਪਨੁਪਮ ਰਮਰਸ ਨੁਸਪਨ ਸੰਪਨਸੰ ਪਨਸੰਰੰ ਸੰਨੁਪਨੁ ਪਮਰਸ ਨੁਸ

3) ਨੁਸਰਮ ਪਨੁਪਮ ਰਸਨੁਸ ਰਮਪਨ ਸੰਨੁਪਮ ਰਸਨੁਸ ਰਮਪਨ ਸੰਰੰਸੰਨੁ ਪਮਰਸ ਨੁਸ

1) | ਰਮ ਰਰ ਮਰ ਰਮ ਰ | ਇਹ $4\frac{1}{2}$ ਮਾਤਰਾਂ ਦਾ ਟੁਕੜਾ 6ਵੀਂ ਮਾਤਰ ਤੋਂ ਚੁੱਕ ਕੇ ਸੱਮ ਤੇ
| ਹਰਿ ਕੇਹ ਰਿਕੇ ਹਰਿ ਕੇ | ਆਉਣਾ ਹੈ।

2) | ਨੁਸ ਰਮ ਰਨੁ ਸਰ ਮਰ ਨੁਸ ਰਮ ਰ | ਇਹ $7\frac{1}{2}$ ਮਾਤਰਾਂ ਦਾ ਟੁਕੜਾ ਤੀਜੀ ਮਾਤਰ ਤੋਂ
| ਨਾਮ ਬਿऽ ਨੁਨਾ ਮਬਿ ऽਨੁ ਨਾਮ ਬਿऽ ਨੁ | ਲੈ ਕੇ ਸੱਮ ਤੇ ਮੁਕਾਅ ਕਰਨਾ ਹੈ।

**(ਸਾਰੰਗ ਬਾਣੀ ਨਾਮਦੇਉ ਜੀ ਕੀ।।) (੧੨੫੨-੫੩)**

ਦਾਸ ਅਨਿੰਨ ਮੇਰੋ ਨਿਜ ਰੂਪ।। ਦਰਸਨ ਨਿਮਖ ਤਾਪ ਤ੍ਰਈ ਮੋਚਨ ਪਰਸਤ ਮੁਕਤਿ ਕਰਤ ਗ੍ਰਿਹ ਕੂਪ।।੧।।ਰਹਾਉ।। ਮੇਰੀ ਬਾਂਧੀ ਭਗਤੁ ਛਡਾਵੈ ਬਾਂਧੈ ਭਗਤੁ ਨ ਛੂਟੈ ਮੋਹਿ।। ਏਕ ਸਮੈ ਮੋ ਕਉ ਗਹਿ ਬਾਂਧੈ ਤਉ ਫੁਨਿ ਮੋ ਪੈ ਜਬਾਬੁ ਨ ਹੋਇ।।੧।। ਮੈ ਗੁਨ ਬੰਧ ਸਗਲ ਕੀ ਜੀਵਨਿ ਮੇਰੀ ਜੀਵਨਿ ਮੇਰੇ ਦਾਸ।। ਨਾਮਦੇਵ ਜਾ ਕੇ ਜੀਅ ਐਸੀ ਤੈਸੋ ਤਾ ਕੈ ਪ੍ਰੇਮ ਪ੍ਰਗਾਸ।।੨।।੩।।

ਪਦ ਅਰਥ:- ਅਨਿੰਨ-ਜਿਸਦਾ ਪ੍ਰੇਮ ਕਿਸੇ ਹੋਰ ਨਾਲ ਨਾ ਹੋਵੇ। ਤਾਪ ਤ੍ਰਈ-ਤਿੰਨੇ ਹੀ ਤਾਪ। ਮੋਚਨ-ਨਾਸ ਕਰਨ ਵਾਲਾ। ਪਰਸਤ-(ਚਰਨ) ਛੋਹਿਆਂ। ਗ੍ਰਿਹ ਕੂਪ-ਘਰ ਦੇ ਜੰਜਾਲ ਰੂਪ ਖੂਹ। ਬਾਂਧੀ- ਮੋਹ ਦੀ ਗੰਢ। ਗਹਿ-ਫੜ ਕੇ। ਫੁਨਿ-ਮੁੜ। ਜਬਾਬੁ-ਨਾਂਹ ਨੁੱਕਰ। ਗੁਨ ਬੰਧ-ਭਗਤਾਂ ਦੇ ਗੁਣਾਂ ਦਾ ਬੱਝਾ ਹੋਇਆ। ਜੀਵਨਿ-ਜ਼ਿੰਦਗੀ। ਪ੍ਰਗਾਸ-ਚਾਨਣ।

## ਰਾਗੁ ਸਾਰਗ ਰਮਣੀਕ ਤਾਲ ਮਾਤਰਾਂ $10\frac{1}{2}$ - ਵਿਲੰਭਿਤ ਲੈਅ

**ਅਸਥਾਈ**

| 1 | 2 | 3 | 4 | 5 | 6 | 7 | 8 | 9 | 10 | $10\frac{1}{2}$ |
|---|---|---|---|---|---|---|---|---|---|---|
| ਰ | ਮ | ਪ | ਰਮ | ਪਨੁ | ਪ | ਮਪ | ਮਰ | ਮਰ | ਸਨੁ | ਸ |
| ਦਾ | ਸ | ਅ | ਨਿੰਨ | ਮੇऽ | ਰੋ | ਨਿऽ | ਜਰੂ | ऽऽ | ਪऽ | ऽ |
| ਰਰ | ਮ | ਰ | ਸ | ਨੁ | ਸ | ਪਨੁ | ਪ | ਮਪ | ਰਮ | ਪ |
| ਦਰ | ਸ | ਨ | ਨਿ | ਮ | ਖ | ਤਾऽ | ਪ | ਤ੍ਰਈ | ਮੋਚ | ਨ |

| ਮਮ | ਪ | ਨਸਂ | ਰਂ | ਨ | ਸਂ | ਨਸਂ | ਨ਼ | ਪਪ | ਮਰ | ਸ |
|---|---|---|---|---|---|---|---|---|---|---|
| ਪਰ | ਸ | ਤS | ਮੁ | ਕ | ਤਿ | ਕਰ | ਤ | ਗ੍ਰਿਹ | ਕੂS | ਪ |
| x | | 2 | | 3 | | 4 | | | | |

### ਅੰਤਰਾ

| ਮ | ਪ | ਨ਼ਪ | ਮਪ | ਨ | ਨ | ਸਂਸਂ | ਰਂ | ਰਂ | ਨਸਂ | ਸਂ |
|---|---|---|---|---|---|---|---|---|---|---|
| ਮੇ | S | ਰੀS | ਬਾਂS | S | ਧੀ | ਭਗ | ਤੁ | ਛ | ਡਾS | ਵੈ |
| ਰਂਮਂ | ਰਂ | ਸਂ | ਨਸਂ | ਨ਼ | ਪ | ਪਨ਼ | ਪ | ਮ | ਰ- | ਸ |
| ਬਾਂS | S | ਧੈ | ਭਗ | ਤੁ | ਨ | ਛੂS | ਟੈ | ਮੋ | ਹਿS | S |
| x | | 2 | | 3 | | 4 | | | | |

ਤਾਨਾਂ ਤੇ ਤਿਹਾਈਆਂ:-

1) ਨ਼ਸਰਮ ਰਮਰਸ ਰਮਪਨ਼ ਪਨ਼ਪਮ ਮਪਨਸਂ ਨਸਂਨ਼ਪ ਪਨਸਂਰਂ ਸਂਰਂਸਂਨ਼ ਪਨ਼ਪਮ ਰਮਰਸ ਨ਼ਸ

2) ਮਮਰਮ ਰਸਪਪ ਮਪਮਰ ਨ਼ਨ਼ਪਨ਼ ਪਮਸਂਸਂ ਨਸਂਨ਼ਪ ਨ਼ਨ਼ਪਨ਼ ਪਮਪਪ ਮਪਮਰ ਮਮਰਮ ਰਸ

3) ਨ਼ਸਰਸ ਨ਼ਸਰਮ ਰਸਨ਼ਸ ਰਮਪਮ ਰਸਨ਼ਸ ਰਮਪਨ਼ ਪਮਰਸ ਨ਼ਸਰਮ ਪਨਸਂਨ਼ ਪਮਰਸ ਨ਼ਸ

1) 7ਵੀਂ ਮਾਤਰ ਤੋਂ | ਮਰ ਸਮ ਰਸ ਮਰ ਸ / ਨਿਜ Sਨਿ ਜS ਨਿਜS | ਇਹ 4½ ਮਾਤਰਾਂ ਦਾ ਟੁਕੜਾ ਲੈ ਕੇ ਸੱਮ ਤੇ ਆਉਣਾ ਹੈ।

2) | ਮਪ ਮਰ ਸਮ ਪਮ ਰਸ ਮਪ ਮਰ ਸ / ਨਿਜ ਰੂS ਪਨਿ ਜਰੂ Sਪ ਨਿਜ ਰੂS ਪ | ਇਹ 7½ ਮਾਤਰਾਂ ਦਾ ਟੁਕੜਾ ਚੌਥੀ ਮਾਤਰ ਤੋਂ ਲੈ ਕੇ ਸੱਮ ਤੇ ਮੁਕਾਉਣਾ ਹੈ।

3) ਆਖਰੀ ਅੱਧੀ ਮਾਤਰ ਨੂੰ ਇੱਕ ਮਾਤਰ ਬਣਾ ਕੇ ਇਹ 7ਵੀਂ ਤੋਂ 11ਵੀਂ ਮਾਤਰ ਦੇ 5 ਮਾਤਰਾਂ ਦੇ ਟੁਕੜੇ ਨੂੰ 7ਵੀਂ ਮਾਤਰ ਤੋਂ ਤਿੰਨ ਵਾਰ ਬਰਾਬਰ ਲੈ ਕੇ ਸੱਮ ਤੇ ਮੁਕਾਅ ਕਰਨਾ ਹੈ।

**ਸਾਰਗ ਮਹਲਾ ੪ ਘਰੁ ੫ ਦੁਪਦੇ ਪੜਤਾਲ ੴ ਸਤਿਗੁਰ ਪ੍ਰਸਾਦਿ॥(੧੨੦੦-੧੨੦੧)**
ਜਪਿ ਮਨ ਜਗੰਨਾਥ ਜਗਦੀਸਰੋ ਜਗਜੀਵਨੋ ਮਨਮੋਹਨ ਸਿਉ ਪ੍ਰੀਤਿ ਲਾਗੀ ਮੈ ਹਰਿ ਹਰਿ ਹਰਿ ਟੇਕ ਸਭ ਦਿਨਸੁ ਸਭ ਰਾਤਿ॥੧॥ਰਹਾਉ॥ ਹਰਿ ਕੀ ਉਪਮਾ ਅਨਿਕ ਅਨਿਕ ਅਨਿਕ ਗੁਨ ਗਾਵਤ ਸੁਕ ਨਾਰਦ ਬ੍ਰਹਮਾਦਿਕ ਤਵ ਗੁਨ ਸੁਆਮੀ ਗਨਿਨ ਨ ਜਾਤਿ॥ ਤੂ ਹਰਿ ਬੇਅੰਤੁ ਤੂ ਹਰਿ ਬੇਅੰਤੁ ਤੂ ਹਰਿ ਸੁਆਮੀ ਤੂ ਆਪੇ ਹੀ ਜਾਨਹਿ ਆਪਨੀ ਭਾਂਤਿ॥੧॥ ਹਰਿ ਕੈ ਨਿਕਟਿ ਨਿਕਟਿ ਹਰਿ ਨਿਕਟ ਹੀ ਬਸਤੇ ਤੇ ਹਰਿ ਕੇ ਜਨ ਸਾਧੂ ਹਰਿ ਭਗਾਤ॥ ਤੇ ਹਰਿ ਕੇ ਜਨ ਹਰਿ ਸਿਉ ਰਲਿ ਮਿਲੇ ਜੈਸੇ ਜਨ ਨਾਨਕ ਸਲਲੈ ਸਲਲ ਮਿਲਾਤਿ॥੨॥੧॥੮॥

ਪਦ ਅਰਥ:-ਜਗੰਨਾਥ- ਜਗਤ ਦਾ ਖ਼ਸਮ। ਜਗਜੀਵਨੋ- ਜਗਤ ਦਾ ਜੀਵਨ। ਸਿਉ-ਨਾਲ। ਟੇਕ-ਆਸਰਾ। ਸੁਕ-ਸੁਕਦੇਵ ਰਿਸ਼ੀ। ਤਵ-ਤੇਰੇ। ਗਨਿਨ ਨ ਜਾਤਿ- ਗਿਣੇ ਨਹੀਂ ਜਾ ਸਕਦੇ। ਭਾਂਤਿ-ਕਿਸਮ, ਤਰੀਕਾ। ਬਸਤੇ-ਵੱਸਦੇ ਹਨ। ਭਗਾਤ-ਭਗਤ। ਸਲਲ-ਪਾਣੀ।

## ਰਾਗੁ ਸਾਰਗ ਪੜਤਾਲ

ਹਰ ਅੰਤਰੇ ਤੋਂ ਬਾਅਦ ਅਸਥਾਈ ਤੇ ਪਹਿਲੀ ਲੈਅ ਅਨੁਸਾਰ ਆਉਣਾ ਹੈ।

ਅਸਥਾਈ ਝਪ ਤਾਲ ਮਾਤਰਾਂ-10 ਵਿਲੰਭਿਤ ਲੈਅ

| 1 | 2 | 3 | 4 | 5 | 6 | 7 | 8 | 9 | 10 |
|---|---|---|---|---|---|---|---|---|---|
| ਨ | ਸਂ | ਨਸਂ | ਨ਼ਨ਼ | ਪਪ | ਰ | ਮ | ਪਨ਼ | ਪਮ | ਰਸ |
| ਜ | ਪਿ | ਮਨ | ਜਗੰ | ਨਾਥ | ਜ | ਗ | ਦੀS | ਸS | ਰੋS |

| | | | | | | | | | |
|---|---|---|---|---|---|---|---|---|---|
| ਨ਼ਸ | ਰਮ | ਰਮ | ਪਮ | ਨੁਪ | ਨੁ | ਨੁ | ਪਪ | ਮਮ | -ਪ |
| ਜਗ | ਜੀਵ | ਨੋਮ | ਨਮੋ | ਹਨ | ਸਿ | ਉ | ਪ੍ਰੀ | ਤਿਲਾ | Sਗੀ |
| ਨਸੰ | ਰੰਰੰ | ਰੰਰੰ | ਨਸੰ | ਨੁਪ | ਨਸੰ | ਨੁਪ | ਪਪ | ਮਰ | -ਸ |
| ਮੈS | ਹਰਿ | ਹਰਿ | ਹਰਿ | ਟੇਕ | ਸਭ | ਦਿਨ | ਸੁਸ | ਭਰਾ | Sਤਿ |
| x | | 2 | | | 0 | | 3 | | |

## ਪਹਿਲਾ ਅੰਤਰਾ ਪੰਚਮ ਸਵਾਰੀ ਤਾਲ ਮਾਤਰਾਂ-15 ਵਿਲੰਭਿਤ ਲੈਅ

| 1 | 2 | 3 | 4 | 5 | 6 | 7 | 8 | 9 | 10 | 11 | 12 | 13 | 14 | 15 |
|---|---|---|---|---|---|---|---|---|---|---|---|---|---|---|
| ਸੰ | ਰੰਨ | -ਸੰ | ਨਨ | ਸੰ | ਨੁਨੁ | ਪ | ਰਰ | ਮ | ਪਪ | ਮ | ਰਮ | ਰ | ਸ | ਨ਼ਸ |
| ਹ | ਰਿਕੀ | SS | ਉਪ | ਮਾ | ਅਨਿ | ਕ | ਅਨਿ | ਕ | ਅਨਿ | ਕ | ਗੁS | ਨ | ਗਾ | ਵਤ |
| ਰ | ਮਰ | ਰਰ | ਮਮ | ਮ | ਪਪ | ਪਪ | ਨ | ਨ | ਸੰਨੁ | ਪ | ਨਨ | ਨਨ | ਸੰ | ਸੰ |
| ਸੁ | ਕਨਾ | ਰਦ | ਬ੍ਰਹ | ਮਾ | ਦਿਕ | ਤਵ | ਗੁ | ਨ | ਸੁਆ | ਮੀ | ਗਨਿ | ਨਨ | ਜਾ | ਤਿ |
| ਰੰ | ਮੰਰੰ | -ਸੰ | ਨ | ਸੰਸੰ | ਨੁ | ਪਪ | ਰੰ | ਨਸੰ | ਨੁ | ਪਪ | ਮ | ਪ | ਮ | ਰ |
| ਤੂ | Sਹ | Sਰਿ | ਬੇ | ਅੰਤੁ | ਤੂ | ਹਰਿ | ਬੇ | ਅੰਤੁ | ਤੂ | ਹਰਿ | ਸੁ | ਆ | ਮੀ | S |
| ਮ | ਪਨੁ | -ਪ | ਸੰ | - | ਨੁ | ਪਪ | ਮ | ਪ | ਮ | ਰ | ਰਮ | ਪਮ | ਰਸ | ਨ਼ਸ |
| ਤੂ | Sਆ | Sਪੇ | ਹੀ | S | ਜਾ | ਨਹਿ | ਆ | ਪ | ਨੀ | S | ਭਾਂS | SS | ਤਿS | SS |
| x | | | 2 | | | | 3 | | | | 4 | | 5 | |

## ਦੂਜਾ ਅੰਤਰਾ ਤੀਨ ਤਾਲ ਮਾਤਰਾਂ-16 ਦੁਗੁਨ ਲੈਅ

| 1 | 2 | 3 | 4 | 5 | 6 | 7 | 8 | 9 | 10 | 11 | 12 | 13 | 14 | 15 | 16 |
|---|---|---|---|---|---|---|---|---|---|---|---|---|---|---|---|
| ਰਰ | ਮ | ਪ | ਪ | ਪ | ਨੁ | ਪ | ਪ | ਸੰਸੰ | ਨੁ | ਪ | ਪ | ਨ | ਨ | ਸੰ | ਸੰ |
| ਹਰਿ | ਕੈ | ਨਿ | ਕ | ਟਿ | ਨਿ | ਕ | ਟਿ | ਹਰਿ | ਨਿ | ਕ | ਟ | ਹੀ | ਬ | ਸ | ਤੇ |
| ਨ | ਸੰ | ਰੰ | ਰੰ | ਨ | - | ਸੰ | ਸੰ | ਨ | ਸੰ | ਨ | ਸੰ | ਪ | ਨੁ | - | ਪ |
| ਤੇ | S | ਹ | ਰਿ | ਕੇ | S | ਜ | ਨ | ਸਾ | ਧੂ | ਹ | ਰਿ | ਭ | ਗਾ | S | ਤ |
| ਨ | ਸੰ | ਰੰ | ਰੰ | ਮੰ | - | ਰੰ | ਰੰ | ਸੰ | ਰੰ | ਨ | ਨ | ਸੰ | ਸੰ | ਨ | ਸੰ |
| ਤੇ | S | ਹ | ਰਿ | ਕੇ | S | ਜ | ਨ | ਹ | ਰਿ | ਸਿ | ਉ | ਰ | ਲਿ | ਮਿ | ਲੇ |
| ਨ | ਸੰ | ਨੁ | ਪ | ਮ | ਪ | ਨੁ | ਪ | ਰਰ | ਰ | ਪਪ | ਮ | ਰ | ਰ | ਰਸ | ਨ਼ਸ |
| ਜੈ | ਸੇ | ਜ | ਨ | ਨਾ | S | ਨ | ਕ | ਸਲ | ਲੈ | ਸਲ | ਲ | ਮਿ | ਲਾ | ਤਿS | SS |
| x | | | | 2 | | | | 0 | | | | 3 | | | |

**ਤਾਨਾਂ ਤੇ ਤਿਹਾਈਆਂ ਅਸਥਾਈ ਦੀਆਂ:-** ਤਾਨਾਂ ਝਪ ਤਾਲ ਬੰਦਸ਼ ਵਾਲੀਆਂ ਹਨ।

1) ਪਹਿਲੀ ਤੋਂ ਤੀਜੀ ਮਾਤਰ ਦੇ ਤਿੰਨ ਮਾਤਰਾਂ ਦੇ ਟੁਕੜੇ ਨੂੰ ਦੂਜੀ ਮਾਤਰ ਤੋਂ ਆਰੰਭ ਕਰਕੇ ਤਿੰਨ ਵਾਰ ਬਰਾਬਰ ਲੈ ਕੇ ਸੱਮ ਤੇ ਸਮਾਪਤ ਕਰਨਾ ਹੈ।
2) ਪਹਿਲੀ ਤੋਂ ਪੰਜਵੀ ਮਾਤਰ ਦੇ 5 ਮਾਤਰਾਂ ਦੇ ਟੁਕੜੇ ਨੂੰ ਦੂਜੀ ਮਾਤਰ ਤੋਂ ਲੈ ਕੇ ਫਿਰ ਚੌਥੀ ਤੋਂ ਪੰਜਵੀਂ ਮਾਤਰ ਦੇ ਟੁਕੜੇ ਨੂੰ 2 ਵਾਰ ਹੋਰ ਲੈ ਕੇ ਸੱਮ ਤੇ ਆਉਣਾ ਹੈ।
3) 6ਵੀਂ ਮਾਤਰ ਤੋਂ 6ਵੀਂ ਤੋਂ 10ਵੀਂ ਮਾਤਰ ਦੇ ਟੁਕੜੇ ਨੂੰ ਤਿੰਨ ਵਾਰ ਬਰਾਬਰ ਲੈ ਕੇ ਸੱਮ ਤੇ ਸਮਾਪਤ ਕਰਨਾ ਹੈ।

### ਸਾਰਗ ਮਹਲਾ ੪ ਪੜਤਾਲ।। (੧੨੦੨)

ਜਪਿ ਮਨ ਗੋਵਿੰਦੁ ਹਰਿ ਗੋਵਿੰਦੁ ਗੁਣੀ ਨਿਧਾਨੁ ਸਭ ਸ੍ਰਿਸਟਿ ਕਾ ਪ੍ਰਭੋ ਮੇਰੇ ਮਨ ਹਰਿ ਬੋਲਿ ਹਰਿ ਪੁਰਖੁ ਅਬਿਨਾਸੀ।।੧।।ਰਹਾਉ।। ਹਰਿ ਕਾ ਨਾਮੁ ਅੰਮ੍ਰਿਤੁ ਹਰਿ ਹਰਿ ਹਰੇ ਸੋ ਪੀਐ ਜਿਸੁ ਰਾਮੁ ਪਿਆਸੀ।। ਹਰਿ ਆਪਿ ਦਇਆਲੁ ਦਇਆ ਕਰਿ ਮੇਲੈ ਜਿਸੁ ਸਤਿਗੁਰੂ, ਸੋ ਜਨੁ ਹਰਿ ਹਰਿ ਅੰਮ੍ਰਿਤ ਨਾਮੁ ਚਖਾਸੀ।।੧।। ਜੋ ਜਨ ਸੇਵਹਿ ਸਦ ਸਦਾ ਮੇਰਾ ਹਰਿ ਹਰੇ, ਤਿਨ ਕਾ ਸਭੁ ਦੂਖੁ ਭਰਮੁ ਭਉ ਜਾਸੀ।। ਜਨੁ ਨਾਨਕੁ ਨਾਮੁ ਲਏ ਤਾਂ ਜੀਵੈ ਜਿਉ ਚਾਤ੍ਰਿਕੁ ਜਲਿ ਪੀਐ ਤ੍ਰਿਪਤਾਸੀ।।੨।।੫।।੧੨।।

ਪਦ ਅਰਥ:- ਗੁਣੀ ਨਿਧਾਨੁ-ਗੁਣਾਂ ਦਾ ਖਜ਼ਾਨਾ। ਪੁਰਖੁ-ਸਰਬ-ਵਿਆਪਕ। ਅਬਿਨਾਸੀ-ਨਾਸ-ਰਹਿਤ। ਚਖਾਸੀ-ਚੱਖੇਗਾ। ਸੇਵਹਿ-ਸਿਮਰਦੇ ਹਨ। ਜਾਸੀ-ਦੂਰ ਹੋ ਜਾਇਗਾ। ਚਾਤ੍ਰਿਕੁ-ਪਪੀਹਾ। ਤ੍ਰਿਪਤਾਸੀ-ਰੱਜ ਜਾਂਦਾ ਹੈ।

### ਰਾਗੁ ਸਾਰਗ ਪੜਤਾਲ

### ਹਰ ਅੰਤਰੇ ਤੋਂ ਬਾਅਦ ਅਸਥਾਈ ਤੇ ਪਹਿਲੀ ਲੈਅ ਅਨੁਸਾਰ ਆਉਣਾ ਹੈ।

### ਅਸਥਾਈ ਜੈ ਤਾਲ ਮਾਤਰਾਂ-13 ਵਿਲੰਭਿਤ ਲੈਅ

| 1 | 2 | 3 | 4 | 5 | 6 | 7 | 8 | 9 | 10 | 11 | 12 | 13 |
|---|---|---|---|---|---|---|---|---|---|---|---|---|
| ਰਰ | ਪਪ | ਮ | ਮ | ਰ | ਰਰ | ਮ | ਪਨੁ | ਪ | ਮਮ | ਰਮ | ਪਮ | ਰਸ |
| ਜਪਿ | ਮਨ | ਗੋ | ਵਿੰ | ਦੁ | ਹਰਿ | ਗੋ | ਵਿੰS | ਦੁ | ਗੁਣੀ | ਨਿS | ਧਾS | ਨੁS |
| ਨਨ | ਨਨ | ਸੰਸੰ | ਨੁ | ਪਪ | ਮਮ | ਪਪ | ਮਪ | ਮਰ | ਰਰ | ਸਸ | ਨੁਨੁ | ਸਸ |
| ਸਭ | ਸ੍ਰਿ | ਸਟਿ | ਕਾ | ਪ੍ਰਭੋ | ਮੇਰੇ | ਮਨ | ਹਰਿ | ਬੋਲਿ | ਹਰਿ | ਪੁਰਖੁ | ਅਬਿ | ਨਾਸੀ |
| X | | | | | 2 | | | | 3 | | 4 | |

### ਪਹਿਲਾ ਅੰਤਰਾ ਆਡਾ ਚਾਰ ਤਾਲ ਮਾਤਰਾਂ-14 ਦੁਗੁਨ ਲੈਅ

| 1 | 2 | 3 | 4 | 5 | 6 | 7 | 8 | 9 | 10 | 11 | 12 | 13 | 14 |
|---|---|---|---|---|---|---|---|---|---|---|---|---|---|
| ਮ | ਮ | ਪ | ਨੁ | ਮ | ਪ | ਨ | ਨਨ | ਸੰ | ਸੰ | ਰੰ | ਰੰ | ਸੰ | ਸੰ |
| ਹ | ਰਿ | ਕਾ | ਨਾ | S | ਮੁ | ਅੰ | ਮ੍ਰਿਤੁ | ਹ | ਰਿ | ਹ | ਰਿ | ਹ | ਰੇ |
| ਨ | - | ਸੰ | ਨੁ | - | ਪ | ਰ | ਰ | ਮ | ਮ | ਪ | ਨੁ | ਪ | - |
| ਸੋ | S | S | ਪੀ | S | ਐ | ਜਿ | ਸੁ | ਰਾ | ਮੁ | ਪਿ | ਆ | ਸੀ | S |
| ਪਪ | ਨੁ | ਪ | ਮਮ | ਪ | ਪ | ਨਨ | ਨ | ਸੰਸੰ | ਰੰ | ਨ | ਨਨ | ਸੰਸੰ | ਸੰਸੰ |
| ਹਰਿ | ਆ | ਪਿ | ਦਇ | ਆ | ਲੁ | ਦਇ | ਆ | ਕਰਿ | ਮੇ | ਲੈ | ਜਿਸੁ | ਸਤਿ | ਗੁਰੂ |
| ਰੰ | ਮੰ | ਰੰ | ਸੰਸੰ | ਨ | ਸੰ | ਨ | ਸੰ | ਨੁਨੁ | ਪ | ਮ | ਮਮ | ਰ | ਸ |
| ਸੋ | ਜ | ਨੁ | ਹਰਿ | ਹ | ਰਿ | ਅੰ | S | ਮ੍ਰਿ | ਤ | ਨਾ | ਮੁਚ | ਖਾ | ਸੀ |
| X | | 2 | | 0 | | 3 | | 0 | | 4 | | 0 | |

### ਦੂਜਾ ਅੰਤਰਾ ਤੀਨ ਤਾਲ ਮਾਤਰਾਂ-16 ਦੁਗੁਨ ਲੈਅ

| 1 | 2 | 3 | 4 | 5 | 6 | 7 | 8 | 9 | 10 | 11 | 12 | 13 | 14 | 15 | 16 |
|---|---|---|---|---|---|---|---|---|---|---|---|---|---|---|---|
| ਪ | ਨੁ | ਪ | ਪ | ਮ | ਪਪ | ਮ | ਰ | ਮ | ਪ | ਨ | ਨ | ਸੰ | ਸੰ | ਸੰ | ਸੰ |
| ਜੋ | S | ਜ | ਨ | ਸੇ | ਵਹਿ | ਸ | ਦ | ਸ | ਦਾ | ਮੇ | ਰਾ | ਹ | ਰਿ | ਹ | ਰੇ |
| ਨ | ਸੰ | ਰੰ | - | ਨ | ਨ | ਸੰ | ਸੰ | ਪ | ਪ | ਨ | ਸੰਸੰ | ਨੁ | - | ਪ | - |
| ਤਿ | ਨ | ਕਾ | S | ਸ | ਭੁ | ਦੂ | ਖੁ | ਭ | ਰ | ਮੁ | ਭਉ | ਜਾ | S | ਸੀ | S |

| | | | | | | | | | | | | | | | |
|---|---|---|---|---|---|---|---|---|---|---|---|---|---|---|---|
| ਨ | ਸੰ | ਰੰ | ਰੰਰੰ | ਮੰ | - | ਰੰ | - | ਸੰ | ਰੰ | ਸੰ | ਰੰ | ਨ | - | ਸੰ | - |
| ਜ | ਨੁ | ਨਾ | ਨਕੁ | ਨਾ | ऽ | ਮੁ | ऽ | ਲ | ਏ | ਤਾਂ | ऽ | ਜੀ | ऽ | ਵੈ | ऽ |
| ਨ | ਸੰ | ਨੁ | ਪ | ਪ | ਨੁ | ਪਪ | ਮ | ਰ | ਮ | ਪ | ਮ | ਰਰ | ਰ | ਸ | ਸ |
| ਜਿ | ऽ | ਉ | ऽ | ਚਾ | ऽ | ਤ੍ਰਿ | ਕੁ | ਜ | ਲ | ਪੀ | ਐ | ਤ੍ਰਿ | ਪ | ਤਾ | ਸੀ |
| x | | | | 2 | | | | 0 | | | | 3 | | | |

**ਤਾਨਾਂ ਤੇ ਤਿਹਾਈਆਂ ਅਸਥਾਈ ਦੀਆਂ:- ਤਾਨਾਂ ਜੈ ਤਾਲ ਬੰਦਸ਼ ਵਾਲੀਆਂ ਹਨ।**

1) ਪਹਿਲੀ ਤੋਂ ਪੰਜਵੀਂ ਮਾਤਰ ਤੱਕ ਬੰਦਸ਼ ਅਨੁਸਾਰ ਗਾ ਕੇ ਇੱਕ ਮਾਤਰ ਬਿਸਰਾਮ ਫਿਰ ਤੀਜੀ ਤੋਂ ਪੰਜਵੀਂ ਮਾਤਰ ਦਾ ਟੁਕੜਾ ਫਿਰ ਬਿਸਰਾਮ ਫਿਰ ਇਹੀ ਟੁਕੜਾ ਲੈ ਕੇ ਸੱਮ ਤੇ ਆਉਣਾ ਹੈ।
2) ਪਹਿਲੀ ਤੋਂ 5ਵੀਂ ਮਾਤਰ ਤੱਕ ਬੰਦਸ਼ ਅਨੁਸਾਰ ਗਾ ਕੇ ਫਿਰ ਦੂਜੀ ਤੋਂ ਪੰਜਵੀਂ ਮਾਤਰ ਦੇ ਟੁਕੜੇ ਨੂੰ 2 ਵਾਰ ਹੋਰ ਗਾ ਕੇ ਸੱਮ ਤੇ ਆਉਣਾ ਹੈ।
3) 7ਵੀਂ ਤੋਂ 13ਵੀਂ ਮਾਤਰ ਦੇ ਟੁਕੜੇ ਨੂੰ 6ਵੀਂ ਮਾਤਰ ਤੋਂ ਆਰੰਭ ਕਰਕੇ ਤਿੰਨ ਵਾਰ ਬਰਾਬਰ ਗਾ ਕੇ ਸੱਮ ਤੇ ਸਮਾਪਤ ਕਰਨਾ ਹੈ। ਪਹਿਲਾਂ ਚੌਥੀ ਮਾਤਰ ਤੇ 'ਵਿੰਦੁ' ਤੇ ਪੰਜਵੀਂ ਮਾਤਰ ਤੇ 'ਹਰਿ' ਦਾ ਉਚਾਰਨ ਕਰਨਾ ਹੈ।

**ਸਾਰਗ ਮਹਲਾ ੪॥ (੧੨੦੨)**

ਜਪਿ ਮਨ ਸਿਰੀ ਰਾਮੁ॥ ਰਾਮ ਰਮਤ ਰਾਮੁ॥ ਸਤਿ ਸਤਿ ਰਾਮੁ॥ ਬੋਲਹੁ ਭਈਆ ਸਦ ਰਾਮ ਰਾਮੁ ਰਾਮੁ ਰਵਿ ਰਹਿਆ ਸਰਬਗੇ॥੧॥ਰਹਾਉ॥ ਰਾਮੁ ਆਪੇ ਆਪਿ ਆਪੇ ਸਭੁ ਕਰਤਾ ਰਾਮੁ ਆਪੇ ਆਪਿ ਆਪਿ ਸਭਤੁ ਜਗੇ॥ ਜਿਸੁ ਆਪਿ ਕ੍ਰਿਪਾ ਕਰੇ ਮੇਰਾ ਰਾਮ ਰਾਮ ਰਾਮ ਰਾਇ ਸੋ ਜਨੁ ਰਾਮ ਨਾਮ ਲਿਵ ਲਾਗੇ ॥੧॥ ਰਾਮ ਨਾਮ ਕੀ ਉਪਮਾ ਦੇਖਹੁ ਹਰਿ ਸੰਤਹੁ ਜੋ ਭਗਤ ਜਨਾਂ ਕੀ ਪਤਿ ਰਾਖੈ ਵਿਚਿ ਕਲਿਜੁਗ ਅਗੇ॥ ਜਨ ਨਾਨਕ ਕਾ ਅੰਗੁ ਕੀਆ ਮੇਰੈ ਰਾਮ ਰਾਇ ਦੁਸਮਨ ਦੂਖ ਗਏ ਸਭਿ ਭਗੇ॥੨॥੬॥੧੩॥

ਪਦ ਅਰਥ:- ਰਮਤ-ਵਿਆਪਕ। ਰਵਿ ਰਹਿਆ-ਵਿਆਪਕ ਹੈ। ਸਰਬਗੇ-ਸਭ ਕੁਝ ਜਾਣਨ ਵਾਲਾ। ਜਗੇ-ਜਗਤ ਵਿੱਚ। ਲਿਵ-ਲਗਨ। ਪਤਿ-ਇੱਜ਼ਤ। ਅੰਗੁ-ਪੱਖ। ਗਏ ਭਗੇ-ਭੱਜ ਗਏ।

## ਰਾਗੁ ਸਾਰਗ ਪੜਤਾਲ

**ਹਰ ਅੰਤਰੇ ਤੋਂ ਬਾਅਦ ਅਸਥਾਈ ਤੇ ਪਹਿਲੀ ਲੈਅ ਅਨੁਸਾਰ ਆਉਣਾ ਹੈ।**

**ਅਸਥਾਈ ਪੰਚਮ ਸਵਾਰੀ ਤਾਲ ਮਾਤਰਾਂ-15 ਵਿਲੰਭਿਤ ਲੈਅ**

| 1 | 2 | 3 | 4 | 5 | 6 | 7 | 8 | 9 | 10 | 11 | 12 | 13 | 14 | 15 |
|---|---|---|---|---|---|---|---|---|---|---|---|---|---|---|
| ਰ | ਮਰ | -ਸ | ਰ | ਰ | ਸ | ਸ | ਰ | ਮਮ | ਪਪ | ਪਪ | ਨੁਨੁ | ਪਪ | ਮਰ | ਸ |
| ਜ | ਪਿਮ | ऽਨ | ਸਿ | ਰੀ | ਰਾ | ਮੁ | ਰਾ | ਮਰ | ਮਤ | ਰਾਮੁ | ਸਤਿ | ਸਤਿ | ਰਾऽ | ਮੁ |
| ਮ | ਪਨੁ | ਮਪ | ਨਨ | ਸੰ | ਸੰਰੰ | ਨਸੰ | ਨਸੰ | ਨੁਪ | ਪਨੁ | ਪਮ | ਰਮ | ਪਮ | ਰਸ | ਨੁਸ |
| ਬੋ | ऽਲ | ਹੁऽ | ਭਈ | ਆ | ਸਦ | ਰਾਮ | ਰਾਮੁ | ਰਾਮੁ | ਰਵਿ | ਰਹਿਆ | ਸऽ | ਰऽ | ਬऽ | ਗੇऽ |
| x | | | 2 | | | | 3 | | | | 4 | | | |

## ਪਹਿਲਾ ਅੰਤਰਾ ਫਰੋਦਸਤ ਤਾਲ ਮਾਤਰਾਂ-14 ਦੁਗੁਨ ਲੈਅ

| 1 | 2 | 3 | 4 | 5 | 6 | 7 | 8 | 9 | 10 | 11 | 12 | 13 | 14 |
|---|---|---|---|---|---|---|---|---|---|---|---|---|---|
| ਮ | ਮ | ਪ | ਪ | ਨੁ | ਪ | ਨ | ਨ | ਸੰ | - | ਨ | ਸੰ | ਸੰ | ਸੰ |
| ਰਾ | ਮੁ | ਆ | ਪੇ | ਆ | ਪਿ | ਆ | ਪੇ | ਸ | S | ਭੁ | ਕ | ਰ | ਤਾ |
| ਰੰ | ਰੰ | ਰੰ | ਮੰ | ਰੰ | ਰੰ | ਸੰ | ਸੰ | ਨ | ਨ | ਸੰ | ਨੁ | ਨੁ | ਪ |
| ਰਾ | ਮੁ | ਆ | ਪੇ | ਆ | ਪਿ | ਆ | ਪਿ | ਸ | ਭ | ਤੁ | ਜ | ਗੇ | S |
| ਮ | ਮ | ਪ | ਪ | ਨੁਨੁ | ਪ | ਨ | ਨ | ਸੰਸੰ | ਸੰ | ਸੰ | ਰੰਰੰ | ਰੰਰੰ | ਸੰਸੰ |
| ਜਿ | ਸੁ | ਆ | ਪਿ | ਕ੍ਰਿ | ਪਾ | ਕ | ਰੇ | ਮੇਰਾ | ਰਾ | ਮ | ਰਾਮ | ਰਾਮ | ਰਾਇ |
| ਸੰ | - | ਨੁ | ਪ | ਨੁ | ਨੁ | ਪ | ਮ | ਰ | - | ਸ | ਰ | - | ਸ |
| ਸੋ | S | ਜ | ਨੁ | ਰਾ | ਮ | ਨਾ | ਮ | ਲਿ | S | ਵ | ਲਾ | S | ਗੇ |
| x | | 0 | | 2 | | 3 | | 4 | | | 5 | | |

## ਦੂਜਾ ਅੰਤਰਾ ਤੀਨ ਤਾਲ ਮਾਤਰਾਂ-16 ਦੁਗੁਨ ਲੈਅ

| 1 | 2 | 3 | 4 | 5 | 6 | 7 | 8 | 9 | 10 | 11 | 12 | 13 | 14 | 15 | 16 |
|---|---|---|---|---|---|---|---|---|---|---|---|---|---|---|---|
| ਮ | ਮ | ਪ | ਪ | ਨੁ | ਪ | ਨਨ | ਨ | ਸੰ | ਸੰਸੰ | ਸੰ | ਸੰ | ਰੰ | - | ਸੰ | ਸੰ |
| ਰਾ | ਮ | ਨਾ | ਮ | ਕੀ | S | ਉਪ | ਮਾ | ਦੇ | ਖਹੁ | ਹ | ਰਿ | ਸੰ | S | ਤ | ਹੁ |
| ਰੰ | ਰੰਰੰ | ਰੰਰੰ | ਰੰਮੰ | ਰੰ | ਰੰ | ਸੰ | ਸੰ | ਨ | ਸੰ | ਰੰਰੰ | ਸੰਸੰ | ਨੁ | - | ਪ | - |
| ਜੋ | ਭਗ | ਤਜ | ਨਾਂਕੀ | ਪ | ਤਿ | ਰਾ | ਖੈ | ਵਿ | ਚਿ | ਕਲਿ | ਜੁਗ | ਅ | S | ਗੇ | S |
| ਮ | ਮ | ਪ | ਪਪ | ਨੁ | ਪ | ਨ | ਨ | ਸੰ | ਸੰ | ਸੰ | ਰੰ | ਨ | ਨ | ਸੰ | ਸੰ |
| ਜ | ਨ | ਨਾ | ਨਕ | ਕਾ | S | ਅੰ | ਗੁ | ਕੀ | ਆ | ਮੇ | ਰੈ | ਰਾ | ਮ | ਰਾ | ਇ |
| ਨ | ਸੰ | ਨੁ | ਪ | ਨੁ | - | ਪ | ਮ | ਰ | ਮ | ਪ | ਮ | ਰਮ | ਪਮ | ਰਸ | ਨੁਸ |
| ਦੁ | ਸ | ਮ | ਨ | ਦੂ | S | ਖ | S | ਗ | ਏ | ਸ | ਭਿ | ਭS | SS | ਗੇS | SS |
| x | | | | 2 | | | | 0 | | | | 3 | | | |

**ਤਾਨਾਂ ਤੇ ਤਿਹਾਈਆਂ ਅਸਥਾਈ ਦੀਆਂ:-** ਤਾਨਾਂ ਪੰਚਮ ਸਵਾਰੀ ਬੰਦਸ਼ ਵਾਲੀਆਂ ਹਨ।

1) ਪਹਿਲੀ ਤੋਂ 7ਵੀਂ ਮਾਤਰ ਤੱਕ ਬੰਦਸ਼ ਅਨੁਸਾਰ ਫਿਰ ਚੌਥੀ ਤੋਂ ਸੱਤਵੀਂ ਮਾਤਰ ਦਾ ਟੁਕੜਾ 2 ਵਾਰ ਹੋਰ ਲੈ ਕੇ ਸੱਮ ਤੇ ਆਉਣਾ ਹੈ।
2) ਪਹਿਲੀ ਤੋਂ ਪੰਜਵੀਂ ਮਾਤਰ ਦੇ ਟੁਕੜੇ ਨੂੰ ਪਹਿਲੀ ਮਾਤਰ ਤੋਂ ਆਰੰਭ ਕਰਕੇ ਤਿੰਨ ਵਾਰ ਬਰਾਬਰ ਲੈ ਕੇ ਸੱਮ ਤੇ ਮੁਕਾਅ ਕਰਨਾ ਹੈ।
3) ਪਹਿਲੀ ਤੋਂ 11ਵੀਂ ਮਾਤਰ ਤੱਕ ਬੰਦਸ਼ ਅਨੁਸਾਰ ਗਾ ਕੇ 12ਵੀਂ ਤੇ ਬਿਸਰਾਮ ਫਿਰ 11ਵੀਂ ਮਾਤਰ ਦਾ ਟੁਕੜਾ ਫਿਰ ਬਿਸਰਾਮ ਫਿਰ ਇਹੀ ਟੁਕੜਾ ਲੈ ਕੇ ਸੱਮ ਤੇ ਆਉਣਾ ਹੈ।
4) 8ਵੀਂ ਤੋਂ 15ਵੀਂ ਮਾਤਰ ਦੇ ਟੁਕੜੇ ਨੂੰ 7ਵੀਂ ਮਾਤਰ ਤੋਂ ਆਰੰਭ ਕਰਕੇ ਤਿੰਨ ਵਾਰ ਬਰਾਬਰ ਲੈ ਕੇ ਸੱਮ ਤੇ ਸਮਾਪਤ ਕਰਨਾ ਹੈ। ਪਹਿਲਾਂ 6ਵੀਂ ਮਾਤਰ ਤੇ 'ਰਾਮੁ' ਦਾ ਉਚਾਰਨ ਕਰਨਾ ਹੈ।

**ਸਾਰਗ ਮਹਲਾ ੫ ਘਰੁ ੬ ਪੜਤਾਲ ੴ ਸਤਿਗੁਰ ਪ੍ਰਸਾਦਿ।। (੧੨੨੯)**

**ਸੁਭ ਬਚਨ ਬੋਲਿ ਗੁਨ ਅਮੋਲ।। ਕਿੰਕਰੀ ਬਿਕਾਰ।। ਦੇਖੁ ਰੀ ਬੀਚਾਰ।। ਗੁਰ ਸਬਦੁ ਧਿਆਇ ਮਹਲੁ ਪਾਇ।। ਹਰਿ ਸੰਗਿ ਰੰਗ ਕਰਤੀ ਮਹਾ ਕੇਲ।।੧।।ਰਹਾਉ।। ਸੁਪਨ ਰੀ ਸੰਸਾਰੁ।। ਮਿਥਨੀ ਬਿਸਥਾਰੁ।। ਸਖੀ ਕਾਇ ਮੋਹਿ ਮੋਹਿਲੀ ਪ੍ਰਿਅ ਪ੍ਰੀਤਿ ਰਿਦੈ ਮੇਲ।।੧।। ਸਰਬ ਰੀ ਪ੍ਰੀਤਿ ਪਿਆਰੁ।। ਪ੍ਰਭੁ ਸਦਾ ਰੀ ਦਇਆਰੁ।। ਕਾਂਏਂ ਆਨ ਆਨ ਰੁਚੀਐ।। ਹਰਿ ਸੰਗਿ ਸੰਗਿ ਖਚੀਐ।। ਜਉ ਸਾਧਸੰਗ ਪਾਏ।। ਕਹੁ ਨਾਨਕ ਹਰਿ ਧਿਆਏ।। ਅਬ ਰਹੇ ਜਮਹਿ ਮੇਲ।।੨।।੧।।੧੩੦।।**

ਪਦ ਅਰਥ:-ਕਿੰਕਰੀ ਬਿਕਾਰ-ਹੇ ਵਿਕਾਰਾਂ ਦੀ ਦਾਸੀ! ਰੰਗ ਕਰਤੀ-ਅਨੰਦ ਮਾਣਦੀ। ਕੇਲ-ਆਨੰਦ। ਮਿਥਨੀ-ਨਾਸਵੰਤ। ਮੋਹਿਲੀ-ਮੋਹ ਵਿੱਚ ਫਸੀ ਹੈਂ। ਦਇਆਰੁ-ਦਇਆਲ। ਕਾਂਏਂ-ਕਿਉਂ? ਰੁਚੀਐ-ਪ੍ਰੀਤ ਬਣਾਈ ਹੋਈ ਹੈ। ਖਚੀਐ-ਮਸਤ ਰਹਿਣਾ ਚਾਹੀਦਾ ਹੈ। ਰਹੇ-ਮੁੱਕ ਜਾਂਦਾ ਹੈ। ਜਮਹਿ ਮੇਲ-ਜਮਾਂ ਨਾਲ ਵਾਹ।

## ਰਾਗੁ ਸਾਰਗ ਪੜਤਾਲ

**ਹਰ ਅੰਤਰੇ ਤੋਂ ਬਾਅਦ ਅਸਥਾਈ ਤੇ ਪਹਿਲੀ ਲੈਅ ਅਨੁਸਾਰ ਆਉਣਾ ਹੈ।**

**ਅਸਥਾਈ ਚਾਰ ਤਾਲ ਮਾਤਰਾਂ-12 ਵਿਲੰਭਿਤ ਲੈਅ**

| 1 | 2 | 3 | 4 | 5 | 6 | 7 | 8 | 9 | 10 | 11 | 12 |
|---|---|---|---|---|---|---|---|---|---|---|---|
| ਮ | ਰ | ਮ | ਪ | ਨੁ | ਪ | ਪ | ਮ | ਰ | ਸ | ਨ਼ | ਸ |
| ਸੁ | ਭ | ਬ | ਚ | ਨ | ਬੋ | ਲਿ | ਗੁ | ਨ | ਅ | ਮੋ | ਲ |
| ਨ਼ | ਸ | ਰ | ਮ | ਰ | ਰ | ਮ | ਪ | ਰ | ਰਮ | ਰ | ਸ |
| ਕਿੰ | ਕ | ਰੀ | ਬਿ | ਕਾ | ਰ | ਦੇ | ਖੁ | ਰੀ | ਬੀS | ਚਾ | ਰ |
| ਮ | ਰ | ਪ | ਮ | ਨੁ | ਪ | ਨ | ਨ | ਸੰਸੰ | ਰੰ | ਨ | ਸੰ |
| ਗੁ | ਰ | ਸ | ਬ | ਦੁ | ਧਿ | ਆ | ਇ | ਮਹ | ਲੁ | ਪਾ | ਇ |
| ਨ | ਸੰ | ਨੁ | ਨੁ | ਪ | ਪ | ਰਰ | ਪ | ਮ | ਮ | ਰ | ਸ |
| ਹ | ਰਿ | ਸੰ | ਗਿ | ਰੰ | ਗ | ਕਰ | ਤੀ | ਮ | ਹਾ | ਕੇ | ਲ |
| x | | 0 | | 2 | | 0 | | 3 | | 4 | |

**ਪਹਿਲਾ ਅੰਤਰਾ ਸੂਲ ਫਾਕ ਤਾਲ ਮਾਤਰਾਂ-10 ਦੁਗੁਨ ਲੈਅ**

| 1 | 2 | 3 | 4 | 5 | 6 | 7 | 8 | 9 | 10 |
|---|---|---|---|---|---|---|---|---|---|
| ਮ | ਪ | ਪ | ਨੁ | - | ਪ | ਨ | ਸੰ | ਨ | ਸੰ |
| ਸੁ | ਪ | ਨ | ਰੀ | S | S | ਸੰ | ਸਾ | S | ਰੁ |
| ਨ | ਸੰ | ਰੰ | ਨ | ਸੰ | ਸੰ | ਨ | ਸੰ | ਨੁ | ਪ |
| ਮਿ | ਥ | ਨੀ | S | ਬਿ | ਸ | ਥਾ | S | S | ਰੁ |
| ਨ | ਸੰ | ਰੰ | ਰੰ | ਮੰ | ਮੰ | ਰੰ | ਸੰ | ਨ | ਸੰ |
| ਸ | ਖੀ | ਕਾ | ਇ | ਮੋ | ਹਿ | ਮੋ | ਹਿ | ਲੀ | S |
| ਸੰਸੰ | - | ਨੁਨੁ | - | ਪ | - | ਮ | ਮ | ਰ | ਸ |
| ਪ੍ਰਿਅ | S | ਪ੍ਰੀ | S | ਤਿ | S | ਰਿ | ਦੈ | ਮੇ | ਲ |
| x | | 0 | | 2 | | 3 | | 0 | |

### ਦੂਜਾ ਅੰਤਰਾ ਤੀਨ ਤਾਲ ਮਾਤਰਾਂ-16 ਦੁਗੁਨ ਲੈਅ

| 1 | 2 | 3 | 4 | 5 | 6 | 7 | 8 | 9 | 10 | 11 | 12 | 13 | 14 | 15 | 16 |
|---|---|---|---|---|---|---|---|---|---|---|---|---|---|---|---|
| ਸਂ | ਸਂ | ਨ | ਸਂ | ਨ | ਸਂ | ਨੁਨੁ | ਪ | ਰਰ | ਰ | ਮ | ਮ | ਪ | ਪਪ | ਨੁ | ਪ |
| ਸ | ਰ | ਬ | ਰੀ | ਪ੍ਰੀ | ਤਿ | ਪਿਆ | ਰੁ | ਪ੍ਰ | ਭੁ | ਸ | ਦਾ | ਰੀ | ਦਇ | ਆ | ਰੁ |
| ਮ | ਮ | ਪ | ਪ | ਨ | ਨ | ਸਂਸਂ | ਸਂ | ਨ | ਸਂ | ਰਂ | ਰਂ | ਨ | ਨ | ਸਂਸਂ | ਸਂ |
| ਕਾਂ | ਏਂ | ਆ | ਨ | ਆ | ਨ | ਰੁਚੀ | ਐ | ਹ | ਰਿ | ਸੰ | ਗਿ | ਸੰ | ਗਿ | ਖਚੀ | ਐ |
| ਨਨ | ਸਂ | ਰਂ | ਰਂ | ਮਂ | ਮਂ | ਰਂ | ਰਂ | ਨ | ਨ | ਸਂ | ਰਂਰਂ | ਨਨ | ਨ | ਸਂ | ਸਂ |
| ਜਉ | ऽ | ਸਾ | ਧ | ਸੰ | ਗ | ਪਾ | ਏ | ਕ | ਹੁ | ਨਾ | ਨਕ | ਹਰਿ | ਧਿ | ਆ | ਏ |
| ਸਂ | - | ਨੁ | ਪ | ਰ | ਪ | ਮ | - | ਰ | ਰਰ | ਮ | ਰ | ਸ | - | ਨ਼ | ਸ |
| ਅ | ऽ | ਬ | ऽ | ਰ | ऽ | ਹੇ | ऽ | ਜ | ਮਹਿ | ऽ | ऽ | ਮੇ | ऽ | ਲ | ऽ |

ਤਾਨਾਂ ਤੇ ਤਿਹਾਈਆਂ ਅਸਥਾਈ ਦੀਆਂ:- ਲੈਅਕਾਰੀਆਂ ਚਾਰ ਤਾਲ ਬੰਦਸ਼ ਵਾਲੀਆਂ ਹਨ।

1) ਨ਼ਸਰਮ ਰਸਨ਼ਸ ਰਮਪਨੁ ਪਮਰਸ ਨ਼ਸਰਮ ਪਨਸਂਨੁ ਪਮਰਸ ਨ਼ਸਰਮ ਪਨਸਂਰਂ ਸਂਨੁਪਮ ਰਮਪਮ ਰਸਨ਼ਸ

2) ਰਮਪਰ ਮਪਰਮ ਪਨੁਪਮ ਮਪਮਰ ਰਮਪਮ ਰਸਨ਼ਸ ਪਨਸਂਪ ਨਸਂਪਨ ਸਂਰਂਸਂਨੁ ਪਨੁਪਮ ਰਮਪਮ ਰਸਨ਼ਸ

3) ਪਨੁਨੁਪ ਨੁਨੁਪਮ ਮਪਪਮ ਪਪਮਰ ਰਮਪਮ ਰਸਨ਼ਸ ਸਂਰਂਰਂਸਂ ਰਂਰਂਸਂਨੁ ਪਨੁਨੁਪ ਨੁਨੁਪਮ ਰਮਪਮ ਰਸਨ਼ਸ

1) | ਮ ਰ ਮ ਪਪ | ਇਸ 4 ਮਾਤਰਾਂ ਦੇ ਟੁਕੜੇ ਨੂੰ ਪਹਿਲੀ ਮਾਤਰ ਤੋਂ ਆਰੰਭ ਕਰਕੇ ਤਿੰਨ ਵਾਰ
| ਸੁ ਭ ਬ ਚਨ | ਬਰਾਬਰ ਗਾ ਕੇ ਸੱਮ ਤੇ ਆਉਣਾ ਹੈ।

2) ਪਹਿਲੀ ਤੋਂ ਪੰਜਵੀਂ ਮਾਤਰ ਦੇ ਟੁਕੜੇ ਨੂੰ ਦੂਜੀ ਮਾਤਰ ਤੋਂ ਆਰੰਭ ਕਰਕੇ ਫਿਰ ਤੀਜੀ ਤੋਂ ਪੰਜਵੀਂ ਮਾਤਰ ਦੇ ਟੁਕੜੇ ਨੂੰ 2 ਵਾਰ ਹੋਰ ਗਾ ਕੇ ਸੱਮ ਤੇ ਆਉਣਾ ਹੈ।

3) 8ਵੀਂ ਮਾਤਰ ਤੋਂ 8ਵੀਂ ਤੋਂ 12ਵੀਂ ਮਾਤਰ ਦਾ ਟੁਕੜਾ ਲੈ ਕੇ ਇੱਕ ਮਾਤਰ ਬਿਸਰਾਮ ਫਿਰ ਇਹੀ ਟੁਕੜਾ ਫਿਰ ਬਿਸਰਾਮ ਫਿਰ ਇਹੀ ਟੁਕੜਾ ਲੈ ਕੇ ਸੱਮ ਤੇ ਆਉਣਾ ਹੈ।

### ਸਾਰਗ ਮਹਲਾ ੫॥ (੧੨੨੯-੩੦)

ਰਾਮ ਰਾਮ ਰਾਮ ਜਾਪਿ ਰਮਤ ਰਾਮ ਸਹਾਈ॥੧॥ਰਹਾਉ॥ ਸੰਤਨ ਕੈ ਚਰਨ ਲਾਗੇ ਕਾਮ ਕ੍ਰੋਧ ਲੋਭ ਤਿਆਗੇ ਗੁਰ ਗੋਪਾਲ ਭਏ ਕ੍ਰਿਪਾਲ ਲਬਧਿ ਅਪਨੀ ਪਾਈ॥੧॥ ਬਿਨਸੇ ਭ੍ਰਮ ਮੋਹ ਅੰਧ ਟੂਟੇ ਮਾਇਆ ਕੇ ਬੰਧ ਪੂਰਨ ਸਰਬਤ੍ਰ ਠਾਕੁਰ ਨਹ ਕੋਊ ਬੈਰਾਈ॥ ਸੁਆਮੀ ਸੁਪ੍ਰਸੰਨ ਭਏ ਜਨਮ ਮਰਨ ਦੋਖ ਗਏ ਸੰਤਨ ਕੈ ਚਰਨ ਲਾਗਿ ਨਾਨਕ ਗੁਨ ਗਾਈ॥੨॥੩॥੧੩੨॥

ਪਦ ਅਰਥ:-ਰਮਤ-ਜਪਦਿਆਂ। ਲਬਧਿ-ਜਿਸ ਵਸਤੂ ਨੂੰ ਲੱਭਦੇ ਸਾਂ। ਬਿਨਸੇ-ਨਾਸ਼ ਹੋ ਜਾਂਦੇ ਹਨ। ਅੰਧ-ਅੰਨ੍ਹੇ ਕਰਨ ਵਾਲੇ। ਬੰਧ-ਬੰਧਨ, ਫਾਹੀਆਂ। ਪੂਰਨ-ਵਿਆਪਕ। ਬੈਰਾਈ-ਵੈਰੀ। ਸੁਪ੍ਰਸੰਨ-ਦਇਆਵਾਨ। ਦੋਖ-ਪਾਪ।

### ਰਾਗੁ ਸਾਰਗ ਪੜਤਾਲ

ਹਰ ਅੰਤਰੇ ਤੋਂ ਬਾਅਦ ਅਸਥਾਈ ਤੇ ਪਹਿਲੀ ਲੈਅ ਅਨੁਸਾਰ ਆਉਣਾ ਹੈ।

### ਅਸਥਾਈ ਤੀਨ ਤਾਲ ਮਾਤਰਾਂ-16 ਮੱਧ ਲੈਅ

| 1 | 2 | 3 | 4 | 5 | 6 | 7 | 8 | 9 | 10 | 11 | 12 | 13 | 14 | 15 | 16 |
|---|---|---|---|---|---|---|---|---|---|---|---|---|---|---|---|
| ਨ | ਸਂ | ਨ | ਸਂ | ਨੁ | ਪ | ਮ | ਪ | ਰ | ਮ | ਪ | ਮ | ਰ | ਸ | ਨ਼ | ਸ |
| ਰਾ | ਮ | ਰਾ | ਮ | ਰਾ | ਮ | ਜਾ | ਪਿ | ਰ | ਮ | ਤ | ਰਾ | ਮ | ਸ | ਹਾ | ਈ |

| | | | | | | | | | | | | | | | |
|---|---|---|---|---|---|---|---|---|---|---|---|---|---|---|---|
| ਰ | ਮ | ਪ | ਨ | ਸਂ | ਰਂ | ਨ | ਸਂ | ਨ | ਸਂ | ਨ਼ | ਪ | ਰਮ | ਪਮ | ਰਸ | ਨ਼ਸ |
| ਰਾ | ਮ | ਰਾ | ਮ | ਰਾ | ਮ | ਜਾ | ਪਿ | ਰ | ਮ | ਤ | ਰਾ | ਮS | ਸS | ਹਾS | ਈS |
| x | | | | 2 | | | | 0 | | | | 3 | | | |

## ਅੰਤਰਾ

| | | | | | | | | | | | | | | | |
|---|---|---|---|---|---|---|---|---|---|---|---|---|---|---|---|
| ਮ | ਪ | ਨ਼ | ਪ | ਮਮ | ਪ | ਨ | ਨ | ਸਂ | ਸਂ | ਸਂਸਂ | ਰਂ | ਨ | ਨ | ਸਂਸਂ | ਸਂ |
| ਸੰ | ਤ | ਨ | ਕੈ | ਚਰ | ਨ | ਲਾ | ਗੇ | ਕਾ | ਮ | ਕ੍ਰੋ | ਧ | ਲੋ | ਭ | ਤਿਆਗੇ | |
| ਰਂਰਂ | ਮਂ | ਰਂ | ਸਂ | ਨਨ | ਸਂਸਂ | ਨ਼ | ਪ | ਮ | ਪ | ਮ | ਰ | ਰ | ਸ | ਨ਼ | ਸ |
| ਗੁਰ | ਗੋ | ਪਾ | ਲ | ਭਏ | ਕ੍ਰਿ | ਪਾ | ਲ | ਲ | ਬ | ਧਿ | ਅ | ਪ | ਨੀ | ਪਾ | ਈ |
| x | | | | 2 | | | | 0 | | | | 3 | | | |

## ਦੂਜਾ ਅੰਤਰਾ ਆਡਾ ਚਾਰ ਤਾਲ ਮਾਤਰਾਂ-14 ਮੱਧ ਲੈਅ

| 1 | 2 | 3 | 4 | 5 | 6 | 7 | 8 | 9 | 10 | 11 | 12 | 13 | 14 |
|---|---|---|---|---|---|---|---|---|---|---|---|---|---|
| ਪਪ | ਨ਼ | ਪਪ | ਮਮ | ਪ | ਪ | ਰ | ਮ | ਪ | ਨ | ਸਂ | ਸਂ | ਨ | ਸਂ |
| ਬਿਨ | ਸੇ | ਭ੍ਰਮ | ਮੋਹ | ਅੰ | ਧ | ਟੂ | ਟੇ | ਮਾ | ਇ | ਆ | ਕੇ | ਬੰ | ਧ |
| ਨ | ਸਂ | ਰਂ | ਨਨ | ਸਂ | ਸਂਸਂ | ਨ | ਸਂਸਂ | ਰਂਰਂ | ਸਂ | ਨ਼ | ਨ਼ | ਪ | ਪ |
| ਪੂ | ਰ | ਨ | ਸਰ | ਬ | ਤ੍ਰ | ਠਾ | ਕੁਰ | ਨਹ | ਕੋ | ਊ | ਬੈ | ਰਾ | ਈ |
| ਰਂਰਂ | ਰਂ | ਮਂ | ਰਂਰਂ | ਰਂਰਂ | ਸਂਸਂ | ਨਨ | ਸਂ | ਰਂਰਂ | ਸਂ | ਨ਼ | ਨ਼ | ਪ | ਪ |
| ਸੁਆਮੀ | | ਸੁ | ਪ੍ਰ | ਸੰਨ | ਭਏ | ਜਨ | ਮ | ਮਰ | ਨ | ਦੋ | ਖ | ਗ | ਏ |
| ਮ | ਪਪ | ਨ | ਸਂ | ਨ਼ | ਪ | ਮ | ਮ | ਪ | ਮਮ | ਰ | ਰ | ਸ | ਸ |
| ਸੰ | ਤਨ | ਕੈ | ਚ | ਰ | ਨ | ਲਾ | ਗਿ | ਨਾ | ਨਕ | ਗੁ | ਨ | ਗਾ | ਈ |
| x | | 2 | | 0 | | 3 | | 0 | | 4 | | 0 | |

**ਤਾਨਾਂ ਤੇ ਤਿਹਾਈਆਂ ਅਸਥਾਈ ਦੀਆਂ:-** ਤਾਨਾਂ ਤੀਨ ਤਾਲ ਬੰਦਸ਼ ਵਾਲੀਆਂ ਹਨ।

1) ਸੱਮ ਤੋਂ ਪਹਿਲੀ ਤੋਂ ਚੌਥੀ ਮਾਤਰ ਦਾ ਟੁਕੜਾ ਲੈ ਕੇ 2 ਮਾਤਰਾਂ ਬਿਸਰਾਮ ਫਿਰ ਇਹੀ ਟੁਕੜਾ ਤੇ ਬਿਸਰਾਮ ਫਿਰ ਇਹੀ ਟੁਕੜਾ ਲੈ ਕੇ ਸੱਮ ਤੇ ਆਉਣਾ ਹੈ।
2) ਪਹਿਲੀ ਤੋਂ 8ਵੀਂ ਮਾਤਰ ਗਾ ਕੇ ਫਿਰ 5ਵੀਂ ਤੋਂ 8ਵੀਂ ਮਾਤਰ ਦੇ ਟੁਕੜੇ ਨੂੰ 2 ਵਾਰ ਹੋਰ ਲੈ ਕੇ ਸੱਮ ਤੇ ਆਉਣਾ ਹੈ।
3) ਪਹਿਲੀ ਤੋਂ 8ਵੀਂ ਮਾਤਰ ਤੱਕ ਗਾ ਕੇ 2 ਮਾਤਰਾਂ ਬਿਸਰਾਮ ਫਿਰ 7ਵੀਂ ਤੋਂ 8ਵੀਂ ਮਾਤਰ ਦਾ 2 ਮਾਤਰਾਂ ਦਾ ਟੁਕੜਾ ਫਿਰ ਬਿਸਰਾਮ ਫਿਰ ਇਹੀ ਟੁਕੜਾ ਲੈ ਕੇ ਸੱਮ ਤੇ ਆਉਣਾ ਹੈ।

**ਸਾਰਗ ਮਹਲਾ ੫॥** (੧੨੩੦)

ਹਰਿ ਹਰੇ ਹਰਿ ਮੁਖਹੁ ਬੋਲਿ ਹਰਿ ਹਰੇ ਮਨਿ ਧਾਰੇ॥੧॥ਰਹਾਉ॥ ਸ੍ਰਵਨ ਸੁਨਨ ਭਗਤਿ ਕਰਨ ਅਨਿਕ ਪਾਤਿਕ ਪੁਨਹਚਰਨ॥ ਸਰਨ ਪਰਨ ਸਾਧੂ ਆਨ ਬਾਨਿ ਬਿਸਾਰੇ॥੧॥ ਹਰਿ ਚਰਨ ਪ੍ਰੀਤਿ ਨੀਤ ਨੀਤਿ ਪਾਵਨਾ ਮਹਿ ਮਹਾ ਪੁਨੀਤ॥ ਸੇਵਕ ਭੈ ਦੂਰਿ ਕਰਨ ਕਲਿਮਲ ਦੋਖ ਜਾਰੇ॥ ਕਹਤ ਮੁਕਤ ਸੁਨਤ ਮੁਕਤ ਰਹਤ ਜਨਮ ਰਹਤੇ॥ ਰਾਮ ਰਾਮ ਸਾਰ ਭੂਤ ਨਾਨਕ ਤਤੁ ਬੀਚਾਰੇ॥੨॥੪॥੧੩੩॥

ਪਦ ਅਰਥ:- ਧਾਰੇ-ਧਾਰ, ਵਸਾਈ ਰਖ। ਸ੍ਰਵਨ-ਕੰਨਾਂ ਨਾਲ। ਪਾਤਿਕ-ਪਾਪ। ਪੁਨਹਚਰਨ-ਪਛਤਾਵੇ-ਮਾਤ੍ਰ ਧਾਰਮਕ ਕਰਮ। ਬਾਨਿ-ਆਦਤ। ਨੀਤ ਨੀਤਿ-ਸਦਾ ਸਦਾ। ਕਲਿਮਲ-ਪਾਪ। ਦੋਖ-ਪਾਪ। ਜਾਰੇ-ਸਾੜ ਦੇਂਦਾ ਹੈ। ਰਹਤ-ਰਹਿਣੀ ਰਹਿਣੇ ਵਾਲੇ, ਅਮਲ ਕਰਨ ਵਾਲੇ। ਸਾਰ ਭੂਤ-ਸਭ ਤੋਂ ਸ੍ਰੇਸ਼ਟ ਪਦਾਰਥ। ਤਤੁ-ਅਸਲੀਅਤ।

## ਰਾਗੁ ਸਾਰਗ ਪੜਤਾਲ

ਹਰ ਅੰਤਰੇ ਤੋਂ ਬਾਅਦ ਅਸਥਾਈ ਤੇ ਪਹਿਲੀ ਲੈਅ ਅਨੁਸਾਰ ਆਉਣਾ ਹੈ।

### ਅਸਥਾਈ ਝਪ ਤਾਲ ਮਾਤਰਾਂ-10 ਵਿਲੰਭਿਤ ਲੈਅ

| 1 | 2 | 3 | 4 | 5 | 6 | 7 | 8 | 9 | 10 |
|---|---|---|---|---|---|---|---|---|---|
| ਰ | ਰ | ਪਪ | ਮ | ਰ | ਰ | ਸਸ | ਨ਼ | - | ਸ |
| ਹ | ਰਿ | ਹਰੇ | ਹ | ਰਿ | ਮੁ | ਖਹੁ | ਬੋ | S | ਲਿ |
| ਰ | ਮ | ਪ | ਨੁ | ਪ | ਨ | ਸੰ | ਪਨੁ | ਪਮ | ਰਸ |
| ਹ | ਰਿ | ਹ | ਰੇ | S | ਮ | ਨਿ | ਧਾS | SS | ਰੇS |
| x | | 2 | | | 0 | | 3 | | |

### ਅੰਤਰਾ

| | | | | | | | | | |
|---|---|---|---|---|---|---|---|---|---|
| ਮਮ | ਪਪ | ਨੁ | ਮ | ਪ | ਨ | ਨਨ | ਸੰ | ਨ | ਸੰ |
| ਸ੍ਰ | ਵਨ | ਸੁ | ਨ | ਨ | ਭ | ਗਤਿ | ਕ | ਰ | ਨ |
| ਨ | ਸੰਸੰ | ਰੰ | ਮੰ | ਰੰ | ਸੰ | ਨਸੰ | ਨੁ | ਨੁ | ਪ |
| ਅ | ਨਿਕ | ਪਾ | ਤਿ | ਕ | ਪੁ | ਨਹ | ਚ | ਰ | ਨ |
| ਸੰਸੰ | ਨੁਨੁ | ਪਪ | ਮ | ਪ | ਰਰ | ਮਮ | ਰ | ਨ਼ | ਸ |
| ਸਰ | ਨਪ | ਰਨ | ਸਾ | ਧੂ | ਆਨ | ਬਾਨਿ | ਬਿ | ਸਾ | ਰੇ |
| x | | 2 | | | 0 | | 3 | | |

### ਦੂਜਾ ਅੰਤਰਾ ਏਕ ਤਾਲ ਮਾਤਰਾਂ-12 ਦੁਗੁਨ ਲੈਅ

| 1 | 2 | 3 | 4 | 5 | 6 | 7 | 8 | 9 | 10 | 11 | 12 |
|---|---|---|---|---|---|---|---|---|---|---|---|
| ਨ | ਸੰ | ਨ | ਸੰ | ਨੁ | ਪ | ਰ | ਰ | ਮ | ਪ | ਮ | ਪ |
| ਹ | ਰਿ | ਚ | ਰ | ਨ | S | ਪ੍ਰੀ | ਤਿ | ਨੀ | ਤ | ਨੀ | ਤਿ |
| ਰ | ਮ | ਪ | ਮ | ਰ | ਰ | ਸ | ਰ | ਨ਼ | ਨ਼ | ਸ | ਸ |
| ਪਾ | ਵ | ਨਾ | S | ਮ | ਹਿ | ਮ | ਹਾ | ਪੁ | ਨੀ | S | ਤ |
| ਰ | ਮ | ਪ | ਨੁ | ਪ | - | ਮ | ਪ | ਨ | ਨ | ਸੰ | ਸੰ |
| ਸੇ | S | ਵ | ਕ | ਭੈ | S | ਦੂ | S | ਰਿ | ਕ | ਰ | ਨ |
| ਨ | ਸੰ | ਰੰ | ਰੰ | ਨ | ਸੰ | ਨ | ਸੰ | ਨੁ | - | ਪ | - |
| ਕ | ਲਿ | ਮ | ਲ | ਦੋ | ਖ | ਜਾ | S | ਰੇ | S | S | S |
| ਨ | ਸੰ | ਰੰ | ਰੰ | ਮੰ | ਰੰ | ਸੰ | ਰੰ | ਨ | ਨ | ਸੰ | ਸੰ |
| ਕ | ਹ | ਤ | ਮੁ | ਕ | ਤ | ਸੁ | ਨ | ਤ | ਮੁ | ਕ | ਤ |
| ਸੰ | ਰੰ | ਨ | ਸੰ | ਨ | ਸੰ | ਪ | ਨੁ | ਮ | - | ਪ | - |
| ਰ | ਹ | ਤ | ਜ | ਨ | ਮ | ਰ | ਹ | ਤੇ | S | S | S |
| ਸੰਸੰ | ਸੰਸੰ | ਪ | ਨੁ | ਪ | ਪ | ਰ | ਪਪ | ਮਮ | ਮ | ਰ | ਸ |
| ਰਾਮ | ਰਾਮ | ਸਾ | ਰ | ਭੂ | ਤ | ਨਾ | ਨਕ | ਤਤੁ | ਬੀ | ਚਾ | ਰੇ |
| x | | 0 | | 2 | | 0 | | 3 | | 4 | |

ਤਾਨਾਂ ਤੇ ਤਿਹਾਈਆਂ ਅਸਥਾਈ ਦੀਆਂ:- ਤਾਨਾਂ ਝਪ ਤਾਲ ਬੰਦਸ਼ ਵਾਲੀਆਂ ਹਨ।

1) ਪਹਿਲੀ ਤੋਂ ਤੀਜੀ ਮਾਤਰ ਦੇ ਟੁਕੜੇ ਨੂੰ ਦੂਜੀ ਮਾਤਰ ਤੋਂ ਆਰੰਭ ਕਰਕੇ ਤਿੰਨ ਵਾਰ ਬਰਾਬਰ ਲੈ ਕੇ ਸੱਮ ਤੇ ਆਉਣਾ ਹੈ।

2) | -ਮ | -ਰ | ਮ- | ਰਮ | -ਰ | ਪਹਿਲੀ ਤੋਂ 5ਵੀਂ ਮਾਤਰ ਤੱਕ ਗਾ ਕੇ ਇਹ 5 ਮਾਤਰਾਂ ਦਾ ਟੁਕੜਾ ਲੈ ਕੇ ਸੱਮ ਤੇ ਮੁਕਾਅ ਕਰਨਾ ਹੈ।
| Sਹ | Sਰਿ | ਹS | ਰਿਹ | Sਰਿ |

3) 6ਵੀਂ ਮਾਤਰ ਤੋਂ 6ਵੀਂ ਤੋਂ 10ਵੀਂ ਮਾਤਰ ਦੇ ਟੁਕੜੇ ਨੂੰ ਤਿੰਨ ਵਾਰ ਬਰਾਬਰ ਲੈ ਕੇ ਸਮਾਪਤ ਕਰਨਾ ਹੈ।

## ਸਾਰਗ ਮ: ੫॥ (੧੨੩੧)

ਕਰਤ ਕੇਲ ਬਿਖੈ ਮੇਲ ਚੰਦ੍ਰ ਸੂਰ ਮੋਹੇ॥ ਉਪਜਤਾ ਬਿਕਾਰ ਦੁੰਦਰ, ਨਉਪਰੀ ਝੁਨੰਤਕਾਰ ਸੁੰਦਰ, ਅਨਿਗ ਭਾਉ ਕਰਤ ਫਿਰਤ, ਬਿਨੁ ਗੋਪਾਲ ਧੋਹੇ॥ ਰਹਾਉ॥ ਤੀਨਿ ਭਉਨੇ ਲਪਟਾਇ ਰਹੀ, ਕਾਚ ਕਰਮਿ ਨ ਜਾਤ ਸਹੀ, ਉਨਮਤ ਅੰਧ ਧੰਧ ਰਚਿਤ ਜੈਸੇ ਮਹਾ ਸਾਗਰ ਹੋਹੇ॥੧॥ ਉਧਰੇ ਹਰਿ ਸੰਤ ਦਾਸ, ਕਾਟਿ ਦੀਨੀ ਜਮ ਕੀ ਫਾਸ, ਪਤਿਤ ਪਾਵਨ ਨਾਮੁ ਜਾ ਕੋ, ਸਿਮਰਿ ਨਾਨਕ ਓਹੇ ॥੨॥੧੦॥੧੩੯॥ ੩॥੧੩॥੧੫੫॥

ਪਦ ਅਰਥ:- ਕੇਲ-ਚੋਜ-ਤਮਾਸ਼ੇ।ਬਿਖੈ-ਵਿਸ਼ੇ-ਵਿਕਾਰ। ਮੇਲ-ਜੋੜਦੀ ਹੈ। ਸੂਰ-ਸੂਰਜ। ਉਪਜਤਾ-ਪੈਦਾ ਹੋ ਜਾਂਦੇ ਹਨ। ਦੁੰਦਰ-ਖਰੂਦੀ, ਝਗੜਾਲੂ। ਨਉਪਰੀ-ਝਾਂਜਰਾਂ। ਝੁਨੰਤਕਾਰ-ਛਣਕਾਰ। ਅਨਿਗ-ਅਨੇਕਾਂ। ਧੋਹੇ-ਠੱਗ ਲੈਂਦੀ ਹੈ। ਭਉਨੇ-ਭਵਨਾਂ ਵਿੱਚ। ਲਪਟਾਇ ਰਹੀ- ਚੰਬੜੀ ਰਹਿੰਦੀ ਹੈ। ਕਾਚ ਕਰਮਿ-ਕੱਚੇ ਕਰਮ ਨਾਲ। ਨ ਜਾਤ ਸਹੀ-ਸਹਾਰੀ ਨਹੀਂ ਜਾਂਦੀ। ਉਨਮਤ-ਮਸਤ। ਅੰਧ-ਅੰਨ੍ਹੇ। ਧੰਧ ਰਚਿਤ-ਧੰਧਿਆਂ ਵਿੱਚ ਰੁੱਝੇ ਹੋਇ। ਹੋਹੇ-ਧੱਕੇ। ਫਾਸ-ਫਾਹੀ।

## ਰਾਗੁ ਸਾਰਗ ਪੜਤਾਲ

### ਹਰ ਅੰਤਰੇ ਤੋਂ ਬਾਅਦ ਅਸਥਾਈ ਤੇ ਪਹਿਲੀ ਲੈਅ ਅਨੁਸਾਰ ਆਉਣਾ ਹੈ।

### ਅਸਥਾਈ ਆੜਾ ਚਾਰ ਤਾਲ ਮਾਤਰਾਂ-14 ਮੱਧ ਲੈਅ

| 1 | 2 | 3 | 4 | 5 | 6 | 7 | 8 | 9 | 10 | 11 | 12 | 13 | 14 |
|---|---|---|---|---|---|---|---|---|---|---|---|---|---|
| ਰ | ਮ | ਰ | ਪ | ਮ | ਪ | ਰ | - | ਮ | ਪ | ਮ | ਰ | ਸ | - |
| ਕ | ਰ | ਤ | ਕੇ | S | ਲ | ਬਿ | S | ਖੈ | S | ਮੇ | S | ਲ | S |
| ਰ | - | ਮਮ | ਪ | ਮ | ਪ | ਨ | ਸਂ | ਨੁ | ਪ | ਮ | ਰਮ | ਰਸ | ਨੁਸ |
| ਚੰ | S | ਦ੍ਰ | ਸੂ | S | ਰ | ਮੋ | S | S | S | ਹੇ | SS | SS | SS |
| ਮ | ਮ | ਮ | ਰ | - | ਮ | ਪ | ਪ | ਮ | ਪ | ਮ | ਨੁ | ਪ | ਪ |
| ਉ | ਪ | ਜ | ਤਾ | S | S | ਬਿ | ਕਾ | S | ਰ | ਦੁੰ | S | ਦ | ਰ |
| ਮਮ | - | ਪ | ਨੁ | - | ਪ | ਮ | ਪ | ਨ | ਨ | ਸਂ | ਸਂ | ਨ | ਸਂ |
| ਨਉ | S | ਪ | ਰੀ | S | S | ਝੁ | ਨੰ | ਤ | ਕਾ | ਰ | ਸੁੰ | ਦ | ਰ |
| ਸਂ | ਰਂ | ਰਂ | ਮਂ | ਰਂ | ਸਂ | ਨ | ਸਂ | ਰਂ | ਸਂ | ਨੁ | - | ਪ | ਪ |
| ਅ | ਨਿ | ਗ | ਭਾ | S | ਉ | ਕ | S | ਰ | ਤ | ਫਿ | S | ਰ | ਤ |
| ਮ | - | ਪ | ਨੁ | ਨੁ | ਪ | ਸਂ | - | ਨੁ | ਪ | ਮਪ | ਮਮ | ਰਮ | ਰਸ |
| ਬਿ | S | ਨੁ | ਗੋ | ਪਾ | ਲ | ਧੋ | S | S | S | ਹੇS | SS | SS | SS |
| X | | 2 | | 0 | | 3 | | 0 | | 4 | | 0 | |

### ਅੰਤਰਾ ਏਕ ਤਾਲ ਮਾਤਰਾਂ-12 ਮੱਧ ਲੈਅ

| 1 | 2 | 3 | 4 | 5 | 6 | 7 | 8 | 9 | 10 | 11 | 12 |
|---|---|---|---|---|---|---|---|---|---|---|---|
| ਸੰ | - | ਰੰ | ਨ͜ਨ | - | ਸੰ | ਨ | ਨ | ਸੰ | ਨੁ | ਪ | ਪ |
| ਤੀ | S | ਨਿ | ਭਉ | S | ਨੇ | ਲ | ਪ | ਟਾ | ਇ | ਰ | ਹੀ |
| ਰ | ਮ | ਰ | ਪ | ਮ | ਪ | ਨੁ | ਨੁ | ਨੁ | ਮ | ਪ | - |
| ਕਾ | S | ਚ | ਕ | ਰ | ਮਿ | ਨ | ਜਾ | ਤ | ਸ | ਹੀ | S |
| ਮ | ਪ | ਨ | ਸੰ | ਰੰ | ਰੰ | ਰੰ | ਮੰ | ਰੰ | ਸੰ | ਨ | ਸੰ |
| ਉ | ਨ | ਮ | ਤ | ਅੰ | ਧ | ਧੰ | S | ਧ | ਰ | ਚਿ | ਤ |
| ਪ | ਨ | ਸੰ | ਨੁ | ਨੁ | ਪ | ਮ | ਪ | ਮ | ਰ | ਰ | ਸ |
| ਜੈ | S | ਸੇ | ਮ | ਹਾ | S | ਸਾ | ਗ | ਰ | ਹੋ | ਹੇ | S |
| x | | 0 | | 2 | | 0 | | 3 | | 4 | |

### ਦੂਜਾ ਅੰਤਰਾ ਤੀਨ ਤਾਲ ਮਾਤਰਾਂ-16 ਮੱਧ ਲੈਅ

| 1 | 2 | 3 | 4 | 5 | 6 | 7 | 8 | 9 | 10 | 11 | 12 | 13 | 14 | 15 | 16 |
|---|---|---|---|---|---|---|---|---|---|---|---|---|---|---|---|
| ਮ | ਪ | ਨੁ | ਪ͜ਪ | ਨ | ਸੰ | ਨੁ | ਪ | ਨ | ਸੰ | ਰੰ | ਸੰ | ਨੁ͜ਨੁ | ਮ | ਪ | ਪ |
| ਉ | ਧ | ਰੇ | ਹਰਿ | ਸੰ | ਤ | ਦਾ | ਸ | ਕਾ | ਟਿ | ਦੀ | ਨੀ | ਜਮ | ਕੀ | ਫਾ | ਸ |
| ਨ | ਸੰ͜ਸੰ | ਰੰ | ਮੰ͜ਮੰ | ਰੰ | ਸੰ | ਨ | ਸੰ | ਨੁ | ਪ͜ਪ | ਮ | ਪ͜ਪ | ਪ͜ਨੁ | ਪ͜ਮ | ਰ͜ਸ | ਨੁ͜ਸ |
| ਪ | ਤਿਤ | ਪਾ | ਵਨ | ਨਾ | ਮੁ | ਜਾ | ਕੋ | ਸਿ | ਮਰਿ | ਨਾ | ਨਕ | ਓS | SS | ਹੇS | SS |
| x | | | | 2 | | | | 0 | | | | 3 | | | |

**ਤਾਨਾਂ ਤੇ ਤਿਹਾਈਆਂ ਅਸਥਾਈ ਦੀਆਂ:-** ਤਾਨਾਂ ਆਡਾ ਚਾਰ ਤਾਲ ਬੰਦਸ਼ ਵਾਲੀਆਂ ਹਨ।

1) ਪਹਿਲੀ ਤੋਂ 6ਵੀਂ ਮਾਤਰ ਤੱਕ ਬੰਦਸ਼ ਅਨੁਸਾਰ ਲੈ ਕੇ ਇੱਕ ਮਾਤਰ ਬਿਸਰਾਮ ਫਿਰ ਚੌਥੀ ਤੋਂ 6ਵੀਂ ਮਾਤਰ ਦਾ ਟੁਕੜਾ ਫਿਰ ਬਿਸਰਾਮ ਫਿਰ ਇਹੀ ਟੁਕੜਾ ਲੈ ਕੇ ਸੱਮ ਤੇ ਆਉਣਾ ਹੈ।
2) ਦੂਜੀ ਮਾਤਰ ਤੋਂ ਪਹਿਲੀ ਤੋਂ ਤੀਜੀ ਮਾਤਰ ਤੱਕ ਦਾ ਟੁਕੜਾ ਲੈ ਕੇ ਦੋ ਮਾਤਰਾਂ ਬਿਸਰਾਮ ਫਿਰ ਇਹੀ ਟੁਕੜਾ ਤੇ ਬਿਸਰਾਮ ਫਿਰ ਇਹੀ ਟੁਕੜਾ ਲੈ ਕੇ ਸੱਮ ਤੇ ਆਉਣਾ ਹੈ।
3) 7ਵੀਂ ਤੋਂ 14ਵੀਂ ਮਾਤਰ ਦੇ ਟੁਕੜੇ ਨੂੰ 5ਵੀਂ ਮਾਤਰ ਤੋਂ ਆਰੰਭ ਕਰਕੇ ਤਿੰਨ ਵਾਰ ਬਰਾਬਰ ਗਾ ਕੇ ਸੱਮ ਤੇ ਸਮਾਪਤ ਕਰਨਾ ਹੈ, ਪਹਿਲਾਂ ਚੌਥੀ ਮਾਤਰ ਤੇ 'ਕੇਲ' ਦਾ ਉਚਾਰਨ ਕਰਨਾ ਹੈ।

ਸਾਰੰਗ।। ੴ ਸਤਿਗੁਰ ਪ੍ਰਸਾਦਿ।। (੧੨੫੩)

ਤੈ ਨਰ ਕਿਆ ਪੁਰਾਨੁ ਸੁਨਿ ਕੀਨਾ।। ਅਨਪਾਵਨੀ ਭਗਤਿ ਨਹੀ ਉਪਜੀ ਭੂਖੈ ਦਾਨੁ ਨ ਦੀਨਾ।।੧।। ਰਹਾਉ।। ਕਾਮੁ ਨ ਬਿਸਰਿਓ ਕ੍ਰੋਧੁ ਨ ਬਿਸਰਿਓ ਲੋਭੁ ਨ ਛੂਟਿਓ ਦੇਵਾ।। ਪਰ ਨਿੰਦਾ ਮੁਖ ਤੇ ਨਹੀ ਛੂਟੀ ਨਿਫਲ ਭਈ ਸਭ ਸੇਵਾ।।੧।। ਬਾਟ ਪਾਰਿ ਘਰੁ ਮੂਸਿ ਬਿਰਾਨੋ ਪੇਟੁ ਭਰੈ ਅਪ੍ਰਾਧੀ।। ਜਿਹਿ ਪਰਲੋਕ ਜਾਇ ਅਪਕੀਰਤਿ ਸੋਈ ਅਬਿਦਿਆ ਸਾਧੀ।।੨।। ਹਿੰਸਾ ਤਉ ਮਨ ਤੇ ਨਹੀ ਛੂਟੀ ਜੀਅ ਦਇਆ ਨਹੀ ਪਾਲੀ।। ਪਰਮਾਨੰਦ ਸਾਧਸੰਗਤਿ ਮਿਲਿ, ਕਥਾ ਪੁਨੀਤ ਨ ਚਾਲੀ।।੩।।੧।।੬।।

ਪਦ ਅਰਥ:- ਤੈ ਕਿਆ ਕੀਨਾ-ਤੂੰ ਕੀਹ ਕੀਤਾ? ਪਾਵਨੀ-ਨਾਸਵੰਤ। ਅਨਪਾਵਨੀ-ਸਦਾ ਕਾਇਮ ਰਹਿਣ ਵਾਲੀ। ਛੂਟਿਓ-ਮੁੱਕਿਆ। ਨਿਫਲ-ਵਿਅਰਥ। ਬਾਟ-ਰਸਤਾ। ਬਾਟ ਪਾਰਿ-ਡਾਕੇ ਮਾਰ ਕੇ। ਮੂਸਿ-ਠੱਗ ਕੇ। ਬਿਰਾਨੋ-ਬਿਗਾਨਾ। ਅਪਕੀਰਤਿ-ਬਦਨਾਮੀ। ਅਬਿਦਿਆ-ਅਗਿਆਨਤਾ। ਹਿੰਸਾ-ਨਿਰਦਇਤਾ। ਪੁਨੀਤ-ਪਵਿੱਤਰ। ਚਾਲੀ-ਚਲਾਈਆਂ, ਛੇੜੀਆਂ।

## ਰਾਗੁ ਸਾਰਗ ਪੜਤਾਲ

ਹਰ ਅੰਤਰੇ ਤੋਂ ਬਾਅਦ ਅਸਥਾਈ ਤੇ ਪਹਿਲੀ ਲੈਅ ਅਨੁਸਾਰ ਆਉਣਾ ਹੈ।

### ਅਸਥਾਈ ਰਮਣੀਕ ਤਾਲ ਮਾਤਰਾਂ-10½ ਵਿਲੰਭਿਤ ਲੈਅ

| 1 | 2 | 3 | 4 | 5 | 6 | 7 | 8 | 9 | 10 | 10½ |
|---|---|---|---|---|---|---|---|---|---|---|
| ਰ | ਮ | ਪ | ਰਮ | ਪਨੁ | ਪ | ਮਪ | ਮਰ | ਮਰ | ਸਨੁ | ਸ |
| ਤੈ | ਨ | ਰ | ਕਿS | ਆ | S | ਪੂਰਾ | ਨੁਸੁ | Sਨਿ | ਕੀS | ਨਾ |
| ਰ | ਮ | ਰ | ਰਸ | ਰ | ਸ | ਨਸੰ | ਨੁਪ | ਨੁਪ | ਰਮ | ਪ |
| ਅ | ਨ | S | ਪਾS | ਵ | ਨੀ | ਭਗ | ਤਿਨ | Sਹੀ | ਉਪ | ਜੀ |
| ਮ | ਪ | ਨਸੰ | ਰੰ | ਨ | ਸੰ | ਸੰਨੁ | ਪਮ | ਪਮ | ਰ- | ਸ |
| ਭੂ | S | ਖੇS | ਦਾ | ਨੁ | ਨ | ਦੀS | Sਨਾ | SS | SS | S |
| x | | 2 | | 3 | | 4 | | | | |

### ਅੰਤਰਾ

| ਮ | ਮ | ਪ | ਪਪ | ਨ | ਨ | ਸੰਸੰ | ਸੰਨ | ਸੰਸੰ | ਪਨ | ਸੰ |
|---|---|---|---|---|---|---|---|---|---|---|
| ਕਾ | ਮੁ | ਨ | ਬਿਸ | ਰਿ | ਓ | ਕ੍ਰੋਧੁ | ਨਬਿ | ਸਰਿ | ਓS | S |
| ਰੰ | ਰੰ | ਰੰਮੰ | ਰੰ | ਰੰ | ਸੰ | ਨਸੰ | ਰੰਨ | ਸੰ- | ਪਨੁ | ਪ |
| ਲੋ | ਭੁ | ਨS | ਛੂ | ਟਿ | ਓ | ਦੇS | Sਵਾ | SS | SS | S |
| ਮ | ਮ | ਪ | ਨੁ | - | ਪ | ਨਸੰ | ਸੰਰੰ | ਰੰਸੰ | ਨਸੰ | ਸੰ |
| ਪ | ਰ | ਨਿੰ | ਦਾ | S | S | ਮੁਖ | ਤੇਨ | ਹੀS | ਛੂS | ਟੀ |
| ਨਸੰ | ਨਸੰ | ਨੁਪ | ਮ | ਨੁ | ਪ | ਪਨੁ | ਪਮ | ਪਮ | ਰ- | ਸ |
| ਨਿਵ | ਲS | SS | ਭ | ਈ | S | ਸS | ਭਸੇ | SS | ਵਾS | S |
| x | | 2 | | 3 | | 4 | | | | |

### ਦੂਜਾ ਅੰਤਰਾ ਏਕ ਤਾਲ ਮਾਤਰਾਂ-12 ਦੁਗੁਨ ਲੈਅ

| 1 | 2 | 3 | 4 | 5 | 6 | 7 | 8 | 9 | 10 | 11 | 12 |
|---|---|---|---|---|---|---|---|---|---|---|---|
| ਸੰ | ਨ | ਸੰ | ਨਸੰ | ਨੁ | ਪ | ਮ | ਮ | ਪ | ਨੁ | - | ਪ |
| ਬਾ | ਟ | ਪਾ | Sਰਿ | ਘ | ਰੁ | ਮੂ | ਸਿ | ਬਿ | ਰਾ | S | ਨੋ |
| ਮ | - | ਪ | ਨੁ | ਨੁ | ਪ | ਮ | ਮਮ | ਰ | ਸ | ਰ | ਸ |
| ਪੇ | S | ਟੁ | ਭ | ਰੈ | S | ਅ | ਪ੍ਰਾ | S | ਧੀ | S | S |
| ਸੰ | ਰੰ | ਮੰ | ਰੰ | ਰੰ | ਸੰ | ਨ | ਸੰ | ਸੰਸੰ | ਨੁ | ਨੁ | ਪ |
| ਜਿ | ਹਿ | ਪ | ਰ | ਲੋ | ਕ | ਜਾ | ਇ | ਅਪ | ਕੀ | ਰ | ਤਿ |
| ਰ | ਮ | ਪ | ਨੁ | ਨੁ | ਪ | ਮ | ਪ | ਮ | ਰਮ | ਰਸ | ਨੁਸ |
| ਸੋ | ਈ | ਅ | ਬਿ | ਦਿ | ਆ | ਸਾ | S | S | ਧੀS | SS | SS |
| x | | 0 | | 2 | | 0 | | 3 | | 4 | |

## ਤੀਜਾ ਅੰਤਰਾ ਤੀਨ ਤਾਲ ਮਾਤਰਾਂ-16 ਦੁਗੁਨ ਲੈਅ

| 1 | 2 | 3 | 4 | 5 | 6 | 7 | 8 | 9 | 10 | 11 | 12 | 13 | 14 | 15 | 16 |
|---|---|---|---|---|---|---|---|---|---|---|---|---|---|---|---|
| ਮ | - | ਪ | - | ਨੁਨੁ | ਪ | ਨ | ਨ | ਸੰ | - | ਸੰ | ਸੰ | ਰੰ | ਨ | ਸੰ | - |
| ਹਿੰ | S | ਸਾ | S | ਤਉ | S | ਮ | ਨ | ਤੇ | S | ਨ | ਹੀ | ਛੂ | S | ਟੀ | S |
| ਰੰਰੰ | - | - | ਮੰ | ਰੰਰੰ | ਰੰ | ਸੰ | ਸੰ | ਨ | ਸੰ | ਨ | ਸੰ | ਪ | ਨੁ | ਪ | - |
| ਜੀਅS | | S | S | ਦਇ | ਆ | ਨ | ਹੀ | ਪਾ | S | S | S | ਲੀ | S | S | S |
| ਮ | ਮ | ਪ | ਨੁ | ਪ | - | ਮ | ਪ | ਨ | - | ਸੰ | ਸੰ | ਰੰ | ਨ | ਸੰ | ਸੰ |
| ਪ | ਰ | ਮਾ | S | ਨੰ | S | ਦ | S | ਸਾ | S | ਧ | ਸੰ | ਗ | ਤਿ | ਮਿ | ਲਿ |
| ਨ | ਸੰ | ਨ | ਸੰ | ਨੁ | - | ਪ | - | ਰ | ਮ | ਪ | ਮ | ਰਮ | ਪਮ | ਰਸ | ਨੁਸ |
| ਕ | ਥਾ | S | ਪੁ | ਨੀ | S | ਤ | S | ਨ | S | ਚਾ | S | ਲੀS | SS | SS | SS |
| x | | | | 2 | | | | 0 | | | | 3 | | | |

ਤਾਨਾਂ ਤੇ ਤਿਹਾਈਆਂ ਅਸਥਾਈ ਦੀਆਂ:- ਤਾਨਾਂ ਰਮਣੀਕ ਤਾਲ ਬੰਦਸ਼ ਵਾਲੀਆਂ ਹਨ।

1) 7ਵੀਂ ਮਾਤਰ ਤੋਂ | ਮਰ ਸਮ ਰਸ ਮਰ ਸ / ਪੁਰਾ ਨੁਪੁ ਰਾਨੁ ਪੁਰਾ ਨੁ | ਇਹ 4½ ਮਾਤਰ ਲੈ ਕੇ ਸੱਮ ਤੇ ਆਉਣਾ ਹੈ।

2) | ਨੁਪ ਮਰ ਸਨੁ ਪਮ ਰਸ ਨੁਪ ਮਰ ਸ / ਤੈਨ ਰਕਿ ਆਤੈ ਨਰ ਕਿਆ ਤੈਨ ਰਕਿ ਆ | ਇਹ 7½ ਮਾਤਰਾਂ ਦਾ ਟੁਕੜਾ ਚੌਥੀ ਮਾਤਰ ਤੋਂ ਚੁੱਕ ਕੇ ਸੱਮ ਤੇ ਆਉਣਾ ਹੈ।

3) | ਮਪ ਮਰ ਸਨੁ ਸ / ਪੁਰਾਨੁ ਸੁਨਿ ਕੀSਨਾ | ਇਹ 3½ ਮਾਤਰਾਂ ਦੇ ਟੁਕੜੇ ਨੂੰ ਪਹਿਲੀ ਮਾਤਰ ਤੋਂ ਤਿੰਨ ਵਾਰ ਬਰਾਬਰ ਲੈ ਕੇ ਸੱਮ ਤੇ ਸਮਾਪਤ ਕਰਨਾ ਹੈ।

(ਸਾਰੰਗ ਕੀ ਵਾਰ ਮਹਲਾ ੪ ਰਾਇ ਮਹਮੇ ਹਸਨੇ ਕੀ ਧੁਨਿ) (੧੨੫੧)

ਸਲੋਕ ਮ:੫।। ਸਭੇ ਜੀਅ ਸਮਾਲਿ ਅਪਣੀ ਮਿਹਰ ਕਰੁ।। ਅੰਨੁ ਪਾਣੀ ਮੁਚੁ ਉਪਾਇ ਦੁਖ ਦਾਲਦੁ ਭੰਨਿ ਤਰੁ।। ਅਰਦਾਸਿ ਸੁਣੀ ਦਾਤਾਰਿ ਹੋਈ ਸਿਸਟਿ ਠਰੁ।। ਲੇਵਹੁ ਕੰਠਿ ਲਗਾਇ ਅਪਦਾ ਸਭ ਹਰੁ।। ਨਾਨਕ ਨਾਮੁ ਧਿਆਇ ਪ੍ਰਭ ਕਾ ਸਫਲੁ ਘਰੁ।।੧।।

ਪਦ ਅਰਥ:- ਸਮਾਲਿ-ਸੰਭਾਲ। ਮੁਚੁ-ਬਹੁਤ। ਦਾਲਦੁ-ਗਰੀਬੀ, ਦਲਿਦਰ। ਭੰਨਿ-ਦੂਰ ਕਰ ਕੇ। ਤਰੁ-ਤਾਰ ਲੈ। ਠਰੁ-ਠੰਢੀ। ਅਪਦਾ-ਮੁਸੀਬਤ। ਹਰੁ-ਦੂਰ ਕਰ।

## ਰਾਗੁ ਸਾਰਗ ਪੰਜਾਬੀ ਠੇਕਾ/ਛੋਟਾ ਤੀਨ ਤਾਲ ਮਾਤਰਾਂ-16 ਮੱਧ ਲੈਅ

### ਅਸਥਾਈ

| 1 | 2 | 3 | 4 | 5 | 6 | 7 | 8 | 9 | 10 | 11 | 12 | 13 | 14 | 15 | 16 |
|---|---|---|---|---|---|---|---|---|---|---|---|---|---|---|---|
| | | | | | | | | | | | ਪ | ਨੁ | ਮ | - | ਪ |
| | | | | | | | | | | | ਸ | S | ਭੇ | S | S |
| ਨਨ | ਸੰ | ਨੁ | ਪ | ਰ | ਮ | ਪ | ਮ | ਰ | - | ਸ | ਰ | ਮ | ਰ | - | ਸ |
| ਜੀਅ | S | S | S | ਸ | ਮਾ | S | S | ਲਿ | S | S | ਅ | S | ਪ | S | ਣੀ |
| ਰ | ਰ | ਸ | - | ਨੁ | ਸ | ਰ | ਮ | ਪ | ਨੁ | ਪ | ਮ | ਪ | ਨ | - | ਸੰ |
| ਮਿ | ਹ | ਰ | S | ਕ | S | S | S | ਰੁ | S | S | ਅ | S | ਪ | S | ਣੀ |
| ਰੰ | ਰੰ | ਸੰ | - | ਨ | ਸੰ | ਰੰ | ਸੰ | ਨੁ | - | ਪ | | | | | |
| ਮਿ | ਹ | ਰ | S | ਕ | S | S | S | ਰੁ | S | S | | | | | |
| x | | | | 2 | | | | 0 | | | | 3 | | | |

### ਅੰਤਰਾ

| | | | | | | | | | | | | | | | |
|---|---|---|---|---|---|---|---|---|---|---|---|---|---|---|---|
| | | | | | | | | | | | ਸੰ | ਰੰ | ਨ | - | - |
| | | | | | | | | | | | ਅੰ | S | ਨ਼ | S | S |
| ਸੰ | - | ਸੰ | - | ਨ | ਸੰ | ਰੰ | ਸੰ | ਨ਼ | ਨ਼ | ਪ | ਨ | ਸੰ | ਰੰ | ਮੰ | ਰੰ |
| ਪਾ | S | ਣੀ | S | ਮੁ | S | ਚੁ | S | ਉ | ਪਾ | ਇ | ਦੁ | S | ਖ | S | S |
| ਸੰ | - | ਨ | ਸੰ | ਨ਼ | - | ਪ | - | ਮ | ਰ | ਸ | | | | | |
| ਦਾ | S | ਲ | ਦੁ | ਭੰ | S | ਨਿ | S | ਤ | S | ਰੁ | | | | | |
| x | | | | 2 | | | | 0 | | | | 3 | | | |

**ਸਾਰਗ ਮਹਲਾ ੫॥** (੧੨੦੩-੦੪)

ਮਾਈ ਧੀਰਿ ਰਹੀ ਪ੍ਰਿਅ ਬਹੁਤੁ ਬਿਰਾਗਿਓ॥ ਅਨਿਕ ਭਾਂਤਿ ਆਨੂਪ ਰੰਗ ਰੇ ਤਿਨ੍ ਸਿਉ ਰੁਚੈ ਨ ਲਾਗਿਓ॥੧॥ਰਹਾਉ॥ ਨਿਸਿ ਬਾਸੁਰ ਪ੍ਰਿਅ ਪ੍ਰਿਅ ਮੁਖਿ ਟੇਰਉ ਨੀਂਦ ਪਲਕ ਨਹੀ ਜਾਗਿਓ॥ ਹਾਰ ਕਜਰ ਬਸਤ੍ਰ ਅਨਿਕ ਸੀਗਾਰ ਰੇ ਬਿਨੁ ਪਿਰ ਸਭੈ ਬਿਖੁ ਲਾਗਿਓ॥੧॥ ਪੂਛਉ ਪੂਛਉ ਦੀਨ ਭਾਂਤਿ ਕਰਿ ਕੋਊ ਕਹੈ ਪ੍ਰਿਅ ਦੇਸਾਂਗਿਓ॥ ਹੀਂਉ ਦੇਂਉ ਸਭੁ ਮਨੁ ਤਨੁ ਅਰਪਉ ਸੀਸੁ ਚਰਣ ਪਰਿ ਰਾਖਿਓ॥੨॥ ਚਰਣ ਬੰਦਨਾ ਅਮੋਲ ਦਾਸਰੋ ਦੇਂਉ ਸਾਧਸੰਗਤਿ ਅਰਦਾਗਿਓ॥ ਕਰਹੁ ਕ੍ਰਿਪਾ ਮੋਹਿ ਪ੍ਰਭੂ ਮਿਲਾਵਹੁ ਨਿਮਖ ਦਰਸੁ ਪੇਖਾਗਿਓ॥੩॥ ਦ੍ਰਿਸਟਿ ਭਈ ਤਬ ਭੀਤਰਿ ਆਇਓ ਮੇਰਾ ਮਨੁ ਅਨਦਿਨੁ ਸੀਤਲਾਗਿਓ॥ ਕਹੁ ਨਾਨਕ ਰਸਿ ਮੰਗਲ ਗਾਏ ਸਬਦੁ ਅਨਹਾਦੁ ਬਾਜਿਓ॥੪॥੫॥

ਪਦ ਅਰਥ:- ਮਾਈ-ਹੇ ਮਾਂ। ਧੀਰਿ-ਧੀਰਜ। ਰਹੀ-ਮੁੱਕ ਗਈ ਹੈ। ਬਿਰਾਗਿਓ-ਵੈਰਾਗ। ਆਨੂਪ-ਸੋਹਣੇ। ਰੁਚੈ-ਪਿਆਰ। ਨਿਸਿ-ਰਾਤ। ਬਾਸੁਰ-ਦਿਨ। ਟੇਰਉ-ਮੈਂ ਉਚਾਰਦੀ ਹਾਂ। ਕਜਰ-ਕੱਜਲ। ਬਸਤ੍ਰ-ਕੱਪੜੇ। ਸੀਗਾਰ-ਸਿੰਗਾਰ। ਬਿਖੁ-ਆਤਮਕ ਮੌਤ ਲਿਆਉਣ ਵਾਲੀ ਜ਼ਹਿਰ। ਦੀਨ-ਨਿਮਾਣਾ। ਭਾਂਤਿ-ਤਰੀਕਾ। ਪ੍ਰਿਅ ਦੇਸਾਂਗਿਓ-ਪਿਆਰੇ ਦਾ ਦੇਸ। ਹੀਂਉ-ਹਿਰਦਾ। ਬੰਦਨਾ-ਨਮਸਕਾਰ। ਅਰਦਾਗਿਓ-ਅਰਦਾਸ। ਦ੍ਰਿਸਟਿ-ਨਿਗਾਹ। ਪੇਖਾਗਿਓ-ਮੈਂ ਵੇਖਾਂ। ਭੀਤਰਿ-ਮੇਰੇ ਹਿਰਦੇ ਵਿੱਚ। ਸੀਤਲਾਗਿਓ-ਸ਼ਾਂਤ। ਰਸਿ-ਸੁਆਦ।

## ਰਾਗੁ ਸਾਰਗ ਦੀਪਚੰਦੀ ਤਾਲ ਮਾਤਰਾਂ-14 ਮੱਧ ਲੈਅ

### ਅਸਥਾਈ

| 1 | 2 | 3 | 4 | 5 | 6 | 7 | 8 | 9 | 10 | 11 | 12 | 13 | 14 |
|---|---|---|---|---|---|---|---|---|---|---|---|---|---|
| ਪ | ਨ਼ | ਪ | ਮ | ਪ | ਨ | ਨ | ਸੰਸੰ | ਨਨ | ਸੰ | ਪ | ਪ | ਨ਼ | ਪ |
| ਮਾ | S | ਈ | ਧੀ | ਰਿ | ਰ | ਹੀ | ਪ੍ਰਿਅ | ਬਹੁ | ਤੁ | ਬਿ | ਰਾ | ਗਿ | ਓ |
| ਰ | ਰ | ਮ | ਪ | ਨ਼ | ਪ | - | ਰ | ਰ | ਮ | ਰ | ਰ | ਸ | - |
| ਅ | ਨਿ | ਕ | ਭਾਂ | S | ਤਿ | S | ਆ | ਨੂ | ਪ | ਰੰ | ਗ | ਰੇ | S |
| ਮ | ਪ | ਨਨ | ਸੰ | ਰੰ | ਨ | ਸੰ | ਪ | ਨ਼ | ਪ | ਮ | ਮ | ਰ | ਸ |
| ਤਿ | ਨ੍ | ਸਿਉ | ਰੁ | S | ਚੈ | S | ਨ | S | S | ਲਾ | ਗਿ | ਓ | S |
| x | | | 2 | | | | 0 | | | 3 | | | |

### ਅੰਤਰਾ

| | | | | | | | | | | | | | |
|---|---|---|---|---|---|---|---|---|---|---|---|---|---|
| ਸੰ | ਨ | ਸੰ | ਨ਼ | ਨ਼ | ਪਪ | - | ਰੰਰੰ | ਸੰ | ਰੰ | ਨ | - | ਸੰਸੰ | - |
| ਨਿ | ਸਿ | ਬਾ | ਸੁ | ਰ | ਪ੍ਰਿਅ | S | ਪ੍ਰਿਅ | ਮੁ | ਖਿ | ਟੇ | S | ਰਉ | S |
| ਰੰ | - | ਮੰ | ਰੰ | ਰੰ | ਨ | ਸੰ | ਨ਼ | ਮ | ਪ | ਮ | ਮ | ਰ | ਸ |
| ਨੀਂ | S | ਦ | ਪ | ਲ | ਕ | S | ਨ | ਹੀ | S | ਜਾ | ਗਿ | ਓ | S |
| x | | | 2 | | | | 0 | | | 3 | | | |

## ਸਾਰੰਗ ਕਬੀਰ ਜੀਉ।। ੧ੴ ਸਤਿਗੁਰ ਪ੍ਰਸਾਦਿ।। (੧੨੫੩)

ਹਰਿ ਬਿਨੁ ਕਉਨੁ ਸਹਾਈ ਮਨ ਕਾ।। ਮਾਤ ਪਿਤਾ ਭਾਈ ਸੁਤ ਬਨਿਤਾ ਹਿਤੁ ਲਾਗੋ ਸਭ ਫਨ ਕਾ।।੧।। ਰਹਾਉ।। ਆਗੇ ਕਉ ਕਿਛੁ ਤੁਲਹਾ ਬਾਂਧਹੁ ਕਿਆ ਭਰਵਾਸਾ ਧਨ ਕਾ।। ਕਹਾ ਬਿਸਾਸਾ ਇਸ ਭਾਂਡੇ ਕਾ ਇਤਨਕੁ ਲਾਗੈ ਠਨਕਾ।।੧।। ਸਗਲ ਧਰਮ ਪੁੰਨ ਫਲ ਪਾਵਹੁ ਧੂਰਿ ਬਾਂਛਹੁ ਸਭ ਜਨ ਕਾ।। ਕਹੈ ਕਬੀਰੁ ਸੁਨਹੁ ਰੇ ਸੰਤਹੁ ਇਹੁ ਮਨੁ ਉਡਨ ਪੰਖੇਰੂ ਬਨ ਕਾ।।੨।।੧।।੯।।

ਪਦ ਅਰਥ:- ਸੁਤ-ਪੁੱਤਰ। ਬਨਿਤਾ-ਵਹੁਟੀ। ਹਿਤੁ-ਮੋਹ। ਫਨ-ਛਲ। ਤੁਲਹਾ-ਬੇੜਾ। ਬਿਸਾਸਾ-ਇਤਬਾਰ। ਭਾਂਡੇ-ਸਰੀਰ। ਠਨਕਾ-ਠੋਕਰ। ਬਾਂਛਹੁ-ਮੰਗੋ। ਪੰਖੇਰੂ-ਪੰਛੀ। ਬਨ-ਜੰਗਲ।

### ਰਾਗੁ ਸਾਰਗ ਰੂਪਕ ਤਾਲ ਮਾਤਰਾਂ-7 ਮੱਧ ਲੈਅ

| ਅਸਥਾਈ | | | | | | | ਅੰਤਰਾ | | | | | | |
|---|---|---|---|---|---|---|---|---|---|---|---|---|---|
| 1 | 2 | 3 | 4 | 5 | 6 | 7 | 1 | 2 | 3 | 4 | 5 | 6 | 7 |
| ਮਮ | ਰ | ਮ | ਪਪ | ਨੁ | ਪ | - | ਪ | ਨੁ | ਪ | ਨਨ | ਸੰ | ਰੰ | ਸੰ |
| ਹਰਿ | ਬਿ | ਨੁ | ਕਉ | S | ਨੁ | S | ਆ | ਗੇ | S | ਕਉ | S | ਕਿ | ਛੁ |
| ਮ | ਪ | ਮ | ਰ | ਰ | ਨ਼ | ਸ | ਰੰ | ਮੰ | ਰੰ | ਨ | - | ਸੰਸੰ | - |
| ਸ | ਹਾ | ਈ | ਮ | ਨ | ਕਾ | S | ਤੁ | ਲ | ਹਾ | ਬਾਂ | S | ਧਹੁ | S |
| ਰ | ਸ | ਰ | ਨ਼ | - | ਸ | - | ਨ | ਸੰ | - | ਨੁ | ਨੁ | ਪ | ਪ |
| ਮਾ | S | ਤ | ਪਿ | S | ਤਾ | S | ਕਿ | ਆ | S | ਭ | ਰ | ਵਾ | ਸਾ |
| ਮ | ਰ | ਮਮ | ਪ | ਨੁ | ਮ | ਪ | ਮ | ਪ | - | ਨੁ | - | ਪ | - |
| ਭਾ | ਈ | ਸੁਤ | ਬ | ਨਿ | ਤਾ | S | ਧ | ਨ | S | ਕਾ | S | S | S |
| ਸੰ | ਰੰ | ਸੰ | ਨ | ਸੰ | ਨੁ | ਪ | ਮ | ਪ | ਮ | ਨੁ | ਨੁ | ਪ | ਪ |
| ਹਿ | S | ਤੁ | ਲਾ | S | ਗੋ | S | ਕਿ | ਆ | S | ਭ | ਰ | ਵਾ | ਸਾ |
| ਮ | ਪ | ਮ | ਰ | ਰ | ਨ਼ | ਸ | ਮ | ਰ | - | ਨ਼ | - | ਸ | - |
| ਸ | ਭ | S | ਫ | ਨ | ਕਾ | S | ਧ | ਨ | S | ਕਾ | S | S | S |
| x | | | 2 | | 3 | | x | | | 2 | | 3 | |

ਤਾਨਾਂ:-

1) ਨ਼ਸ ਰਮ ਪਨੁ ਪਮ ਰਮ ਰਸ ਨ਼ਸ 2) ਨ਼ਸ ਰਮ ਪਨ ਸੰਨੁ ਪਮ ਰਸ ਨ਼ਸ

3) ਨ਼ਸ ਰਮ ਰ- ਮਪ ਨੁਪ ਮਮ ਰਸ 4) ਮਪ ਨਸੰ ਰੰਸੰ ਨਸੰ ਨੁਪ ਮਮ ਰਸ

### ਵਾਰ ੩੭, ਪਉੜੀ ੨੯ ਭਾਈ ਗੁਰਦਾਸ ਜੀ

ਮੈ ਜੇਹਾ ਨ ਅਕਿਰਤਿਘਣੁ ਹੈ ਭਿ ਨ ਹੋਆ ਹੋਵਣਿਹਾਰਾ।। ਮੈ ਜੇਹਾ ਨ ਹਰਾਮਖੋਰੁ ਹੋਰੁ ਨ ਕੋਈ ਅਵਗੁਣਿਆਰਾ।। ਮੈ ਜੇਹਾ ਨਿੰਦਕੁ ਨ ਕੋਇ ਗੁਰੁ ਨਿੰਦਾ ਸਿਰਿ ਬਜਰੁ ਭਾਰਾ।। ਮੈ ਜੇਹਾ ਬੇਮੁਖੁ ਨ ਕੋਇ ਸਤਿਗੁਰੁ ਤੇ ਬੇਮੁਖ ਹਤਿਆਰਾ।। ਮੈ ਜੇਹਾ ਕੋ ਦੁਸਟ ਨਾਹਿ ਨਿਰਵੈਰੈ ਸਿਉ ਵੈਰ ਵਿਕਾਰਾ।। ਮੈ ਜੇਹਾ ਨ ਵਿਸਾਹੁ ਧ੍ਰੋਹੁ ਬਗਲ ਸਮਾਧੀ ਮੀਨ ਅਹਾਰਾ। ਬਜਰੁ ਲੇਪੁ ਨ ਉਤਰੈ ਪਿੰਡੁ ਅਪਰਚੇ ਅਉਚਰਿ ਚਾਰਾ।। ਮੈ ਜੇਹਾ ਨ ਦੁਬਾਜਰਾ ਤਜਿ ਗੁਰਮਤਿ ਦੁਰਮਤਿ ਹਿਤਕਾਰਾ।। ਨਾਉ ਮੁਰੀਦ ਨ ਸਬਦਿ ਵੀਚਾਰਾ।।੨੯।।

ਪਦ ਅਰਥ:- ਵਿਸਾਹੁ ਧ੍ਰੋਹੁ-ਵਿਸਾਹ ਘਾਤੀ। ਮੀਨ ਅਹਾਰਾ-ਮੱਛੀਆਂ ਖਾਣ ਵਾਲਾ। ਪਿੰਡੁ-ਸਰੀਰ। ਅਪਰਚੇ-ਪ੍ਰੇਮਹੀਨ। ਅਉਚਰਿ ਚਾਰਾ-ਨ ਖਾਣ ਵਾਲੀ ਵਸਤੂ ਖਾਣ ਵਾਲਾ। ਦੁਬਾਜਰਾ-ਦੋ ਇਸ਼ਟ ਰੱਖਣ ਵਾਲਾ। ਹਿਤਕਾਰਾ- ਪਿਆਰ ਕਰਨ ਵਾਲਾ।

## ਰਾਗੁ ਸਾਰਗ ਦਾਦਰਾ ਤਾਲ ਮਾਤਰਾਂ-6 ਮੱਧ ਲੈਅ

| ਅਸਥਾਈ 1 | 2 | 3 | 4 | 5 | 6 | ਅੰਤਰਾ 1 | 2 | 3 | 4 | 5 | 6 |
|---|---|---|---|---|---|---|---|---|---|---|---|
| ਰਮ | ਪਨੁ | ਪ | ਮਪ | ਮ | ਰ | ਮ | ਪ | ਨ | ਸੰ | ਨ | ਸੰ |
| ਮੈਂS | SS | S | ਜੇS | ਹਾ | ਨ | ਮੈ | S | S | ਜੇ | ਹਾ | ਨ |
| ਸਰ | ਨ਼ਨ਼ | ਸ | ਰ | ਰ | ਸ | ਨ | ਸੰ | ਰੰ | ਨਸੰ | ਨੁ | ਪ |
| ਅS | ਕਿਰ | ਤਿ | ਘ | ਣੁ | S | ਹ | ਰਾ | ਮ | ਖੋS | S | ਰੁ |
| ਨ | ਸੰ | ਸੰ | ਨੁ | ਮ | ਪ | ਰੰ | ਰੰ | ਰੰਮੰ | ਰੰ | - | ਸੰ |
| ਹੈ | ਭਿ | ਨ | ਹੋ | S | ਆ | ਹੋ | ਰੁ | ਨS | ਕੋ | S | ਈ |
| ਮ | ਰ | ਸ | ਨ਼ | ਸ | ਸ | ਨਨ | ਸੰ | ਸੰ | ਨੁ | - | ਪ |
| ਹੇ | ਵ | ਣਿ | ਹਾ | S | ਰਾ | ਅਵ | ਗੁ | ਣਿ | ਆ | S | ਰਾ |
| X | | | 0 | | | ਸੰ | ਨ | ਸੰ | ਨੁ | ਮ | ਪ |
| | | | | | | ਹੋ | ਰੁ | ਨ | ਕੋ | S | ਈ |
| | | | | | | ਮਮ | ਪ | ਮ | ਰਮ | ਰਸ | ਨ਼ਸ |
| | | | | | | ਅਵ | ਗੁ | ਣਿ | ਆS | SS | ਰਾS |
| | | | | | | X | | | 0 | | |

### ਸਾਰੰਗ ਮਹਲਾ ੯॥ (੧੨੩੧-੩੨)

ਮਨ ਕਰਿ ਕਬਹੂ ਨ ਹਰਿ ਗੁਨ ਗਾਇਓ॥ ਬਿਖਿਆਸਕਤ ਰਹਿਓ ਨਿਸਿ ਬਾਸੁਰ ਕੀਨੋ ਅਪਨੋ ਭਾਇਓ॥੧॥ ਰਹਾਉ॥ ਗੁਰ ਉਪਦੇਸੁ ਸੁਨਿਓ ਨਹਿ ਕਾਨਨਿ ਪਰ ਦਾਰਾ ਲਪਟਾਇਓ॥ ਪਰ ਨਿੰਦਾ ਕਾਰਨਿ ਬਹੁ ਧਾਵਤ ਸਮਝਿਓ ਨਹ ਸਮਝਾਇਓ॥੧॥ ਕਹਾ ਕਹਉ ਮੈ ਅਪੁਨੀ ਕਰਨੀ ਜਿਹ ਬਿਧਿ ਜਨਮੁ ਗਵਾਇਓ॥ ਕਹਿ ਨਾਨਕ ਸਭ ਅਉਗਨ ਮੋ ਮਹਿ ਰਾਖਿ ਲੇਹੁ ਸਰਨਾਇਓ॥੨॥੪॥੩॥੧੩॥੧੩੯॥੪॥੧੫੯॥

ਪਦ ਅਰਥ:- ਬਿਖਿਆਸਕਤ-ਮਾਇਆ ਨਾਲ ਚੰਬੜਿਆ ਹੋਇਆ। ਨਿਸਿ-ਰਾਤ। ਬਾਸੁਰ-ਦਿਨ। ਕਾਨਨਿ-ਕੰਨਾਂ ਨਾਲ। ਪਰ ਦਾਰਾ-ਪਰਾਈ ਇਸਤ੍ਰੀ। ਲਪਟਾਇਓ-ਕਾਮ ਵਾਸ਼ਨਾ ਰੱਖਦਾ ਰਿਹਾ। ਧਾਵਤ-ਦੌੜ ਭੱਜ ਕਰਦਾ। ਕਰਨੀ-ਆਚਰਨ। ਜਿਹ ਬਿਧਿ-ਜਿਸ ਤਰੀਕੇ ਨਾਲ।

## ਰਾਗੁ ਸਾਰਗ ਕਹਿਰਵਾ ਤਾਲ ਮਾਤਰਾਂ-8 ਮੱਧ ਲੈਅ

| ਅਸਥਾਈ 1 | 2 | 3 | 4 | 5 | 6 | 7 | 8 | ਅੰਤਰਾ 1 | 2 | 3 | 4 | 5 | 6 | 7 | 8 |
|---|---|---|---|---|---|---|---|---|---|---|---|---|---|---|---|
| ਪਨੁ | ਪਮ | ਮਪ | ਮਰ | ਰਮ | ਪਮ | ਰਰ | ਸ | ਸੰਸੰ | ਨਸੰ | ਨੁ | ਪ | ਮਪ | ਨਸੰ | ਰੰ | ਸੰਰੰ |
| ਮਨ | ਕਰਿ | ਕਬ | ਹੂਨ | ਹਰਿ | ਗੁਨ | ਗਾਇਓ | | ਗੁਰ | ਉਪ | ਦੇ | ਸੁ | ਸੁਨਿਓ | ਨਹਿ | ਕਾ | ਨਨਿ |
| ਨ਼ਸ | ਰ | ਮਪ | ਨੁਪ | ਮਪ | ਨਸੰ | ਨੁ | ਪਪ | ਰੰਮੰ | ਰੰ | ਸੰਰੰ | ਨਸੰ | ਨਨ | ਸੰਸੰ | ਨੁ | ਪ |
| ਬਿਖਿ | ਆ | ਸਕ | ਤS | ਰਹਿਓ | ਨਿਸਿ | ਬਾ | ਸੁਰ | ਪਰ | ਦਾ | ਰਾS | SS | ਲਪ | ਟਾਇ | ਓ | S |
| ਨਸੰ | ਰੰਸੰ | ਨਸੰ | ਨੁਪ | ਰਮ | ਪਮ | ਰ | ਸ | ਪਨੁ | ਪ | ਮਪ | ਮ | ਰਰ | ਸਰ | ਨ਼ | ਸ |
| ਕੀS | ਨੋS | ਅਪ | ਨੋS | ਭਾS | ਇS | ਓ | S | ਪਰ | ਦਾ | ਰਾS | S | ਲਪ | ਟਾਇ | ਓ | S |
| X | | | | 0 | | | | X | | | | 0 | | | |

## ਛਾਡਿ ਮਨ ਹਰਿ ਬਿਮੁਖਨ ਕੋ ਸੰਗੁ।। (੧੨੫੩)

ਪਦ ਅਰਥ:- ਹਰਿ ਬਿਮੁਖਨ- ਪ੍ਰਮਾਤਮਾ ਵੱਲੋਂ ਬੇਮੁਖ। ਸੰਗੁ-ਸਾਥ।

ਪ੍ਰੋ. ਸਾਹਿਬ ਸਿੰਘ ਜੀ ਦੇ 'ਸ੍ਰੀ ਗੁਰੂ ਗ੍ਰੰਥ ਸਾਹਿਬ ਦਰਪਣ' ਪੋਥੀ-ਨੌਵੀ ਪੋਥੀ ਪੰਨਾ ੧੨੯ ਅਨੁਸਾਰ ਇਹ ਤੁਕ ਸੂਰਦਾਸ ਜੀ ਦੀ ਹੈ।

### ਰਾਗੁ ਸਾਰਗ ਦਾਦਰਾ ਤਾਲ ਮਾਤਰਾਂ-6 ਮੱਧ ਲੈਅ

| ਅਸਥਾਈ | | | | | | ਅੰਤਰਾ | | | | | |
|---|---|---|---|---|---|---|---|---|---|---|---|
| 1 | 2 | 3 | 4 | 5 | 6 | 1 | 2 | 3 | 4 | 5 | 6 |
| ਰ | ਮ | ਪ | ਨੁ | - | ਪ | ਮਪ | ਨ | ਨ | ਸਂ | ਨ | ਸਂ |
| ਛਾ | s | ਡਿ | ਮ | s | ਨ | ਛਾs | s | ਡਿ | ਮ | s | ਨ |
| ਨ | ਸਂ | - | ਪ | ਨੁ | ਪਪ | ਰਂ | ਰਂ | - | ਸਂਰਂ | ਨ | ਸਂਸਂ |
| ਹ | ਰਿ | s | ਬਿ | ਮੁ | ਖਨ | ਹ | ਰਿ | s | ਬਿs | ਮੁ | ਖਨ |
| ਰਮ | ਪਮ | ਰ | ਨ਼ | - | ਸ | ਨੁ | - | ਪ | ਮ | ਰਸ | ਨ਼ਸ |
| ਕੋs | ss | s | ਸਂ | s | ਗੁ | ਕੋ | s | s | ਸਂ | ss | ਗੁs |
| x | | | 0 | | | x | | | 0 | | |

### (ਸਾਰੰਗ ਕੀ ਵਾਰ ਮਹਲਾ ੪ ਰਾਇ ਮਹਮੇ ਹਸਨੇ ਕੀ ਧੁਨਿ) (੧੨੫੧)

ਪਉੜੀ।। ਵਡਾ ਆਪਿ ਅਗੰਮੁ ਹੈ ਵਡੀ ਵਡਿਆਈ।। ਗੁਰ ਸਬਦੀ ਵੇਖਿ ਵਿਗਸਿਆ ਅੰਤਰਿ ਸਾਂਤਿ ਆਈ। ਸਭੁ ਆਪੇ ਆਪਿ ਵਰਤਦਾ ਆਪੇ ਹੈ ਭਾਈ।। ਆਪਿ ਨਾਥੁ ਸਭ ਨਥੀਅਨੁ ਸਭ ਹੁਕਮਿ ਚਲਾਈ।। ਨਾਨਕ ਹਰਿ ਭਾਵੈ ਸੋ ਕਰੇ ਸਭ ਚਲੈ ਰਜਾਈ।।੩੬।।੧।।ਸੁਧੁ

ਪਦ ਅਰਥ- ਅਗੰਮੁ-ਅਪਹੁੰਚ। ਵਿਗਸਿਆ-ਖਿੜ ਪਿਆ। ਅੰਤਰਿ-ਮਨ ਵਿੱਚ। ਵਰਤਦਾ-ਮੌਜੂਦ ਹੈ। ਨਥੀਅਨੁ-ਇੱਕ ਧਾਗੇ ਵਿੱਚ ਪ੍ਰੋਤੀ ਹੋਈ ਹੈ। ਰਜਾਈ-ਉਸਦੀ ਰਜ਼ਾ ਵਿੱਚ।

### ਰਾਗੁ ਸਾਰੰਗ ਪਉੜੀ ਮਾਤਰਾਂ-4

| 1 | 2 | 3 | 4 | 1 | 2 | 3 | 4 | 1 | 2 | 3 | 4 | 1 | 2 | 3 | 4 |
|---|---|---|---|---|---|---|---|---|---|---|---|---|---|---|---|
| ਨ | ਸਂ | ਨ | ਸਂਸਂ | ਨੁ | ਨੁ | ਪ | - | ਮ | ਮ | ਰ | ਸ | ਰ | - | ਸ | ਸ |
| ਵ | ਡਾ | ਆ | ਪਿਅ | ਗੰ | ਮੁ | ਹੈ | s | ਵ | ਡੀ | ਵ | ਡਿ | ਆ | s | ਈ | s |
| ਗੁਰ | ਸਬ | ਦੀ | ਵੇਖਿ | ਵਿਗ | sਸਿ | ਆ | s | ਅੰ | ਤਰਿ | ਸਾਂ | ਤਿ | ਆ | s | ਈ | s |
| ਸਭੁ | ਆਪੇ | ਆ | ਪਿ | ਵਰ | sਤ | ਦਾ | s | ਆ | ਪੇ | ਹੈ | s | ਭਾ | s | ਈ | s |
| ਆ | ਪਿ | ਨਾਥੁ | ਸਭ | ਨ | ਥੀ | ਅ | ਨੁ | ਸ | ਭ | ਹੁਕ | ਮਿਚ | ਲਾ | s | ਈ | s |
| ਮ | ਪਪ | ਨਨ | ਸਂਸਂ | ਰਂ | - | ਸਂ | ਸਂ | ਨ | ਸਂ | ਨਨ | ਸਂਸਂ | ਨੁ | ਪ | ਪ | ਮਪ |
| ਨਾ | ਨਕ | ਹਰਿ | ਭਾਵੈ | ਸੋ | s | ਕ | ਰੇ | ਸ | ਭ | ਚਲੈ | sਰ | ਜਾ | ਈ | ਚ | ਲੈਰ |
| ਮ | ਰ | ਰ | ਸਨ਼ | ਰ | - | ਸ | - | | | | | | | | |
| ਜਾ | ਈ | ਚ | ਲੈਰ | ਜਾ | s | ਈ | s | | | | | | | | |
| x | | | | x | | | | x | | | | x | | | |

# ੨੭-ਰਾਗੁ ਮਲਾਰ

ਰਾਗ ਮਲਾਰ ਦਾ ਵਰਨਣ ਕੁਝ ਸੰਗੀਤ ਗ੍ਰੰਥਾਂ ਵਿੱਚ ਇਸ ਪ੍ਰਕਾਰ ਮਿਲਦਾ ਹੈ। ਪੰਡਿਤ ਅੱਪਾ ਤੁਲਸੀ ਦੁਆਰਾ ਰਚਿਤ ਗ੍ਰੰਥ 'ਰਾਗ ਕਲਪਦ੍ਰੁਮਾਕੁਰੇ' ਪੰਨਾ ੨੦ ਅਨੁਸਾਰ ਮੀਆਂ ਮਲ੍ਹਾਰ ਵਿੱਚ ਕਾਨ੍ਹੜਾ ਰਾਗ ਦਾ ਸੁੰਦਰ ਮੇਲ ਹੁੰਦਾ ਹੈ। ਇਸ ਵਿੱਚ ਸ ਵਾਦੀ ਤੇ ਪ ਸੰਵਾਦੀ ਹੈ। ਇਸ ਵਿੱਚ ਗ ਕੋਮਲ ਤੇ ਦੋਨੋਂ ਨਿਸ਼ਾਦਾਂ ਦਾ ਪ੍ਰਯੋਗ ਹੁੰਦਾ ਹੈ। ਇਸ ਵਿੱਚ ਧ ਦਾ ਪ੍ਰਯੋਗ ਅਵਰੋਹ ਵਿੱਚ ਨਹੀਂ ਹੁੰਦਾ। ਇਹ ਇੱਕ ਸੁੰਦਰ ਰਾਗ ਹੈ ਅਤੇ ਮੱਧ ਰਾਤ ਵਿੱਚ ਗਾਇਆ ਜਾਂਦਾ ਹੈ। ਪੰਡਿਤ ਜੀ ਦੁਆਰਾ ਹੀ ਰਚਿਤ 'ਰਾਗ ਚੰਦ੍ਰਿਕਾ' ਦੇ ਪੰਨਾ ੯ ਤੇ ਰਾਗ ਦੇ ਸਰੂਪ ਬਾਰੇ ਲਿਖਿਆ ਹੈ ਕਿ ਮੀਆਂ ਮਲ੍ਹਾਰ ਰਾਗ ਕਾਨ੍ਹੜਾ ਰਾਗ ਦੇ ਸਮਾਨ ਹੁੰਦਾ ਹੈ। ਪੰਡਿਤ ਅੱਪਾ ਤੁਲਸੀ ਦੁਆਰਾ ਰਚਿਤ 'ਰਾਗ ਚੰਦ੍ਰਿਕਾਸਾਰ' ਦੇ ਪੰਨਾ ੧੩ ਅਨੁਸਾਰ 'ਦਰਬਾਰੀ ਢੰਗ ਹੋਤ ਹੈ ਮਿਯਾਂ ਕੀ ਮਲ੍ਹਾਰ'। ਪੰਡਿਤ ਭਾਤਖੰਡੇ ਜੀ ਦੁਆਰਾ ਰਚਿਤ 'ਅਭਿਨਵ ਰਾਗ ਮੰਜਰੀ' ਦੇ ਪੰਨਾ ੨੭ ਤੇ ਇਸ ਰਾਗ ਬਾਰੇ ਇਸ ਤਰ੍ਹਾਂ ਵਰਨਣ ਕੀਤਾ ਹੈ ਰ ਮ, ਰ ਸ, ਨ੍ਹ ਪ੍ਹ, ਮ੍ਹ ਪ੍ਹ, ਨ੍ਹ ਧ੍ਹ, ਨ੍ਹ ਧ੍ਹ ਨ੍ਹ ਸ, ਪ ਗੁ, ਮ, ਰ ਸ। ਇਸ ਤਰਾਂ ਮੀਆਂ ਮਲਾਰ ਰਾਗ ਹੁੰਦਾ ਹੈ। ਇਸ ਵਿੱਚ ਸਭ ਲੋਗ ਮ ਵਾਦੀ ਮੰਨਦੇ ਹਨ। ਪ੍ਰੋ. ਤਾਰਾ ਸਿੰਘ ਦੇ 'ਸ੍ਰੀ ਗੁਰੂ ਗ੍ਰੰਥ ਸਾਹਿਬ ਰਾਗ ਰਤਨਾਵਲੀ' ਦੇ ਪੰਨਾ ੨੮੮ ਅਨੁਸਾਰ ਪੰਡਿਤ ਸਾਰੰਗਦੇਵ ਨੇ 'ਸੰਗੀਤ ਰਤਨਾਕਰ' ੧੨੧੦-੧੨੪੭ ਈ., ਪੰਡਿਤ ਦਮੋਦਰ ਨੇ 'ਸੰਗੀਤ ਦਰਪਣ', ਪੰਡਿਤ ਹਿਰਦੈ ਨਾਰਾਇਣ ਦੇਵ ੧੬੬੦ ਈ. ਤੇ 'ਰਾਧਾ ਗੋਵਿੰਦ ਸੰਗੀਤ ਸਾਰ' ਦੇ ਲੇਖਕ ਰਾਜਾ ਪ੍ਰਤਾਪ ਸਿੰਘ ਵੈਦ (ਬੀਕਾਨੇਰ ਦਾ ਰਾਜਾ) ਇਹਨਾਂ ਸਭ ਨੇ ਅਪਣੇ ਗ੍ਰੰਥਾਂ ਵਿੱਚ ਰਾਗ ਮਲਾਰ ਦਾ ਜ਼ਿਕਰ ਕੀਤਾ ਹੈ।

ਮੱਧ ਕਾਲ ਦੇ ਕੁੱਝ ਸ੍ਰੰਗੀਤ ਗ੍ਰੰਥਾਂ ਵਿੱਚ ਰਾਗ ਮਲਾਰ ਦਾ ਵਰਨਣ ਇਸ ਪ੍ਰਕਾਰ ਮਿਲਦਾ ਹੈ। ਪੁੰਡਰੀਕ ਵਿਠੁਲ ਨੇ 'ਚੰਦ੍ਰੋਦਯ' ੧੬ਵੀਂ ਸ਼ਤਾਬਦੀ ਵਿੱਚ ਕੇਦਾਰ ਮੇਲ ਤੋਂ ਮਲਾਰ ਨੂੰ ਜਨਯ ਰਾਗ ਮੰਨਿਆ ਹੈ। ਇਹਨਾਂ ਨੇ ਰਾਗ-ਰਾਗਨੀ ਵਰਗੀਕਰਣ ਨੂੰ ਮੰਨਦਿਆਂ ਹੋਇਆਂ 'ਰਾਗ ਮਾਲਾ' ਵਿੱਚ ਰਾਗ ਨਟ ਨਾਰਾਯਣ ਤੋਂ ਰਾਗ ਮਲਾਰ ਨੂੰ ਪੁੱਤਰ ਰਾਗ ਮੰਨਿਆ ਹੈ। ਇਹਨਾਂ ਨੇ ਹੀ 'ਰਾਗ ਮੰਜਰੀ' ਵਿੱਚ ਕੇਦਾਰ ਮੇਲ ਤੋਂ ਮਲਾਰ ਨੂੰ ਜਨਯ ਰਾਗ ਮੰਨਿਆ ਹੈ। ਸ਼੍ਰੀਕੰਠ ਨੇ 'ਰਸ-ਕੌਮੁਦੀ' ਵਿੱਚ ਮਾਲਵ ਗੌਡ ਮੇਲ ਤੋਂ ਮਲਹਾਰੀ ਨੂੰ ਜਨਯ ਜਨਕ ਰਾਗ ਮੰਨਿਆ ਹੈ। ਪੰਡਿਤ ਭਾਵ ਭੱਟ ਨੇ 'ਅਨੂਪ ਬਿਲਾਸ' ਵਿੱਚ ਲਗਭਗ ੭੦ ਰਾਗਾਂ ਦਾ ਵਰਨਣ ਦਿੱਤਾ ਹੈ ਤੇ ਮਲਾਰੀ ਰਾਗ ਵੀ ਇਹਨਾਂ ਰਾਗਾਂ ਵਿੱਚੋਂ ਇੱਕ ਹੈ। ਰਾਮਾਮਾਤਯ ਨੇ 'ਸਵਰ ਮੇਲ ਕਲਾਨਿਧੀ' ੧੫੫੦ ਈ. ਵਿੱਚ ੬੩ ਜਨਯ ਰਾਗਾਂ ਦਾ ਵਰਗੀਕਰਣ ਕੀਤਾ ਹੈ ਤੇ ਮਾਲਵ ਗੌਡ ਮੇਲ ਤੋਂ ਮਲਹਰੀ ਜਨਯ ਰਾਗ ਮੰਨਿਆ ਹੈ। ਪੰਡਿਤ ਸੋਮਨਾਥ ਨੇ 'ਰਾਗ ਵਿਬੋਧ' ੧੬੧੦ ਈ. ਵਿੱਚ ਮਲਾਰੀ ਮੇਲ ਤੋਂ ਮਲਾਰੀ ਜਨਯ ਰਾਗ ਮੰਨਿਆ ਹੈ। ਪੰਡਿਤ ਵਿਅੰਕਟਮੁਖੀ ਨੇ 'ਚਤੁਰਦੰਡਪ੍ਰਕਾਸ਼ਿਕਾ' ਵਿੱਚ ੧੯ ਮੇਲ ਮੰਨੇ ਹਨ ਤੇ ਗੌਲ ਮੇਲ ਜਨਕ ਤੋਂ ਮਲਹਰੀ ਨੂੰ ਜਨਯ ਰਾਗ ਮੰਨਿਆ ਹੈ। ਮਹਾਰਾਜਾ ਤੁਲਾਜੀਰਾਵ ਭੌਂਸਲੇ ਨੇ 'ਸੰਗੀਤ ਸਾਰਾਮ੍ਰਿਤ' ੧੭੮੩ ਈ. ਵਿੱਚ ਮਾਲਵ ਗੌਡ ਜਨਕ ਮੇਲ ਤੋਂ ਮਲਹਰੀ ਨੂੰ ਜਨਯ ਰਾਗ ਮੰਨਿਆ ਹੈ।

ਭਾਰਤੀ ਸੰਗੀਤ ਵਿੱਚ ਰਾਗ ਮੀਆਂ ਮਲਾਰ ਇੱਕ ਪੁਰਾਤਨ, ਕਠਿਨ ਤੇ ਪ੍ਰਚਲਿਤ ਰਾਗਾਂ ਦੀ ਸ਼੍ਰੇਣੀ ਵਿੱਚ ਆਉਂਦਾ ਹੈ। ਇਸ ਰਾਗ ਦੀ ਰਚਨਾ ਬਾਰੇ ਕੁਝ ਵਿਦਵਾਨਾਂ ਦਾ ਐਸਾ ਵੀ ਵਿਚਾਰ ਹੈ ਕਿ ਇਸ ਰਾਗ ਦੇ ਰਚਨਾਕਾਰ ਸੰਗੀਤ ਸਮਰਾਟ ਮੀਆਂ ਤਾਨਸੇਨ ਸੀ ਇਸ ਲਈ ਮਲਾਰ ਨੂੰ ਮੀਆਂ ਮਲਾਰ ਦਾ ਨਾਮ ਦਿੱਤਾ ਗਿਆ ਪਰ ਇਸ ਕਥਨ ਦਾ ਕੋਈ ਠੋਸ ਸਬੂਤ ਨਹੀਂ ਹੈ। ਸੋ ਮਲਾਰ ਤੇ ਮੀਆਂ ਮਲਾਰ ਇੱਕ ਹੀ ਰਾਗ ਮੰਨਦੇ ਹਨ। ਇਸ ਰਾਗ ਨਾਲ ਇੱਕ ਬਹੁਤ ਪੁਰਾਣੀ ਪ੍ਰਚਲਿਤ ਘਟਨਾ ਵੀ ਜੁੜੀ ਹੋਈ ਹੈ ਕਿ ਅਕਬਰ ਬਾਦਸ਼ਾਹ

ਨੇ ਮੀਆਂ ਤਾਨਸੇਨ ਤੋਂ ਦੀਪਕ ਰਾਗ ਦਾ ਗਾਇਣ ਕਰਵਾਇਆ ਤੇ ਰਾਗ ਦੇ ਪ੍ਰਭਾਵ ਨਾਲ ਵਾਤਾਵਰਨ ਵਿੱਚ ਐਨੀ ਤਪਸ਼ ਪੈਦਾ ਹੋਈ ਕਿ ਤਾਨਸੇਨ ਦਾ ਸਰੀਰ ਝੁਲਸਨ ਲਗ ਪਿਆ ਫਿਰ ਤਾਨਸੇਨ ਦੀ ਪੁੱਤਰੀ ਨੇ ਮੀਆਂ ਮਲਾਰ ਰਾਗ ਦਾ ਗਾਇਣ ਕੀਤਾ, ਬਾਰਸ਼ ਹੋਈ ਤੇ ਵਾਤਾਵਰਨ ਠੰਡਾ ਹੋਣ ਕਾਰਨ ਮੀਆਂ ਤਾਨਸੇਨ ਦੀ ਜਾਨ ਬਚ ਗਈ। ਰਾਗ ਮੀਆਂ ਮਲਾਰ ਇੱਕ ਮੌਸਮੀ ਰਾਗ ਹੈ ਜੋ ਬਰਖਾ ਰੁੱਤ ਭਾਵ ਸਾਵਣ-ਭਾਦੋਂ ਮਹੀਨਿਆਂ ਵਿੱਚ ਹਰ ਸਮੇਂ ਗਾਇਆ ਜਾਂਦਾ ਹੈ ਪਰ ਵੈਸੇ ਇਸ ਦਾ ਸਮਾਂ ਅੱਧੀ ਰਾਤ ਮੰਨਿਆ ਗਿਆ ਹੈ। ਇਸ ਦੀਆਂ ਪੁਰਾਤਨ ਬੰਦਸ਼ਾਂ ਵਿੱਚ ਵਰਖਾ ਰੁਤ ਦਾ ਵਰਨਣ ਜ਼ਿਆਦਾ ਮਿਲਦਾ ਹੈ। ਇਹ ਕਾਫੀ ਥਾਟ ਦਾ ਰਾਗ ਹੈ, ਜਿਸ ਵਿੱਚ ਦੋਵੇਂ ਨਿਸ਼ਾਦ, ਗੰਧਾਰ ਕੋਮਲ ਤੇ ਹੋਰ ਸਭ ਸਵਰ ਸ਼ੁੱਧ ਪ੍ਰਯੋਗ ਹੁੰਦੇ ਹਨ। ਅਵਰੋਹ ਵਿਚ ਧੈਵਤ ਵਰਜਿਤ ਹੋਣ ਕਾਰਨ ਜਾਤੀ ਸੰਪੂਰਨ-ਸ਼ਾੜਵ ਹੈ। ਵਾਦੀ ਸ਼ੜਜ ਤੇ ਸੰਵਾਦੀ ਪੰਚਮ ਹੈ। ਕੁਝ ਵਿਦਵਾਨ ਮਧਿਅਮ ਵਾਦੀ ਤੇ ਸ਼ੜਜ ਸੰਵਾਦੀ ਵੀ ਮੰਨਦੇ ਹਨ। ਮੀਆਂ ਮਲਾਰ ਦੇ ਬਹੁਤ ਕਰੀਬ ਰਾਗ ਬਹਾਰ ਹੈ ਤੇ ਉਸ ਦਾ ਵਾਦੀ ਸਵਰ ਮਧਿਅਮ ਹੈ ਇਸ ਲਈ ਰਾਗ ਬਹਾਰ ਤੋਂ ਬਚਾਉਣ ਲਈ ਮੀਆਂ ਮਲਾਰ ਦਾ ਸ਼ੜਜ-ਪੰਚਮ ਦਾ ਸੰਵਾਦ ਹੀ ਠੀਕ ਬਣਦਾ ਹੈ।

ਰਾਗ ਮੀਆਂ ਮਲਾਰ ਦੇ ਸਰੂਪ ਬਾਰੇ ਭਾਰਤੀ ਸੰਗੀਤ ਦੇ ਤਕਰੀਬਨ ਸਾਰੇ ਹੀ ਗ੍ਰੰਥਕਾਰ ਇੱਕ-ਮੱਤ ਹਨ। ਸ੍ਰੀ ਵਿਮਲਾਕਾਂਤ ਰਾਏ ਚੌਧਰੀ ਦੇ 'ਰਾਗ ਵਿਯਾਕਰਣ' ਅਨੁਸਾਰ ਮੀਆਂ ਮਲਾਰ ਦੇ ਪ੍ਰਚਲਿਤ ਸਰੂਪ ਵਿੱਚ ਜਾਤੀ ਵਕਰ ਸੰਪੂਰਨ, ਵਾਦੀ-ਪ, ਸੰਵਾਦੀ-ਸ ਤੇ ਸਮਾਂ ਰਾਤ ੧੦ ਤੋਂ ੧ ਵਜੇ ਤੱਕ ਹੈ। ਆਰੋਹ- ਸ ਰ ਗੁ ਮ ਰ ਪ ਮ ਪ ਨੁ ਧ ਨ ਸਂ। ਅਵਰੋਹ- ਸਂ ਨੁ ਧ ਨੁ ਪ, ਮ ਗੁ ਮ ਰ ਸ। ਮੀਆਂ ਮਲਹਾਰ ਅੰਗ ਦੇ ਕੁਝ ਹੋਰ ਵੀ ਪ੍ਰਕਾਰ ਪ੍ਰਚਾਰ ਵਿੱਚ ਹਨ ਜਿਵੇਂ ਗੌਂਡ ਮਲਾਰ, ਸੂਰ ਮਲਾਰ, ਰਾਮਦਾਸੀ ਮਲਾਰ, ਜੈਯੰਤ ਮਲਾਰ ਮੇਘ ਮਲਾਰ ਆਦਿ। ਮੀਆਂ ਮਲਾਰ ਦੀ ਰਚਨਾ ਕਾਨੜਾ ਅੰਗ ਤੇ ਮਲਾਰ ਅੰਗ ਤੋਂ ਬਣੀ ਹੈ। ਨੁ ਪ ਮ ਪ ਗੁ ਮ ਰ ਸ ਕਾਨੜਾ ਹੈ ਤੇ ਮ ਰ ਰ ਪ ਮਲਾਰ ਦਾ ਅੰਗ ਹੈ। ਕੁਝ ਵਿਦਵਾਨ ਮੀਆਂ ਮਲਾਰ ਵਿੱਚ ਗੰਧਾਰ ਕੋਮਲ ਰਾਗ ਦਰਬਾਰੀ ਦੇ ਅੰਦੋਲਤ ਗੰਧਾਰ ਜੈਸਾ ਹੀ ਮੰਨਦੇ ਹਨ ਪਰ ਅੰਤਰ ਇਹ ਹੈ ਕਿ ਰਾਗ ਦਰਬਾਰੀ ਵਿੱਚ ਗੰਧਾਰ ਨੂੰ ਰਿਸ਼ਭ ਦਾ ਸਪਰਸ਼ ਦੇ ਕੇ ਅੰਦੋਲਤ ਕੀਤਾ ਜਾਂਦਾ ਹੈ ਤੇ ਮੀਆਂ ਮਲਾਰ ਵਿਚ ਮਧਿਅਮ ਦਾ ਸਪਰਸ਼ ਦੇ ਕੇ ਗੰਧਾਰ ਨੂੰ ਅੰਦੋਲਨ ਕੀਤਾ ਜਾਂਦਾ ਹੈ। ਇਸ ਰਾਗ ਵਿੱਚ ਦੋਨੋਂ ਨਿਸ਼ਾਦ ਦਾ ਪ੍ਰਯੋਗ ਬਹੁਤ ਮਹੱਤਵਪੂਰਨ ਹੈ ਸ ਨ਼ੁ ਧ਼ ਮ਼ ਪ਼ ਨ਼ੁ ਧ਼ ਨ਼ ਸ। ਕਦੀ ਕਦੀ ਦੋਹਾਂ ਨਿਸ਼ਾਦਾਂ ਦਾ ਪ੍ਰਯੋਗ ਇੱਕ ਦੂਜੇ ਤੋਂ ਬਾਦ ਵੀ ਕਰ ਲਿਆ ਜਾਂਦਾ ਹੈ ਜਿਵੇਂ ਮ਼ ਪ਼ ਨ਼ੁ ਧ਼ ਨ਼ੁ ਨ਼ ਸ। ਰਾਗ ਮੀਆਂ ਮਲਾਰ ਦਾ ਆਰੋਹ- ਸ ਮ ਰ – ਪ, ਗੁ – ਗੁ ਮ ਰ ਸ, ਮ ਰ ਪ ਨੁ – ਧ, ਨ – ਸਂ ਅਵਰੋਹ- ਸਂ, ਨੁ ਪ ਮ ਪ, ਗੁ ਮ ਰ ਸ।

ਗੁਰਮਤ ਸੰਗੀਤ ਦੇ ਖੋਜੀਆਂ ਵਿੱਚੋਂ ਭਾਈ ਸਾਹਿਬ ਡਾਕਟਰ ਵੀਰ ਸਿੰਘ ਦੀ 'ਗੁਰਮਤ ਸੰਗੀਤ ਪਰ ਹੁਣ ਤੀਕ ਮਿਲੀ ਖੋਜ' ਪੰਨਾ ੨੯ ਅਨੁਸਾਰ ਮਲਾਰ ਗੁਰਮਤ ਸੰਗੀਤ ਵਿੱਚ ਮੇਘ ਦੀ ਰਾਗਣੀ ਹੈ ਜੇਹਾ ਕਿ 'ਸੋਰਠਿ ਗੋਂਡ ਮਲਾਰੀ ਧੁਨੀ'। ਸੋਰਠ, ਮਧਮਾਧਵੀ ਕਾਨੜਾ ਤਿੰਨਾਂ ਦੇ ਮੇਲ ਤੋਂ ਬਣਦੀ ਹੈ। ਪ੍ਰੰਤੂ ਹੋਰਨਾਂ ਮਤਾਂ ਵਿੱਚ ਮੇਘ ਦਾ ਪੁਤ੍ਰ ਮਲਾਰ ਕਰਕੇ ਹਨੁਵੰਤ ਮਤ ਵਿੱਚ ਲਿਖਿਆ ਹੈ। ਮੇਲ ਭੀ ਮੇਘ ਗੋਂਡ ਤੇ ਸਾਰੰਗ ਦਾ ਹੈ। ਸ੍ਰੀ ਮਾਨ ਡਾਕਟਰ ਚਰਨ ਸਿੰਘ ਦੀ ਖੋਜ ਪੰਨਾ ੩੭ ਅਨੁਸਾਰ ਮੇਘ ਰਾਗ ਦੀ ਪਹਿਲੀ ਰਾਗਨੀ ਮਲਾਰੀ ਹੈ। ਇਸ ਵਿੱਚ ਸਾਰੇ ਹੀ ਸੰਗੀਤ ਸ਼ਾਸਤਰਾਂ ਦੀ ਸੰਮਤੀ ਹੈ। 'ਨਾਦ ਬਿਨੋਦ' ਵਿੱਚ ਲਿਖਿਆ ਹੈ ਮੇਘ ਗੌਂਡ ਸਾਰੰਗ ਮਿਲ ਕੇ ਮਲਾਰ ਬਣੀ ਹੈ। 'ਸੁਰ ਤਾਲ ਸਮੂਹ' ਵਿੱਚ ਲਿਖਿਆ ਹੈ ਇਸ ਵਿੱਚ ਸੁਰ ਗੁਰ ਧੈਵਤ ਹੈ। ਵਾਦੀ ਖਰਜ ਸੰਵਾਦੀ ਗੰਧਾਰ ਹੈ। ਸਾਰੰਗ, ਸੋਰਠ, ਬਿਲਾਵਲ ਮਿਲ ਕੇ ਮਲਾਰ ਬਣਦੀ ਹੈ। ਖੁਸ਼ੀ ਪੈਦਾ ਕਰਦੀ ਹੈ। ਭੇਦ ਇਸ ਦੇ ੧੫ ਹਨ ਸ਼ੁੱਧ ਮਲਾਰ, ਗੌਂਡ ਮਲਾਰ, ਧੌਲੀਆ ਮਲਾਰ ਆਦਿ। 'ਬੁਧ ਪ੍ਰਕਾਸ਼ ਦਰਪਣ' ਅਨੁਸਾਰ 'ਸੋਰਠ, ਮਧ ਮਾਧਵੀ, ਕਾਨੜਾ ਮਿਲ ਹੋਤ ਮਲਾਰ'। 'ਰਾਧਾ ਗੋਬਿੰਦ ਸੰਗੀਤ ਸਾਰ' ਵਿੱਚ ਮੇਘ ਰਾਗ ਦਾ ਪੁਤਰ ਮਲਾਰ ਕਰਕੇ

ਲਿਖਿਆ ਹੈ। ਬਰਖਾ ਸਮੇਂ ਗਾਉਂਦੇ ਹਨ। ਭਾਈ ਕਾਨ੍ਹ ਸਿੰਘ ਨਾਭਾ ਨੇ 'ਮਹਾਨ ਕੋਸ਼' ਵਿੱਚ ਮਲਾਰ ਵਿੱਚ ਨਿਸ਼ਾਦ ਤੇ ਗੰਧਾਰ ਵਰਜਿਤ ਕਰਕੇ ਔੜਵ ਜਾਤੀ ਦਾ ਖਮਾਜ ਥਾਟ ਦਾ ਰਾਗ ਮੰਨਿਆ ਹੈ। ਮਧਿਅਮ-ਸ਼ੜਜ ਦਾ ਸੰਵਾਦ ਹੈ। ਆਰੋਹ - ਸ, ਰ ਮ ਪ ਧ ਸੰ। ਅਵਰੋਹ- ਸੰ ਧ ਪ ਮ ਮ ਰ ਸ। ਡਾਕਟਰ ਗੋਬਿੰਦ ਸਿੰਘ ਮਾਨਸੁਖਾਨੀ ਦੇ 'ਇੰਡੀਅਨ ਕਲਾਸੀਕਲ ਮਿਯੂਜ਼ਕ ਐਂਡ ਸਿਖ ਕੀਰਤਨ' ਅਨੁਸਾਰ ਇਹ ਰਾਗ ਖਮਾਜ ਥਾਟ ਦਾ ਸੰਪੂਰਨ-ਸੰਪੂਰਨ ਜਾਤੀ ਦਾ ਰਾਗ ਹੈ। ਸਵਰ ਸਾਰੇ ਸ਼ੁੱਧ ਵਾਦੀ ਮਧਿਅਮ ਤੇ ਸੰਵਾਦੀ ਸ਼ੜਜ ਹੈ। ਆਰੋਹ- ਸ ਰ ਰ ਗ ਮ, ਮ ਪ, ਨ ਧ ਨ ਸੰ। ਅਵਰੋਹ-ਸੰ ਧ ਪ ਮ ਗ, ਮ ਰ, ਰ ਸ। ਪੰਜਾਬੀ ਯੂਨੀਵਰਸਿਟੀ ਪਟਿਆਲਾ ਵਲੋਂ ਪ੍ਰਕਾਸ਼ਿਤ 'ਦ ਐਨਸਾਈਕਲੋਪੀਡੀਆ ਆਫ਼ ਸਿਖਇਜ਼ਮ ਵੋ.੨ ਪੰ. ੧੭੬ ਅਨੁਸਾਰ ਬਰਸਾਤ ਰੁੱਤ ਦੇ ਰਾਗਾਂ ਵਿੱਚੋਂ ਮਲਾਰ ਇੱਕ ਰਾਗ ਹੈ ਜੋ ਜੂਨ ਤੋਂ ਸਤੰਬਰ ਵਿਚਕਾਰ ਗਾਇਆ ਜਾਂਦਾ ਹੈ। ਮੌਨਸੂਨ ਦੇ ਦੌਰਾਨ ਇਹ ਦਿਨ ਜਾਂ ਰਾਤ ਦੇ ਕਿਸੇ ਵੀ ਸਮੇਂ ਗਾਇਆ ਜਾਂਦਾ ਹੈ। ਵੈਸੇ ਸਮਾਂ ਰਾਤ ਨੂੰ ਲੇਟ ਜਾਂ ਸਵੇਰ ਤੜਕਸਾਰ ਦਾ ਹੈ। ਇਹ ਰਾਗ ਖੁਸ਼ੀ ਦਾ ਪ੍ਰਤੀਕ ਹੈ। ਕਿਉਂਕਿ ਬਰਸਾਤ ਰੁੱਤ ਵਿੱਚ ਫਸਲਾਂ ਵਧਦੀਆਂ ਫੁੱਲਦੀਆਂ ਹਨ ਤੇ ਫੁੱਲ ਖਿਲਦੇ ਹਨ। ਮਲਾਰ ਹੋਰ ਕਈ ਰਾਗਾਂ ਨਾਲ ਤੇ ਖਾਸ ਕਰਕੇ ਮੇਘ ਨਾਲ ਜੋੜਿਆ ਜਾਂਦਾ ਹੈ। ਤਾਨਸੇਨ ਨੇ ਰਾਗ ਮਲਾਰ ਵਿੱਚ ਕੁਝ ਤਬਦੀਲੀਆਂ ਕੀਤੀਆਂ ਤੇ ਇਸ ਕਰਕੇ ਰਾਗ ਨੂੰ ਮੀਆਂ ਕੀ ਮਲਾਰ ਦੇ ਨਾਂ ਨਾਲ ਜਾਣਿਆ ਜਾਂਦਾ ਹੈ। 'ਰਾਗ ਮਾਲਾ' ਵਿੱਚ ਗੋਂਡ ਮਲਾਰ ਨੂੰ ਮੇਘ ਰਾਗ ਦੀ ਰਾਗਨੀ ਮੰਨਿਆ ਗਿਆ ਹੈ ਜੋ ਕੇਵਲ ਇੱਕ ਹੀ ਰਾਗ ਮਲਾਰ ਨਾਮ ਨਾਲ ਜੁੜਿਆ ਹੋਇਆ ਹੈ। ਅੱਜ ਮਲਾਰ ਰਾਗ ਕਾਫੀ ਥਾਟ ਦੇ ਰਾਗ ਮੰਨੇ ਜਾਂਦੇ ਹਨ। ਹਿੰਦੂ ਸੰਗੀਤਕਾਰਾਂ ਦਾ ਇਹ ਇੱਕ ਪਸੰਦੀਦਾ ਰਾਗ ਹੈ। ਮਲਾਰ ਵਿੱਚ ਗੁਰੂ ਨਾਨਕ ਦੇਵ ਜੀ, ਗੁਰੂ ਅੰਗਦ ਦੇਵ ਜੀ, ਗੁਰੂ ਅਮਰਦਾਸ ਜੀ, ਗੁਰੂ ਰਾਮਦਾਸ ਜੀ ਤੇ ਗੁਰੂ ਅਰਜਨ ਦੇਵ ਜੀ ਦੀ ਬਾਣੀ ਰਚਿਤ ਹੈ। ਅੱਜ ਸ਼ੁਧ ਮਲਾਰ ਸ਼ਾਇਦ ਹੀ ਕੋਈ ਗਾਉਂਦਾ ਹੋਵੇ ਤੇ ਮਲਾਰ ਦੇ ਪ੍ਰਚਲਿਤ ਪ੍ਰਕਾਰਾਂ ਵਿੱਚੋਂ ਸ਼ਾਇਦ ਕਿਸੇ ਇੱਕ ਵਿੱਚੋਂ ਇਸ ਦੇ ਕੁਝ ਸਵਰ-ਸਮੂਹ ਸੁਣੇ ਜਾ ਸਕਣ। ਇਸ ਦਾ ਵਾਦੀ ਮਧਿਅਮ ਤੇ ਸੰਵਾਦੀ ਸ਼ੜਜ ਹੈ। ਆਰੋਹ- ਸ, ਰ ਗ ਮ, ਮ ਰ ਪ, ਨ ਧ ਨ ਸੰ। ਅਵਰੋਹ- ਸੰ ਧ ਨੁ ਪ, ਮ ਗ ਮ, ਰ ਸ। ਪਕੜ - ਸ ਰ ਗ ਮ, ਮ ਰ ਪ, ਧ ਨੁ ਪ, ਮ ਰ ਸ।

ਗੁਰਮਤਿ ਸੰਗੀਤ ਦੇ ਗਾਇਕ ਗ੍ਰੰਥਕਾਰਾਂ ਵਿੱਚੋਂ ਸੰਤ ਸਰਵਣ ਸਿੰਘ ਗੰਧਰਵ ਨੇ 'ਸੁਰ ਸਿਮਰਣ ਸੰਗੀਤ' ਭਾਗ-੫ ਵਿੱਚ ਰਾਗ ਸ਼ੁੱਧ ਮਲਾਰ ਦਾ ਸਰੂਪ ਮਹਾਨ ਕੋਸ਼ ਵਾਲਾ ਹੀ ਦਿਤਾ ਹੈ। ਇਹ ਬਿਲਾਵਲ ਥਾਟ ਦਾ ਰਾਗ ਹੈ ਗੰਧਾਰ ਤੇ ਨਿਸ਼ਾਦ ਵਰਜਿਤ ਹੋਣ ਕਾਰਨ ਜਾਤੀ ਔੜਵ-ਔੜਵ ਹੈ। ਵਾਦੀ ਸ਼ੜਜ ਸੰਵਾਦੀ ਪੰਚਮ ਹੈ ਤੇ ਸਮਾਂ ਰਾਤ ਦਾ ਦੂਜਾ ਪਹਿਰ ਹੈ। ਆਰੋਹ-ਸ ਰ ਮ ਪ ਧ ਸੰ ਅਵਰੋਹ-ਸੰ ਧ ਪ ਮ ਮ ਰ ਸ। ਪ੍ਰਿੰਸੀਪਲ ਦਿਆਲ ਸਿੰਘ ਨੇ 'ਗੁਰਮਤ ਸੰਗੀਤ ਸਾਗਰ' ਭਾਗ-੪ ਵਿੱਚ ਸ਼ੁੱਧ ਮਲਾਰ ਦਾ ਸਰੂਪ ਲੱਗਭੱਗ ਇਹੀ ਦਿਤਾ ਹੈ। ਪ੍ਰੋਫ਼ੈਸਰ ਤਾਰਾ ਸਿੰਘ ਨੇ 'ਸ੍ਰੀ ਗੁਰੂ ਗ੍ਰੰਥ ਸਾਹਿਬ ਰਾਗ ਰਤਨਾਵਲੀ' ਵਿੱਚ ਇੱਕ ਸਰੂਪ ਤਾਂ ਇਹੀ ਔੜਵ ਜਾਤੀ ਵਾਲਾ ਸ਼ੁੱਧ ਮਲਾਰ ਹੀ ਮੰਨਿਆ ਹੈ ਤੇ ਦੂਜਾ ਕਾਫੀ ਥਾਟ ਦਾ ਮੰਨਿਆ ਹੈ, ਜਿਸ ਵਿੱਚ ਗੰਧਾਰ ਤੇ ਧੈਵਤ ਵਰਜਿਤ ਹਨ ਤੇ ਦੋਵੇਂ ਨਿਸ਼ਾਦ ਤੇ ਹੋਰ ਸਭ ਸਵਰ ਸ਼ੁੱਧ ਹਨ। ਸ਼ੜਜ-ਪੰਚਮ ਦਾ ਸੰਵਾਦ ਹੈ ਤੇ ਜਾਤੀ-ਔੜਵ-ਔੜਵ ਹੈ। ਆਰੋਹ-ਸ, ਰ ਮ, ਰ ਪ, ਮ ਪ ਨੁ ਨ ਸੰ ਅਵਰੋਹ-ਸੰ ਨੁ ਪ, ਨੁ ਪ, ਮ ਪ ਮ ਮ, ਮ ਰ, ਸ। 'ਪ੍ਰਾਚੀਨ ਰੀਤ ਰਤਨਾਵਲੀ' ਦੇ ਕਰਤਾ ਭਾਈ ਅਵਾਤਰ ਸਿੰਘ, ਭਾਈ ਗੁਰਚਰਨ ਸਿੰਘ ਨੇ ਵੀ ਮਲਾਰ ਦੇ ਦੋ ਸਰੂਪ ਦਿਤੇ ਹਨ। ਇੱਕ ਸਰੂਪ ਤਾਂ ਗੰਧਾਰ ਤੇ ਧੈਵਤ ਵਰਜਿਤ ਕਰਕੇ ਰਾਗ ਦੁਰਗਾ ਨਾਲ ਮਿਲਦਾ ਜੁਲਦਾ ਸਰੂਪ ਮਹਾਨ-ਕੋਸ਼ ਵਾਲਾ ਹੀ ਦਿੱਤਾ ਹੈ ਤੇ ਦੂਜਾ ਸਰੂਪ ਖਮਾਜ ਅੰਗ ਦਾ ਸੰਪੂਰਨ ਜਾਤੀ ਦਾ ਰਾਗ ਹੈ। ਮਧਿਅਮ-ਸ਼ੜਜ ਦਾ ਸੰਵਾਦ ਹੈ ਤੇ ਸਵਰ ਸ਼ੁੱਧ ਹਨ। ਆਰੋਹ- ਸ, ਰ, ਗਮ, ਮਪ, ਨਧਨਸੰ। ਅਵਰੋਹ- ਸੰ ਧ ਪ ਮਗ ਮ ਰ ਸ। ਡਾਕਟਰ ਗੁਰਨਾਮ ਸਿੰਘ ਨੇ 'ਆਦਿ ਗ੍ਰੰਥ ਰਾਗ-ਕੋਸ਼' ਵਿੱਚ ਮਲਾਰ

ਨੂੰ ਕਾਫੀ ਥਾਟ ਦਾ ਵਕਰ ਸੰਪੂਰਨ ਜਾਤੀ ਦਾ ਰਾਗ ਮੰਨਿਆ ਹੈ। ਵਾਦੀ ਸ਼ੜਜ ਸੰਵਾਦੀ ਪੰਚਮ ਹੈ। ਆਰੋਹ- ਸ ਮ, ਰ ਪ ਮ ਪ, ਨੁ ਧ ਨ ਸਂ ਅਵਰੋਹ- ਸਂ, ਧ ਨੁ ਮ ਪ, ਗ ਗ (ਮ) ਰ ਸ। ਮਲਾਰ ਦੇ ਸਰੂਪ ਦਾ ਵਰਨਣ 'ਗੁਰਬਾਣੀ ਸੰਗੀਤ' ਦੇ ਕਰਤਾ ਸਰਦਾਰ ਗਿਆਨ ਸਿੰਘ ਐਬਟਾਬਾਦ ਨੇ ਆਪਣੇ ਗ੍ਰੰਥ ਵਿੱਚ ਇਸ ਪ੍ਰਕਾਰ ਦਿੱਤਾ ਹੈ। ਇਹ ਖਮਾਜ ਥਾਟ ਦਾ ਸੰਪੂਰਨ ਜਾਤੀ ਦਾ ਰਾਗ ਹੈ ਜਿਸ ਵਿੱਚ ਦੋਵੇਂ ਨਿਸ਼ਾਦ ਤੇ ਹੋਰ ਸਵਰ ਸ਼ੁੱਧ ਹਨ। ਵਾਦੀ ਮਧਿਅਮ ਤੇ ਸੰਵਾਦੀ ਸ਼ੜਜ ਹੈ। ਆਰੋਹ-ਸ ਰ ਰ ਗ ਮ, ਮ ਰ ਪ, ਨੁ ਧ ਨ ਸਂ ਅਵਰੋਹ- ਸਂ ਧ ਨੁ ਪ ਮ, ਗ ਮ ਰ, ਰ ਨ਼ ਸ। ਇਸ ਵਿੱਚ ਮ ਰ ਪ, ਤੇ ਨੁ ਧ ਨ ਸਂ ਦੇ ਪ੍ਰਯੋਗ ਨਾਲ ਮਲਾਰ ਦਾ ਪੂਰਾ ਸਰੂਪ ਨਜ਼ਰ ਆਉਂਦਾ ਹੈ। ਸੋ ਰਾਗ ਨਿਰਣਾਇਕ ਕਮੇਟੀ ਨੇ ਮਲਾਰ ਦੇ ਇਸ ਗੰਧਾਰ ਸ਼ੁੱਧ ਵਾਲੇ ਸਰੂਪ ਨੂੰ ਕੁਝ ਹੋਰ ਵੀ ਪੁਰਾਤਨ ਸ਼ਬਦ ਬੰਦਸ਼ਾਂ ਨੂੰ ਅਧਾਰ ਮੰਨ ਕੇ ਪ੍ਰਵਾਣਿਤ ਕੀਤਾ। ਗੁਰੂ ਨਾਨਕ ਸੰਗੀਤ ਪੱਧਤੀ ਗ੍ਰੰਥ ਜਵੱਦੀ ਟਕਸਾਲ ਵਿੱਚ ਮਲਾਰ ਦੇ ਇਸ ਸਰੂਪ ਦਾ ਹੀ ਵਰਨਣ ਹੈ।

ਭਾਰਤੀ ਸੰਗੀਤ ਦੇ ਮਲਾਰ ਦੇ ਪ੍ਰਕਾਰਾਂ ਵਿੱਚੋਂ ਗੌਂਡ ਮਲਾਰ ਤੇ ਨਟ ਮਲਾਰ ਇਹਨਾਂ ਰਾਗਾਂ ਵਿੱਚ ਗੰਧਾਰ ਸ਼ੁਧ ਦਾ ਪ੍ਰਯੋਗ ਹੈ, ਹੋਰ ਤਕਰੀਬਨ ਸਾਰੇ ਹੀ ਮਲਾਰ ਦੇ ਪ੍ਰਕਾਰਾਂ ਵਿੱਚ ਗੰਧਾਰ ਕੋਮਲ ਦਾ ਪ੍ਰਯੋਗ ਹੈ, ਜਿਸ ਨਾਲ ਮਲਾਰ ਦੇ ਸਰੂਪ ਨੂੰ ਜਗਾਉਣ ਲਈ ਕਾਨੜਾ ਅੰਗ ਬਣਿਆ ਰਹਿੰਦਾ ਹੈ। ਗੌਂਡ ਮਲਾਰ ਵਿੱਚ ਸ਼ੁਧ ਗ ਦੇ ਪ੍ਰਯੋਗ ਨਾਲ ਗੌਂਡ ਅੰਗ ਰ ਗ ਰ ਮ ਗ ਜ਼ਿਆਦਾ ਜਾਗਦਾ ਹੈ ਤੇ ਨਟ ਮਲਾਰ ਵਿੱਚ ਗ ਸ਼ੁਧ ਦੇ ਪ੍ਰਯੋਗ ਨਾਲ ਨਟ ਦਾ ਪ੍ਰਭਾਵ ਜ਼ਿਆਦਾ ਹੈ। ਭਾਤਖੰਡੇ ਜੀ ਨੇ ਨਟ ਮਲਾਰ ਦੀਆਂ ਬੰਦਸ਼ਾਂ ਵਿੱਚ ਮਰ ਨ਼ਸ, ਰ ਨ਼ ਸ ਦਾ ਪ੍ਰਯੋਗ ਵੀ ਕੀਤਾ ਹੈ। ਪਰ ਗੁਰਮਤ ਸੰਗੀਤ ਦੇ ਰਾਗ ਮਲਾਰ ਵਿੱਚ ਰ ਗ ਮ ਰ ਸ ਨ਼ ਧ਼ ਨ਼ ਸ, ਮ ਰ ਪ ਧ ਨੁ ਪ, ਨੁ ਧ ਨ ਸਂ, ਸਂ ਧ ਨੁ ਪ, ਮ ਪ ਮ, ਗ ਮ ਰ ਸ। ਇਸ ਚਲਨ ਨਾਲ ਰਾਗ ਮਲਾਰ ਦਾ ਆਪਣਾ ਇੱਕ ਵੱਖਰਾ ਸਰੂਪ ਬਣਿਆ ਰਹਿੰਦਾ ਹੈ ਤੇ ਨਟ ਮਲਾਰ ਤੇ ਗੌਂਡ ਮਲਾਰ ਦਾ ਪ੍ਰਭਾਵ ਖਤਮ ਹੋ ਜਾਂਦਾ ਹੈ। ਸੋ ਪ੍ਰਮਾਣਿਕ ਤੱਥਾਂ ਦੇ ਆਧਾਰ ਤੇ ਰਾਗ ਮਲਾਰ ਦੇ ਇਸ ਸਰੂਪ ਨੂੰ ਪ੍ਰਵਾਣਿਤ ਮੰਨ ਕੇ ਇੱਥੇ ਵੀ ਇਹੀ ਸਰੂਪ ਦਿਤਾ ਜਾ ਰਿਹਾ ਹੈ।

**ਸ਼ਬਦ ਤਰਤੀਬ:-**

ਮਲਾਰੁ ਸੀਤਲ ਰਾਗੁ ਹੈ ਹਰਿ ਧਿਆਇਐ ਸਾਂਤਿ ਹੋਇ।।
ਹਰਿ ਜੀਉ ਆਪਣੀ ਕ੍ਰਿਪਾ ਕਰੇ ਤਾਂ ਵਰਤੈ ਸਭ ਲੋਇ।। (ਮ:੩ ੧੨੮੩)
ਗੁਰਮੁਖਿ ਮਲਾਰ ਰਾਗੁ ਜੋ ਕਰਹਿ, ਤਿਨ ਮਨੁ ਤਨੁ ਸੀਤਲੁ ਹੋਇ।।
ਗੁਰ ਸਬਦੀ ਏਕੁ ਪਛਾਣਿਆ ਏਕੋ ਸਚਾ ਸੋਇ।। (ਮ:੩ ੧੨੮੫)

ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਰਾਗੁ ਤਰਤੀਬ ਵਿੱਚ ਰਾਗੁ ਮਲਾਰ ਨੂੰ ਸਤਾਈਵਾਂ ਅਸਥਾਨ ਪ੍ਰਾਪਤ ਹੈ। ਇਹ ਬਾਣੀ ਪੰਨਾ ੧੨੫੪ ਤੋਂ ਆਰੰਭ ਹੁੰਦੀ ਹੈ। ਸ਼ਬਦ ਰਚਨਾ ਵਿੱਚ ਮ:੧ ਦੇ ੧੪, ਮ:੩ ਦੇ ੧੬, ਮ:੪ ਦੇ ੯ ਤੇ ਮ:੫ ਦੇ ੩੧ ਸ਼ਬਦ ਹਨ। ਇਸ ਰਾਗੁ ਵਿੱਚ ਮਲਾਰ ਮਹਲਾ ੪ ਪੜਤਾਲ ਘਰੁ ੩ ਦੇ ਸਿਰਲੇਖ ਹੇਠ ੨ ਸ਼ਬਦ ਪੰਨਾ ੧੨੬੫-੬੬ ਤੇ ਹਨ ਤੇ ਰਾਗੁ ਮਲਾਰ ਮਹਲਾ ੫ ਪੜਤਾਲ ਘਰੁ ੩ ਦੇ ਸਿਰਲੇਖ ਹੇਠ ੧੨੭੧ ਤੋਂ ੧੨੭੩ ਪੰਨਾ ਤੇ ੮ ਸ਼ਬਦ ਹਨ। ਵਾਰ ਮਲਾਰ ਕੀ ਮਹਲਾ ੧ ਰਾਣੇ ਕੈਲਾਸ ਤਥਾ ਮਾਲਦੇ ਕੀ ਧੁਨਿ ਪੰਨਾ ੧੨੭੮ ਤੋਂ ੧੨੯੧ ਤੱਕ ਹੈ ਜਿਸ ਦੀਆਂ ੨੮ ਪਉੜੀਆਂ ਹਨ। ੨੭ ਪਉੜੀਆਂ ਮ:੧ ਦੀਆਂ ਹਨ ਤੇ ਪਉੜੀ ਨੰ. ੨੭ ਮ:੫ ਦੀ ਰਚਨਾ ਹੈ। ਪਉੜੀ ਨੰ. ੨੧ ਨਾਲ ੪ ਸਲੋਕ ਤੇ ਹੋਰ ਹਰੇਕ ਪਉੜੀ ਨਾਲ ਦੋ-ਦੋ ਸਲੋਕ ਕੁਲ ੫੮ ਸਲੋਕ ਹਨ। ਗੁਰੂ-ਵਿਅਕਤੀ ਅਨੁਸਾਰ ਸਲੋਕਾਂ ਦੀ ਰਚਨਾ ਇਸ ਪ੍ਰਕਾਰ ਹੈ, ਮ:੧-੨੪, ਮ:੨-੫, ਮ:੩-੨੭, ਮ:੫-੨ ਹੈ। ਪੰਨਾ ੧੨੯੨ ਤੋਂ ੧੨੯੩ ਤੱਕ ਭਗਤ ਬਾਣੀ ਹੈ ਜਿਸ ਵਿੱਚ ਭਗਤ ਨਾਮਦੇਵ ਜੀਉ ਦੇ ੨ ਤੇ ਭਗਤ ਰਵਿਦਾਸ ਜੀ ਦੇ ੩ ਸ਼ਬਦ ਹਨ।

## ਰਾਗੁ ਮਲਾਰ

**ਪਰੀਚੈ:-**

ਰਾਗੁ-ਮਲਾਰ — ਥਾਟ-ਖਮਾਜ — ਸਵਰ-ਦੋਵੇਂ ਨਿਸ਼ਾਦ ਬਾਕੀ ਸ਼ੁੱਧ

ਵਰਜਿਤ ਸਵਰ-ਕੋਈ ਨਹੀਂ — ਵਾਦੀ-ਮ — ਸੰਵਾਦੀ-ਸ

ਸਮਾਂ-ਰਾਤ ਦਾ ਤੀਜਾ ਪਹਿਰ — ਵਰਖਾ ਰੁੱਤ ਵਿੱਚ ਹਰ ਸਮੇਂ

ਅਰੋਹ- ਸ ਰ ਗ ਮ, ਮ ਰ ਪ, ਨੁ ਧ ਨ ਸਂ। ਅਵਰੋਹ- ਸਂ ਧ ਨੁ ਪ ਮ, ਗ ਮ ਰ , ਰ ਨ਼ ਸ

ਮੁਖ ਅੰਗ (ਪਕੜ) - ਸ ਰ ਗ ਮ, ਮ ਰ ਪ, ਧ ਨੁ ਪ, ਮ ਰ ਸ।

**ਸਵਰ ਵਿਸਥਾਰ(ਅਲਾਪ):-**

ਸ, ਰ ਨ਼ ਸ, ਸ ਧ਼ ਨੁ਼ ਪ਼, ਮ਼ ਪ਼ ਨੁ਼ ਧ਼ ਨ਼ ਸ, ਰ ਗ ਮ, ਗ ਮ ਰ ਨ਼ ਸ, ਰ ਗ ਮ, ਰ ਗ ਮ ਪ ਮ, ਮ ਗ ਮ, ਰ ਪ, ਮ ਰ ਪ, ਮ ਗ ਮ ਰ, ਰ ਗ ਮ ਪ ਮ, ਗ ਮ ਰ, ਗ ਮ ਰ ਸ, ਰ ਨ਼ ਸ।

ਸ, ਰ ਗ ਮ ਪ, ਮ ਰ ਪ, ਗ ਮ ਰ, ਰ ਗ ਮ ਪ, ਮ ਗ ਮ ਰ ਪ, ਮ ਪ ਧ ਨੁ ਪ, ਮ ਰ ਪ, ਮ ਪ ਧ ਨ ਸਂ, ਸਂ ਧ ਨੁ ਪ, ਮ ਪ ਨੁ ਧ ਨ ਸਂ, ਧ ਨ ਸਂ ਧ ਨੁ ਪ, ਨੁ ਧ ਨ ਸਂ ਧ ਨੁ ਪ, ਮ ਪ ਧ ਨੁ ਪ, ਮ ਪ ਮ, ਰ ਗ ਮ ਪ ਮ, ਮ ਗ ਮ ਰ, ਰ ਨ਼ ਸ।

ਰ ਗ ਮ ਪ ਮ, ਮ ਰ ਪ, ਧ ਨੁ ਪ, ਮ ਪ ਨੁ ਧ ਨ ਸਂ, ਮ ਪ ਧ ਨ ਸਂ, ਸਂ ਰਂ ਨ ਸਂ, ਮ ਪ ਧ ਨੁ ਪ, ਧ ਨ ਸਂ, ਧ ਨ ਸਂ ਰਂ ਸਂ, ਰਂ ਨ ਸਂ, ਸਂ ਰਂ ਨ ਸਂ, ਸਂ ਰਂ ਸਂ, ਰਂ ਗਂ ਮਂ, ਮਂ ਰਂ ਸਂ, ਰਂ ਗਂ ਮਂ ਪਂ ਮਂ, ਗਂ ਮਂ ਰਂ ਸਂ, ਸਂ ਰਂ ਨ ਸਂ ਧ ਨੁ ਪ, ਸਂ ਧ ਨੁ ਪ, ਨੁ ਧ ਨ ਸਂ ਧ ਨੁ ਪ, ਮ ਪ ਮ, ਰ ਗ ਮ ਪ ਮ, ਗ ਮ ਰ, ਰ ਨ਼ ਸ।

(ਵਾਰ ਮਲਾਰ ਕੀ ਮਹਲਾ ੧) (੧੨੮੪)

ਮ:੩।। ਬਾਬੀਹਾ ਬੇਨਤੀ ਕਰੇ ਕਰਿ ਕਿਰਪਾ ਦੇਹੁ ਜੀਅ ਦਾਨ।। ਜਲ ਬਿਨੁ ਪਿਆਸ ਨ ਊਤਰੈ ਛੁਟਕਿ ਜਾਂਹਿ ਮੇਰੇ ਪ੍ਰਾਨ।। ਤੂ ਸੁਖਦਾਤਾ ਬੇਅੰਤੁ ਹੈ ਗੁਣਦਾਤਾ ਨੇਧਾਨੁ।। ਨਾਨਕ ਗੁਰਮੁਖਿ ਬਖਸਿ ਲਏ ਅੰਤਿ ਬੇਲੀ ਹੋਇ ਭਗਵਾਨੁ।।੨।।

ਪਦ ਅਰਥ:- ਬਾਬੀਹਾ-(ਜੀਵ) ਪਪੀਹਾ। ਜੀਅ ਦਾਨ-ਆਤਮਕ ਜੀਵਨ ਦੀ ਦਾਤਿ। ਜਲ-ਆਤਮਕ ਜੀਵਨ ਦੇਣ ਵਾਲਾ ਨਾਮ-ਜਲ। ਛੁਟਕਿ ਜਾਂਹਿ-ਘਾਬਰ ਜਾਂਦੇ ਹਨ, ਵਿਆਕਲ ਹੋ ਜਾਂਦੇ ਹਨ। ਪ੍ਰਾਨ-ਜਿੰਦ। ਨੇਧਾਨੁ-ਖ਼ਜ਼ਾਨਾ।

### ਮੰਗਲਾਚਰਣ

### ਰਾਗੁ ਮਲਾਰ ਏਕ ਤਾਲ ਮਾਤਰਾਂ-12 ਵਿਲੰਭਿਤ ਲੈਅ

| 1 | 2 | 3 | 4 | 5 | 6 | 7 | 8 | 9 | 10 | 11 | 12 |
|---|---|---|---|---|---|---|---|---|---|---|---|
| | | | | | | | | | | | ਸਰ |
| | | | | | | | | | | | ਵਾਹਿ |
| ਨ਼ਸ | ਰਗਮ- | ਰਰਰ- | ਸਸ | ਮਰ | ਪਪਪ- | ਮਗਮਮ | ਰਸ | ਮਰਪਪ | ਧਨੁਪਪ | ਮਪਧਨ | ਸਂਸਂਸਂ- |
| ਗੁਰੂ | ਬਾਬੀਹਾS | ਬੇਨਤੀS | ਕਰੇ | ਕਰਿ | ਕਿਰਪਾS | ਦੇਹੁਜੀਅ | ਦਾਨ | ਜਲਬਿਨੁ | ਪਿਆਸਨ | ਊਤਰੈS | ਛੁਟਕਿS |
| ਧ-ਨੁਪ | ਮਪਮ- | ਗਮਰਸ | ---- | ਮਰ | ਪਪਮਪ | ਮਪਮਮ | ਪਧਨੁਪ | ਮਪਨੁਧ | ਨਸਂਮਪ | ਨੁਧਨਸਂ | ਮਪਨੁਧ |
| ਜਾਂSਹਿS | ਮੇSਰੇS | ਪ੍ਰਾSਨSS | SSSS | ਤੂS | ਸੁਖਦਾਤਾ | ਬੇSਅੰਤੁ | ਹੈSSS | ਗੁਣਦਾS | ਤਾSਗੁਣ | ਦਾSਤਾS | ਗੁਣਦਾS |
| ਨਸਂ | ਸਂਰਂਨਸਂ | ਸਂ-ਰਂਰਂ | ਨਨਸਂਸਂ | ਧਨੁਪ- | ਮ-ਪਮ | ਪਧਨੁਪ | ਮਪਮ- | ਗਮ | ਗਮਰਸ | ਗਮਰਸ | ਗਮਰਸ |
| ਤਾS | ਨੇਧਾਨੁS | ਨਾSਨਕ | ਗੁਰਮੁਖਿ | ਬਖਸਿS | ਲSਏS | ਅੰSਤਿS | ਬੇSਲੀS | ਹੋਇ | ਭਗਵਾਨੁ | ਭਗਵਾਨੁ | ਭਗਵਾਨੁ |
| ਰਰਸਸ | | | | | | | | | | | |
| ਵਾਹਿਗੁਰੂ | | | | | | | | | | | |
| x | | 0 | | 2 | | 0 | | 3 | | 4 | |

## ਰਾਗੁ ਮਲਾਰ ਚਉਪਦੇ

**ਮਹਲਾ ੧ ਘਰੁ ੧     ੧ੴ ਸਤਿ ਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ॥(੧੨੫੪)**

ਖਾਣਾ ਪੀਣਾ ਹਸਣਾ ਸਉਣਾ ਵਿਸਰਿ ਗਇਆ ਹੈ ਮਰਣਾ। ਖਸਮੁ ਵਿਸਾਰਿ ਖੁਆਰੀ ਕੀਨੀ ਧ੍ਰਿਗੁ ਜੀਵਣੁ ਨਹੀ ਰਹਣਾ॥੧॥ ਪ੍ਰਾਣੀ ਏਕੋ ਨਾਮੁ ਧਿਆਵਹੁ॥ ਅਪਨੀ ਪਤਿ ਸੇਤੀ ਘਰਿ ਜਾਵਹੁ॥੧॥ਰਹਾਉ॥ ਤੁਧਨੋ ਸੇਵਹਿ ਤੁਝੁ ਕਿਆ ਦੇਵਹਿ ਮਾਂਗਹਿ ਲੇਵਹਿ ਰਹਹਿ ਨਹੀ॥ ਤੂ ਦਾਤਾ ਜੀਆ ਸਭਨਾ ਕਾ ਜੀਆ ਅੰਦਰਿ ਜੀਉ ਤੁਹੀ॥੨॥ ਗੁਰਮੁਖਿ ਧਿਆਵਹਿ ਸਿ ਅੰਮ੍ਰਿਤੁ ਪਾਵਹਿ ਸੇਈ ਸੂਚੇ ਹੋਹੀ॥ ਅਹਿਨਿਸਿ ਨਾਮੁ ਜਪਹੁ ਰੇ ਪ੍ਰਾਣੀ ਮੈਲੇ ਹਛੇ ਹੋਹੀ॥੩॥ ਜੇਹੀ ਰੁਤਿ ਕਾਇਆ ਸੁਖੁ ਤੇਹਾ ਤੇਹੋ ਜੇਹੀ ਦੇਹੀ॥ ਨਾਨਕ ਰੁਤਿ ਸੁਹਾਵੀ ਸਾਈ ਬਿਨੁ ਨਾਵੈ ਰੁਤਿ ਕੇਹੀ॥੪॥੧॥

ਪਦ ਅਰਥ:- ਖੁਆਰੀ-ਖੁਆਰ ਹੋਣ ਵਾਲੀ ਕਰਤੂਤ। ਧ੍ਰਿਗੁ-ਫਿਟਕਾਰ-ਜੋਗ। ਪਤਿ-ਇੱਜ਼ਤ। ਸੇਤੀ-ਨਾਲ। ਘਰਿ-ਪ੍ਰਭੂ ਦੀ ਹਾਜ਼ਰੀ ਵਿੱਚ। ਰਹਹਿ ਨਹੀ-ਰਹਿ ਨਹੀਂ ਸਕਦੇ। ਸੂਚੇ-ਪਵਿਤ੍ਰ। ਅਹਿਨਿਸਿ-ਦਿਨ ਰਾਤ। ਹਛੇ-ਪਵਿੱਤ੍ਰ। ਹੋਹੀ-ਹੋ ਜਾਂਦੇ ਹਨ। ਦੇਹੀ-ਸਰੀਰ। ਕੇਹੀ-ਕੋਈ ਲਾਭ ਨਾਹ ਦੇ ਸਕਣ ਵਾਲੀ।

### ਰਾਗੁ ਮਲਾਰ ਤੀਨ ਤਾਲ ਮਾਤਰਾਂ-16 ਮੱਧ ਲੈਅ

### ਅਸਥਾਈ

| 1 | 2 | 3 | 4 | 5 | 6 | 7 | 8 | 9 | 10 | 11 | 12 | 13 | 14 | 15 | 16 |
|---|---|---|---|---|---|---|---|---|---|---|---|---|---|---|---|
| | | | | | | | | ਮਮ | ਰ | ਪ | - | ਧ | ਨੁ | ਪ | - |
| | | | | | | | | ਪ੍ਰਾ | S | ਣੀ | S | ਏ | S | ਕੋ | S |
| ਮ | - | ਪ | ਮ | ਗ | ਮ | ਰ | ਸ | ਸ | ਰ | ਗ | ਮ | ਰ | - | ਸ | - |
| ਨਾ | S | ਮੁ | ਧਿ | ਆ | S | ਵ | ਹੁ | ਅ | ਪ | ਨੀ | S | ਪ | S | ਤਿ | S |
| ਪ | ਧ | ਨ | ਸੰ | ਧ | ਨੁ | ਪ | ਪ | | | | | | | | |
| ਸੇ | ਤੀ | ਘ | ਰਿ | ਜਾ | S | ਵ | ਹੁ | | | | | | | | |
| x | | | | 2 | | | | 0 | | | | 3 | | | |

### ਅੰਤਰਾ

| 1 | 2 | 3 | 4 | 5 | 6 | 7 | 8 | 9 | 10 | 11 | 12 | 13 | 14 | 15 | 16 |
|---|---|---|---|---|---|---|---|---|---|---|---|---|---|---|---|
| | | | | | | | | ਮ | ਪ | ਧ | ਨੁ | ਪ | - | ਧ | ਨ |
| | | | | | | | | ਖਾ | S | ਣਾ | S | ਪੀ | S | ਣਾ | S |
| ਸੰ | ਸੰ | ਰੰ | ਸੰ | ਰੰਗੰ | ਮੰ | ਰੰ | ਸੰ | ਸੰ | ਰੰ | ਨ | ਸੰ | ਧ | ਨੁ | ਪ | ਪ |
| ਹ | ਸ | ਣਾ | S | ਸਉ | S | ਣਾ | S | ਵਿ | ਸ | ਰਿ | S | ਗ | ਇ | ਆ | ਹੈ |
| ਮ | ਪ | ਮ | - | ਗ | ਮ | ਰ | ਸ | | | | | | | | |
| ਮ | S | ਰ | S | ਣਾ | S | S | S | | | | | | | | |
| x | | | | 2 | | | | 0 | | | | 3 | | | |

ਤਾਨਾਂ ਤੇ ਤਿਹਾਈਆਂ:-

1) ਸਰ ਗਮ ਰਗ ਮਪ ਮ- ਗਮ ਰ- ਨੁਸ 2) ਰਗ ਮਪ ਗਮ ਰਸ ਸਰ ਨੁਸ ਨੁਧ ਨੁਸ

3) ਰਗ ਮਪ ਰਗ ਮ- ਰਰ ਪਪ ਮਮ ਰਸ 4) ਮਰ ਪਪ ਧਨੁ ਪ- ਮਗ ਮ- ਰਰ ਸਸ

5) ਮਪ ਧਨੁ ਪ- ਨੁਧ ਨਸੰ ਨੁਪ ਗਮ ਰਸ 6) ਮਪ ਧਨ ਸੰ- ਧਨੁ ਪ- ਮਪ ਮਮ ਰਸ
7) ਮਪ ਨੁਧ ਨਸੰ ਰੰਸੰ ਨੁਪ ਮਪ ਧਨ ਸੰਸੰ ਧਨੁ ਪਪ ਮਪ ਮ- ਰਗ ਮ- ਗਮ ਰਸ
8) ਰਗ ਮਪ ਗਮ ਰਸ ਰਰ ਪਪ ਨੁਧ ਨਸੰ ਧਨ ਸੰਰੰ ਸੰ- ਨਸੰ ਧਨੁ ਪਪ ਗਮ ਰਸ
9) ਰਗ ਮਪ ਮ- ਮਪ ਧਨੁ ਪ- ਨੁਧ ਨਸੰ ਸੰਰੰ ਨਸੰ ਧਨੁ ਪ- ਰਗ ਮਪ ਗਮ ਰਸ
10) ਸਰ ਗਮ ਰਸ ਨ਼ਸ ਰਗ ਮਪ ਧਨੁ ਪਪ ਮਪ ਨੁਧ ਨਸੰ ਰੰਸੰ ਧਨੁ ਪ- ਮਮ ਰਸ

1) 9ਵੀਂ ਮਾਤਰ ਤੋਂ ਮੁਖੜੇ ਦੀ ਦੁਗੁਨ ਆਰੰਭ ਕਰਕੇ ਅਸਥਾਈ ਦੇ ਦੋਨਾਂ ਚੱਕਰਾਂ ਦੀ ਦੁਗੁਨ ਕਰਕੇ ਫਿਰ 9ਵੀਂ ਤੋਂ 12ਵੀਂ ਮਾਤਰ ਦੇ ਟੁਕੜੇ ਨੂੰ ਦੁਗੁਨ ਵਿੱਚ ਤਿੰਨ ਵਾਰ ਲੈ ਕੇ ਫਿਰ 13ਵੀਂ ਤੋਂ 16ਵੀਂ ਮਾਤਰ ਦੇ ਟੁਕੜੇ ਦੀ ਦੁਗੁਨ ਜੋੜ ਕੇ ਸੱਮ ਤੇ ਆਉਣਾ ਹੈ।
2) ਬੰਦਸ਼ ਅਨੁਸਾਰ ਪਹਿਲੀ ਮਾਤਰ ਤੋਂ 8ਵੀਂ ਮਾਤਰ ਤੱਕ ਦੁਗੁਨ ਕਰਕੇ ਫਿਰ 9ਵੀਂ ਤੋਂ 16ਵੀਂ ਮਾਤਰ ਦੇ ਮੁਖੜੇ ਨੂੰ ਤਿੰਨ ਵਾਰ ਦੁਗੁਨ ਵਿੱਚ ਕਹਿ ਕੇ ਸੱਮ ਤੇ ਮੁਕਾਮ ਕਰਨਾ ਹੈ।
3) 9ਵੀਂ ਤੋਂ 12ਵੀਂ ਮਾਤਰ ਦਾ ਟੁਕੜਾ ਪਹਿਲੀ ਮਾਤਰ ਤੋਂ ਚੁੱਕ ਕੇ ਤਿੰਨ ਵਾਰ ਕਹਿ ਕੇ ਨਾਲ ਹੀ 13ਵੀਂ ਤੋਂ 16ਵੀਂ ਮਾਤਰ ਨੂੰ ਜੋੜ ਕੇ ਸੱਮ ਤੇ ਆਉਣਾ ਹੈ।
4) 9ਵੀਂ ਤੋਂ 16ਵੀਂ ਮਾਤਰ ਨੂੰ 9ਵੀਂ ਮਾਤਰ ਤੋਂ ਸ਼ੁਰੂ ਕਰ ਕੇ ਤਿੰਨ ਵਾਰ ਬਰਾਬਰ ਲੈ ਕੇ ਸੱਮ ਤੇ ਆਉਣਾ ਹੈ।

### ਮਲਾਰ ਮਹਲਾ ੧।। (੧੨੫੫)

ਜਿਨਿ ਧਨ ਪਿਰ ਕਾ ਸਾਦੁ ਨ ਜਾਨਿਆ ਸਾ ਬਿਲਖ ਬਦਨ ਕੁਮਲਾਨੀ।। ਭਈ ਨਿਰਾਸੀ ਕਰਮ ਕੀ ਫਾਸੀ ਬਿਨੁ ਗੁਰ ਭਰਮਿ ਭੁਲਾਨੀ।।੧।। ਬਰਸੁ ਘਨਾ ਮੇਰਾ ਪਿਰੁ ਘਰਿ ਆਇਆ।। ਬਲਿ ਜਾਵਾਂ ਗੁਰ ਅਪਨੇ ਪ੍ਰੀਤਮ ਜਿਨਿ ਹਰਿ ਪ੍ਰਭੁ ਆਣਿ ਮਿਲਾਇਆ।।੧।।ਰਹਾਉ।। ਨਉਤਨ ਪ੍ਰੀਤਿ ਸਦਾ ਠਾਕੁਰ ਸਿਉ ਅਨਦਿਨੁ ਭਗਤਿ ਸੁਹਾਵੀ।। ਮੁਕਤਿ ਭਏ ਗੁਰਿ ਦਰਸੁ ਦਿਖਾਇਆ ਜੁਗਿ ਜੁਗਿ ਭਗਤਿ ਸੁਭਾਵੀ।।੨।। ਹਮ ਥਾਰੇ ਤ੍ਰਿਭਵਣ ਜਗੁ ਤੁਮਰਾ ਤੂ ਮੇਰਾ ਹਉ ਤੇਰਾ।। ਸਤਿਗੁਰਿ ਮਿਲਿਐ ਨਿਰੰਜਨੁ ਪਾਇਆ ਬਹੁਰਿ ਨ ਭਵਜਲਿ ਫੇਰਾ।।੩।। ਅਪੁਨੇ ਪਿਰ ਹਰਿ ਦੇਖਿ ਵਿਗਾਸੀ ਤਉ ਧਨ ਸਾਚੁ ਸੀਗਾਰੋ।। ਅਕੁਲ ਨਿਰੰਜਨ ਸਿਉ ਸਚਿ ਸਾਚੀ ਗੁਰਮਤਿ ਨਾਮੁ ਅਧਾਰੋ।।੪।। ਮੁਕਤਿ ਭਈ ਬੰਧਨ ਗੁਰਿ ਖੋਲ੍ਹੇ ਸਬਦਿ ਸੁਰਤਿ ਪਤਿ ਪਾਈ।। ਨਾਨਕ ਰਾਮ ਨਾਮੁ ਰਿਦ ਅੰਤਰਿ ਗੁਰਮੁਖਿ ਮੇਲਿ ਮਿਲਾਈ।।੫।।੪।।

ਪਦ ਅਰਥ:- ਧਨ-ਇਸਤ੍ਰੀ (ਜੀਵ)। ਸਾਦੁ-ਸੁਆਦ, ਮਿਲਾਪ ਦਾ ਆਨੰਦ। ਬਿਲਖ-ਵਿਆਕੁਲ। ਬਦਨ-ਮੂੰਹ। ਫਾਸੀ-ਫਾਹੀ। ਬਰਸੁ-ਵਰਖਾ ਕਰ। ਘਨਾ-ਹੇ ਬੱਦਲ! ਨਉਤਨ-ਨਵੀਂ। ਸੁਭਾਵੀ-ਸੋਭਾ ਵਾਲੀ। ਥਾਰੇ-ਤੇਰੇ। ਤ੍ਰਿਭਵਣ ਜਗੁ-ਤਿੰਨਾਂ ਭਵਨਾਂ ਵਾਲਾ ਜਗਤ। ਵਿਗਾਸੀ-ਖਿੜ ਪਈ। ਪਤਿ-ਇੱਜ਼ਤ। ਰਿਦ-ਹਿਰਦਾ।

## ਰਾਗੁ ਮਲਾਰ ਤੀਨ ਤਾਲ ਮਾਤਰਾਂ-16 ਮੱਧ ਲੈਅ

### ਅਸਥਾਈ

| 1 | 2 | 3 | 4 | 5 | 6 | 7 | 8 | 9 | 10 | 11 | 12 | 13 | 14 | 15 | 16 |
|---|---|---|---|---|---|---|---|---|---|---|---|---|---|---|---|
| | | | | | | | | ਗ | ਮ | ਰ | ਸ | ਰ | ਗ | ਮ | ਪ |
| | | | | | | | | ਬ | ਰ | ਸੁ | S | ਘ | ਨਾ | ਮੇ | ਰਾ |
| ਮ | ਮ | ਗ | ਮ | ਰ | ਰ | ਨ਼ | ਸ | ਮ | ਰ | ਪ | - | ਧ | ਨੁ | ਪ | ਪ |
| ਪਿ | ਰੁ | ਘ | ਰਿ | ਆ | ਇ | ਆ | S | ਬ | ਲਿ | ਜਾ | S | ਵਾਂ | S | ਗੁ | ਰ |

| | | | | | | | | | | | | | | | |
|---|---|---|---|---|---|---|---|---|---|---|---|---|---|---|---|
| ਧ | ਨ | ਸੰ | - | ਧਧ | ਨੁ | ਪ | ਪ | ਮ | ਪ | ਧ | ਨੁ | ਪਪ | - | ਮ | - |
| ਅ | ਪ | ਨੇ | S | ਪ੍ਰੀ | S | ਤ | ਮ | ਜਿ | ਨਿ | ਹ | ਰਿ | ਪ੍ਰ | S | ਭੁ | S |
| ਰ | ਗ | ਮ | ਪ | ਮ | ਗਮ | ਰਸ | ਨ਼ਸ | | | | | | | | |
| ਆ | S | ਣਿ | S | ਮਿ | ਲਾS | ਇS | ਆS | | | | | | | | |
| x | | | | 2 | | | | 0 | | | | 3 | | | |

### ਅੰਤਰਾ

| | | | | | | | | | | | | | | | |
|---|---|---|---|---|---|---|---|---|---|---|---|---|---|---|---|
| | | | | | | | | ਮ | ਮ | ਪ | ਪ | ਨੁ | ਨੁ | ਧ | ਨ |
| | | | | | | | | ਜਿ | ਨਿ | ਧ | ਨ | ਪਿ | ਰ | ਕਾ | S |
| ਸੰ | - | ਸੰ | ਸੰ | ਸੰ | ਰੰ | ਸੰ | - | ਸੰ | ਰੰ | ਨ | ਸੰ | ਧ | ਨੁ | ਪ | - |
| ਸਾ | S | ਦੂ | ਨ | ਜਾ | ਨਿ | ਆ | S | ਸਾ | ਬਿ | ਲ | ਖ | ਬ | ਦ | ਨ | S |
| ਰ | ਗ | ਮ | ਪ | ਮਗ | ਮ | ਰਸ | ਨ਼ਸ | | | | | | | | |
| ਕੁ | ਮ | ਲਾ | S | ਨੀS | S | SS | SS | | | | | | | | |
| x | | | | 2 | | | | 0 | | | | 3 | | | |

### ਮਲਾਰ ਮਹਲਾ ੫॥ (੧੨੬੭)

ਮਾਈ ਮੋਹਿ ਪ੍ਰੀਤਮੁ ਦੇਹੁ ਮਿਲਾਈ॥ ਸਗਲ ਸਹੇਲੀ ਸੁਖ ਭਰਿ ਸੂਤੀ ਜਿਹ ਘਰਿ ਲਾਲੁ ਬਸਾਈ॥੧॥ ਰਹਾਉ॥ ਮੋਹਿ ਅਵਗਨ ਪ੍ਰਭੁ ਸਦਾ ਦਇਆਲਾ ਮੋਹਿ ਨਿਰਗੁਨਿ ਕਿਆ ਚਤੁਰਾਈ॥ ਕਰਉ ਬਰਾਬਰਿ ਜੋ ਪ੍ਰਿਅ ਸੰਗਿ ਰਾਤੀ ਇਹ ਹਉਮੈ ਕੀ ਢੀਠਾਈ॥੧॥ ਭਈ ਨਿਮਾਣੀ ਸਰਨਿ ਇਕ ਤਾਕੀ ਗੁਰ ਸਤਿਗੁਰ ਪੁਰਖ ਸੁਖਦਾਈ॥ ਏਕ ਨਿਮਖ ਮਹਿ ਮੇਰਾ ਸਭੁ ਦੁਖੁ ਕਾਟਿਆ ਨਾਨਕ ਸੁਖਿ ਰੈਨਿ ਬਿਹਾਈ॥੨॥੨॥੬॥

ਪਦ ਅਰਥ:- ਸੁਖ ਭਰਿ ਸੂਤੀ-ਪੂਰਨ ਸੁੱਖ ਵਿੱਚ ਲੀਨ ਰਹਿੰਦੀਆਂ ਹਨ। ਲਾਲੁ-ਸੋਹਣਾ ਪ੍ਰਭੂ। ਬਰਾਬਰਿ-ਬਰਾਬਰੀ। ਢੀਠਾਈ-ਢੀਠਤਾ। ਤਾਕੀ-ਤੱਕੀ ਹੈ। ਰੈਨਿ-(ਜ਼ਿੰਦਗੀ ਦੀ) ਰਾਤ। ਬਿਹਾਈ-ਬੀਤ ਰਹੀ ਹੈ।

### ਰਾਗੁ ਮਲਾਰ ਤੀਨ ਤਾਲ ਮਾਤਰਾਂ-16 ਮੱਧ ਲੈਅ (੧੨੬੭)

### ਅਸਥਾਈ

| 1 | 2 | 3 | 4 | 5 | 6 | 7 | 8 | 9 | 10 | 11 | 12 | 13 | 14 | 15 | 16 |
|---|---|---|---|---|---|---|---|---|---|---|---|---|---|---|---|
| | | | | | | | | | | | | ਧਨ | ਸੰਧ | ਨਸੰ | ਧਨੁ |
| | | | | | | | | | | | | ਮਾS | Sਈ | SS | ਮੋਹਿ |
| ਪਪ | - | ਮ | ਪ | ਮ | - | ਗ | ਮ | ਰ | - | ਸ | - | ਸ | ਰ | ਨ਼ | ਸ |
| ਪ੍ਰੀ | S | ਤ | ਮੁ | ਦੇ | S | ਹੁ | ਮਿ | ਲਾ | S | ਈ | S | ਸ | ਗ | ਲ | S |
| ਰ | ਗ | ਮ | - | ਰ | ਰ | ਪ | ਪ | ਧ | ਨੁ | ਪ | - | ਪ | ਧ | ਨ | ਸੰ |
| ਸ | ਹੇ | ਲੀ | S | ਸੁ | ਖ | ਭ | ਰਿ | ਸੂ | S | ਤੀ | S | ਜਿ | S | ਹ | S |
| ਧ | ਨੁ | ਪ | - | ਮ | ਪ | ਮ | - | ਰ | ਰ | ਸ | - | | | | |
| ਘ | S | ਰਿ | S | ਲਾ | S | ਲੁ | S | ਬ | ਸਾ | ਈ | S | | | | |
| x | | | | 2 | | | | 0 | | | | 3 | | | |

## ਅੰਤਰਾ

| | | | | | | | | | | | | | | | |
|---|---|---|---|---|---|---|---|---|---|---|---|---|---|---|---|
| | | | | | | | | | | | | ਮ | ਪ | ਨੁ | ਧ |
| | | | | | | | | | | | | ਮੋ | ਸ | ਹਿ | ਸ |
| ਨ | ਨ | ਸੰ | ਸੰ | ਸੰਸੰ | ਸੰ | ਰੰ | ਸੰ | ਰੰਰੰ | ਨ | ਸੰ | - | ਰੰ | ਗੰ | ਮੰ | - |
| ਅ | ਵ | ਗ | ਨ | ਪ੍ਰ | ਭੁ | ਸ | ਦਾ | ਦਇ | ਆ | ਲਾ | ਸ | ਮੋ | ਸ | ਹਿ | ਸ |
| ਰੰ | ਰੰ | ਸੰ | ਸੰ | ਧ | ਨੁ | ਪ | ਪ | ਮ | - | ਰ | ਸ | | | | |
| ਨਿ | ਰ | ਗੁ | ਨਿ | ਕਿ | ਆ | ਚ | ਤੁ | ਰਾ | ਸ | ਈ | ਸ | | | | |
| x | | | | 2 | | | | 0 | | | | 3 | | | |

## ਮਲਾਰ ਮਹਲਾ ੫।। (੧੨੬੭-੬੮)

ਬਰਸੁ ਮੇਘ ਜੀ ਤਿਲੁ ਬਿਲਮੁ ਨ ਲਾਉ।। ਬਰਸੁ ਪਿਆਰੇ ਮਨਹਿ ਸਧਾਰੇ ਹੋਇ ਅਨਦੁ ਸਦਾ ਮਨਿ ਚਾਉ।।੧।।ਰਹਾਉ।। ਹਮ ਤੇਰੀ ਧਰ ਸੁਆਮੀਆ ਮੇਰੇ ਤੂ ਕਿਉ ਮਨਹੁ ਬਿਸਾਰੇ।। ਇਸਤ੍ਰੀ ਰੂਪ ਚੇਰੀ ਕੀ ਨਿਆਈ ਸੋਭ ਨਹੀ ਬਿਨੁ ਭਰਤਾਰੇ।।੧।। ਬਿਨਉ ਸੁਨਿਓ ਜਬ ਠਾਕੁਰ ਮੇਰੈ ਬੇਗਿ ਆਇਓ ਕਿਰਪਾ ਧਾਰੇ।। ਕਹੁ ਨਾਨਕ ਮੇਰੋ ਬਨਿਓ ਸੁਹਾਗੋ ਪਤਿ ਸੋਭਾ ਭਲੇ ਅਚਾਰੇ।।੨।।੩।।੭।।

ਪਦ ਅਰਥ:- ਤਿਲੁ-ਰਤਾ ਭਰ ਵੀ। ਬਿਲਮੁ-ਦੇਰ, ਢਿੱਲ। ਮਨਹਿ ਸਧਾਰੇ-ਮਨ ਨੂੰ ਆਸਰਾ ਦੇਣ ਵਾਲੇ। ਧਰ-ਆਸਰਾ। ਚੇਰੀ-ਦਾਸੀ। ਭਰਤਾਰੇ-ਖ਼ਸਮ। ਬੇਗਿ-ਛੇਤੀ। ਸੁਹਾਗੋ-ਸੁਭਾਗਤਾ। ਅਚਾਰੇ-ਕੰਮ।

## ਰਾਗੁ ਮਲਾਰ ਤੀਨ ਤਾਲ ਮਾਤਰਾਂ-16 ਮੱਧ ਲੈਅ

### ਅਸਥਾਈ

| 1 | 2 | 3 | 4 | 5 | 6 | 7 | 8 | 9 | 10 | 11 | 12 | 13 | 14 | 15 | 16 |
|---|---|---|---|---|---|---|---|---|---|---|---|---|---|---|---|
| | | | | | | | | | | | ਸ | ਰ | ਗ | ਮ | ਪ |
| | | | | | | | | | | | ਬ | ਰ | ਸੁ | ਮੇ | ਘ |
| ਮ | - | ਰ | ਪ | ਮ | ਮ | ਗ | ਮ | ਰ | ਨ਼ | ਸ | ਮ | ਰ | ਪ | - | - |
| ਜੀ | ਸ | ਤਿ | ਲੁ | ਬਿ | ਲ | ਮੁ | ਨ | ਲਾ | ਸ | ਉ | ਬ | ਰ | ਸੁ | ਸ | ਸ |
| ਧਧ | ਨੁ | ਪ | - | ਧ | ਨ | ਸੰ | ਸੰ | ਧ | ਨੁ | ਪ | ਸੰ | - | ਧ | ਨੁ | ਪ |
| ਪਿਆ | ਸ | ਰੇ | ਸ | ਮ | ਨ | ਹਿ | ਸ | ਧਾ | ਸ | ਰੇ | ਹੋ | ਸ | ਇ | ਸ | ਸ |
| ਮ | ਪ | ਮ | - | ਰ | ਗ | ਮ | ਮ | ਰ | ਨ਼ | ਸ | | | | | |
| ਅ | ਨ | ਦੂ | ਸ | ਸ | ਦਾ | ਮ | ਨਿ | ਚਾ | ਸ | ਉ | | | | | |
| x | | | | 2 | | | | 0 | | | | 3 | | | |

### ਅੰਤਰਾ

| | | | | | | | | | | | | | | | |
|---|---|---|---|---|---|---|---|---|---|---|---|---|---|---|---|
| | | | | | | | | | | | ਮ | ਪ | ਨੁ | ਧ | ਨ |
| | | | | | | | | | | | ਹ | ਸ | ਮ | ਸ | ਸ |
| ਸੰ | ਸੰ | ਸੰ | ਸੰ | ਸੰਸੰ | ਰੰ | ਸੰ | ਸੰ | ਧ | ਨੁ | ਪ | ਗੰ | ਮੰ | ਰੰਰੰ | - | ਸੰ |
| ਤੇ | ਰੀ | ਧ | ਰ | ਸੁਆ | ਸ | ਮੀ | ਆ | ਮੇ | ਸ | ਰੇ | ਤੂ | ਸ | ਕਿਉ | ਸ | ਸ |
| ਧ | ਧਧ | ਨੁ | ਪ | ਮ | - | ਗ | ਮ | ਰ | ਨ਼ | ਸ | | | | | |
| ਮ | ਨਹੁ | ਸ | ਸ | ਬਿ | ਸ | ਸਾ | ਸ | ਰੇ | ਸ | ਸ | | | | | |
| x | | | | 2 | | | | 0 | | | | 3 | | | |

# ੨੮-ਰਾਗੁ ਕਾਨੜਾ

ਰਾਗ ਕਾਨੜਾ ਬਾਰੇ ਕੁਝ ਸੰਗੀਤ ਗ੍ਰੰਥਾਂ ਵਿੱਚ ਇਸ ਪ੍ਰਕਾਰ ਵਰਨਣ ਮਿਲਦਾ ਹੈ। ਪੰਡਿਤ ਅੱਪਾ ਤੁਲਸੀ ਦੁਆਰਾ ਰਚਿਤ 'ਰਾਗ ਕਲਪਦੁਰਮਾਂਕੁਰੇ' ਪੰਨਾ ੨੨ ਅਨੁਸਾਰ ਕਰਣਾਟ (ਦਰਬਾਰੀ) ਰਾਗ ਉਸਨੂੰ ਕਹਿੰਦੇ ਹਨ ਜਿਸ ਵਿੱਚ ਗ ਮ ਧ ਨ ਕੋਮਲ ਸੁਰ ਹਨ ਤੇ ਜਿਸ ਦਾ ਵਿਸਥਾਰ ਮੰਦ੍ਰ ਤੇ ਮੱਧ ਸਪਤਕਾਂ ਵਿੱਚ ਹੁੰਦਾ ਹੈ। ਜਿਸ ਵਿੱਚ ਰ ਵਾਦੀ ਤੇ ਪ ਸੰਵਾਦੀ ਸੁਰ ਹਨ ਤੇ ਆਰੋਹ ਵਿੱਚ ਗ ਦੁਰਬਲ ਤੇ ਅੰਦੋਲਿਤ ਰਹਿੰਦਾ ਹੈ। ਜਿਸ ਦੇ ਅਵਰੋਹ ਵਿੱਚ ਧ ਵਰਜਿਤ ਹੈ ਤੇ ਮੱਧ ਰਾਤ ਸਮੇਂ ਗਾਇਆ ਜਾਂਦਾ ਹੈ। ਇਨ੍ਹਾਂ ਦੇ ਹੀ ਰਚਿਤ 'ਰਾਗ ਚੰਦ੍ਰਿਕਾ' ਪੰਨਾ ੧੦ ਅਨੁਸਾਰ ਕਰਣਾਟ (ਦਰਬਾਰੀ) ਰਾਗ ਉਸ ਨੂੰ ਕਹਿੰਦੇ ਹਨ ਜਿਸ ਵਿੱਚ ਗ ਧ ਨ ਕੋਮਲ ਹਨ ਤੇ ਰ ਵਾਦੀ ਪ ਸੰਵਾਦੀ ਹੈ। ਜਿਸ ਵਿੱਚ ਗ ਅੰਦੋਲਿਤ ਰਹਿੰਦਾ ਹੈ ਤੇ ਜੋ ਰਾਤ ਸਮੇਂ ਗਾਇਆ ਜਾਂਦਾ ਹੈ। ਪੰਡਿਤ ਅੱਪਾ ਤੁਲਸੀ ਦੁਆਰਾ ਰਚਿਤ 'ਰਾਗ ਚੰਦ੍ਰਿਕਾਸਾਰ' ਪੰਨਾ ੧੪ ਅਨੁਸਾਰ 'ਮ੍ਰਿਦੁ ਗ ਮ ਧ ਨ ਤੀਖੇ ਰਿਖਬ ਅਵਰੋਹਤ ਧ ਨਾ ਲਾਗ। ਰ ਪ ਵਾਦੀ ਸੰਵਾਦਿਤੇ ਕਹਤ ਕਾਨੜਾ ਰਾਗ'। ਭਾਵ ਕਾਨੜਾ ਰਾਗ ਉਸਨੂੰ ਆਖਦੇ ਹਨ ਜਿਸ ਵਿੱਚ ਗ ਮ ਧ ਨ ਕੋਮਲ ਸੁਰ ਹੁੰਦੇ ਹਨ। ਜਿਸ ਦੇ ਅਵਰੋਹ ਵਿੱਚ ਧ ਨਹੀਂ ਲਗਦਾ ਤੇ ਜਿਸ ਵਿੱਚ ਰ ਵਾਦੀ ਤੇ ਪ ਸੰਵਾਦੀ ਹੈ। ਪੰਡਿਤ ਭਾਤਖੰਡੇ ਦੁਆਰਾ ਰਚਿਤ ਗ੍ਰੰਥ 'ਅਭਿਨਵ ਰਾਗ ਮੰਜਰੀ' ਪੰਨਾ ੨੮ ਅਨੁਸਾਰ ਗੁ ਰ, ਸ, ਨ੍ਹ ਸ, ਰ, ਮ ਪ, ਧੁ, ਨੁ ਸੰ, ਨੁ ਪ, ਮ ਪ, ਗੁ, ਰ, ਸ। ਇਸ ਤਰ੍ਹਾਂ ਦਰਬਾਰੀ ਰਾਗ ਹੁੰਦਾ ਹੈ। ਇਸ ਵਿੱਚ ਰ ਵਾਦੀ ਸੁਰ ਹੈ। ਇਹ ਰਾਗ ਮੱਧ-ਰਾਤ ਸਮੇਂ ਗਾਇਆ ਜਾਂਦਾ ਹੈ ਅਤੇ ਇਸ ਵਿੱਚ ਗ ਅੰਦੋਲਿਤ ਰਹਿੰਦਾ ਹੈ।

ਮੱਧ ਕਾਲ ਦੇ ਕੁਝ ਸੰਗੀਤ ਗ੍ਰੰਥਾਂ ਵਿੱਚ ਰਾਗ ਕਾਨੜਾ/ਕਰਣਾਟ ਦਾ ਵਰਨਣ ਇਸ ਪ੍ਰਕਾਰ ਦਿੱਤਾ ਹੈ। ਦਮੋਦਰ ਪੰਡਿਤ ਨੇ 'ਸੰਗੀਤ ਦਰਪਣ' ਵਿੱਚ ਕਾਨੜਾ ਰਾਗ ਨੂੰ ਦੀਪਕ ਰਾਗ ਦੀ ਰਾਗਣੀ ਮੰਨਿਆ ਹੈ। ਲੋਚਨ ਪੰਡਿਤ ਨੇ 'ਰਾਗ ਤਰੰਗਣੀ' ੧੫ਵੀਂ ਸ਼ਤਾਬਦੀ ਵਿੱਚ ੧੨ ਠਾਠਾਂ ਤੋਂ ੭੫ ਜਨਯ ਰਾਗਾਂ ਦਾ ਵਰਗੀਕਰਣ ਕੀਤਾ ਹੈ ਤੇ ਕਰਣਾਟ ਠਾਠ ਤੋਂ ਕਰਣਾਟ ਜਨਯ ਰਾਗ ਮੰਨਿਆ ਹੈ। ਹਿਰਦੇ ਨਾਰਾਯਣ ਦੇਵ ਨੇ 'ਹਿਰਦੈ ਪ੍ਰਕਾਸ਼' ੧੭ਵੀਂ ਸ਼ਤਾਬਦੀ ਵਿੱਚ ੧੨ ਮੇਲ ਮੰਨੇ ਹਨ ਤੇ ਕਰਣਾਟ ਨੂੰ ਦੂਜਾ ਮੇਲ ਮੰਨਿਆ ਹੈ। ਪੁੰਡਰੀਕਵਿਠੁਲ ਨੇ 'ਚੰਦ੍ਰੋਦਯ' ੧੬ਵੀਂ ਸ਼ਤਾਬਦੀ ਵਿੱਚ ਕਰਣਾਟ ਗੌਡ ਮੇਲ ਤੋਂ ਕਰਣਾਟ ਨੂੰ ਜਨਯ ਰਾਗ ਮੰਨਿਆ ਹੈ। ਇਹਨਾਂ ਨੇ ਰਾਗ-ਰਾਗਨੀ ਵਰਗੀਕਰਣ ਦੇ ਸਿੱਧਾਂਤ ਨੂੰ ਮੰਨਦਿਆਂ ਹੋਇਆਂ 'ਰਾਗ ਮਾਲਾ' ਵਿੱਚ ਸ਼ੁਧਨਾਟ ਰਾਗ ਤੋਂ ਕਰਣਾਟ ਨੂੰ ਪੁੱਤਰ ਰਾਗ ਮੰਨਿਆ ਹੈ। ਇਹਨਾਂ ਨੇ ਹੀ 'ਰਾਗ ਮੰਜਰੀ' ਵਿੱਚ ੨੦ ਮੇਲ ਮੰਨਦਿਆਂ ਹੋਇਆਂ ਕਰਣਾਟ ਮੇਲ ਤੋਂ ਕਰਣਾਟ ਨੂੰ ਜਨਯ ਰਾਗ ਮੰਨਿਆ ਹੈ। ਪੰਡਿਤ ਸੋਮਨਾਥ ਨੇ 'ਰਾਗਵਿਬੋਧ' ੧੬੧੦ ਈ. ਵਿੱਚ ੨੩ ਮੇਲ ਮੰਨੇ ਹਨ ਤੇ ਕਰਣਾਟ ਮੇਲ ਤੋਂ ਕਰਣਾਟ ਨੂੰ ਜਨਯ ਰਾਗ ਮੰਨਿਆ ਹੈ। ਮਹਾਰਾਜਾ ਤੁਲਾਜੀਰਾਵ ਭੌਂਸਲੇ ਨੇ 'ਸੰਗੀਤ ਸਾਰਾਮ੍ਰਿਤ' ੧੭੮੩ ਈ. ਵਿੱਚ ਕਾਂਬੋਜੀ ਜਨਕ ਮੇਲ ਤੋਂ ਕੰਨੜ ਜਨਯ ਰਾਗ ਮੰਨਿਆ ਹੈ। ਬਾਅਦ ਵਿੱਚ 'ਰਾਧਾ ਗੋਬਿੰਦ ਸੰਗੀਤ ਸਾਰ' ਦੇ ਕਰਤਾ ਰਾਜਾ ਪ੍ਰਤਾਪ ਸਿੰਘ (ਬੀਕਾਨੇਰ ਦਾ ਰਾਜਾ) ਨੇ ਆਪਣੇ ਗ੍ਰੰਥ ਵਿੱਚ ਕਾਨੜਾ ਨੂੰ ਮੇਘ ਰਾਗ ਦਾ ਪੁੱਤਰ ਮੰਨਿਆ ਹੈ।

ਰਾਗ ਕਾਨੜਾ ਭਾਰਤੀ ਸੰਗੀਤ ਦੇ ਪੁਰਾਤਨ, ਪ੍ਰਚਲਿਤ ਤੇ ਲੋਕ ਪ੍ਰਿਅ ਰਾਗਾਂ ਦੀ ਸ਼੍ਰੇਣੀ ਵਿੱਚ

ਆਉਂਦਾ ਹੈ। ਪ੍ਰਾਚੀਨ ਗ੍ਰੰਥਾਂ ਵਿੱਚ ਇਸ ਦੇ ਵੱਖ-ਵੱਖ ਨਾਮ ਜਿਵੇਂ ਕਰਣਾਟ, ਕੰਨੜ, ਕਾਨੜਾ, ਕਾਨੜੀ, ਕਰਣਾਟੀ ਮਿਲਦੇ ਹਨ। ਦਰਬਾਰੀ ਸ਼ਬਦ ਦਾ ਪ੍ਰਯੋਗ ਮੁਸਲਿਮ ਕਾਲ ਵਿੱਚ ਪ੍ਰਚਲਿਤ ਹੋਇਆ ਮੰਨਿਆ ਜਾਂਦਾ ਹੈ। ਕਿਹਾ ਜਾਂਦਾ ਹੈ ਕਿ ਮੀਆਂ ਤਾਨਸੇਨ ਨੇ ਇੱਕ ਵਾਰ ਅਕਬਰ ਬਾਦਸ਼ਾਹ ਦੇ ਦਰਬਾਰ ਵਿੱਚ ਕਾਨੜਾ ਰਾਗ ਦਾ ਇੱਕ ਨਵੇਂ ਢੰਗ ਨਾਲ ਗਾਇਣ ਕੀਤਾ। ਬਾਦਸ਼ਾਹ ਨੂੰ ਇਹ ਰਾਗ ਬਹੁਤ ਪਸੰਦ ਆਇਆ ਤੇ ਇਸ ਰਾਗ ਦਾ ਗਾਇਣ ਬਾਰ-ਬਾਰ ਦਰਬਾਰ ਵਿੱਚ ਹੋਣ ਲਗ ਪਿਆ ਤੇ ਇਸ ਰਾਗ ਦਾ ਨਾਮ ਦਰਬਾਰੀ ਕਾਨੜਾ ਪੈ ਗਿਆ। ਅੱਜ ਦੇ ਰਾਗ ਦਰਬਾਰੀ ਦੇ ਪ੍ਰਚਲਿਤ ਸਰੂਪ ਦਾ ਸੰਗੀਤ ਸਮਰਾਟ ਮੀਆਂ ਤਾਨਸੇਨ ਨੂੰ ਹੀ ਨਿਰਮਾਤਾ ਮੰਨਿਆ ਜਾਂਦਾ ਹੈ। ਔਰੰਗਜ਼ੇਬ ਦੇ ਸਮੇਂ ਇਸ ਰਾਗ ਦਾ ਨਾਮ ਦਰਬਾਰੀ ਕਾਨੜਾ ਤੋਂ ਸ਼ੁੱਧ ਕਾਨੜਾ ਹੋ ਗਿਆ। ਆਧੁਨਿਕ ਕਾਲ ਵਿੱਚ ਇਸ ਰਾਗ ਨੂੰ ਦਰਬਾਰੀ, ਦਰਬਾਰੀ ਕਾਨੜਾ ਤੇ ਕਾਨੜਾ ਦੇ ਨਾਮ ਨਾਲ ਸੰਬੋਧਨ ਕੀਤਾ ਜਾਂਦਾ ਹੈ।

ਰਾਗ ਦੇ ਸਰੂਪ ਬਾਰੇ ਭਾਰਤੀ ਸੰਗੀਤ ਦੇ ਸਾਰੇ ਹੀ ਵਿਦਵਾਨ ਇੱਕ-ਮੱਤ ਹਨ। ਸ਼੍ਰੀ ਵਿਮਲਾਕਾਂਤ ਰਾਏ ਚੌਧਰੀ ਨੇ 'ਰਾਗ ਵਿਯਾਕਰਣ' ਵਿੱਚ ਦਰਬਾਰੀ ਕਾਨੜਾ ਦਾ ਪ੍ਰਚਲਿਤ ਸਰੂਪ ਜਾਤੀ ਵਕਰ ਸੰਪੂਰਨ, ਵਾਦੀ - ਰ, ਸੰਵਾਦੀ - ਪ, ਸਮਾਂ ਰਾਤ ਦੇ ਇੱਕ ਤੋਂ ਚਾਰ ਵਜੇ ਤੱਕ ਦਿੱਤਾ ਹੈ। ਆਰੋਹ- ਸ ਰ ਗੁ ਮ ਪ ਧੁ ਨੁ ਸਂ। ਅਵਰੋਹ- ਸਂ ਨੁ ਧੁ ਨੁ ਪ ਮ ਗੁ ਮ ਰ ਸ। ਗਵਾਲੀਅਰ ਘਰਾਣੇ ਦੇ ਪ੍ਰਸਿੱਧ ਗਾਇਕ ਪੰਡਿਤ ਕ੍ਰਿਸ਼ਨਾ ਰਾਉ ਜੀ ਦੇ ਕਥਨ ਅਨੁਸਾਰ 'ਕਾਨੜਾ ਰਾਗ ਦਾ ਸਹੀ ਸਰੂਪ ਗਾਇਣ ਕਰਨਾ ਬਹੁਤ ਕਠਿਨ ਹੈ'। ਆਸਾਵਰੀ ਥਾਟ ਦੇ ਇਸ ਰਾਗ ਵਿੱਚ ਗੰਧਾਰ ਧੈਵਤ ਤੇ ਨਿਸ਼ਾਦ ਕੋਮਲ ਹੋਰ ਸਵਰ ਸ਼ੁੱਧ ਹਨ। ਅਵਰੋਹ ਵਿੱਚ ਧੈਵਤ ਵਰਜਿਤ ਹੋਣ ਕਾਰਨ ਜਾਤੀ ਸੰਪੂਰਨ-ਸ਼ਾੜਵ ਹੈ। ਵਾਦੀ ਰਿਸ਼ਭ ਤੇ ਸੰਵਾਦੀ ਪੰਚਮ ਹੈ ਤੇ ਸਮਾਂ ਮੱਧ ਰਾਤ ਹੈ। ਆਰੋਹ-ਸ ਰ ਗੁ - ਮ ਪ ਧੁ - ਨੁ ਸਂ ਅਵਰੋਹ- ਸਂ ਧੁ ਨੁ ਪ, ਗੁ ਮ ਰ ਸ। ਇਸ ਵਿੱਚ ਗੰਧਾਰ ਤੇ ਧੈਵਤ ਅੰਦੋਲਤ ਹਨ ਭਾਵ ਕੁਝ ਉਤਰੇ ਹੋਏ ਹਨ। ਇਸ ਵਿੱਚ ਗੰਧਾਰ ਸਵਰ ਦਾ ਰਿਸ਼ਭ ਸਵਰ ਨਾਲ ਤੇ ਧੈਵਤ ਦਾ ਪੰਚਮ ਨਾਲ ਅੰਦੋਲਨ ਕੀਤਾ ਜਾਂਦਾ ਹੈ। ਇਸ ਰਾਗ ਵਿੱਚ ਇਹਨਾਂ ਸਵਰਾਂ ਦਾ ਸਹੀ ਲਗਾਉ ਕਾਫ਼ੀ ਕਠਿਨ ਪੈਂਦਾ ਹੈ। ਇਹ ਗੰਭੀਰ ਪ੍ਰਕ੍ਰਿਤੀ ਦਾ ਰਾਗ ਹੈ ਤੇ ਮੰਦਰ ਤੇ ਮੱਧ ਸਪਤਕ ਵਿੱਚ ਹੀ ਜ਼ਿਆਦਾ ਗਾਇਆ ਜਾਂਦਾ ਹੈ। ਕਾਨੜਾ ਦੇ ੧੮ ਪ੍ਰਕਾਰ ਪ੍ਰਚਾਰ ਵਿੱਚ ਹਨ ਜਿਵੇਂ ਦਰਬਾਰੀ, ਨਾਇਕੀ, ਹੁਸੈਨੀ, ਕੌਂਸੀ, ਆੜਾਨਾ, ਸ਼ਹਾਨਾ, ਸੂਹਾ, ਸੁਘਰਈ, ਬਾਗੇਸ਼ਰੀ ਕਾਨੜਾ, ਕਾਫ਼ੀ ਕਾਨੜਾ ਆਦਿ।

ਗੁਰਮਤਿ ਸੰਗੀਤ ਦੇ ਖੋਜੀਆਂ ਵਿੱਚੋਂ ਸ੍ਰੀਮਾਨ ਭਾਈ ਸਾਹਿਬ ਡਾਕਟਰ ਵੀਰ ਸਿੰਘ ਜੀ ਦੀ 'ਗੁਰਮਤ ਸੰਗੀਤ ਪਰ ਹੁਣ ਤੱਕ ਮਿਲੀ ਖੋਜ' ਪੰਨਾ ੨੯ ਅਨੁਸਾਰ, ਦੀਪਕ ਰਾਗ ਦਾ ਪੁੱਤਰ ਕਾਨੜਾ ਹੈ ਜੇਹਾ ਕੁ 'ਗਉਰਾ ਅਉ ਕਾਨੜਾ ਕਲ੍ਯਾਨਾ'। ਦੇਸਾਖ, ਜੈਤਸਿਰੀ, ਸੁਧਨਹਾ ਤੇ ਲਲਿਤ ਮਿਲ ਕੇ ਕਾਨੜਾ ਬਣਦਾ ਹੈ। ਦੀਪਕ ਦੀ ਛਾਇਆ ਸਮੇਤ ਹੈ। ਭਰਤ ਅਤੇ ਹਨੁਵੰਤ ਮਤ ਵਿੱਚ ਮੇਘ ਰਾਗ ਦਾ ਪੁਤ੍ਰ ਹੈ। ਕਾਲੀਨਾਥ ਮੱਤ ਵਿੱਚ ਭੈਰਵ ਦੀ ਰਾਗਨੀ ਹੈ। ਸ਼ਿਵ ਮੱਤ ਵਿੱਚ ਪੰਚਮ ਦੀ ਰਾਗਨੀ ਹੈ। ਸ੍ਰੀਮਾਨ ਡਾਕਟਰ ਚਰਨ ਸਿੰਘ ਜੀ ਦੀ ਖੋਜ ਪੰਨਾ ੩੮ ਅਨੁਸਾਰ 'ਨਾਦ ਬਿਨੋਦ' ਵਿੱਚ ਦੀਪਕ ਦਾ ਦੂਜਾ ਪੁਤ੍ਰ ਨਾਇਕੀ ਕਾਨੜਾ ਤੇ ਪੰਜਵਾਂ ਪੁੱਤਰ ਦਰਬਾਰੀ ਕਾਨੜਾ ਲਿਖਿਆ ਹੈ। ਪ੍ਰੰਤੂ 'ਸੁਰ ਤਾਲ ਸਮੂਹ' ਵਿੱਚ ਦੀਪਕ ਦੀ ਰਾਗਨੀ ਕਰਕੇ ਕਾਨੜਾ ਲਿਖਿਆ ਹੈ। ਇਸ ਨੂੰ ਪਹਿਰ ਰਾਤ ਗਈ ਤੇ ਗਾਂਵਦੇ ਹਨ। ਦੇਵਸਾਖ, ਜੈਤਸਰੀ, ਸ਼ੁਧ ਨਾਟ ਤੇ ਲਲਿਤ ਮਿਲ ਕੇ ਕਾਨੜਾ ਬਣਦਾ ਹੈ। ਖੁਸ਼ੀ ਪੈਦਾ ਕਰਦਾ ਹੈ। ਇਸ ਦੇ ੨੦ ਭੇਦ ਹਨ। 'ਰਾਗ ਮਾਲਾ' ਵਿੱਚ ਦੀਪਕ ਦਾ ਪੁਤ੍ਰ ਪਰੰਤੂ 'ਰਾਧਾ ਗੋਬਿੰਦ ਸੰਗੀਤ ਸਾਰ' ਵਿੱਚ ਇਸ ਨੂੰ ਮੇਘ ਦਾ ਪੁੱਤਰ ਲਿਖਿਆ ਹੈ। 'ਬੁੱਧ ਪ੍ਰਕਾਸ਼ ਦਰਪਣ' ਵਿੱਚ ਮੇਘ ਦਾ ਪੁੱਤਰ ਕਾਨੜਾ ਲਿਖਿਆ

ਹੈ। ਪਾਸਟਿਕ ਮੱਤ ਵਿੱਚ ਕਾਨੜੇ ਦੇ ਚੌਦਾਂ ਭੇਦ ਲਿਖੇ ਹਨ। ਇਸ ਦਾ ਨਾਮ ਕਰਣਾਟ ਭੀ ਕਹਿੰਦੇ ਹਨ। ਭਾਈ ਕਾਨ੍ਹ ਸਿੰਘ ਨਾਭਾ ਦੇ 'ਮਹਾਨ ਕੋਸ਼' ਅਨੁਸਾਰ ਦਰਬਾਰੀ ਕਾਨੜਾ ਆਸਾਵਰੀ ਥਾਟ ਦਾ ਸ਼ਾੜਵ-ਸੰਪੂਰਨ ਜਾਤੀ ਦਾ ਰਾਗ ਹੈ। ਆਰੋਹੀ ਵਿੱਚ ਗੰਧਾਰ ਦੁਰਬਲ ਹੈ। ਰਿਸ਼ਭ ਵਾਦੀ ਪੰਚਮ ਸੰਵਾਦੀ ਹੈ। ਗੰਧਾਰ, ਧੈਵਤ ਨਿਸ਼ਾਦ ਕੋਮਲ ਤੇ ਬਾਕੀ ਸੁਰ ਸ਼ੁੱਧ ਹਨ। ਗਾਇਣ ਸਮਾਂ ਰਾਤ ਦਾ ਦੂਜਾ ਪਹਿਰ ਹੈ। ਡਾਕਟਰ ਗੋਬਿੰਦ ਸਿੰਘ ਮਾਨਸੁਖਾਨੀ ਦੇ 'ਇੰਡੀਅਨ ਕਲਾਸੀਕਲ ਮਿਯੂਜ਼ਕ ਐਂਡ ਸਿਖ ਕੀਰਤਨ' ਅਨੁਸਾਰ ਕਾਫੀ ਥਾਟ ਦਾ ਸ਼ਾੜਵ-ਸੰਪੂਰਨ ਜਾਤੀ ਦਾ ਰਾਗ ਹੈ। ਗੰਧਾਰ ਕੋਮਲ, ਦੋਵੇਂ ਨਿਸ਼ਾਦ ਤੇ ਪ - ਸਂ ਦਾ ਸੰਵਾਦ ਹੈ। ਆਰੋਹ- ਸ ਰ ਗੁ, ਮ ਪ ਨ ਸਂ। ਅਵਰੋਹ- ਸਂ ਨੁ ਧ ਨੁ ਪ ਮ ਪ ਗੁ ਮ ਰ ਸ। ਪੰਜਾਬੀ ਯੂਨੀਵਰਸਿਟੀ ਪਟਿਆਲਾ ਵੱਲੋਂ ਪ੍ਰਕਾਸ਼ਿਤ 'ਦ ਐਨਸਾਈਕਲੋਪੀਡੀਆ ਆਫ਼ ਸਿਖਇਜ਼ਮ ਵੋ.੨ ਪੰ. ੧੭੭' ਅਨੁਸਾਰ ਇਸ ਰਾਗ ਦੇ ਅਸਲ ਨਾਮ ਕਾਨਰਾ ਤੋਂ ਆਧੁਨਿਕ ਨਾਮ ਕਾਨੜਾ ਬਣਿਆ ਜਾਪਦਾ ਹੈ ਤੇ ੧੬ਵੀਂ, ੧੭ਵੀਂ ਸ਼ਤਾਬਦੀ ਦੇ ਰਾਗ ਵਰਗੀਕਰਣ ਵਿੱਚ ਕਾਨਰਾ ਰਾਗ ਹੀ ਪ੍ਰਚਲਿਤ ਸੀ। 'ਰਾਗ ਮਾਲਾ' ਵਿੱਚ ਕਾਨਰਾ ਤੇ ਕਾਨੜਾ ਦੋਵੇਂ ਹੀ ਨਾਮ ਹਨ ਜਿਸ ਤੋਂ ਪਤਾ ਲਗਦਾ ਹੈ ਕਿ ਕਿਸੇ ਸਮੇਂ ਇਹ ਦੋਵੇਂ ਵੱਖਰੇ ਰਾਗ ਸਨ। ਕਾਨਰਾ ਵਿੱਚ ਗੁਰੂ ਰਾਮਦਾਸ ਜੀ ਤੇ ਗੁਰੂ ਅਰਜਨ ਦੇਵ ਜੀ ਦੇ ੬੯ ਸ਼ਬਦ, ਇੱਕ ਵਾਰ ਤੇ ਕੁਝ ਸਲੋਕ ਰਚਿਤ ਹਨ। 'ਰਾਗ ਮਾਲਾ' ਵਿੱਚ ਕਾਨਰਾ ਦੀਪਕ ਦਾ ਪੁੱਤਰ ਹੈ। ਆਧੁਨਿਕ ਕਾਨੜਾ ਕਾਨੜੇ ਦੇ ਕਈ ਪ੍ਰਕਾਰਾਂ ਵਿੱਚੋਂ ਇੱਕ ਹੈ, ਜਿਹੜੇ ਕਾਨੜਾ ਤੇ ਹੋਰ ਰਾਗਾਂ ਦੇ ਮਿਸ਼ਰਨ ਤੋਂ ਬਣੇ ਹਨ। ਇਹਨਾਂ ਰਾਗਾਂ ਵਿੱਚੋਂ ਆਸਾਵਰੀ ਥਾਟ ਦਾ ਸਭ ਤੋਂ ਜ਼ਿਆਦਾ ਪ੍ਰਚਲਿਤ ਮਸ਼ਹੂਰ ਰਾਗ ਦਰਬਾਰੀ ਹੈ, ਜੋ ਰਾਤ ਨੂੰ ਗਾਇਆ ਜਾਂਦਾ ਹੈ। ਇਹ ਸ਼ਾਂਤ ਪ੍ਰਕ੍ਰਿਤੀ ਦਾ ਪ੍ਰਭਾਵਸ਼ਾਲੀ ਰਾਗ ਹੈ। ਦਰਬਾਰੀ ਕਾਨੜਾ ਧੀਮੀ ਗਤੀ ਤੇ ਚਲਨ ਵਾਲਾ ਰਾਗ ਹੈ ਤੇ ਸੰਗੀਤ ਸੰਮੇਲਨਾਂ ਵਿੱਚ ਕਾਫ਼ੀ ਗਾਇਆ ਜਾਂਦਾ ਹੈ। ਵਾਦੀ ਪ ਸੰਵਾਦੀ ਸ ਹੈ। ਆਰੋਹ- ਸ ਰ ਗੁ, ਮ ਪ, ਨ ਸਂ। ਅਵਰੋਹ- ਸਂ ਨੁ ਪ, ਮ ਪ, ਗੁ ਮ ਰ ਸ।

ਗੁਰਮਤਿ ਸੰਗੀਤ ਦੇ ਗਾਇਕ ਗ੍ਰੰਥਕਾਰਾਂ ਵਿੱਚੋਂ ਪ੍ਰਿੰਸੀਪਲ ਦਿਆਲ ਸਿੰਘ ਨੇ 'ਗੁਰਮਤ ਸੰਗੀਤ ਸਾਗਰ' ਭਾਗ-੨ ਵਿੱਚ ਕਾਨੜਾ ਦੇ ਇੱਕ ਪ੍ਰਕਾਰ ਨਾਇਕੀ ਕਾਨੜਾ ਨੂੰ ਹੀ ਕਾਨੜਾ ਮੰਨਿਆ ਹੈ। ਉਹ ਲਿਖਦੇ ਹਨ ਕਿ ਨਾਇਕੀ ਕਾਨੜਾ ਦੇ ਇਸ ਸਰੂਪ ਨੂੰ ਹੀ ਪੰਜਾਹ ਸਾਲ ਪਹਿਲਾਂ ਕਾਨੜਾ ਕਿਹਾ ਜਾਂਦਾ ਸੀ। ਆਰੋਹ- ਸ, ਰ ਪ, ਗੁ ਮ, ਰ ਸ, ਮ, ਪ, ਨੁ ਪ ਨ ਸਂ ਅਵਰੋਹ-ਸਂ ਨੁ ਪ, ਨੁ ਮ ਪ ਗੁ, ਗੁ ਮ, ਰ ਸ। ਪ੍ਰੋਫ਼ੈਸਰ ਤਾਰਾ ਸਿੰਘ ਨੇ 'ਸ੍ਰੀ ਗੁਰੂ ਗ੍ਰੰਥ ਸਾਹਿਬ ਰਾਗ ਰਤਨਾਵਲੀ' ਵਿੱਚ ਕਾਨੜੇ ਦੇ ਤਿੰਨ ਵੱਖ-ਵੱਖ ਸਰੂਪ ਦਿਤੇ ਹਨ। ਪਹਿਲਾ ਸਰੂਪ ਤਾਂ ਰਾਗ ਦਰਬਾਰੀ ਵਾਲਾ ਹੀ ਦਿੱਤਾ ਹੈ। ਰਾਗ ਕਾਨੜਾ ਦੇ ਦੂਜੇ ਸਰੂਪ ਵਿੱਚ ਰਾਗ ਦੀ ਉਤਪਤੀ ਕਾਫੀ ਥਾਟ ਤੋਂ ਮੰਨੀ ਗਈ ਹੈ। ਇਸ ਵਿੱਚ ਗੰਧਾਰ ਕੋਮਲ, ਦੋਵੇਂ ਨਿਸ਼ਾਦ ਤੇ ਹੋਰ ਸਵਰ ਸ਼ੁੱਧ ਹਨ। ਆਰੋਹ ਵਿੱਚ ਧੈਵਤ ਵਰਜਿਤ ਹੈ ਤੇ ਅਵਰੋਹ ਵਿੱਚ ਧੈਵਤ ਤੇ ਗੰਧਾਰ ਵਕਰ ਢੰਗ ਨਾਲ ਪ੍ਰਯੋਗ ਕੀਤੇ ਜਾਂਦੇ ਹਨ। ਜਾਤੀ ਸ਼ਾੜਵ-ਵਕਰ ਸੰਪੂਰਨ ਹੈ। ਪੰਚਮ-ਸ਼ੜਜ ਦਾ ਸੰਵਾਦ ਹੈ। ਆਰੋਹ-ਸ ਰ ਗੁ, ਮ ਪ, ਨ ਸਂ। ਅਵਰੋਹ-ਸਂ ਨੁ ਧ ਨੁ ਪ, ਮ ਪ ਗੁ, ਗੁ ਮ, ਰ ਸ। ਕਾਨੜੇ ਦੇ ਤੀਜੇ ਸਰੂਪ ਵਿੱਚ ਧੈਵਤ ਵਰਜਿਤ ਕਰਕੇ ਸ਼ਾੜਵ-ਸ਼ਾੜਵ ਜਾਤੀ ਦਾ ਅੱਜ ਦਾ ਪ੍ਰਚਲਿਤ ਸਰੂਪ ਹੀ ਮੰਨਿਆ ਹੈ। ਡਾਕਟਰ ਗੁਰਨਾਮ ਸਿੰਘ ਨੇ 'ਆਦਿ ਗ੍ਰੰਥ ਰਾਗ-ਕੋਸ਼' ਵਿੱਚ ਕਾਨੜੇ ਦੇ ਤਿੰਨ ਸਰੂਪ ਦਿੱਤੇ ਹਨ। ਇੱਕ ਸਰੂਪ ਦਰਬਾਰੀ ਕਾਨੜਾ ਜੈਸਾ ਹੀ ਹੈ ਤੇ ਦੂਜੇ ਵਿੱਚ ਦੋਵੇਂ ਨਿਸ਼ਾਦ, ਗੰਧਾਰ ਕੋਮਲ ਤੇ ਹੋਰ ਸਵਰ ਸ਼ੁੱਧ ਹਨ। ਜਾਤੀ ਸ਼ਾੜਵ-ਸੰਪੂਰਨ, ਵਾਦੀ ਪੰਚਮ ਸੰਵਾਦੀ ਨਿਸ਼ਾਦ ਹੈ। ਆਰੋਹ- ਸ ਰ ਗੁ - ਮ ਪ ਨ ਸਂ ਅਵਰੋਹ- ਸਂ ਨੁ ਧ ਨੁ ਪ, ਮ ਪ ਗੁ ਮ ਮ ਰ ਸ।

ਕਾਨੜੇ ਦੇ ਤੀਜੇ ਸਰੂਪ ਵਿਚ ਗੰਧਾਰ ਕੋਮਲ ਹੋਰ ਸਵਰ ਸ਼ੁੱਧ ਹਨ। ਜਾਤੀ ਸ਼ਾੜਵ-ਸ਼ਾੜਵ ਵਾਦੀ ਪੰਚਮ ਸੰਵਾਦੀ ਸ਼ੜਜ ਹੈ। ਆਰੋਹ- ਸ ਰ ਗੁ - ਮ ਪ ਨ ਸਂ ਅਵਰੋਹ- ਸਂ ਨੁ ਪ, ਨੁ ਪ, ਮ ਪ, ਗੁ ਮ ਰ ਸ। ਭਾਈ ਅਵਤਾਰ ਸਿੰਘ ਭਾਈ ਗੁਰਚਰਨ ਸਿੰਘ ਨੇ 'ਪ੍ਰਾਚੀਨ ਰੀਤ ਰਤਨਾਵਲੀ' ਵਿੱਚ ਰਾਗ ਕਾਨੜਾ ਦਾ ਸਰੂਪ ਕਾਫੀ ਥਾਟ ਸ਼ਾੜਵ-ਸੰਪੂਰਨ ਜਾਤੀ ਵਾਲਾ ਜੋ ਪ੍ਰੋਫ਼ੈਸਰ ਤਾਰਾ ਸਿੰਘ ਨੇ ਵੀ ਨੰਬਰ- 2 ਤੇ ਜਾਤੀ ਸ਼ਾੜਵ-ਵਕਰ ਸੰਪੂਰਨ ਦਾ ਦਿੱਤਾ ਹੈ, ਉਹੀ ਮੰਨਿਆ ਹੈ। ਗੁਰਬਾਣੀ ਸੰਗੀਤ ਤੇ ਕਰਤਾ ਸਰਦਾਰ ਗਿਆਨ ਸਿੰਘ ਐਬਟਾਬਾਦ ਨੇ ਰਾਗ ਕਾਨੜਾ ਧੈਵਤ ਵਰਜਿਤ ਕਰਕੇ ਸ਼ਾੜਵ ਜਾਤੀ ਦਾ ਰਾਗ ਮੰਨਿਆ ਹੈ। ਜੋ ਪ੍ਰੋਫੈਸਰ ਤਾਰਾ ਸਿੰਘ ਨੇ ਰਾਗ ਦਾ ਸਰੂਪ ਨੰਬਰ-3 ਤੇ ਡਾਕਟਰ ਗੁਰਨਾਮ ਸਿੰਘ ਨੇ ਨੰਬਰ-3 ਤੇ ਦਿੱਤਾ ਹੈ। ਗੁਰੂ ਨਾਨਕ ਸੰਗੀਤ ਪੱਧਤੀ ਗ੍ਰੰਥ ਜਵੱਦੀ ਟਕਸਾਲ ਵਿੱਚ ਵੀ ਰਾਗ ਦੇ ਇਸ ਸਰੂਪ ਵਿੱਚ ਹੀ ਬੰਦਸ਼ਾਂ ਹਨ। ਕਾਫ਼ੀ ਥਾਟ ਦੇ ਇਸ ਰਾਗ ਵਿੱਚ ਧੈਵਤ ਵਰਜਿਤ ਹੈ ਤੇ ਸ਼ਾੜਵ-ਸ਼ਾੜਵ ਜਾਤੀ ਹੈ। ਕਾਨੜਾ ਅੰਗ ਦਾ ਚਲਨ ਪ ਨੁ ਪ, ਗੁ ਮ ਰ ਸ ਇਸ ਸਰੂਪ ਵਿੱਚ ਸਪੱਸ਼ਟ ਰੂਪ ਵਿੱਚ ਨਜ਼ਰ ਆਉਂਦਾ ਹੈ। ਕਾਨੜੇ ਦੇ ਇਸ ਸਰੂਪ ਵਿੱਚ ਕਈ ਸੂਝਵਾਨ ਟਕਸਾਲੀ ਰਾਗੀ ਸਿੰਘ ਸ਼ਬਦ ਬੰਦਸ਼ਾਂ ਦਾ ਗਾਇਣ ਕਰਦੇ ਹਨ। ਬਹੁਤ ਹੀ ਪੁਰਾਤਨ ਤੇ ਪ੍ਰਚਲਿਤ ਪੜਤਾਲ ''ਮਨ ਜਾਪਹੁ ਰਾਮ ਗੁਪਾਲ'' ਵੀ ਰਾਗ ਦੇ ਇਸ ਸਰੂਪ ਵਿੱਚ ਹੀ ਹੈ। ਸਿੱਖ ਪੰਥ ਦੇ ਸ਼੍ਰੋਮਣੀ ਰਾਗੀ ਸਵਰਗਵਾਸੀ ਭਾਈ ਸਮੁੰਦ ਸਿੰਘ ਜੀ ਕਾਨੜੇ ਦੇ ਇਸ ਸਰੂਪ ਵਿੱਚ ਸ਼ਬਦ ਕੀਰਤਨ ਬਹੁਤ ਰਚ ਕੇ ਕਰਦੇ ਸਨ। ਉਹਨਾਂ ਦੀਆਂ ਗਾਈਆਂ ਹੋਈਆਂ ਬੰਦਸ਼ਾਂ 'ਕੀਰਤਿ ਪ੍ਰਭ ਕੀ ਗਾਉ ਮੇਰੀ ਰਸਨਾਂ' ਤੇ 'ਗਾਈਐ ਗੁਣ ਗੋਪਾਲ ਕ੍ਰਿਪਾ ਨਿਧਿ' ਅੱਜ ਵੀ ਆਲ ਇੰਡੀਆ ਰੇਡੀਓ ਜਲੰਧਰ ਤੋਂ ਸੁਣੀਆਂ ਜਾਂਦੀਆਂ ਹਨ। ਸ੍ਰੀ ਦਰਬਾਰ ਸਾਹਿਬ ਦੀ ਪੁਰਾਤਨ ਪ੍ਰਚਲਿਤ ਮਰਯਾਦਾ ਅਨੁਸਾਰ ਰਾਤ ਨੂੰ ਸਮਾਪਤੀ ਦੀ ਚਉਂਕੀ ਸਮੇਂ ਰਬਾਬੀ/ਰਾਗੀ ਸਿੰਘ ਰਾਗ ਕਾਨੜਾ ਦੇ ਇਸ ਸਰੂਪ ਵਿੱਚ ਹੀ ਸ਼ਬਦ ਗਾਇਣ ਕਰਦੇ ਆ ਰਹੇ ਹਨ ਤੇ ਅੰਤ ਵਿੱਚ ਰਾਗ ਦੇ ਇਸ ਸਰੂਪ ਵਿੱਚ 'ਤੂੰ ਆਪੇ ਹੀ ਸਿਧ ਸਾਧਿਕੋ' ਪਉੜੀ ਲਗਾ ਕੇ ਸਮਾਪਤੀ ਕਰਦੇ ਹਨ। ਰਾਗ ਕਾਨੜਾ ਦਾ ਇਹ ਸਰੂਪ ਗੁਰਮਤਿ ਸੰਗੀਤ ਦਾ ਇੱਕ ਪਰੰਪਰਾਗਤ ਸਰੂਪ ਮੰਨਿਆ ਜਾਂਦਾ ਹੈ। ਰਾਗ ਨਿਰਣਾਇਕ ਕਮੇਟੀ ਨੇ ਕੁਝ ਹੋਰ ਵੀ ਪੁਰਾਤਨ ਬੰਦਸ਼ਾਂ ਨੂੰ ਅਧਾਰ ਮੰਨ ਕੇ ਰਾਗ ਦੇ ਇਸ ਸਰੂਪ ਨੂੰ ਹੀ ਗੁਰਮਤਿ ਸੰਗੀਤ ਪੱਧਤੀ ਅਨੁਸਾਰ ਕਾਨੜੇ ਦਾ ਸਹੀ ਸਰੂਪ ਮੰਨਿਆ ਹੈ। ਦਰਬਾਰੀ, ਨਾਇਕੀ, ਅਭੋਗੀ ਆਦਿ ਇਹ ਸਭ ਰਾਗ ਕਾਨੜਾ ਦੇ ਪ੍ਰਕਾਰ ਹਨ ਪਰ ਰਾਗ ਕਾਨੜਾ ਦਾ ਸਹੀ ਸਰੂਪ ਇਹੀ ਹੈ। ਰਾਗ ਕਾਨੜਾ ਦੇ ਚਲਨ ਵਿੱਚ ਪੂਰਵਾਂਗ ਵਿੱਚ ਸ ਰ ਗੁ, ਗੁ ਮ ਰ ਸ ਦੇ ਪ੍ਰਯੋਗ ਨਾਲ ਰਾਗ ਦਾ ਸਰੂਪ ਬਣਦਾ ਹੈ। ਉਤਰਾਂਗ ਵਿੱਚ ਮ ਪ ਨ ਸਂ ਨੁ ਪ ਜਾਂ ਮ ਪ ਸਂ - ਨੁ ਪ ਸਵਰ-ਸਮੂਹ ਪ੍ਰਯੋਗ ਹੁੰਦੇ ਹਨ। ਭਾਵੇਂ ਉਤਰਾਂਗ ਵਿੱਚ ਸਾਰੰਗ ਦੀ ਕੁਝ ਝਲਕ ਬਣਦੀ ਹੈ ਪਰ ਗੁਂ ਮਂ ਰਂ ਸਂ ਦਾ ਪ੍ਰਯੋਗ ਤੇ ਮ ਪ ਸਂ ਨੁ ਪ ਦੇ ਪ੍ਰਯੋਗ ਨਾਲ ਕਾਨੜਾ ਹੀ ਛਾਇਆ ਰਹਿੰਦਾ ਹੈ। ਵੈਸੇ ਵੀ ਸਾਰੰਗ ਵਿੱਚ ਨਿਸ਼ਾਦ ਤੇ ਨਿਆਸ ਹੈ ਨ਼ ਸ ਰ ਤੇ ਮ ਪ ਨ ਨ ਸਂ ਸਵਰ ਜ਼ਿਆਦਾ ਲਏ ਜਾਂਦੇ ਹਨ ਪਰ ਕਾਨੜਾ ਵਿੱਚ ਨਿਸ਼ਾਦ ਦਾ ਐਸਾ ਪ੍ਰਯੋਗ ਨਹੀਂ ਹੈ। ਸ ਰ ਨ਼ ਸ, ਰ ਰ ਸ ਰ ਗੁ - ਮ ਰ ਸ ਤੇ ਫਿਰ ਮ ਪ ਨ ਸਂ ਜਾਂ ਮ ਪ ਸਂ ਨ ਸਂ ਜਾਂ ਸਂ ਰਂ ਨ ਸਂ ਸਵਰ ਲਏ ਜਾਂਦੇ ਹਨ। ਸ ਰ ਗੁ, ਮ ਰ ਸ ਨ਼ ਸ, ਮ ਪ ਨ ਸਂ ਨੁ ਪ, ਸਂ ਰਂ ਨ ਸਂ ਨੁ ਪ ਮ ਪ ਗੁ ਮ ਰ ਸ। ਇਹਨਾਂ ਸਵਰ-ਸੰਗਤੀਆਂ ਦੇ ਪ੍ਰਯੋਗ ਨਾਲ ਰਾਗ ਕਾਨੜਾ ਦਾ ਚਲਨ ਠੀਕ ਬਣਿਆ ਰਹਿੰਦਾ ਹੈ। ਸੋ ਪ੍ਰਮਾਣਿਕ ਤੱਥਾਂ ਦੇ ਆਧਾਰ ਤੇ ਰਾਗ ਕਾਨੜਾ ਦੇ ਇਸ ਪ੍ਰੰਪਰਾਗਤ ਸਰੂਪ ਨੂੰ ਪ੍ਰਵਾਣਿਤ ਮੰਨ ਕੇ ਰਾਗ ਦਾ ਇਹੀ ਸਰੂਪ ਇੱਥੇ ਦਿਤਾ ਜਾ ਰਿਹਾ ਹੈ।

ਸ਼ਬਦ ਤਰਤੀਬ:-

ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਰਾਗੁ ਤਰਤੀਬ ਵਿੱਚ ਰਾਗੁ ਕਾਨੜਾ ਨੂੰ ਅਠਾਈਵਾਂ ਅਸਥਾਨ ਪ੍ਰਾਪਤ ਹੈ। ਬਾਣੀ ਦੀ ਰਚਨਾ ਪੰਨਾ ੧੨੯੪ ਤੋਂ ਆਰੰਭ ਹੁੰਦੀ ਹੈ। ਸ਼ਬਦ ਰਚਨਾ ਵਿੱਚ ਗੁਰੂ ਰਾਮਦਾਸ ਜੀ ਤੇ ਗੁਰੂ ਅਰਜਨ ਦੇਵ ਜੀ ਦੋ ਹੀ ਗੁਰੂ ਸਾਹਿਬਾਨ ਦੀ ਬਾਣੀ ਇਸ ਰਾਗ ਵਿੱਚ ਅੰਕਤ ਹੈ। ਮ:੪ ਦੇ ੧੮ ਤੇ ਮ:੫ ਦੇ ੫੧ ਸ਼ਬਦ ਹਨ। ਕਾਨੜਾ ਮਹਲਾ ੪ ਪੜਤਾਲ ਘਰੁ ੫ ਦੇ ਸਿਰਲੇਖ ਹੇਠ ੬ ਸ਼ਬਦ ੧੨੯੬ ਤੋਂ ੧੨੯੮ ਪੰਨਾ ਤੱਕ ਹਨ। ਕਾਨੜੇ ਕੀ ਵਾਰ ਮਹਲਾ ੪ ਮੂਸੇ ਕੀ ਵਾਰ ਕੀ ਧੁਨੀ ਪੰਨਾ ੧੩੧੨ ਤੋਂ੧੩੧੮ ਤੱਕ ਹੈ, ਜਿਸ ਦੀਆਂ ੧੫ ਪਉੜੀਆਂ ਹਨ ਤੇ ਹਰੇਕ ਪਉੜੀ ਨਾਲ ਮ:੪ ਦੇ ਹੀ ਦੋ ਦੋ ਸਲੋਕ ਕੁਲ ੩੦ ਸਲੋਕ ਹਨ। ਅੰਤ ਵਿੱਚ ਇੱਕ ਸ਼ਬਦ ਭਗਤ ਨਾਮਦੇਵ ਜੀਉ ਦਾ ਪੰਨਾ ੧੩੧੮ ਤੇ ਅੰਕਤ ਹੈ।

ਪਰੀਚੈ:-

ਰਾਗੁ-ਕਾਨੜਾ ਥਾਟ-ਕਾਫੀ ਸਵਰ-ਗੰਧਾਰ ਕੋਮਲ ਦੋਵੇਂ ਨਿਸ਼ਾਦ ਹੋਰ ਸਭ ਸ਼ੁੱਧ

ਵਰਜਿਤ ਸਵਰ-ਧੈਵਤ ਜਾਤੀ-ਸ਼ਾੜਵ-ਸ਼ਾੜਵ

ਵਾਦੀ-ਪੰਚਮ ਸੰਵਾਦੀ-ਸ਼ੜਜ ਸਮਾਂ-ਰਾਤ ਦਾ ਦੂਜਾ ਪਹਿਰ

ਆਰੋਹ- ਸ ਰ ਗੁ, ਮ ਪ, ਨ ਸੰ। ਅਵਰੋਹ-ਸੰ ਨੁ ਪ, ਮ ਪ ਗੁ, ਮ ਰ ਸ।

ਮੁਖ ਅੰਗ (ਪਕੜ) ਸ ਰ ਗੁ, ਮ ਰ ਸ, ਰ ਨ਼ ਸ, ਰ ਪ ਗੁ, ਮ ਰ ਸ।

ਸਵਰ ਵਿਸਥਾਰ (ਅਲਾਪ) :-

ਸ, ਸ ਰ ਨ਼ ਸ, ਸ ਰ ਗੁ, ਗੁ ਮ ਰ ਸ, ਰ ਨ਼ ਸ, ਸ ਨੁ਼ ਪ਼, ਮ਼ ਪ਼ ਨੁ਼ ਪ਼, ਮ਼ ਪ਼ ਸ, ਨੁ਼ ਪ਼, ਮ਼ ਪ਼ ਨ਼ - ਸ, ਸ ਰ ਗੁ, ਮ ਰ ਸ, ਸ ਰ ਗੁ ਮ ਪ, ਰ ਪ ਮ ਪ, ਮ ਪ ਗੁ, ਰ ਪ ਮ ਪ ਗੁ, ਗੁ ਮ ਰ ਸ, ਸ ਰ ਗੁ ਮ ਰ ਸ, ਸ ਰ ਨ਼ ਸ।

ਸ ਰ ਗੁ ਮ ਰ ਸ, ਸ ਰ ਨ਼ ਸ, ਰ ਰ ਗੁ - ਮ ਮ ਪ, ਗੁ ਮ ਰ ਸ, ਮ ਪ ਮ ਨੁ ਪ, ਮ ਪ ਨੁ ਪ, ਮ ਪ ਸੰ ਨੁ ਪ, ਮ ਪ ਨ ਸੰ ਨੁ ਪ, ਮ ਪ ਨ ਨ ਸੰ ਨੁ ਪ, ਸੰ ਰੰ ਨ ਸੰ ਨੁ ਪ, ਸੰ ਨੁ ਪ ਮ ਪ ਨੁ ਪ, ਨੁ ਪ ਮ ਪ ਗੁ - ਮ ਰ ਸ।

ਮ ਪ ਨੁ ਪ, ਮ ਪ ਨੁ ਮ ਪ, ਮ ਪ ਸੰ ਨੁ ਪ, ਮ ਪ ਸੰ ਨ ਸੰ, ਮ ਪ ਨ ਸੰ ਰੰ ਸੰ, ਸੰ ਰੰ ਨ ਸੰ, ਰੰ ਨ ਸੰ, ਸੰ ਰੰ ਗੁੰ, ਮੰ ਰੰ ਸੰ, ਗੁੰ ਮੰ ਰੰ ਸੰ, ਰੰ ਪੰ ਮੰ ਪੰ ਗੁੰ, ਮੰ ਰੰ ਸੰ, ਸੰ ਰੰ ਨ ਸੰ, ਸੰ ਨੁ ਪ, ਮ ਪ ਸੰ ਨੁ ਪ, ਪ ਨੁ ਪ, ਮ ਪ, ਮ ਨੁ ਪ, ਸੰ ਰੰ ਨ ਸੰ ਨੁ ਪ, ਨੁ ਪ ਮ ਪ, ਗੁ ਮ ਰ ਸ, ਸ ਰ - ਨ਼ ਸ।

(ਸਲੋਕ ਸਹਸਕ੍ਰਿਤੀ ਮਹਲਾ ੫) (੧੩੫੯)

ਮਸਕੰ ਭਗਨੰਤ ਸੈਲੰ, ਕਰਦਮੰ ਤਰੰਤ ਪਪੀਲਕਹ।। ਸਾਗਰੰ ਲੰਘੰਤਿ ਪਿੰਗੰ ਤਮ ਪਰਗਾਸ ਅੰਧਕਹ।। ਸਾਧ ਸੰਗੇਣਿ ਸਿਮਰੰਤਿ ਗੋਬਿੰਦ।। ਸਰਣਿ ਨਾਨਕ ਹਰਿ ਹਰਿ ਹਰੇ।।੫੫।।

ਪਦ ਅਰਥ:- ਮਸਕੰ-ਮੱਛਰ (ਕਮਜ਼ੋਰ ਜੀਵ)। ਭਗਨੰਤ-ਤੋੜ ਦਿੰਦਾ ਹੈ। ਸੈਲੰ-ਪਹਾੜ, ਪੱਥਰ (ਅਹੰਕਾਰ)। ਕਰਦਮੰ-ਚਿੱਕੜ (ਮੋਹ)। ਤਰੰਤ-ਤਰ ਜਾਂਦਾ ਹੈ। ਪਪੀਲਕਹ-ਕੀੜੀ। ਸਾਗਰੰ-ਸੰਸਾਰ-ਸਾਗਰ। ਲੰਘੰਤਿ-ਪਾਰ ਲੰਘ ਜਾਂਦਾ ਹੈ। ਪਿੰਗੰ-ਪਿੰਗਲਾ। ਤਮ-ਹਨੇਰਾ। ਪਰਗਾਸ-ਚਾਨਣ। ਅੰਧਕਹ-ਅੰਨਾ (ਅਗਿਆਨੀ)। ਸਾਧ ਸੰਗੇਣਿ-ਸਾਧ ਸੰਗਤ ਦੇ ਰਾਹੀਂ।

## ਮੰਗਲਾਚਰਣ

### ਰਾਗੁ ਕਾਨੜਾ ਏਕਤਾਲ ਮਾਤਰਾਂ-12 ਵਿਲੰਭਿਤ ਲੈਅ

| 1 | 2 | 3 | 4 | 5 | 6 | 7 | 8 | 9 | 10 | 11 | 12 |
|---|---|---|---|---|---|---|---|---|---|---|---|
| | | | | | | | | | | | ਰ-ਸਰ |
| | | | | | | | | | | | ਵਾਤਿਹਿਤ |
| ਗੁਮਰਸ | ਰਰਸ- | ਸਰਨ੍ਹਸ | ਰਸ | ਸਰਗੁਗੁ | ਮਮਪ- | ਗੁਮਰਸ | ਮਮਪਪ | ਮਪਨੁਪ | ਗੁਮਰਸ | ਮਪ | ਮਪਨਸੰ |
| ਗੁਤਰੂਤ | ਮਸਕੰਤ | ਭਗਨੰਤ | ਸੈਲੰ | ਕਰਦਮੰ | ਤਰੰਤਤ | ਪਪੀਲਕਹ | ਸਾਗਰੰਤ | ਲੰਘੰਤਿਤ | ਪਿੰਤਗੰਤ | ਤਮ | ਪਰਗਾਸ |
| ਸੰਸੰਰੰਸੰ | ਸੰਰੰ | ਗੁੰਮੰਰੰਸੰ | ਸੰਰੰਨਸੰ | ਨ੍ਹ-ਮਪ | ਮਪਨਸੰ | ਨ੍ਹ-ਪਪ | ਗੁਮਰਸ | ਰਸ | ਗੁਮਰਸ | ਰਸ | ਗੁਮਰਸ |
| ਅੰਧਕਹ | ਸਾਧ | ਸੰਗੇਣਿਤ | ਸਿਮਰੰਤਿ | ਗੋਤਬਿੰਦ | ਸਰਣਿਤ | ਨਾਤਨਕ | ਹਰਿਹਰਿ | ਹਰੇ | ਹਰਿਹਰਿ | ਹਰੇ | ਹਰਿਹਰਿ |
| ਰ-ਸ- | | | | | | | | | | | |
| ਹਤਰੇਤ | | | | | | | | | | | |
| x | | 0 | | 2 | | 0 | | 3 | | 4 | |

### ਕਾਨੜਾ ਮਹਲਾ ੫॥ (੧੨੯੮)

ਕੀਰਤਿ ਪ੍ਰਭ ਕੀ ਗਾਉ ਮੇਰੀ ਰਸਨਾਂ॥ ਅਨਿਕ ਬਾਰ ਕਰਿ ਬੰਦਨ ਸੰਤਨ ਊਹਾਂ ਚਰਨ ਗੋਬਿੰਦ ਜੀ ਕੇ ਬਸਨਾ॥੧॥ਰਹਾਉ॥ ਅਨਿਕ ਭਾਂਤਿ ਕਰਿ ਦੁਆਰੁ ਨ ਪਾਵਉ॥ ਹੋਇ ਕ੍ਰਿਪਾਲੁ ਤ ਹਰਿ ਹਰਿ ਧਿਆਵਉ॥੧॥ ਕੋਟਿ ਕਰਮ ਕਰਿ ਦੇਹ ਨ ਸੋਧਾ॥ ਸਾਧਸੰਗਤਿ ਮਹਿ ਮਨੁ ਪਰਬੋਧਾ॥੨॥ ਤ੍ਰਿਸਨ ਨ ਬੂਝੀ ਬਹੁ ਰੰਗ ਮਾਇਆ॥ ਨਾਮੁ ਲੈਤ ਸਰਬ ਸੁਖ ਪਾਇਆ॥੩॥ ਪਾਰਬ੍ਰਹਮ ਜਬ ਭਏ ਦਇਆਲ॥ ਕਹੁ ਨਾਨਕ ਤਉ ਛੂਟੇ ਜੰਜਾਲ॥੪॥੩॥

ਪਦ ਅਰਥ:-ਰਸਨਾਂ-ਹੇ ਜੀਭ! ਬੰਦਨ-ਨਮਸਕਾਰ। ਬਸਨਾ-ਵੱਸਦੇ ਹਨ। ਅਨਿਕ ਭਾਂਤਿ ਕਰਿ-ਅਨੇਕਾਂ ਢੰਗ ਵਰਤ ਕੇ। ਦੁਆਰੁ-ਪ੍ਰਮਾਤਮਾ ਦਾ ਦਰ। ਦੇਹ-ਸਰੀਰ। ਸੋਧਾ-ਪਵਿੱਤਰ। ਪਰਬੋਧਾ-ਗਿਆਨਵਾਨ ਹੋਇਆ। ਜੰਜਾਲ-ਮਾਇਆ ਦੇ ਮੋਹ ਦੀਆਂ ਫਾਹੀਆਂ।

### ਰਾਗੁ ਕਾਨੜਾ ਤੀਨ ਤਾਲ ਮਾਤਰਾਂ-16 ਮੱਧ ਲੈਅ

### ਅਸਥਾਈ

| 1 | 2 | 3 | 4 | 5 | 6 | 7 | 8 | 9 | 10 | 11 | 12 | 13 | 14 | 15 | 16 |
|---|---|---|---|---|---|---|---|---|---|---|---|---|---|---|---|
| | | | | | | | | ਮ | ਪ | ਨ | ਸੰ | ਨ੍ਹਨ੍ਹ | ਪ | ਮ | ਪ |
| | | | | | | | | ਕੀ | ਤ | ਰ | ਤਿ | ਪ੍ਰ | ਭ | ਕੀ | ਤ |
| ਗੁ | ਗੁ | ਮ | ਮ | ਰ | ਰ | ਸ | - | ਸ | ਰ | ਗੁ | ਮ | ਰ | ਰ | ਸ | ਸ |
| ਗਾ | ਉ | ਮੇ | ਰੀ | ਰ | ਸ | ਨਾਂ | ਤ | ਅ | ਨਿ | ਕ | ਤ | ਬਾ | ਰ | ਕ | ਰਿ |
| ਮ | - | ਪ | ਪ | ਨ੍ਹ | ਮ | ਪ | ਪ | ਮ | ਪ | ਨ | ਸੰ | ਰੰ | ਰੰ | ਨ | ਸੰ |
| ਬੰ | ਤ | ਦ | ਨ | ਸੰ | ਤ | ਤ | ਨ | ਊ | ਤ | ਹਾਂ | ਤ | ਚ | ਰ | ਨ | ਤ |
| ਨ੍ਹ | ਪਪ | ਮ | ਪ | ਮਪ | ਨ੍ਹਪ | ਗੁਮ | ਰਸ | | | | | | | | |
| ਗੋ | ਬਿੰਦ | ਜੀ | ਕੇ | ਬਤ | ਸਤ | ਨਾਤ | ਤਤ | | | | | | | | |
| x | | | | 2 | | | | 0 | | | | 3 | | | |

## ਅੰਤਰਾ

| | | | | | | | | | | | | | | | |
|---|---|---|---|---|---|---|---|---|---|---|---|---|---|---|---|
| | | | | | | | | ਮ | ਪ | ਨੁ | ਪ | ਮ | ਪ | ਨ | ਨ |
| | | | | | | | | ਅ | ਨਿ | ਕ | ऽ | ਭਾਂ | ਤਿ | ਕ | ਰਿ |
| ਸੰਸੰ | - | ਸੰ | ਸੰ | ਰੰ | ਨ | ਸੰਸੰ | - | ਸੰ | ਰੰ | ਗੁੰ | ਮੰਮੰ | ਰੰ | ਸੰ | ਨ | ਸੰ |
| ਦੁਆ | ऽ | ਰੁ | ਨ | ਪਾ | ऽ | ਵਉ | ऽ | ਹੋ | ऽ | ਇ | ਕ੍ਰਿ | ਪਾ | ਲੁ | ਤ | ऽ |
| ਨੁ | ਪ | ਮ | ਪ | ਨੂਪ | ਮਪ | ਗੁਮ | ਰਸ | | | | | | | | |
| ਹ | ਰਿ | ਹ | ਰਿ | ਧਿऽ | ਆऽ | ਵਉ | ऽऽ | | | | | | | | |
| x | | | | 2 | | | | 0 | | | | 3 | | | |

**ਤਾਨਾਂ ਤੇ ਤਿਹਾਈਆਂ:-**

1) ਸਰ ਗੁਮ ਰਸ ਨ਼ਸ ਮਪ ਨੂਪ ਗੁਮ ਰਸ 2) ਸਰ ਨ਼ਸ ਗੁਮ ਰਸ ਮਪ ਨੂਪ ਗੁਮ ਰਸ

3) ਗੁਮ ਰਸ ਮਪ ਨੂਪ ਨਸੰ ਨੂਪ ਗੁਮ ਰਸ 4) ਗੁਮ ਰਸ ਰਪ ਮਪ ਨੂਪ ਮਪ ਗੁਮ ਰਸ

5) ਮਪ ਨੂਪ ਮਪ ਨਸੰ ਨੂਪ ਮਪ ਗੁਮ ਰਸ 6) ਮਪ ਸੰ- ਨਸੰ ਨੂਪ ਮਪ ਨੂਪ ਗੁਮ ਰਸ

7) ਸਰ ਗੁਮ ਰਸ ਨ਼ਸ ਮਪ ਨਸੰ ਨੂਪ ਮਪ ਨਸੰ ਰੰਸੰ ਨਸੰ ਨੂਪ ਮਪ ਨੂਪ ਗੁਮ ਰਸ

8) ਗੁਮ ਰਸ ਮਪ ਨੂਪ ਗੁਮ ਰਸ ਰਰ ਪਪ ਨੂਪ ਮਪ ਸੰਰੰ ਨਸੰ ਨੂਪ ਮਪ ਗੁਮ ਰਸ

9) ਗੁਮ ਰਸ ਮਪ ਨੂਪ ਮਪ ਨਸੰ ਰੰਸੰ ਨਸੰ ਗੁੰਮੰ ਰੰਸੰ ਨਸੰ ਨੂਪ ਮਪ ਗੁਮ ਰਸ ਨ਼ਸ

10) ਮਪ ਨੂਪ ਗੁਮ ਰਸ ਮਪ ਨੂਪ ਨਸੰ ਰੰਸੰ ਗੁੰਮੰ ਰੰਸੰ ਨਸੰ ਨੂਪ ਮਪ ਨੂਪ ਗੁਮ ਰਸ

1) ਮੁਖੜੇ ਦੀ 9ਵੀਂ ਤੋਂ 12ਵੀਂ ਮਾਤਰ ਨੂੰ ਸੱਮ ਤੋਂ ਚੁੱਕ ਕੇ ਤਿੰਨ ਵਾਰ ਬਰਾਬਰ ਗਾ ਕੇ ਨਾਲ ਹੀ 13ਵੀਂ ਤੋਂ 16ਵੀਂ ਮਾਤਰ ਦੇ ਟੁਕੜੇ ਨੂੰ ਜੋੜ ਕੇ ਸੱਮ ਤੇ ਆਉਣਾ ਹੈ।
2) ਸੱਮ ਤੋਂ ਦੁਗੁਨ ਚੁੱਕ ਕੇ ਪੂਰੀ ਅਸਥਾਈ ਲੈ ਕੇ 9ਵੀਂ ਤੋਂ 16ਵੀਂ ਮਾਤਰ ਦੇ ਟੁਕੜੇ ਨੂੰ ਤਿੰਨ ਵਾਰ ਦੁਗੁਨ ਵਿੱਚ ਲੈ ਕੇ ਸੱਮ ਤੇ ਆਉਣਾ ਹੈ।
3) ਮੁਖੜਾ ਚੁੱਕ ਕੇ ਸੱਮ ਵਾਲੀਆਂ 2 ਮਾਤਰਾਂ 'ਗਾ ਉ' ਲਗਾ ਕੇ ਫਿਰ 2 ਮਾਤਰਾਂ ਬਿਸਰਾਮ ਫਿਰ 13ਵੀਂ ਤੋਂ ਦੂਜੀ ਮਾਤਰ ਦਾ ਟੁਕੜਾ ਤੇ ਬਿਸਰਾਮ ਫਿਰ 13ਵੀਂ ਤੋਂ 16ਵੀਂ ਮਾਤਰ ਗਾ ਕੇ ਸੱਮ ਤੇ ਆਉਣਾ ਹੈ।
4) 9ਵੀਂ ਤੋਂ 16ਵੀਂ ਮਾਤਰ ਦੇ ਟੁਕੜੇ ਨੂੰ 9ਵੀਂ ਮਾਤਰ ਤੋਂ ਆਰੰਭ ਕਰਕੇ ਤਿੰਨ ਵਾਰ ਬਰਾਬਰ ਲੈ ਕੇ ਸੱਮ ਤੇ ਸਮਾਪਤ ਕਰਨਾ ਹੈ।

**ਕਾਨੜਾ ਮਹਲਾ ੪॥ (੧੨੯੪-੯੫)**

ਮੇਰਾ ਮਨੁ ਸੰਤ ਜਨਾ ਪਗ ਰੇਨ॥ ਹਰਿ ਹਰਿ ਕਥਾ ਸੁਨੀ ਮਿਲਿ ਸੰਗਤਿ ਮਨੁ ਕੋਰਾ ਹਰਿ ਰੰਗਿ ਭੇਨ॥੧॥ ਰਹਾਉ॥ ਹਮ ਅਚਿਤ ਅਚੇਤ ਨ ਜਾਨਹਿ ਗਤਿ ਮਿਤਿ ਗੁਰਿ ਕੀਏ ਸੁਚਿਤ ਚਿਤੇਨ॥ ਪ੍ਰਭਿ ਦੀਨ ਦਇਆਲਿ ਕੀਓ ਅੰਗੀਕ੍ਰਿਤੁ ਮਨਿ ਹਰਿ ਹਰਿ ਨਾਮੁ ਜਪੇਨ॥੧॥ ਹਰਿ ਕੇ ਸੰਤ ਮਿਲਹਿ ਮਨ ਪ੍ਰੀਤਮ ਕਟਿ ਦੇਵਉ ਹੀਅਰਾ ਤੇਨ॥ ਹਰਿ ਕੇ ਸੰਤ ਮਿਲੇ ਹਰਿ ਮਿਲਿਆ ਹਮ ਕੀਏ ਪਤਿਤ ਪਵੇਨ॥੨॥ ਹਰਿ ਕੇ ਜਨ ਊਤਮ ਜਗਿ ਕਹੀਅਹਿ ਜਿਨ ਮਿਲਿਆ ਪਾਥਰ ਸੇਨ॥ ਜਨ ਕੀ ਮਹਿਮਾ ਬਰਨਿ ਨ ਸਾਕਉ ਓਇ ਊਤਮ ਹਰਿ ਹਰਿ ਕੇਨ॥੩॥ ਤੁਮ੍ ਹਰਿ ਸਾਹ ਵਡੇ ਪ੍ਰਭ ਸੁਆਮੀ ਹਮ ਵਣਜਾਰੇ ਰਾਸਿ ਦੇਨ॥ ਜਨ ਨਾਨਕ ਕਉ ਦਇਆ ਪ੍ਰਭ ਧਾਰਹੁ ਲਦਿ ਵਾਖਰੁ ਹਰਿ ਹਰਿ ਲੇਨ॥੪॥੨॥

ਪਦ ਅਰਥ:- ਪਗ ਰੇਨ-ਚਰਨਾਂ ਦੀ ਧੂੜ। ਭੇਨ-ਭਿੱਜ ਗਿਆ। ਅਚਿਤ-ਬੇ-ਧਿਆਨ। ਅਚੇਤ-ਗਾਫਿਲ। ਗਤਿ-ਉਚੀ ਆਤਮਕ ਅਵਸਥਾ। ਮਿਤਿ-ਮਾਪ, ਅੰਦਾਜ਼ਾ। ਸੁਚਿਤ-ਸਿਆਣਾ। ਚਿਤੇਨ-ਸਾਵਧਾਨ। ਕੀਓ ਅੰਗੀਕ੍ਰਿਤੁ-ਰਖਿਆ ਕੀਤੀ। ਕਟਿ-ਕੱਟ ਕੇ। ਹੀਅਰਾ-ਹਿਰਦਾ। ਤੇਨ-ਉਹਨਾਂ ਨੂੰ। ਪਵੇਨ-ਪਵਿੱਤਰ। ਸੇਨ-ਸਿੱਜ ਜਾਂਦੇ ਹਨ। ਕੇਨ-ਕੀਤੇ ਹਨ। ਸਾਹ-ਸ਼ਾਹ। ਰਾਸਿ-ਸਰਮਾਇਆ, ਪੂੰਜੀ। ਲਦਿ-ਲੱਦ ਲਵਾਂ। ਵਾਖਰੁ-ਸੌਦਾ।

## ਰਾਗੁ ਕਾਨੜਾ ਤੀਨ ਤਾਲ ਮਾਤਰਾਂ-16 ਮੱਧ ਲੈਅ

### ਅਸਥਾਈ

| 1 | 2 | 3 | 4 | 5 | 6 | 7 | 8 | 9 | 10 | 11 | 12 | 13 | 14 | 15 | 16 |
|---|---|---|---|---|---|---|---|---|---|---|---|---|---|---|---|
| | | | | | | | | ਸ | ਸ | ਰ | ਸ | ਰ | ਪ | ਮ | ਪ |
| | | | | | | | | ਮੇ | ਰਾ | ਮ | ਨੁ | ਸੰ | S | ਤ | S |
| ਗੁ | ਗੁ | ਗੁ | ਮ | ਰ | - | ਸ | - | ਰ | ਰ | ਸ | ਸ | ਮ | ਪ | ਨੁ | ਪ |
| ਜ | ਨਾ | ਪ | ਗ | ਰੇ | S | ਨ | S | ਹ | ਰਿ | ਹ | ਰਿ | ਕ | S | ਥਾ | S |
| ਮ | ਪ | ਨ | ਸੰ | ਨੁ | - | ਮ | ਪ | ਮ | ਪ | ਸੰ | - | ਨੁ | - | ਪ | - |
| ਸੁ | ਨੀ | ਮਿ | ਲਿ | ਸੰ | S | ਗ | ਤਿ | ਮ | S | ਨੁ | S | ਕੋ | S | ਰਾ | S |
| ਮ | ਪ | ਨੁ | ਪ | ਗੁ | ਮ | ਰ | ਸ | | | | | | | | |
| ਹ | ਰਿ | ਰੰ | ਗਿ | ਭੇ | S | ਨ | S | | | | | | | | |
| x | | | | 2 | | | | 0 | | | | 3 | | | |

### ਅੰਤਰਾ

| 1 | 2 | 3 | 4 | 5 | 6 | 7 | 8 | 9 | 10 | 11 | 12 | 13 | 14 | 15 | 16 |
|---|---|---|---|---|---|---|---|---|---|---|---|---|---|---|---|
| | | | | | | | | ਮ | ਮ | ਪ | ਪ | ਨੁ | ਪ | ਮ | ਪ |
| | | | | | | | | ਹ | ਮ | ਅ | ਚਿ | ਤ | ਅ | ਚੇ | ਤ |
| ਨ | ਸੰ | ਸੰ | ਸੰ | ਰੰ | ਰੰ | ਸੰ | ਸੰ | ਗੁੰ | ਮੰ | ਰੰ | ਸੰ | ਨ | ਸੰ | ਨੁ | ਪ |
| ਨ | ਜਾ | ਨ | ਹਿ | ਗ | ਤਿ | ਮਿ | ਤਿ | ਗੁ | S | ਰਿ | S | ਕੀ | S | ਏ | S |
| ਮ | ਪ | ਗੁ | ਮ | ਰ | ਰ | ਸ | - | | | | | | | | |
| ਸੁ | ਚਿ | ਤ | S | ਚਿ | ਤੇ | ਨ | S | | | | | | | | |
| x | | | | 2 | | | | 0 | | | | 3 | | | |

**ਕਾਨੜਾ ਮਹਲਾ ੫ ਘਰੁ ੨ ੴ ਸਤਿਗੁਰ ਪ੍ਰਸਾਦਿ।।** (੧੨੯੮)

ਗਾਈਐ ਗੁਣ ਗੋਪਾਲ ਕ੍ਰਿਪਾ ਨਿਧਿ।। ਦੂਖ ਬਿਦਾਰਨ ਸੁਖਦਾਤੇ ਸਤਿਗੁਰ ਜਾ ਕਉ ਭੇਟਤ ਹੋਇ ਸਗਲ ਸਿਧਿ।।੧।।ਰਹਾਉ।। ਸਿਮਰਤ ਨਾਮੁ ਮਨਹਿ ਸਾਧਾਰੈ।। ਕੋਟਿ ਪਰਾਧੀ ਖਿਨ ਮਹਿ ਤਾਰੈ।।੧।। ਜਾ ਕਉ ਚੀਤਿ ਆਵੈ ਗੁਰੁ ਅਪਨਾ।। ਤਾ ਕਉ ਦੂਖੁ ਨਹੀ ਤਿਲੁ ਸੁਪਨਾ।।੨।। ਜਾ ਕਉ ਸਤਿਗੁਰੁ ਅਪਨਾ ਰਾਖੈ।। ਸੋ ਜਨੁ ਹਰਿ ਰਸੁ ਰਸਨਾ ਚਾਖੈ।।੩।। ਕਹੁ ਨਾਨਕ ਗੁਰਿ ਕੀਨੀ ਮਇਆ।। ਹਲਤਿ ਪਲਤਿ ਮੁਖ ਊਜਲ ਭਇਆ।।੪।।੧।।

ਪਦ ਅਰਥ:- ਕ੍ਰਿਪਾ ਨਿਧਿ-ਦਇਆ ਦੇ ਖ਼ਜ਼ਾਨੇ। ਦੂਖ ਬਿਦਾਰਨ-ਦੁੱਖਾਂ ਦਾ ਨਾਸ ਕਰਨ ਵਾਲਾ। ਭੇਟਤ-ਮਿਲਿਆਂ। ਸਿਧਿ-ਕਾਮਯਾਬੀ, ਸਫ਼ਲਤਾ। ਸਾਧਾਰੈ-ਸਹਾਰਾ ਦੇਂਦਾ ਹੈ। ਚੀਤਿ-ਚਿੱਤ ਵਿੱਚ। ਤਿਲੁ-ਰਤਾ ਭਰ ਵੀ। ਚਾਖੈ-ਚੱਖਦਾ ਹੈ। ਮਇਆ-ਦਇਆ। ਹਲਤਿ-ਇਸ ਲੋਕ ਵਿੱਚ। ਪਲਤਿ-ਪਰਲੋਕ ਵਿੱਚ। ਊਜਲ-ਬੇ-ਦਾਗ਼।

## ਰਾਗੁ ਕਾਨੜਾ ਤੀਨ ਤਾਲ ਮਾਤਰਾਂ-16 ਮੱਧ ਲੈਅ

### ਅਸਥਾਈ

| 1 | 2 | 3 | 4 | 5 | 6 | 7 | 8 | 9 | 10 | 11 | 12 | 13 | 14 | 15 | 16 |
|---|---|---|---|---|---|---|---|---|---|---|---|---|---|---|---|
| | | | | | | | | ਮਪ | ਨਸੰ | ਨੁ | ਪ | - | ਰ | ਸ | ਰ |
| | | | | | | | | ਗਾs | ss | ਈ | ਐ | s | ਗੁ | s | ਣ |
| ਗੁ | ਗੁ | ਗੁ | ਮ | ਰਰ | ਰ | ਸ | ਸ | ਸ | ਰ | ਗੁ | - | ਮ | ਮ | ਰ | ਸ |
| ਗੋ | ਪਾ | ਲ | s | ਕ੍ਰਿ | ਪਾ | ਨਿ | ਧਿ | ਦੁ | s | ਖ | s | ਬਿ | ਦਾ | ਰ | ਨ |
| ਮ | ਪ | ਨ | ਸੰ | ਨੁ | ਨੁ | ਪ | ਪ | ਮ | ਪ | ਨਨ | ਸੰ | ਨਸੰ | ਨਸੰ | ਨੁ | ਪ |
| ਸੁ | ਖ | ਦਾ | ਤੇ | ਸ | ਤਿ | ਗੁ | ਰ | ਜਾ | s | ਕਉ | s | ਭੇs | ss | ਟ | ਤ |
| ਮਪ | ਮਪ | ਨੁਪ | ਮਪ | ਗੁ | ਗੁਮ | ਰਸ | ਨੁਸ | | | | | | | | |
| ਹੋs | ss | ਇs | ਸs | ਗ | ਲs | ਸਿs | ਧਿs | | | | | | | | |
| x | | | | 2 | | | | 0 | | | | 3 | | | |

### ਅੰਤਰਾ

| 1 | 2 | 3 | 4 | 5 | 6 | 7 | 8 | 9 | 10 | 11 | 12 | 13 | 14 | 15 | 16 |
|---|---|---|---|---|---|---|---|---|---|---|---|---|---|---|---|
| | | | | | | | | ਮ | ਪ | ਨ | ਸੰ | ਨ | ਸੰ | ਨੁ | ਪ |
| | | | | | | | | ਸਿ | ਮ | ਰ | ਤ | ਨਾ | s | ਮੁ | s |
| ਸੰ | ਸੰ | ਰੰ | ਸੰ | ਗੁੰ | ਮੰ | ਰੰ | ਸੰ | ਸੰ | ਰੰ | ਨ | ਸੰ | ਨੁ | ਪ | ਮ | ਪ |
| ਮ | ਨ | ਹਿ | s | ਸਾ | ਧਾ | ਰੈ | s | ਕੋ | s | ਟਿ | s | ਪ | ਰਾ | ਧੀ | s |
| ਗੁ | ਗੁ | ਗੁ | ਮ | ਰ | - | ਰਸ | ਨੁਸ | | | | | | | | |
| ਖਿ | ਨ | ਮ | ਹਿ | ਤਾ | s | ਰੈs | ss | | | | | | | | |
| x | | | | 2 | | | | 0 | | | | 3 | | | |

### ਕਾਨੜਾ ਮਹਲਾ ੫॥ (੧੩੦੧)

ਧਨਿ ਉਹ ਪ੍ਰੀਤਿ ਚਰਨ ਸੰਗਿ ਲਾਗੀ॥ ਕੋਟਿ ਜਾਪ ਤਾਪ ਸੁਖ ਪਾਏ ਆਇ ਮਿਲੇ ਪੂਰਨ ਬਡਭਾਗੀ॥੧॥ ਰਹਾਉ॥ ਮੋਹਿ ਅਨਾਥੁ ਦਾਸੁ ਜਨੁ ਤੇਰਾ ਅਵਰ ਓਟ ਸਗਲੀ ਮੋਹਿ ਤਿਆਗੀ॥ ਭੋਰ ਭਰਮ ਕਾਟੇ ਪ੍ਰਭ ਸਿਮਰਤ ਗਿਆਨ ਅੰਜਨ ਮਿਲਿ ਸੋਵਤ ਜਾਗੀ॥੧॥ ਤੂ ਅਥਾਹੁ ਅਤਿ ਬਡੋ ਸੁਆਮੀ ਕ੍ਰਿਪਾ ਸਿੰਧੁ ਪੂਰਨ ਰਤਨਾਗੀ॥ ਨਾਨਕੁ ਜਾਚਕੁ ਹਰਿ ਹਰਿ ਨਾਮੁ ਮਾਂਗੈ ਮਸਤਕੁ ਆਨਿ ਧਰਿਓ ਪ੍ਰਭ ਪਾਗੀ॥੨॥੭॥੧੯॥

ਪਦ ਅਰਥ:- ਅਨਾਥੁ-ਨਿਮਾਣਾ। ਭੋਰ ਭਰਮ-ਛੋਟੇ ਤੋਂ ਛੋਟੇ ਭਰਮ ਭੀ। ਅੰਜਨ-ਸੁਰਮਾ। ਕ੍ਰਿਪਾ ਸਿੰਧੁ-ਕਿਰਪਾ ਦਾ ਸਮੁੰਦਰ। ਰਤਨਾਗੀ-ਰਤਨਾਂ ਦੀ ਖਾਣ। ਜਾਚਕੁ-ਮੰਗਤਾ। ਪ੍ਰਭ ਪਾਗੀ-ਪ੍ਰਭੂ ਦੇ ਪਗ (ਪੈਰਾਂ) ਵਿੱਚ।

## ਰਾਗੁ ਕਾਨੜਾ ਤੀਨਤਾਲ ਮਾਤਰਾਂ-16 ਮੱਧ ਲੈਅ

### ਅਸਥਾਈ

| 1 | 2 | 3 | 4 | 5 | 6 | 7 | 8 | 9 | 10 | 11 | 12 | 13 | 14 | 15 | 16 |
|---|---|---|---|---|---|---|---|---|---|---|---|---|---|---|---|
| | | | | | | | | | | | ਮ | ਪ | ਨੁ | ਮ | ਪਪ |
| | | | | | | | | | | | ਧ | s | ਨਿ | s | ਉਹ |
| ਸੰਸੰ | - | ਨ | ਸੰ | ਨੁ | ਪ | ਗੁ | ਮ | ਰ | - | ਸ | ਮ | ਪ | ਗੁ | - | ਮ |
| ਪ੍ਰੀ | s | ਤਿ | ਚ | ਰ | ਨ | ਸੰ | ਗਿ | ਲਾ | s | ਗੀ | ਕੋ | s | ਟਿ | s | s |

| ਰ | ਸ | ਨ਼ | ਸ | ਰ | ਸ | ਰ | ਗੁ | ਮ | ਰ | ਸ | ਮ | ਪ | ਨ | - | ਸੰ |
|---|---|---|---|---|---|---|---|---|---|---|---|---|---|---|---|
| ਜਾ | ऽ | ਪ | ऽ | ਤਾ | ਪ | ਸੁ | ਖ | ਪਾ | ऽ | ਏ | ਆ | ऽ | ਇ | ऽ | ऽ |
| ਨ | ਸੰ | ਨੁ | ਪ | ਮ | ਪਪ | ਗੁ | ਮ | ਰ | - | ਸ | | | | | |
| ਮਿ | ऽ | ਲੇ | ऽ | ਪੂ | ਰਨ | ਬ | ਡ | ਭਾ | ऽ | ਗੀ | | | | | |
| x | | | | 2 | | | | 0 | | | | 3 | | | |

ਅੰਤਰਾ

| | | | | | | | | | | | ਮ | ਪ | ਨ | - | - |
|---|---|---|---|---|---|---|---|---|---|---|---|---|---|---|---|
| | | | | | | | | | | | ਮੋ | ऽ | ਹਿ | ऽ | ऽ |
| ਸੰ | ਸੰ | ਰੰ | ਸੰ | ਨ | ਸੰ | ਰੰ | ਸੰ | ਨੁ | ਮ | ਪ | ਸੰ | ਰੰ | ਗੁੰ | ਮੰ | ਰੰ |
| ਅ | ਨਾ | ਥੁ | ऽ | ਦਾ | ਸੁ | ਜ | ਨੁ | ਤੇ | ऽ | ਰਾ | ਅ | ਵ | ਰ | ऽ | ऽ |
| ਸੰ | ਸੰ | ਨੁ | ਪ | ਮਪ | ਨੁਪ | ਨਸੰ | ਨੁਪ | ਗੁਮ | ਰਸ | ਨ਼ਸ | | | | | |
| ਓ | ਟ | ਸ | ਗ | ਲੀऽ | ऽऽ | ਮੋऽ | ਹਿऽ | ਤਿऽ | ਆऽ | ਗੀऽ | | | | | |
| x | | | | 2 | | | | 0 | | | | 3 | | | |

## ਕਾਨੜਾ ਮਹਲਾ ੫॥ (੧੨੯੯)

ਠਾਕੁਰ ਜੀਉ ਤੁਹਾਰੋ ਪਰਨਾ॥ ਮਾਨੁ ਮਹਤੁ ਤੁਮ੍ਾਰੈ ਊਪਰਿ ਤੁਮ੍ਰੀ ਓਟ ਤੁਮ੍ਾਰੀ ਸਰਨਾ॥੧॥ਰਹਾਉ॥ ਤੁਮ੍ਰੀ ਆਸ ਭਰੋਸਾ ਤੁਮ੍ਰਾ ਤੁਮਰਾ ਨਾਮੁ ਰਿਦੈ ਲੈ ਧਰਨਾ॥ ਤੁਮਰੋ ਬਲੁ ਤੁਮ ਸੰਗਿ ਸੁਹੇਲੇ ਜੋ ਜੋ ਕਹਹੁ ਸੋਈ ਸੋਈ ਕਰਨਾ॥੧॥ ਤੁਮਰੀ ਦਇਆ ਮਇਆ ਸੁਖੁ ਪਾਵਉ ਹੋਹੁ ਕ੍ਰਿਪਾਲ ਤ ਭਉਜਲੁ ਤਰਨਾ॥ ਅਭੈ ਦਾਨੁ ਨਾਮੁ ਹਰਿ ਪਾਇਓ ਸਿਰੁ ਡਾਰਿਓ ਨਾਨਕ ਸੰਤ ਚਰਨਾ॥੨॥੯॥

ਪਦ ਅਰਥ:- ਪਰਨਾ-ਆਸਰਾ। ਮਹਤੁ-ਵਡਿਆਈ। ਸੁਹੇਲੇ-ਸੁਖੀ। ਮਇਆ-ਕਿਰਪਾ। ਭਉਜਲੁ-ਸੰਸਾਰ-ਸਮੁੰਦਰ। ਅਭੈ ਦਾਨੁ-ਨਿਰਭੈਤਾ ਦੇਣ ਵਾਲਾ। ਡਾਰਿਓ-ਰੱਖ ਦਿੱਤਾ ਹੈ।

## ਰਾਗੁ ਕਾਨੜਾ ਸੂਲ ਤਾਲ ਮਾਤਰਾਂ-10 ਮੱਧ ਲੈਅ

### ਅਸਥਾਈ

| 1 | 2 | 3 | 4 | 5 | 6 | 7 | 8 | 9 | 10 |
|---|---|---|---|---|---|---|---|---|---|
| ਪ | ਮ | ਨੁ | ਪ | ਗੁ | ਮ | ਰ | - | ਸ | - |
| ਠਾ | ऽ | ਕੁ | ਰ | ਜੀ | ऽ | ਉ | ऽ | ऽ | ऽ |
| ਗੁ | ਗੁ | ਮ | - | ਰ | - | ਰ | - | ਸ | - |
| ਤੁ | ਹਾ | ਰੋ | ऽ | ਪ | ऽ | ਰ | ऽ | ਨਾ | ऽ |
| ਸ | - | ਰ | - | ਗੁ | - | ਮ | - | ਰ | ਸ |
| ਮਾ | ऽ | ਨੁ | ऽ | ਮ | ऽ | ਹ | ऽ | ਤੁ | ऽ |
| ਰ | - | ਪ | - | ਪ | ਮ | ਨੁ | - | ਪ | ਪ |
| ਤੁ | ऽ | ਮ੍ਾ | ऽ | ਰੈ | ऽ | ਊ | ऽ | ਪ | ਰਿ |
| ਨ | ਸੰ | ਰੰ | ਸੰ | ਨ | ਸੰ | ਨੁ | - | ਪ | - |
| ਤੁ | ਮ੍ | ਰੀ | ऽ | ਓ | ऽ | ਟ | ऽ | ऽ | ऽ |
| ਮ | ਪ | ਨੁ | ਪ | ਗੁ | ਮ | ਰ | - | ਸ | - |
| ਤੁ | ਮ੍ਾ | ਰੀ | ऽ | ਸ | ऽ | ਰ | ऽ | ਨਾ | ऽ |
| x | | 0 | | 2 | | 3 | | 0 | |

### ਅੰਤਰਾ

| | | | | | | | |
|---|---|---|---|---|---|---|---|
| ਮ | ਮ | ਪ | - | ਨ | - | ਸੰ | - | ਨ | ਸੰ |
| ਤੁ | ਮ੍ | ਰੀ | S | ਆ | S | ਸ | S | S | S |
| ਸੰ | ਸੰ | ਰੰ | ਸੰ | ਨ | ਸੰ | ਨੁ | - | ਪ | - |
| ਭ | ਰੋ | ਸਾ | S | ਤੁ | ਮ੍ | ਰਾ | S | S | S |
| ਸੰ | ਸੰ | ਰੰ | - | ਗੁੰ | - | ਮੰ | ਰੰ | - | ਸੰ |
| ਤੁ | ਮ | ਰਾ | S | ਨਾ | S | S | ਮੁ | S | S |
| ਸੰ | ਸੰ | ਨੁ | ਪ | ਗੁ | ਮ | ਰ | - | ਸ | - |
| ਰਿ | ਦੈ | ਲੈ | S | ਧ | S | ਰ | S | ਨਾ | S |
| x | | 0 | | 2 | | 3 | | 0 | |

ਤਾਨਾਂ ਤੇ ਤਿਹਾਈਆਂ:-

| | | | | | | | | | | |
|---|---|---|---|---|---|---|---|---|---|---|
| 1) | ਸਰ | ਗੁਮ | ਰਸ | ਮਪ | ਨਸੰ | ਨੁਪ | ਮਪ | ਨੁਪ | ਗੁਮ | ਰਸ |
| 2) | ਗੁਮ | ਰਸ | ਮਪ | ਨੁਪ | ਮਪ | ਨਸੰ | ਨੁਪ | ਮਪ | ਗੁਮ | ਰਸ |
| 3) | ਮਪ | ਨਸੰ | ਰੰਸੰ | ਨਸੰ | ਗੁੰਮੰ | ਰੰਸੰ | ਨਸੰ | ਨੁਪ | ਗੁਮ | ਰਸ |

1) ਪਹਿਲੀ ਤੋਂ ਚੌਥੀ ਮਾਤਰ ਤੱਕ ਬੰਦਸ਼ ਅਨੁਸਾਰ ਗਾ ਕੇ 5ਵੀਂ-6ਵੀਂ ਮਾਤਰ ਤੇ 'ਜੀਉ' ਦਾ ਉਚਾਰਨ ਤੇ ਇਹ 2 ਮਾਤਰਾਂ ਦਾ ਟੁਕੜਾ ਤਿੰਨ ਵਾਰ ਲੈ ਕੇ ਸੱਮ ਤੇ ਮੁਕਾਅ ਕਰਨਾ ਹੈ।
2) ਪਹਿਲੀ ਮਾਤਰ ਦਾ ਬਿਸਰਾਮ ਦੇ ਕੇ ਦੂਜੀ ਮਾਤਰ ਤੇ 'ਠਾ' ਦਾ ਉਚਾਰਨ ਤੇ ਦੂਜੀ ਤੋਂ ਚੌਥੀ ਮਾਤਰ ਦੇ ਟੁਕੜੇ 'ਠਾਕੁਰ' ਨੂੰ ਤਿੰਨ ਵਾਰ ਬਰਾਬਰ ਗਾ ਕੇ ਸੱਮ ਤੇ ਮੁਕਾਅ ਕਰਨਾ ਹੈ।
3) ਪਹਿਲੀ ਤੋਂ ਅੱਠਵੀਂ ਮਾਤਰ ਦੇ ਟੁਕੜੇ ਨੂੰ 7ਵੀਂ ਮਾਤਰ ਤੋਂ ਚੁੱਕ ਕੇ ਤਿੰਨ ਵਾਰ ਬਰਾਬਰ ਲੈ ਕੇ ਸੱਮ ਤੇ ਸਮਾਪਤ ਕਰਨਾ ਹੈ। ਪਹਿਲਾਂ 7ਵੀਂ ਮਾਤਰ ਦੇ 'ਉ' ਨੂੰ 6ਵੀਂ ਮਾਤਰ ਤੇ ਲੈਣਾ ਹੈ।

### ਕਾਨੜਾ ਮਹਲਾ ੫॥ (੧੩੦੦)

ਸਾਧੂ ਹਰਿ ਹਰੇ ਗੁਨ ਗਾਏ॥ ਮਾਨ ਤਨੁ ਧਨੁ ਪ੍ਰਾਨ ਪ੍ਰਭ ਕੇ ਸਿਮਰਤ ਦੁਖੁ ਜਾਇ॥੧॥ਰਹਾਉ॥ ਈਤ ਊਤ ਕਹਾ ਲੋੁਭਾਵਹਿ ਏਕ ਸਿਉ ਮਨੁ ਲਾਇ॥੧॥ ਮਹਾ ਪਵਿਤ੍ਰ ਸੰਤ ਆਸਨੁ ਮਿਲਿ ਸੰਗਿ ਗੋਬਿਦੁ ਧਿਆਇ॥੨॥ ਸਗਲ ਤਿਆਗਿ ਸਰਨਿ ਆਇਓ ਨਾਨਕ ਲੇਹੁ ਮਿਲਾਇ॥੩॥੩॥੧੪॥

ਪਦ ਅਰਥ:- ਮਾਨ-ਮਨ। ਈਤ ਊਤ-ਏਦਰ ਓਧਰ। ਲੋੁਭਾਵਹਿ-ਲੋਭ ਵਿੱਚ ਫਸ ਰਿਹਾ ਹੈਂ। ਸੰਤ ਆਸਨੁ-ਗੁਰੂ ਦਾ ਟਿਕਾਣਾ।

### ਰਾਗੁ ਕਾਨੜਾ ਏਕ ਤਾਲ ਮਾਤਰਾਂ-12 ਮੱਧ ਲੈਅ

### ਅਸਥਾਈ

| 1 | 2 | 3 | 4 | 5 | 6 | 7 | 8 | 9 | 10 | 11 | 12 |
|---|---|---|---|---|---|---|---|---|---|---|---|
| ਮ | ਪ | ਨੁ | ਪ | ਨ | ਸੰ | ਨੁ | ਪ | ਗੁ | ਮ | ਰ | ਸ |
| ਸਾ | S | ਧੂ | S | ਹ | ਰਿ | ਹ | ਰੇ | ਗੁ | ਨ | ਗਾ | ਏ |
| ਸ | ਰ | ਨੁ | ਸ | ਰ | ਪ | ਮਮ | ਪ | ਮਮ | ਨੁ | ਨੁ | ਪ |
| ਮਾ | ਨ | ਤ | ਨੁ | ਧ | ਨੁ | ਪ੍ਰਾ | ਨ | ਪ੍ਰ | ਭ | ਕੇ | S |
| ਸੰ | ਰੰ | ਨ | ਸੰ | ਨੁ | ਪ | ਨੁਨੁ | ਪਪ | ਮਪ | ਗੁਮ | ਰਸ | ਨੁਸ |
| ਸਿ | ਮ | ਰ | ਤ | ਦੁ | ਖੁ | ਜਾS | SS | SS | ਇS | SS | SS |
| x | | 0 | | 2 | | 0 | | 3 | | 4 | |

## ਅੰਤਰਾ

| | | | | | | | | | | | |
|---|---|---|---|---|---|---|---|---|---|---|---|
| ਮ | ਪ | ਨੁ | ਪ | ਨ | ਸਂ | ਸਂ | ਰਂ | ਗੁਂ | ਮਂ | ਰਂ | ਸਂ |
| ਈ | s | ਤ | s | ਉ | ਤ | ਕ | ਹਾ | ਲੋ | ਭਾ | ਵ | ਹਿ |
| ਨ | ਸਂ | ਨੁ | ਪ | ਮ | ਪ | ਨੁਨੁ | ਪਨੁ | ਨੁਪ | ਮਪ | ਗੁਮ | ਰਸ |
| ਏ | ਕ | ਸਿ | ਉ | ਮ | ਨੁ | ਲਾs | ss | ss | ss | ਇs | ss |
| x | | 0 | | 2 | | 0 | | 3 | | 4 | |

ਤਾਨਾਂ ਤੇ ਤਿਹਾਈਆਂ:-

| | | | | | | | | | | | | |
|---|---|---|---|---|---|---|---|---|---|---|---|---|
| 1) | ਸਰ | ਗੁਮ | ਰਸ | ਮਪ | ਨੁਪ | ਮਪ | ਨਸਂ | ਰਂਸਂ | ਨੁਪ | ਮਪ | ਗੁਮ | ਰਸ |
| 2) | ਮਪ | ਨੁਪ | ਨਸਂ | ਨੁਪ | ਮਪ | ਨਸਂ | ਰਂਸਂ | ਨਸਂ | ਨੁਪ | ਮਪ | ਗੁਮ | ਰਸ |
| 3) | ਗੁਮ | ਰਸ | ਮਪ | ਨੁਪ | ਗੁਮ | ਰਸ | ਸਂਰਂ | ਨਸਂ | ਨੁਪ | ਮਪ | ਗੁਮ | ਰਸ |

1) ਪਹਿਲੀ ਤੋਂ 6ਵੀਂ ਮਾਤਰ ਤੱਕ ਬੰਦਸ਼ ਅਨੁਸਾਰ ਗਾ ਕੇ ਇੱਕ ਮਾਤਰ ਬਿਸਰਾਮ ਫਿਰ 5ਵੀਂ-6ਵੀਂ ਮਾਤਰ ਦਾ ਟੁਕੜਾ ਫਿਰ ਬਿਸਰਾਮ ਫਿਰ ਇਹੀ ਟੁਕੜਾ ਲੈ ਕੇ ਸੱਮ ਤੇ ਆਉਣਾ ਹੈ।
2) ਪਹਿਲੀ ਤੋਂ 8ਵੀਂ ਮਾਤਰ ਤੱਕ ਬੰਦਸ਼ ਅਨੁਸਾਰ ਫਿਰ 7ਵੀਂ-8ਵੀਂ ਮਾਤਰ ਦੇ ਟੁਕੜੇ ਨੂੰ 2 ਵਾਰ ਹੋਰ ਗਾ ਕੇ ਸੱਮ ਤੇ ਆਉਣਾ ਹੈ।
3) 7ਵੀਂ ਤੋਂ 12ਵੀਂ ਮਾਤਰ ਦੇ ਟੁਕੜੇ ਨੂੰ 7ਵੀਂ ਮਾਤਰ ਤੋਂ ਚੁੱਕ ਕੇ ਤਿੰਨ ਵਾਰ ਬਰਾਬਰ ਗਾ ਕੇ ਸੱਮ ਤੇ ਸਮਾਪਤ ਕਰਨਾ ਹੈ।

### ਕਾਨੜਾ ਮਹਲਾ ੫॥ (੧੩੦੨)

ਕਹਨ ਕਹਾਵਨ ਕਉ ਕਈ ਕੇਤੈ॥ ਐਸੋ ਜਨੁ ਬਿਰਲੋ ਹੈ ਸੇਵਕੁ ਜੋ ਤਤ ਜੋਗ ਕਉ ਬੇਤੈ॥੧॥ ਰਹਾਉ॥ ਦੁਖੁ ਨਾਹੀ ਸਭੁ ਸੁਖੁ ਹੀ ਹੈ ਰੇ ਏਕੈ ਏਕੀ ਨੇਤੈ॥ ਬੁਰਾ ਨਹੀ ਸਭੁ ਭਲਾ ਹੀ ਹੈ ਰੇ ਹਾਰ ਨਹੀ ਸਭ ਜੇਤੈ॥੧॥ ਸੋਗੁ ਨਾਹੀ ਸਦਾ ਹਰਖੀ ਹੈ ਰੇ ਛੋਡਿ ਨਾਹੀ ਕਿਛੁ ਲੇਤੈ॥ ਕਹੁ ਨਾਨਕ ਜਨੁ ਹਰਿ ਹਰਿ ਹਰਿ ਹੈ ਕਤ ਆਵੈ ਕਤ ਰਮਤੈ॥੨॥੩॥੨੨॥

ਪਦ ਅਰਥ:- ਕੇਤੈ-ਕਿੱਤਨੇ ਹੀ ਬੰਦੇ। ਤਤ ਜੋਗ ਕਉ-ਜਗਤ-ਦੇ-ਮੂਲ ਪ੍ਰਭੂ ਦੇ ਮਿਲਾਪ ਨੂੰ। ਬੇਤੈ-ਜਾਣਦਾ ਹੈ। ਨੇਤੈ-ਨੇਤ੍ਰੈ, ਅੱਖਾਂ ਵਿਚ (ਵਸਾਉਂਦਾ ਹੈ)। ਜੇਤੈ-ਜਿੱਤ। ਹਰਖੀ-ਖੁਸ਼ੀ ਹੀ। ਕਤ ਰਮਤੈ-ਮੁੜ ਮੁੜ ਨਹੀਂ ਮਰਦਾ।

### ਰਾਗੁ ਕਾਨੜਾ ਆਡਾ ਚਾਰਤਾਲ ਮਾਤਰਾਂ-14 ਮੱਧ ਲੈਅ

## ਅਸਥਾਈ

| 1 | 2 | 3 | 4 | 5 | 6 | 7 | 8 | 9 | 10 | 11 | 12 | 13 | 14 |
|---|---|---|---|---|---|---|---|---|---|---|---|---|---|
| ਪਪ | ਮ | ਪ | ਨੁ | ਮ | ਪ | ਗੁਗੁ | - | ਮ | ਮ | ਰ | - | ਸ | - |
| ਕਹ | ਨ | ਕ | ਹਾ | ਵ | ਨ | ਕਉ | s | ਕ | ਈ | ਕੇ | s | ਤੈ | s |
| ਸ | ਰ | ਗੁ | ਮ | ਪ | ਪ | ਨੁ | ਪ | ਮ | ਪ | ਗੁ | ਮ | ਰ | ਸ |
| ਐ | s | ਸੋ | ਜ | s | ਨੁ | ਬਿ | ਰ | ਲੋ | ਹੈ | ਸੇ | s | ਵ | ਕੁ |
| ਮ | ਪ | ਸਂ | ਸਂ | ਨ | ਸਂ | ਨੁ | ਪ | ਮਮ | ਪ | ਗੁ | ਮ | ਰ | ਸ |
| ਜੋ | s | s | ਤ | s | ਤ | ਜੋ | ਗ | ਕਉ | s | ਬੇ | s | ਤੈ | s |
| x | | 2 | | 0 | | 3 | | 0 | | 4 | | 0 | |

### ਅੰਤਰਾ

| | | | | | | | | | | | | | |
|---|---|---|---|---|---|---|---|---|---|---|---|---|---|
| ਮ | ਪ | ਨੁ | ਪ | ਮ | ਪ | ਸਂ | ਸਂ | ਸਂ | - | ਰਂ | - | ਨ | ਸਂ |
| ਦੁ | ਖੁ | ਨਾ | ਹੀ | ਸ | ਭੁ | ਸੁ | ਖੁ | ਹੀ | S | ਹੈ | S | ਰੇ | S |
| ਸਂ | ਰਂ | ਗੁਂ | ਮਂ | ਰਂ | ਸਂ | ਨੁ | - | ਪ | - | ਗੁ | ਮ | ਰ | ਸ |
| ਏ | S | ਕੈ | ਏ | S | ਕੀ | ਨੇ | S | S | S | ਤੈ | S | S | S |
| x | | 2 | | 0 | | 3 | | 0 | | 4 | | 0 | |

ਤਾਨਾਂ ਤੇ ਤਿਹਾਈਆਂ:-

1) ਸਰ ਗੁਮ ਰਸ ਨੁਸ ਮਮ ਪਨੁ ਪ- ਮਪ ਨਸਂ ਰਂਸਂ ਨਸਂ ਨੁਪ ਗੁਮ ਰਸ
2) ਗੁਮ ਰਸ ਮਪ ਨੁਪ ਗੁਮ ਰਸ ਮਪ ਨਸਂ ਰਂਸਂ ਨਸਂ ਨੁਪ ਮਪ ਗੁਮ ਰਸ
3) ਸਰ ਨੁਸ ਗੁਮ ਰਸ ਮਪ ਨਸਂ ਰਂਸਂ ਨਸਂ ਗੁਂਮਂ ਰਂਸਂ ਨੁਪ ਮਪ ਗੁਮ ਰਸ

1) ਪਹਿਲੀ ਤੋਂ ਛੇਵੀਂ ਮਾਤਰ ਤੱਕ ਬੰਦਸ਼ ਅਨੁਸਾਰ ਗਾ ਕੇ ਤੀਜੀ ਤੋਂ ਛੇਵੀਂ ਮਾਤਰ ਦੇ 4 ਮਾਤਰਾਂ ਦੇ ਟੁਕੜੇ ਨੂੰ 2 ਵਾਰ ਹੋਰ ਗਾ ਕੇ ਸੱਮ ਤੇ ਮੁਕਾਅ ਕਰਨਾ ਹੈ।
2) ਪਹਿਲੀ ਤੋਂ 8ਵੀਂ ਮਾਤਰ ਤੱਕ ਬੰਦਸ਼ ਅਨੁਸਾਰ ਗਾ ਕੇ ਇੱਕ ਮਾਤਰ ਬਿਸਰਾਮ ਫਿਰ 7ਵੀਂ-8ਵੀਂ ਮਾਤਰ ਦਾ ਟੁਕੜਾ ਫਿਰ ਬਿਸਰਾਮ ਫਿਰ ਇਹੀ ਟੁਕੜਾ ਲੈ ਕੇ ਸੱਮ ਤੇ ਮੁਕਾਅ ਕਰਨਾ ਹੈ।
3) 7ਵੀਂ ਤੋਂ 14ਵੀਂ ਮਾਤਰ ਦੇ 8 ਮਾਤਰਾਂ ਦੇ ਟੁਕੜੇ ਨੂੰ 5ਵੀਂ ਮਾਤਰ ਤੋਂ ਚੁੱਕ ਕੇ ਤਿੰਨ ਵਾਰ ਬਰਾਬਰ ਲੈ ਕੇ ਸੱਮ ਤੇ ਸਮਾਪਤ ਕਰਨਾ ਹੈ। ਪਹਿਲਾਂ ਪਹਿਲੀ ਤੋਂ ਚੌਥੀ ਮਾਤਰ ਤੱਕ 'ਕਹਨ ਕਹਾਵਨ' ਦਾ ਉਚਾਰਨ ਕਰਨਾ ਹੈ।

### ਕਾਨੜਾ ਮਹਲਾ ੫॥ (੧੨੯੮-੯੯)

ਐਸੀ ਮਾਂਗੁ ਗੋਬਿਦ ਤੇ॥ ਟਹਲ ਸੰਤਨ ਕੀ ਸੰਗੁ ਸਾਧੂ ਕਾ ਹਰਿ ਨਾਮਾਂ ਜਪਿ ਪਰਮ ਗਤੇ॥੧॥ਰਹਾਉ॥ ਪੂਜਾ ਚਰਨਾ ਠਾਕੁਰ ਸਰਨਾ॥ ਸੋਈ ਕੁਸਲੁ ਜੁ ਪ੍ਰਭ ਜੀਉ ਕਰਨਾ॥੧॥ ਸਫਲ ਹੋਤ ਇਹ ਦੁਰਲਭ ਦੇਹੀ॥ ਜਾ ਕਉ ਸਤਿਗੁਰੁ ਮਇਆ ਕਰੇਹੀ॥੨॥ ਅਗਿਆਨ ਭਰਮੁ ਬਿਨਸੈ ਦੁਖ ਡੇਰਾ॥ ਜਾ ਕੈ ਰਿਦੈ ਬਸਹਿ ਗੁਰ ਪੈਰਾ॥੩॥ ਸਾਧਸੰਗਿ ਰੰਗਿ ਪ੍ਰਭੁ ਧਿਆਇਆ॥ ਕਹੁ ਨਾਨਕ ਤਿਨਿ ਪੂਰਾ ਪਾਇਆ॥੪॥੪॥

ਪਦ ਅਰਥ:- ਪਰਮ ਗਤੇ-ਸਭ ਤੋਂ ਉੱਚੀ ਆਤਮਕ ਅਵਸਥਾ। ਸਰਨਾ-ਪ੍ਰਭੂ ਦੀ ਸ਼ਰਨ। ਕੁਸਲੁ-ਸੁਖ। ਦੁਰਲਭ-ਬੜੀ ਮੁਸ਼ਕਿਲ ਨਾਲ ਮਿਲਣ ਵਾਲੀ। ਦੇਹੀ-ਮਨੁੱਖਾ ਸਰੀਰ। ਮਇਆ-ਮਿਹਰ। ਭਰਮੁ-ਭਟਕਣਾ। ਬਿਨਸੈ-ਉੱਠ ਜਾਂਦਾ ਹੈ।

### ਰਾਗੁ ਕਾਨੜਾ ਮੱਤ ਤਾਲ ਮਾਤਰਾਂ-9 ਵਿਲੰਬਿਤ ਲੈਅ

| 1 | 2 | 3 | 4 | 5 | 6 | 7 | 8 | 9 |
|---|---|---|---|---|---|---|---|---|
| ਮ | ਪ | ਨੁ | ਮ | ਪ | ਗੁ | ਮ | ਰ | ਸ |
| ਐ | ਸੀ | ਮਾਂ | S | ਗੁ | ਗੋ | ਬਿ | ਦ | ਤੇ |
| ਸਸ | ਰ | ਗੁਮ | ਰਰ | ਸ | ਮਮ | ਪ | ਨੁ | ਪ |
| ਟਹ | ਲ | ਸੰS | ਤਨ | ਕੀ | ਸੰਗੁ | ਸਾ | ਧੂ | ਕਾ |
| ਮਪ | ਸਂ | ਨਸਂ | ਨੁ | ਪ | ਮ | ਪਪ | ਗੁਮ | ਰਸ |
| ਹਰਿ | ਨਾ | ਮਾਂS | ਜ | ਪਿ | ਪ | ਰਮ | ਗS | ਤੇS |
| x | | 2 | | | 3 | | | |

### ਅੰਤਰਾ

| | | | | | | | | |
|---|---|---|---|---|---|---|---|---|
| ਮ | ਪ | ਨ | ਨ | ਸਂ | ਸਂ | ਰੰਰੰ | ਨਨ | ਸਂ |
| ਪੂ | ਜਾ | ਚ | ਰ | ਨਾ | ਠਾ | ਕੁਰ | ਸਰ | ਨਾ |
| ਗੁੰ | ਮਂ | ਰੰਰੰ | ਸਂ | ਨਸਂ | ਪਨੁ | ਪਪ | ਗੁਮ | ਰਸ |
| ਸੋ | ਈ | ਕੁਸ | ਲੁ | ਜੁS | ਪ੍ਰਭ | ਜੀਉ | ਕਰ | ਨਾS |
| x | | 2 | | | 3 | | | |

**ਤਾਨਾਂ ਤੇ ਤਿਹਾਈਆਂ:-**

1) ਸਰਗੁਮ ਰਸਨ਼ਸ ਰਪਮਪ ਨੁਪਮਪ ਮਪਨਸਂ ਰੰਸਂਨਸਂ ਪਨੁਪਪ ਮਪਗੁਮ ਰਸਨ਼ਸ
2) ਪਨੁਪਪ ਮਪਗੁਮ ਰਸਨ਼ਸ ਮਪਨਸਂ ਨੁਪਮਪ ਸਂਰੰਨਸਂ ਨੁਪਮਪ ਗੁਮਰਸ ਸਰਨ਼ਸ
3) ਮਪਨਸਂ ਰੰਸਂਨਸਂ ਸਂਰੰਗੁੰਮਂ ਰੰਸਂਨਸਂ ਸਂਰੰਨਸਂ ਪਨੁਮਪ ਮਪਨੁਪ ਗੁਮਰਸ ਸਰਨ਼ਸ

1) ਤੀਜੀ ਤੋਂ ਪੰਜਵੀਂ ਮਾਤਰ ਦੇ ਤਿੰਨ ਮਾਤਰਾਂ ਦੇ ਟੁਕੜੇ ਨੂੰ ਪਹਿਲੀ ਮਾਤਰ ਤੋਂ ਤਿੰਨ ਵਾਰ ਬਰਾਬਰ ਗਾ ਕੇ ਸੱਮ ਤੇ ਮੁਕਾਅ ਕਰਨਾ ਹੈ।

2) | ਮ ਪ ਨੁ ਪ | ਐ ਸੀ ਮਾਂ ਗੁ | ਇਹ 4 ਮਾਤਰਾਂ ਦਾ ਟੁਕੜਾ ਦੂਜੀ ਮਾਤਰ ਤੋਂ ਲੈ ਕੇ ਫਿਰ 2 ਵਾਰ 'ਮਾਂ ਗੁ ਮਾਂ ਗੁ' ਜੋੜ ਕੇ ਸੱਮ ਤੇ ਆਉਣਾ ਹੈ।

3) 6ਵੀਂ ਤੋਂ 9ਵੀਂ ਮਾਤਰ ਦੇ ਟੁਕੜੇ ਨੂੰ 7ਵੀਂ ਮਾਤਰ ਤੋਂ ਆਰੰਭ ਕਰਕੇ ਤਿੰਨ ਵਾਰ ਬਰਾਬਰ ਲੈ ਕੇ ਸੱਮ ਤੇ ਸਮਾਪਤ ਕਰਨਾ ਹੈ।

**ਕਾਨੜਾ ਮਹਲਾ ੫॥** (੧੩੦੦)

ਸਾਧਸੰਗਤਿ ਨਿਧਿ ਹਰਿ ਕੋ ਨਾਮ॥ ਸੰਗਿ ਸਹਾਈ ਜੀਅ ਕੈ ਕਾਮ॥੧॥ ਰਹਾਉ॥ ਸੰਤ ਰੇਨੁ ਨਿਤਿ ਮਜਨੁ ਕਰੈ॥ ਜਨਮ ਜਨਮ ਕੇ ਕਿਲਬਿਖ ਹਰੈ॥੧॥ ਸੰਤ ਜਨਾ ਕੀ ਊਚੀ ਬਾਨੀ॥ ਸਿਮਰਿ ਸਿਮਰਿ ਤਰੇ ਨਾਨਕ ਪ੍ਰਾਨੀ॥੨॥੨॥੧੩॥

ਪਦ ਅਰਥ:- ਨਿਧਿ-ਖਜ਼ਾਨਾ। ਸਹਾਈ-ਸਾਥੀ। ਕੈ ਕਾਮ-ਕੰਮ ਆਉਂਦਾ ਹੈ। ਰੇਨੁ-ਚਰਨ-ਧੂੜ। ਮਜਨੁ-ਇਸ਼ਨਾਨ। ਕਿਲਬਿਖ-ਪਾਪ। ਹਰੈ-ਦੂਰ ਕਰ ਲੈਂਦਾ ਹੈ।

### ਰਾਗੁ ਕਾਨੜਾ ਝਪਤਾਲ ਮਾਤਰਾਂ-10 ਵਿਲੰਭਿਤ ਲੈਅ

### ਅਸਥਾਈ

| 1 | 2 | 3 | 4 | 5 | 6 | 7 | 8 | 9 | 10 |
|---|---|---|---|---|---|---|---|---|---|
| | | | | | ਸਂ | ਨੁਪ | ਮਪ | ਗੁਗੁ | ਸਰ |
| | | | | | ਸਾ | ਧS | ਸੰS | ਗਤਿ | ਨਿਧਿ |
| ਗੁਗੁ | ਮ | ਰ | - | ਸ | ਸ | ਰ | ਗੁ | ਮਪ | ਨੁਪ |
| ਹਰਿ | ਕੋ | ਨਾ | S | ਮ | ਸੰ | ਗਿ | ਸ | ਹਾS | ਈS |
| ਨਸਂ | ਰੰ | ਨਸਂ | ਪਨੁ | ਪ | | | | | |
| ਜੀਅ | ਕੈ | ਕਾS | SS | ਮ | | | | | |
| x | | 2 | | | 0 | | 3 | | |

### ਅੰਤਰਾ

| | | | | | | | | | |
|---|---|---|---|---|---|---|---|---|---|
| | | | | | ਮ | ਪ | ਸੰ | ਨ | ਸੰਸੰ |
| | | | | | ਸੰ | ਤ | ਰੇ | ਨੁ | ਨਿਤਿ |
| ਰੰ | ਸੰਰੰ | ਨਸੰ | ਨੁ | ਪ | ਸੰ | ਰੰਰੰ | ਗੁੰਮੰ | ਰੰ | ਸੰ |
| ਮ | ਜਨੁ | ਕS | ਰੈ | S | ਜ | ਨਮ | ਜਨ | ਮ | ਕੇ |
| ਨਸੰ | ਨੁਪ | ਗੁਮ | ਰ | ਸ | | | | | |
| ਕਿਲ | ਬਿਖ | ਹS | ਰੈ | S | | | | | |
| x | | 2 | | | 0 | | 3 | | |

**ਤਾਨਾਂ ਤੇ ਤਿਹਾਈਆਂ:-**

1) ਗੁਮਰਸ ਮਪਨੁਪ ਗੁਮਰਸ ਮਪਨਸੰ ਨੁਪਮਪ ਗੁਮਰਸ ਮਪਨਸੰ ਰੰਸੰਨਸੰ ਨੁਪਮਪ ਗੁਮਰਸ

2) ਮਪਨੁਪ ਗੁਮਰਸ ਮਪਨਸੰ ਨੁਪਮਪ ਗੁਮਰਸ ਮਪਨਸੰ ਰੰਸੰਨਸੰ ਗੁੰਮੰਰੰਸੰ ਨੁਪਮਪ ਗੁਮਰਸ

3) ਸਰਸਰ ਨੁਸਗੁਮ ਰਸਨੁਸ ਮਪਮਪ ਨੁਪਨਸੰ ਰੰਸੰਨਸੰ ਸੰਰੰਸੰਰੰ ਨਸੰਨੁਪ ਮਪਨੁਪ ਗੁਮਰਸ

1) ਚੌਥੀ ਮਾਤਰ ਤੇ ਸ ਸਵਰ ਲਗਾ ਕੇ 'ਮ' ਦਾ ਉਚਾਰਨ ਕਰਨਾ ਹੈ। 'ਹਰਿ ਕੋ ਨਾ ਮ' ਚਾਰ ਮਾਤਰਾਂ ਵਿੱਚ ਫਿਰ ਇੱਕ ਮਾਤਰ ਬਿਸਰਾਮ ਫਿਰ 'ਨਾ ਮ' ਫਿਰ ਬਿਸਰਾਮ ਫਿਰ 'ਨਾ ਮ' ਕਹਿ ਕੇ ਸੱਮ ਤੇ ਆਉਣਾ ਹੈ।

2) ਮੁਖੜਾ ਚੌਥੀਂ ਮਾਤਰ ਤੋਂ ਚੁੱਕ ਕੇ ਬੰਦਸ਼ ਅਨੁਸਾਰ 'ਸਾਧ ਸੰਗਤਿ ਨਿਧਿ ਹਰਿ' ਫਿਰ ਇਹੀ ਟੁਕੜਾ ਫਿਰ ਮੁਖੜਾ ਗਾ ਕੇ ਸੱਮ ਤੇ ਆਉਣਾ ਹੈ। ਪਹਿਲਾਂ ਤੀਜੀ ਮਾਤਰ ਤੇ 'ਨਾਮ' ਦਾ ਉਚਾਰਨ ਹੈ।

3) ਮੁਖੜੇ ਨੂੰ ਤਿੰਨ ਵਾਰ ਬਰਾਬਰ ਗਾ ਕੇ ਸੱਮ ਤੇ ਮੁਕਾਅ ਕਰਨਾ ਹੈ।

### ਕਾਨੜਾ ਮਹਲਾ ੫॥ (੧੩੦੩)

ਸਿਮਰਤ ਨਾਮੁ ਮਨਹਿ ਸੁਖੁ ਪਾਈਐ॥ ਸਾਧ ਜਨਾ ਮਿਲਿ ਹਰਿ ਜਸੁ ਗਾਈਐ॥੧॥ਰਹਾਉ॥ ਕਰਿ ਕਿਰਪਾ ਪ੍ਰਭ ਰਿਦੈ ਬਸੇਰੋ॥ ਚਰਨ ਸੰਤਨ ਕੈ ਮਾਥਾ ਮੇਰੋ॥੧॥ ਪਾਰਬ੍ਰਹਮ ਕਉ ਸਿਮਰਹੁ ਮਨਾਂ॥ ਗੁਰਮੁਖਿ ਨਾਨਕ ਹਰਿ ਜਸੁ ਸੁਨਾਂ॥੨॥੯॥੨੮॥

ਪਦ ਅਰਥ:- ਮਨਹਿ-ਮਨ ਵਿੱਚ। ਜਸੁ-ਸਿਫ਼ਤਿ ਸਾਲਾਹ। ਬਸੇਰੋ-ਟਿਕਾਣਾ। ਸੁਨਾਂ-ਸੁਣਿਆਂ ਕਰ।

### ਰਾਗੁ ਕਾਨੜਾ ਕੁੰਭ ਤਾਲ ਮਾਤਰਾਂ-11 ਵਿਲੰਭਿਤ ਲੈਅ

### ਅਸਥਾਈ

| 1 | 2 | 3 | 4 | 5 | 6 | 7 | 8 | 9 | 10 | 11 |
|---|---|---|---|---|---|---|---|---|---|---|
| ਪਨੁ | ਮਪ | ਮ | ਪ | ਨੁ | ਪਪ | ਗੁ | ਮ | ਰ | ਰ | ਸ |
| ਸਿਮ | ਰਤ | ਨਾ | ਮੁ | ਮ | ਨਹਿ | ਸੁ | ਖੁ | ਪਾ | ਈ | ਐ |
| ਰ | ਰ | ਸ | ਰ | ਗੁ | ਗੁ | ਮਮ | ਰਰ | ਸਰ | ਨੁ | ਸ |
| ਸਾ | ਧ | ਜ | ਨਾ | ਮਿ | ਲਿ | ਹਰਿ | ਜਸੁ | ਗਾS | ਈ | ਐ |
| x | | | | 2 | | 3 | | 4 | | |

### ਅੰਤਰਾ

| | | | | | | | | | | |
|---|---|---|---|---|---|---|---|---|---|---|
| ਮ | ਪ | ਨਨ | ਸੰ | ਰੰਰੰ | ਸੰ | ਸੰਰੰ | ਗੁੰ | ਮੰ | ਰੰ | ਸੰ |
| ਕ | ਰਿ | ਕਿਰ | ਪਾ | ਪ੍ਰ | ਭ | ਰਿS | ਦੈ | ਬ | ਸੇ | ਰੋ |
| ਸੰਸੰ | ਨਸੰ | ਨੁ | ਪ | ਮ | ਪ | ਗੁ | ਗੁ | ਮ | ਰ | ਸ |
| ਚਰ | ਨS | ਸੰ | ਤ | ਨ | ਕੈ | ਮਾ | ਥਾ | ਮੇ | S | ਰੋ |
| x | | | | 2 | | 3 | | 4 | | |

ਰਾਗੁ ਕਾਨੜਾ

ਤਾਨਾਂ ਤੇ ਤਿਹਾਈਆਂ:-

1) ਸਰਗੁਮ ਰਸਮਪ ਨੁਪਮਪ ਮਪਨਸਂ ਨੁਪਨਸਂ ਰਂਸਂਨਸਂ ਸਂਰਂਗੁਂਮਂ ਰਂਸਂਨਸਂ ਨੁਪਮਪ ਮਪਗੁਮ ਰਸਨ਼ਸ

2) ਮਪਨੁਪ ਗੁਮਰਸ ਮਪਨਸਂ ਰਂਸਂਨਸਂ ਨੁਪਮਪ ਗੁਮਰਸ ਸਂਰਂਨਸਂ ਗੁਂਮਂਰਂਸਂ ਨਸਂਨੁਪ ਮਪਨੁਪ ਗੁਮਰਸ

1) ਪਹਿਲੀ ਤੋਂ ਚੌਥੀ ਮਾਤਰ ਦੇ ਟੁਕੜੇ ਨੂੰ ਦੂਜੀ ਮਾਤਰ ਤੋਂ ਲੈ ਕੇ ਇੱਕ ਮਾਤਰ ਬਿਸਰਾਮ ਫਿਰ ਤੀਜੀ ਤੋਂ ਚੌਥੀ ਮਾਤਰ ਦਾ ਟੁਕੜਾ ਫਿਰ ਬਿਸਰਾਮ ਫਿਰ ਇਹੀ ਟੁਕੜਾ ਲੈ ਕੇ ਸੱਮ ਤੇ ਆਉਣਾ ਹੈ।

2) ਤੀਜੀ ਮਾਤਰ ਤੇ 'ਨਾਮ' ਦਾ ਉਚਾਰਨ ਕਰਨਾ ਹੈ ਪਹਿਲੀ ਮਾਤਰ ਤੋਂ 'ਸਿਮ ਰਤ ਨਾਮੁ ' ਇਹ ਤਿੰਨ ਮਾਤਰਾਂ ਗਾ ਕੇ ਇੱਕ ਮਾਤਰ ਬਿਸਰਾਮ ਫਿਰ ਇਹੀ ਟੁਕੜਾ ਫਿਰ ਬਿਸਰਾਮ ਫਿਰ ਇਹੀ ਟੁਕੜਾ ਗਾ ਕੇ ਸੱਮ ਤੇ ਆਉਣਾ ਹੈ।

3) 7ਵੀਂ ਤੋਂ 11ਵੀਂ ਮਾਤਰ ਦੇ 5 ਮਾਤਰਾਂ ਦੇ ਟੁਕੜੇ ਨੂੰ 8ਵੀਂ ਮਾਤਰ ਤੋਂ ਆਰੰਭ ਕਰਕੇ ਤਿੰਨ ਵਾਰ ਬਰਾਬਰ ਲੈ ਕੇ ਸੱਮ ਤੇ ਸਮਾਪਤ ਕਰਨਾ ਹੈ।

(ਕਾਨੜੇ ਕੀ ਵਾਰ ਮਹਲਾ ੪) (੧੩੧੮)

**ਸਲੋਕ ਮ:੪।। ਹਉ ਢੂੰਢੇਂਦੀ ਸਜਣਾ ਸਜਣੁ ਮੈਡੈ ਨਾਲਿ।। ਜਨ ਨਾਨਕ ਅਲਖੁ ਨ ਲਖੀਐ ਗੁਰਮੁਖਿ ਦੇਹਿ ਦਿਖਾਲਿ।।੧।।**

ਪਦ ਅਰਥ:- ਹਉ-ਮੈਂ। ਅਲਖੁ-ਜਿਸ ਦਾ ਸਹੀ ਰੂਪ ਬਿਆਨ ਨਾ ਕੀਤਾ ਜਾ ਸਕੇ। ਨ ਲਖੀਐ-ਬਿਆਨ ਨਹੀਂ ਕੀਤਾ ਜਾ ਸਕਦਾ। ਦੇਹਿ ਦਿਖਾਲਿ-ਦਰਸ਼ਨ ਕਰਾ ਦੇਂਦੇ ਹਨ।

## ਰਾਗੁ ਕਾਨੜਾ ਏਕ ਤਾਲ ਮਾਤਰਾਂ-12 ਵਿਲੰਭਿਤ ਲੈਅ

### ਅਸਥਾਈ

| 1 | 2 | 3 | 4 | 5 | 6 | 7 | 8 | 9 | 10 | 11 | 12 |
|---|---|---|---|---|---|---|---|---|---|---|---|
| | | | | | | | | | | ਸਰਨ਼ਸ | ਰਰਸਰ |
| | | | | | | | | | | ਹਉSS | ਢੂੰਢੇਂਦੀS |
| ਗੁਗੁ | ਮਰ | ਸ | ਮਪ | ਨੁ-ਮਪ | ਸਂ-ਨਸਂ | ਨੁਪ | ਮਪਨੁਪ | ਗੁਮ | ਰਸ | | |
| ਸਜ | ਣਾS | ਸ | ਜS | ਣੁSSS | ਮੈSSS | ਡੈS | ਨਾSSS | ਲਿS | SS | | |
| x | | 0 | | 2 | | 0 | | 3 | | 4 | |

### ਅੰਤਰਾ

| 1 | 2 | 3 | 4 | 5 | 6 | 7 | 8 | 9 | 10 | 11 | 12 |
|---|---|---|---|---|---|---|---|---|---|---|---|
| | | | | | | | | | | ਮਪ | ਨ-ਨਨ |
| | | | | | | | | | | ਜਨ | ਨਾSਨਕ |
| ਸਂਸਂ | ਰਂਸਂ | ਸਂਰਂ | ਗੁਂਮਂ | ਰਂਸਂ | ਸਂਰਂਨਸਂ | ਨੁਪ | ਮਪ | ਗੁਮ | ਰਸ | | |
| ਅਲ | ਖੁS | ਨS | ਲਖੀ | ਐS | ਗੁSਰS | ਮੁਖਿ | ਦੇਹਿ | ਦਿਖਾ | ਲਿS | | |
| x | | 0 | | 2 | | 0 | | 3 | | 4 | |

ਅਲਾਪ ਤਾਨਾਂ ਤੇ ਤਿਹਾਈਆਂ:-

1) ਸ- ਰ-ਨ਼ਸ ਨ਼ੁਪ਼ ਮ਼ਪ਼ਨ਼ਸ ਸਰਗੁ- ਮਪ ਮਪਗੁਮ ਰਸ

2) ਸਰਨ਼ਸ ਸਰਗੁ- ਮਪ ਨੁਪ ਮਪਨਸਂ ਨੁਪ ਮਪਨੁਪ ਗੁਮਰਸ

1) ਸਰਗੁਸਰਗੁਸਰ ਗੁਮਰਸਮਪਨੁਮ ਪਨੁਮਪਨਸਂਨੁਪ ਪਨਸਂਪਨਸਂਪਨ ਸਂਰਂਨਸਂਸਂਰਂਗੁਂਸਂ ਰਂਗੁਂਸਂਰਂਗੁਂਮਂਰਂਸਂ ਮਪਸਂਮਪਸਂਮਪ ਨਸਂਨੁਪਸਰਗੁਸ ਰਗੁਸਰਗੁਮਰਸ

2) ਸਰਸਰਨ਼ਸਰਸ ਗੁਮਰਸਰਰਪਪ ਮਪਨੁਪਗੁਮਰਸ ਮਪਮਪਨਸੰਰੰਸੰ ਗੁੰਮੰਰੰਸੰਨਸੰਰੰਸੰ ਸੰਰੰਨਸੰਨਸੰਨੁਪ ਮਪਨਸੰਨੁਪਮਪ ਮਪਗੁਮਰਸਨ਼ਸ

3) ਸਰਸ਼ਰਨ਼ਸਗੁਮ ਰਸਰਰਪਪਮਪ ਗੁਮਰਸਮਪਨੁਪ ਮਪਨਸੰਨੁਪਮਪ ਨਸੰਰੰਸੰਗੁੰਮੰਰੰਸੰ ਨਸੰਨਸੰਨੁਪਮਪ ਮਪਗੁਮਰਸਨ਼ਸ

1) 11ਵੀਂ-12ਵੀਂ ਮਾਤਰ ਦੇ ਟੁਕੜੇ ਨੂੰ 9ਵੀਂ ਮਾਤਰ ਤੋਂ ਬਰਾਬਰ ਵਿੱਚ ਲੈ ਕੇ ਫਿਰ 12ਵੀਂ ਮਾਤਰ ਨੂੰ ਦੋ ਵਾਰ ਹੋਰ ਗਾ ਕੇ ਸੱਮ ਤੇ ਆਉਣਾ ਹੈ।

2) 11ਵੀਂ-12ਵੀਂ ਮਾਤਰ ਦੇ ਟੁਕੜੇ ਨੂੰ ਦੁਗੁਨ ਵਿੱਚ 10ਵੀਂ ਮਾਤਰ ਤੋਂ ਚੁੱਕ ਕੇ ਤਿੰਨ ਵਾਰ ਲੈ ਕੇ ਸੱਮ ਤੇ ਆਉਣਾ ਹੈ।

3) 11ਵੀਂ ਮਾਤਰ ਦੇ ਟੁਕੜੇ ਨੂੰ 9ਵੀਂ ਮਾਤਰ ਤੋਂ ਤਿੰਨ ਵਾਰ ਲੈ ਕੇ ਨਾਲ ਹੀ 12ਵੀਂ ਮਾਤਰ ਨੂੰ ਜੋੜ ਕੇ ਸੱਮ ਤੇ ਆਉਣਾ ਹੈ।

### ਕਾਨੜਾ ਮਹਲਾ ੫॥ (੧੩੦੧)

ਚਰਨ ਸਰਨ ਗੋਪਾਲ ਤੇਰੀ॥ ਮੋਹ ਮਾਨ ਧੋਹ ਭਰਮ ਰਾਖਿ ਲੀਜੈ ਕਾਟਿ ਬੇਰੀ॥੧॥ ਰਹਾਉ॥ ਬੂਡਤ ਸੰਸਾਰ ਸਾਗਰ॥ ਉਧਰੇ ਹਰਿ ਸਿਮਰਿ ਰਤਨਾਗਰ॥੧॥ ਸੀਤਲਾ ਹਰਿ ਨਾਮੁ ਤੇਰਾ॥ ਪੂਰਨੋ ਠਾਕੁਰ ਪ੍ਰਭੁ ਮੇਰਾ॥੨॥ ਦੀਨ ਦਰਦ ਨਿਵਾਰਿ ਤਾਰਨ॥ ਹਰਿ ਕ੍ਰਿਪਾ ਨਿਧਿ ਪਤਿਤ ਉਧਾਰਨ॥੩॥ ਕੋਟਿ ਜਨਮ ਦੂਖ ਕਰਿ ਪਾਇਓ॥ ਸੁਖੀ ਨਾਨਕ ਗੁਰਿ ਨਾਮੁ ਦ੍ਰਿੜਾਇਓ॥੪॥੬॥੧੭॥

ਪਦ ਅਰਥ:- ਗੋਪਾਲ-ਹੇ ਸ੍ਰਿਸ਼ਟੀ ਦੇ ਪਾਲਨਹਾਰ! ਧੋਹ-ਠੱਗੀ। ਬੇਰੀ-ਬੇੜੀ। ਬੂਡਤ-ਡੁੱਬ ਰਹੇ। ਉਧਰੇ-ਬਚ ਜਾਂਦੇ ਹਨ। ਰਤਨਾਗਰ-ਰਤਨਾਂ ਦੀ ਖਾਣ ਪ੍ਰਭੂ। ਸੀਤਲਾ-ਠੰਢ ਪਾਉਣ ਵਾਲਾ। ਪੂਰਨੋ-ਸਰਬ-ਵਿਆਪਕ। ਦੀਨ ਦਰਦ-ਗਰੀਬਾਂ ਦੇ ਦੁੱਖ। ਨਿਵਾਰਿ-ਦੂਰ ਕਰ ਕੇ। ਨਿਧਿ-ਖ਼ਜ਼ਾਨਾ। ਪਤਿਤ-ਵਿਕਾਰੀ। ਉਧਾਰਨ-ਬਚਾਉਣ ਵਾਲਾ।

### ਰਾਗੁ ਕਾਨੜਾ ਚਾਰ ਤਾਲ ਮਾਤਰਾਂ-12 ਵਿਲੰਭਿਤ ਲੈਅ

#### ਅਸਥਾਈ

| 1 | 2 | 3 | 4 | 5 | 6 | 7 | 8 | 9 | 10 | 11 | 12 |
|---|---|---|---|---|---|---|---|---|---|---|---|
| ਸੰ | ਰੰ | ਸੰ | ਨੁ | ਮ | ਪ | ਗੁ | ਗੁ | ਮ | ਰ | - | ਸ |
| ਚ | ਰ | ਨ | ਸ | ਰ | ਨ | ਗੋ | ਪਾ | ਲ | ਤੇ | S | ਰੀ |
| ਸ | ਰ | ਗੁ | ਮ | ਰ | ਸ | ਮ | ਪ | - | ਨੁ | ਮ | ਪ |
| ਮੋ | ਹ | S | ਮਾ | S | ਨ | ਧੋ | ਹ | S | ਭ | ਰ | ਮ |
| ਸੰ | ਰੰ | ਸੰ | ਨਸੰ | ਨੁ | ਪ | ਮ | ਪ | ਗੁ | ਮ | ਰ | ਸ |
| ਰਾ | S | ਖਿ | ਲੀS | S | ਜੈ | ਕਾ | S | ਟਿ | ਬੇ | S | ਰੀ |
| x | | 0 | | 2 | | 0 | | 3 | | 4 | |

#### ਅੰਤਰਾ

| 1 | 2 | 3 | 4 | 5 | 6 | 7 | 8 | 9 | 10 | 11 | 12 |
|---|---|---|---|---|---|---|---|---|---|---|---|
| ਮ | - | ਪ | ਮ | ਨੁ | ਪ | ਸੰ | ਸੰ | ਸੰ | ਰੰ | ਨ | ਸੰ |
| ਬੂ | S | S | ਡ | S | ਤ | ਸੰ | ਸਾ | ਰ | ਸਾ | ਗ | ਰ |
| ਸੰ | ਰੰ | ਗੁੰ | ਮੰ | ਰੰ | ਸੰ | ਨਸੰ | ਨੁ | ਪ | ਗੁਮ | ਰ | ਸਸ |
| ਉ | ਧ | ਰੇ | ਹ | ਰਿ | S | ਸਿS | ਮ | ਰਿ | ਰਤ | ਨਾ | ਗਰ |
| x | | 0 | | 2 | | 0 | | 3 | | 4 | |

ਰਾਗੁ ਕਾਨੜਾ

**ਲੈਅਕਾਰੀਆਂ:**

1) ਇੱਕਗੁਨ- ਦੁਗੁਨ-ਅਸਥਾਈ ਦੇ ਤਿੰਨੇ ਚੱਕਰ ਇੱਕਗੁਨ ਵਿਚ ਲੈ ਕੇ ਫਿਰ ਪਹਿਲੇ ਚੱਕਰ ਦੀ ਦੁਗੁਨ 6 ਮਾਤਰਾਂ ਵਿਚ ਕਰਕੇ ਫਿਰ 7ਵੀਂ ਮਾਤਰ ਤੋਂ 7ਵੀਂ ਤੋਂ 12ਵੀਂ ਮਾਤਰ ਦੇ ਟੁਕੜੇ ਨੂੰ ਦੁਗੁਨ ਵਿਚ 2 ਵਾਰ 6 ਮਾਤਰਾਂ ਵਿਚ ਗਾ ਕੇ ਸੱਮ ਤੇ ਪਹਿਲੀ ਲੈਅ ਤੇ ਆਉਣਾ ਹੈ।
2) ਦੁਗੁਨ-ਚੌਗੁਨ-ਪਹਿਲੀ ਮਾਤਰ ਤੋਂ ਦੁਗੁਨ ਚੁੱਕ ਕੇ ਪੂਰੀ ਅਸਥਾਈ ਨੂੰ ਗਾ ਕੇ ਫਿਰ ਨਾਲ ਹੀ ਪਹਿਲੇ ਚੱਕਰ ਦੀ ਚੌਗੁਨ 3 ਮਾਤਰਾਂ ਵਿੱਚ ਫਿਰ 7ਵੀਂ ਤੋਂ 12ਵੀਂ ਮਾਤਰ ਦੀ 2 ਵਾਰ ਚੌਗੁਨ 3 ਮਾਤਰਾਂ ਵਿੱਚ ਲੈ ਕੇ ਸੱਮ ਤੇ ਪਹਿਲੀ ਲੈਅ ਤੇ ਆਉਣਾ ਹੈ।
3) ਤਿਗੁਨ-ਛੇਗੁਨ-ਪਹਿਲੇ ਚੱਕਰ ਦੀ 2 ਵਾਰ ਤਿਗੁਨ 8 ਮਾਤਰਾਂ ਵਿੱਚ ਕਰਕੇ ਨਾਲ ਹੀ ਫਿਰ ਛੇਗੁਨ 2 ਮਾਤਰਾਂ ਵਿੱਚ ਫਿਰ 7ਵੀਂ ਤੋਂ 12ਵੀਂ ਮਾਤਰ ਨੂੰ 2 ਵਾਰ ਛੇਗੁਨ 2 ਮਾਤਰਾਂ ਵਿੱਚ ਲੈ ਕੇ ਸੱਮ ਤੇ ਪਹਿਲੀ ਲੈਅ ਤੇ ਆਉਣਾ ਹੈ।

**(ਕਾਨੜੇ ਕੀ ਵਾਰ ਮਹਲਾ ੪) (੧੩੧੪)**

**ਸਲੋਕ ਮ:੪।। ਹਮਰੀ ਜਿਹਬਾ ਏਕ ਪ੍ਰਭ ਹਰਿ ਕੇ ਗੁਣ ਅਗਮ ਅਥਾਹ।। ਹਮ ਕਿਉ ਕਰਿ ਜਪਹ ਇਆਣਿਆ ਹਰਿ ਤੁਮ ਵਡ ਅਗਮ ਅਗਾਹ।। ਹਰਿ ਦੇਹੁ ਪ੍ਰਭੂ ਮਤਿ ਊਤਮਾ ਗੁਰ ਸਤਿਗੁਰ ਕੈ ਪਗਿ ਪਾਹ।। ਸਤਸੰਗਤਿ ਹਰਿ ਮੇਲਿ ਪ੍ਰਭ ਹਮ ਪਾਪੀ ਸੰਗਿ ਤਰਾਹ।। ਜਨ ਨਾਨਕ ਕਉ ਹਰਿ ਬਖਸਿ ਲੈਹੁ ਹਰਿ ਤੁਠੈ ਮੇਲਿ ਮਿਲਾਹ।। ਹਰਿ ਕਿਰਪਾ ਕਰਿ ਸੁਣਿ ਬੇਨਤੀ ਹਮ ਪਾਪੀ ਕਿਰਮ ਤਰਾਹ।।੧।।**

ਪਦ ਅਰਥ:- ਅਥਾਹ-(ਐਸਾ ਸਮੁੰਦਰ) ਜਿਸ ਦੀ ਹੱਦ ਨਾ ਪੈ ਸਕੇ। ਇਆਣਿਆ-ਅੰਞਾਣੇ। ਅਗਾਹ-ਅਗਾਧ, (ਉਹ ਸਮੁੰਦਰ) ਜਿਸ ਦੀ ਡੂੰਘਾਈ ਨਾ ਲੱਭ ਸਕੇ। ਕੈ ਪਗਿ-ਦੇ ਕਦਮ ਤੇ। ਪਾਹ-ਅਸੀਂ ਪੈ ਜਾਈਏ। ਤਰਾਹ-ਅਸੀਂ ਤਰ ਸਕੀਏ। ਤੁਠੈ-ਜੇ ਤੂੰ ਪ੍ਰਸੰਨ ਹੋਵੇਂ। ਕਿਰਮ-ਕੀੜੇ।

## ਰਾਗੁ ਕਾਨੜਾ ਜੈ ਤਾਲ ਮਾਤਰਾਂ-13 ਵਿਲੰਬਿਤ ਲੈਅ

### ਅਸਥਾਈ

| 1 | 2 | 3 | 4 | 5 | 6 | 7 | 8 | 9 | 10 | 11 | 12 | 13 |
|---|---|---|---|---|---|---|---|---|---|---|---|---|
| ਪ | ਨੁ | ਮ | ਪ | - | ਸੰ | ਸੰ | ਨੁ | ਪ | ਗੁ | ਮ | ਰੁਰ | ਸ |
| ਹ | ਮ | ਰੀ | S | S | ਜਿ | ਹ | ਬਾ | S | ਏ | ਕ | ਪ੍ਰ | ਭ |
| ਸੁਰ | ਗੁ | ਮ | ਰ | ਸ | ਮ | ਪ | ਨੁ | ਪ | ਗੁ | ਮ | ਰ | ਸ |
| ਹS | ਰਿ | ਕੇ | ਗੁ | ਣ | ਅ | ਗ | ਮ | S | ਅ | ਥਾ | ਹ | S |
| x | | | | | 2 | | | | 3 | | 4 | |

### ਅੰਤਰਾ

| | | | | | | | | | | | | |
|---|---|---|---|---|---|---|---|---|---|---|---|---|
| ਮ | ਪ | ਨੁਨ | ਸੰ | ਸੰ | ਰੰ | ਸੰਸੰ | - | ਸੰਰੰ | ਗੁੰ | ਮੰ | ਰੰ | ਸੰ |
| ਹ | ਮ | ਕਿਉ | ਕ | ਰਿ | ਜ | ਪਹ | S | ਇS | ਆ | ਣਿ | ਆ | S |
| ਨ | ਸੰ | ਨੁ | - | ਪ | ਮ | ਪ | ਨੁ | ਪ | ਗੁ | ਮ | ਰ | ਸ |
| ਹ | ਰਿ | ਤੁ | S | ਮ | ਵ | ਡ | ਅ | ਗ | ਮ | ਅ | ਗਾ | ਹ |
| x | | | | | 2 | | | | 3 | | 4 | |

ਤਾਨਾਂ ਤੇ ਤਿਹਾਈਆਂ:-

1) ਮਪਨਸੰ ਨ਼ਪਮਪ ਗੁਮਰਸ ਮਪਨਸੰ ਰੰਸੰਨਸੰ ਨ਼ਪਮਪ ਗੁਮਰਸ ਮਪਨਸੰ ਰੰਸੰਨਸੰ ਗੁੰਮੰਰੰਸੰ ਨਸੰਨ਼ਪ ਮਪਨ਼ਪ ਗੁਮਰਸ

2) ਸਰਰਸ ਸਰਗੁਮ ਰਸਨ਼ਸ ਮਪਪਮ ਮਪਨ਼ਪ ਨਸੰਨ਼ਪ ਸੰਰੰਰੰਸੰ ਸੰਰੰਗੁੰਮੰ ਰੰਸੰਨਸੰ ਨਸੰਸੰਨ਼ ਪਨ਼ਨ਼ਪ ਮਪਗੁਮ ਰਸਨ਼ਸ

1) ਪਹਿਲੀ ਤੋਂ ਚੌਥੀ ਮਾਤਰ ਦੇ ਟੁਕੜੇ ਨੂੰ ਦੂਜੀ ਮਾਤਰ ਤੋਂ ਚੁੱਕ ਕੇ ਤਿੰਨ ਵਾਰ ਬਰਾਬਰ ਲੈ ਕੇ ਸੱਮ ਤੇ ਆਉਣਾ ਹੈ।

2) 6ਵੀਂ ਤੋਂ 8ਵੀਂ ਮਾਤਰ ਦੇ ਟੁਕੜੇ ਨੂੰ 5ਵੀਂ ਮਾਤਰ ਤੋਂ ਚੁੱਕ ਕੇ ਤਿੰਨ ਵਾਰ ਬਰਾਬਰ ਲੈ ਕੇ ਸੱਮ ਤੇ ਆਉਣਾ ਹੈ।

3) 6ਵੀਂ ਤੋਂ 13ਵੀਂ ਮਾਤਰ ਦੇ ਟੁਕੜੇ ਨੂੰ ਤੀਜੀ ਮਾਤਰ ਤੋਂ ਆਰੰਭ ਕਰਕੇ ਤਿੰਨ ਵਾਰ ਬਰਾਬਰ ਗਾ ਕੇ ਸੱਮ ਤੇ ਮੁਕਾਅ ਕਰਨਾ ਹੈ। ਪਹਿਲਾਂ ਤੀਜੀ ਮਾਤਰ ਦੇ 'ਰੀ' ਨੂੰ ਦੂਜੀ ਮਾਤਰ ਤੇ 'ਮਰੀ' ਉਚਾਰਨ ਕਰਨਾ ਹੈ।

**ਰਾਗੁ ਕਾਨੜਾ ਬਾਣੀ ਨਾਮਦੇਵ ਜੀਉ ਕੀ ੧ੴ ਸਤਿਗੁਰ ਪ੍ਰਸਾਦਿ॥ (੧੩੧੮)**

ਐਸੋ ਰਾਮ ਰਾਇ ਅੰਤਰਜਾਮੀ॥ ਜੈਸੇ ਦਰਪਨ ਮਾਹਿ ਬਦਨ ਪਰਵਾਨੀ॥੧॥ਰਹਾਉ॥ ਬਸੈ ਘਟਾ ਘਟ ਲੀਪ ਨ ਛੀਪੈ॥ ਬੰਧਨ ਮੁਕਤਾ ਜਾਤੁ ਨ ਦੀਸੈ॥੧॥ ਪਾਨੀ ਮਾਹਿ ਦੇਖੁ ਮੁਖੁ ਜੈਸਾ॥ ਨਾਮੇ ਕੋ ਸੁਆਮੀ ਬੀਠਲੁ ਐਸਾ॥੨॥੧॥

ਪਦ ਅਰਥ:- ਦਰਪਨ-ਸ਼ੀਸ਼ਾ। ਬਦਨ-ਮੂੰਹ। ਪਰਵਾਨੀ-ਪ੍ਰਤੱਖ। ਲੀਪ-ਮਾਇਆ ਦਾ ਲੇਪ, ਮਾਇਆ ਦਾ ਅਸਰ। ਛੀਪੈ-ਲੇਪ, ਦਾਗ। ਬੀਠਲੁ-ਵਾਹਿਗੁਰੂ ਜੀ ਮਾਇਆ ਦੇ ਪ੍ਰਭਾਵ ਤੋਂ ਦੂਰ ਪਰੇ ਹੈ।

## ਰਾਗੁ ਕਾਨੜਾ ਧਮਾਰ ਤਾਲ ਮਾਤਰਾਂ-14 ਵਿਲੰਬਿਤ ਲੈਅ

### ਅਸਥਾਈ

| 1 | 2 | 3 | 4 | 5 | 6 | 7 | 8 | 9 | 10 | 11 | 12 | 13 | 14 |
|---|---|---|---|---|---|---|---|---|---|---|---|---|---|
| | | | | | | | ਰ | ਰ | ਸ | ਮ | ਪ | ਮਪ | ਨ਼ਪ |
| | | | | | | | ਐ | ਸੋ | S | ਰਾ | ਮ | ਰਾS | ਇS |
| ਗੁ | ਗੁ | ਮ | ਰ | - | ਸ | - | ਮ | ਪ | ਪਪ | ਨ਼ | ਨ਼ | ਮ | ਪ |
| ਅੰ | ਤ | ਰ | ਜਾ | S | ਮੀ | S | ਜੈ | ਸੇ | ਦਰ | ਪ | ਨ | ਮਾ | ਹਿ |
| ਸੰ | ਨ਼ | ਪ | ਗੁ | ਮ | ਰ | ਸ | | | | | | | |
| ਬ | ਦ | ਨ | ਪ | ਰ | ਵਾ | ਨੀ | | | | | | | |
| x | | | | | 2 | | 0 | | | 3 | | | |

### ਅੰਤਰਾ

| 1 | 2 | 3 | 4 | 5 | 6 | 7 | 8 | 9 | 10 | 11 | 12 | 13 | 14 |
|---|---|---|---|---|---|---|---|---|---|---|---|---|---|
| | | | | | | | ਮ | ਪ | ਨ | ਸੰ | ਸੰ | ਰੰ | ਸੰ |
| | | | | | | | ਬ | ਸੈ | S | ਘ | ਟਾ | ਘ | ਟ |
| ਸੰ | ਰੰ | ਗੁੰ | ਮੰ | ਰੰ | ਸੰ | - | ਸੰ | ਰੰ | ਸੰ | ਨ | ਸੰ | ਨ਼ | ਪ |
| ਲੀ | ਪ | ਨ | ਛੀ | S | ਪੈ | S | ਬੰ | ਧ | ਨ | ਮੁ | ਕ | ਤਾ | S |
| ਗੁ | ਗੁ | ਮ | ਰ | - | ਸ | - | | | | | | | |
| ਜਾ | ਤੁ | ਨ | ਦੀ | S | ਸੈ | S | | | | | | | |
| x | | | | | 2 | | 0 | | | 3 | | | |

ਤਾਨਾਂ ਤੇ ਤਿਹਾਈਆਂ:-

1) ਸਰਸਰ ਨੁਸਗੁਮ ਗੁਮਰਸ ਮਪਮਪ ਨੁਪਨਸੰ ਨਸੰਨੁਪ ਸੰਰੰਸੰਰੰ ਨਸੰਗੁੰਮੰ ਗੁੰਮੰਰੰਸੰ ਨਸੰਨਸੰ ਨੁਪਪਨੁ ਪਨੁਮਪ ਗੁਮਗੁਮ ਰਸਨੁਸ
2) ਸੰਰੰਸੰਰੰ ਨਸੰਨੁਪ ਮਪਮਪ ਨੁਪਮਪ ਗੁਮਰਸ ਸੰਰੰਸੰਰੰ ਨਸੰਨੁਪ ਸੰਰੰਗੁੰਮੰ ਰੰਸੰਨਸੰ ਸੰਰੰਸੰਰੰ ਨਸੰਨੁਪ ਮਪਮਪ ਨੁਪਮਪ ਗੁਮਰਸ

1) 8ਵੀਂ ਮਾਤਰ ਤੇ 'ਐ ਸੋ' ਦਾ ਉਚਾਰਨ ਕਰਨਾ ਹੈ ਫਿਰ 11ਵੀਂ ਤੋਂ 14ਵੀਂ ਮਾਤਰ 4 ਮਾਤਰਾਂ ਦੇ ਟੁਕੜੇ ਨੂੰ ਦੁਗੁਨ ਵਿੱਚ 2 ਮਾਤਰਾਂ ਵਿੱਚ 9ਵੀਂ ਮਾਤਰ ਤੋਂ ਤਿੰਨ ਵਾਰ ਲੈ ਕੇ ਸੱਮ ਤੇ ਆਉਣਾ ਹੈ।
2) ਗੁ ਗੁਮ ਰ ਸ / ਅੰ ਤਰ ਜਾ ਮੀ — ਪਹਿਲੀ ਤੋਂ ਚੌਥੀਂ ਮਾਤਰ ਤੱਕ ਗਾ ਕੇ ਇਕ ਮਾਤਰ ਬਿਸਰਾਮ ਫਿਰ ਇਹੀ ਟੁਕੜਾ ਤੇ ਬਿਸਰਾਮ ਫਿਰ ਇਹ ਟੁਕੜਾ ਲੈ ਕੇ ਸੱਮ ਤੇ ਆਉਣਾ ਹੈ।
3) ਬੰਦਸ਼ ਅਨੁਸਾਰ 8ਵੀਂ ਤੋਂ 14ਵੀਂ ਮਾਤਰ ਦੇ ਟੁਕੜੇ ਨੂੰ ਤਿੰਨ ਵਾਰ ਬਰਾਬਰ ਲੈ ਕੇ ਸੱਮ ਤੇ ਸਮਾਪਤ ਕਰਨਾ ਹੈ।

ਕਾਨੜਾ ਮਹਲਾ ੫॥ (੧੨੯੯)

ਬਿਸਰਿ ਗਈ ਸਭ ਤਾਤਿ ਪਰਾਈ॥ ਜਬ ਤੇ ਸਾਧਸੰਗਤਿ ਮੋਹਿ ਪਾਈ॥੧॥ਰਹਾਉ॥ ਨਾ ਕੋ ਬੈਰੀ ਨਹੀ ਬਿਗਾਨਾ ਸਗਲ ਸੰਗਿ ਹਮ ਕਉ ਬਨਿ ਆਈ॥੧॥ ਜੋ ਪ੍ਰਭ ਕੀਨੋ ਸੋ ਭਲ ਮਾਨਿਓ ਏਹ ਸੁਮਤਿ ਸਾਧੂ ਤੇ ਪਾਈ॥੨॥ ਸਭ ਮਹਿ ਰਵਿ ਰਹਿਆ ਪ੍ਰਭੁ ਏਕੈ ਪੇਖਿ ਪੇਖਿ ਨਾਨਕ ਬਿਗਸਾਈ॥੩॥੮॥

ਪਦ ਅਰਥ:- ਤਾਤਿ-ਈਰਖਾ। ਸੁਮਤਿ-ਚੰਗੀ ਅਕਲ। ਪੇਖਿ-ਵੇਖ ਕੇ। ਬਿਗਸਾਈ-ਮੈਂ ਖੁਸ਼ ਹੁੰਦਾ ਹਾਂ।

## ਰਾਗੁ ਕਾਨੜਾ ਪੰਚਮ ਸਵਾਰੀ ਤਾਲ ਮਾਤਰਾਂ-15 ਵਿਲੰਭਿਤ ਲੈਅ

### ਅਸਥਾਈ

| 1 | 2 | 3 | 4 | 5 | 6 | 7 | 8 | 9 | 10 | 11 | 12 | 13 | 14 | 15 |
|---|---|---|---|---|---|---|---|---|---|---|---|---|---|---|
| ਗੁ | ਮਰ | -ਸ | ਮ | ਪ | ਨੁ | ਪ | ਨ | ਸੰ | ਨੁ | ਪ | ਗੁ | ਮ | ਰ | ਸ |
| ਬਿ | ਸਰਿ | SS | ਗ | ਈ | ਸ | ਭ | ਤਾ | S | ਤਿ | ਪ | ਰਾ | S | ਈ | S |
| ਸੰ- | ਰੰਨ | -ਸੰ | ਪ | ਨੁ | ਪ | ਪ | ਮ | ਪ | ਗੁ | ਮ | ਰ | - | ਸ | - |
| ਜS | ਬਤੇ | SS | ਸਾ | S | ਧ | ਸੰ | ਗ | ਤਿ | ਮੋ | ਹਿ | ਪਾ | S | ਈ | S |
| x | | | 2 | | | | 3 | | | | 4 | | 5 | |

### ਅੰਤਰਾ

| 1 | 2 | 3 | 4 | 5 | 6 | 7 | 8 | 9 | 10 | 11 | 12 | 13 | 14 | 15 |
|---|---|---|---|---|---|---|---|---|---|---|---|---|---|---|
| ਮ | ਪਨ | -- | ਸੰ | - | ਰੰ | ਸੰ | ਸੰ | ਰੰ | ਗੁੰ | ਮੰ | ਰੰ | - | ਸੰ | - |
| ਨਾ | Sਕੋ | SS | ਬੈ | S | ਰੀ | S | ਨ | ਹੀ | ਬਿ | S | ਗਾ | S | ਨਾ | S |
| ਸੰ- | -ਰੰ | -ਸੰ | ਨ | ਸੰ | ਨੁ | ਪ | ਮਮ | ਪ | ਨੁ | ਪ | ਗੁ | ਮ | ਰ | ਸ |
| ਸS | Sਗ | Sਲ | ਸੰ | ਗਿ | ਹ | ਮ | ਕਉ | S | ਬ | ਨਿ | ਆ | S | ਈ | S |
| x | | | 2 | | | | 3 | | | | 4 | | 5 | |

ਤਾਨਾਂ ਤੇ ਤਿਹਾਈਆਂ:-

1) ਮਪਨੁਪ ਨਸੰਨੁਪ ਮਪਗੁਮ ਰਸਨੁਸ ਮਪਨੁਪ ਨਸੰਰੰਸੰ ਨਸੰਨੁਪ ਮਪਗੁਮ ਰਸਨੁਸ ਮਪਨੁਪ ਨਸੰਰੰਸੰ ਗੁੰਮੰਰੰਸੰ ਨਸੰਨੁਪ ਮਪਗੁਮ ਰਸਨੁਸ
2) ਸਰਗੁਮ ਰਸਮਪ ਨੁਪਮਪ ਗੁਮਰਸ ਮਪਨੁਪ ਮਪਨਸੰ ਰੰਸੰਨਸੰ ਨੁਨੁਪਪ ਸੰਰੰਗੁੰਮੰ ਰੰਸੰਨਸੰ ਮਪਨਸੰ ਨਸੰਨੁਪ ਮਪਨੁਪ ਮਪਗੁਮ ਰਸਨੁਸ

1) ਪਹਿਲੀ ਤੋਂ 5ਵੀਂ ਮਾਤਰ ਦੇ ਟੁਕੜੇ ਨੂੰ ਬੰਦਸ਼ ਅਨੁਸਾਰ ਪਹਿਲੀ ਮਾਤਰ ਤੋਂ ਚੁੱਕ ਕੇ ਤਿੰਨ ਵਾਰ ਬਰਾਬਰ ਲੈ ਕੇ ਸੱਮ ਤੇ ਮੁਕਾਅ ਕਰਨਾ ਹੈ।
2) ਪਹਿਲੀ ਤੋਂ 7ਵੀਂ ਮਾਤਰ ਤੱਕ ਬੰਦਸ਼ ਅਨੁਸਰ ਲੈ ਕੇ 2 ਮਾਤਰਾਂ ਬਿਸਰਾਮ ਫਿਰ 6ਵੀਂ-7ਵੀਂ ਮਾਤਰ ਦਾ ਟੁਕੜਾ ਫਿਰ ਬਿਸਰਾਮ ਫਿਰ ਇਹੀ ਟੁਕੜਾ ਲੈ ਕੇ ਸੱਮ ਤੇ ਆਉਣਾ ਹੈ।
3) 8ਵੀਂ ਤੋਂ 15ਵੀਂ ਮਾਤਰ ਤੱਕ ਦੇ ਟੁਕੜੇ ਨੂੰ 7ਵੀਂ ਮਾਤਰ ਤੋਂ ਤਿੰਨ ਵਾਰ ਬਰਾਬਰ ਲੈ ਕੇ ਸੱਮ ਤੇ ਸਮਾਪਤ ਕਰਨਾ ਹੈ। ਪਹਿਲਾਂ 6ਵੀਂ ਮਾਤਰ ਤੇ 'ਸਭ' ਉਚਾਰਨ ਕਰਨਾ ਹੈ।

ਕਾਨੜਾ ਮਹਲਾ ੫॥ (੧੩੦੨)

ਆਨਦ ਰੰਗ ਬਿਨੋਦ ਹਮਾਰੈ॥ ਨਾਮੋ ਗਾਵਨੁ ਨਾਮੁ ਧਿਆਵਨੁ ਨਾਮੁ ਹਮਾਰੇ ਪ੍ਰਾਨ ਅਧਾਰੈ॥੧॥ ਰਹਾਉ॥ ਨਾਮੁ ਗਿਆਨੁ ਨਾਮੁ ਇਸਨਾਨਾ ਹਰਿ ਨਾਮੁ ਹਮਾਰੇ ਕਾਰਜ ਸਵਾਰੈ॥ ਹਰਿ ਨਾਮੋ ਸੋਭਾ ਨਾਮ ਬਡਾਈ ਭਉਜਲੁ ਬਿਖਮੁ ਨਾਮੁ ਹਰਿ ਤਾਰੈ॥੧॥ ਅਗਮ ਪਦਾਰਥ ਲਾਲ ਅਮੋਲਾ ਭਇਓ ਪਰਾਪਤਿ ਗੁਰ ਚਰਨਾਰੈ॥ ਕਹੁ ਨਾਨਕ ਪ੍ਰਭ ਭਏ ਕ੍ਰਿਪਾਲਾ ਮਗਨ ਭਏ ਹੀਅਰੈ ਦਰਸਾਰੈ॥੨॥੫॥੨੪॥

ਪਦ ਅਰਥ:- ਬਿਨੋਦ-ਖੁਸ਼ੀ। ਪ੍ਰਾਨ ਅਧਾਰੈ-ਜ਼ਿੰਦਗੀ ਦਾ ਸਹਾਰਾ। ਭਉਜਲੁ-ਸੰਸਾਰ-ਸਮੁੰਦਰ। ਬਿਖਮੁ-ਕਠਨ, ਔਖਾ। ਤਾਰੈ-ਪਾਰ ਲੰਘਾਉਂਦਾ ਹੈ। ਅਮੋਲਾ-ਜਿਹੜਾ ਕਿਸੇ ਕੀਮਤ ਤੋਂ ਨਾ ਮਿਲ ਸਕੇ। ਮਗਨ-ਮਸਤ। ਹੀਅਰੈ-ਹਿਰਦੇ ਵਿੱਚ।

## ਰਾਗੁ ਕਾਨੜਾ ਬਿਲਹੰਸ ਤਾਲ ਮਾਤਰਾਂ-9¼ ਵਿਲੰਭਿਤ ਲੈਅ

### ਅਸਥਾਈ

| 1 | 2 | 3 | 4 | 5 | 6 | 7 | 8 | 9 | 9¼ |
|---|---|---|---|---|---|---|---|---|---|
| ਸੰ | ਨੁਪ | ਮਪ | ਗੁ | ਸਰ | ਗੁ | ਮ | ਰ-ਸਸ | -ਰਨ਼- | ਸ |
| ਆ | ਨਦ | ਰੰS | ਗ | ਬਿS | ਨੋ | ਦ | ਹSSਮਾ | SSਰੈS | S |
| ਮ | ਮ | ਪਮ | ਨੁ | ਪ | ਨ | ਸੰ | ਨਸੰ-ਪ | ਨੁ-ਮਪ | - |
| ਨਾ | ਮੋ | ਗਾS | ਵ | ਨੁ | ਨਾ | ਮੁ | ਧਿਆSਵ | SSਨੁS | S |
| ਸੰ | ਰੰ | ਨਸੰ | ਨੁ | ਪ | ਮਮ | ਪ | ਗੁ-ਮਰ | ਸਰਨ਼- | ਸ |
| ਨਾ | ਮੁ | ਹS | ਮਾ | ਰੇ | ਪ੍ਰਾ | ਨ | ਅSSਧਾ | SSਰੈS | S |
| x | | 2 | | | 3 | | 4 | | |

### ਅੰਤਰਾ

| | | | | | | | | | |
|---|---|---|---|---|---|---|---|---|---|
| ਮ | ਪ | ਨ | ਸੰ | ਨਸੰ | ਸੰ | ਰੰ | ਨ-ਨਸੰ | --ਰੰ- | ਸੰ |
| ਨਾ | ਮੋ | ਗਿ | ਆ | ਨੁS | ਨਾ | ਮੁ | ਇSਸਨਾ | SSਨਾS | S |
| ਗੁੰ | ਮੰ | ਰੰਰੰ | ਸੰਸੰ | ਨਸੰ | ਨੁ | ਪਪ | ਗੁ--ਮ | --ਰ- | ਸ |
| ਹ | ਰਿ | ਨਾਮੁ | ਹਮਾ | ਰੇS | ਕਾ | ਰਜ | ਸSSਵਾ | SSਰੈS | S |
| x | | 2 | | | 3 | | 4 | | |

ਤਾਨਾਂ ਤੇ ਤਿਹਾਈਆਂ:-

1) ਗੁਮਰਸ ਮਪਨੁਪ ਗੁਮਰਸ ਮਪਨਸੰ ਨੁਪਮਪ ਗੁਮਰਸ ਸੰਰੰਨਸੰ ਨੁਪਮਪ ਗੁਮਰਰ ਸ
2) ਮਪਨਸੰ ਨੁਪਗੁਮ ਰਸਪਨ ਸੰਰੰਨਸੰ ਗੁੰਮੰਰੰਸੰ ਸੰਰੰਨਸੰ ਨੁਪਮਪ ਨਸੰਨੁਪ ਗੁਮਰਰ ਸ

| | | |
|---|---|---|
| 1) | ਗੁਮਰਸ ਰਨੁਸਗੁ ਮਰਸਰ ਨੁਸਗੁਮ ਰਸਰਨੁ ਸ<br>ਬਿਨੋਦਹ ਮਾਰੈsਬਿ ਨੋਦਹਮਾ ਰੈsਬਿਨੋ ਦਹਮਾਰੈ s | ਇਹ 5¼ ਮਾਤਰਾਂ ਦਾ ਟੁਕੜਾ ਚੌਗੁਨ ਵਿੱਚ 5ਵੀਂ ਮਾਤਰ ਤੋਂ ਚੁੱਕ ਕੇ ਸੱਮ ਤੇ ਆਉਣਾ ਹੈ। |
| 2) | ਗੁਮਗੁਮ ਰਸਸਰ ਨੁ-ਸ<br>ਆsਨਦ ਰੰਗਬਿs ਨੋsਦ | ਇਸ 2¾ ਮਾਤਰਾਂ ਦੇ ਟੁਕੜੇ ਨੂੰ ਦੂਜੀ ਮਾਤਰ ਤੋਂ ਚੌਗੁਨ ਵਿੱਚ ਚੁੱਕ ਕੇ ਤਿੰਨ ਵਾਰ ਲੈ ਕੇ ਸੱਮ ਤੇ ਆਉਣਾ ਹੈ। |

### ਕਾਨੜਾ ਮਹਲਾ ੫॥ (੧੩੦੩)

ਬੂਡਤ ਪ੍ਰਾਨੀ ਹਰਿ ਜਪਿ ਧੀਰੈ॥ ਬਿਨਸੈ ਮੋਹੁ ਭਰਮੁ ਦੁਖੁ ਪੀਰੈ॥੧॥ਰਹਾਉ॥ ਸਿਮਰਉ ਦਿਨੁ ਰੈਨਿ ਗੁਰ ਕੇ ਚਰਨਾ॥ ਜਤ ਕਤ ਪੇਖਉ ਤੁਮਰੀ ਸਰਨਾ॥੧॥ ਸੰਤ ਪ੍ਰਸਾਦਿ ਹਰਿ ਕੇ ਗੁਨ ਗਾਇਆ॥ ਗੁਰ ਭੇਟਤ ਨਾਨਕ ਸੁਖੁ ਪਾਇਆ॥੨॥੮॥੨੭॥

ਪਦ ਅਰਥ:- ਬੂਡਤ ਪ੍ਰਾਨੀ-ਡੁੱਬ ਰਿਹਾ ਮਨੁੱਖ। ਧੀਰੈ-ਹੌਂਸਲਾ ਪ੍ਰਾਪਤ ਕਰ ਲੈਂਦਾ ਹੈ। ਬਿਨਸੈ-ਨਾਸ਼ ਹੋ ਜਾਂਦਾ ਹੈ। ਪੀਰੈ-ਪੀੜ। ਰੈਨਿ-ਰਾਤ। ਜਤ ਕਤ-ਜਿੱਧਰ ਕਿੱਧਰ। ਪੇਖਉ-ਮੈਂ ਵੇਖਦਾ ਹਾਂ। ਸੰਤ ਪ੍ਰਸਾਦਿ-ਗੁਰੂ ਦੀ ਕਿਰਪਾ ਨਾਲ। ਗੁਰ ਭੇਟਤ-ਗੁਰੂ ਨੂੰ ਮਿਲਦਿਆਂ।

## ਰਾਗੁ ਕਾਨੜਾ ਨਾਰਾਇਣੀ ਤਾਲ ਮਾਤਰਾਂ-9¾ ਵਿਲੰਭਿਤ ਲੈਅ

### ਅਸਥਾਈ

| 1 | 2 | 3 | 4 | 5 | 6 | 7 | 8 | 9 | 9¾ |
|---|---|---|---|---|---|---|---|---|---|
| ਮ | ਪ | ਸਂ | ਨੁਨੁ | ਮ | ਪ | ਮਪ | ਗੁਮ | ਰਸ | ਰ-ਸ |
| ਬੂ | ਡ | ਤ | ਪ੍ਰਾ | s | ਨੀ | ਹਰਿ | ਜਪਿ | ਧੀs | ਰੈss |
| ਸ | ਰ | ਗੁ | ਮ | ਰ | ਸ | ਮਪਮਪ | ਨੁਪ | ਨਸਂਨੁਪ | ਪਨੁਪ |
| ਬਿ | ਨ | ਸੈ | s | ਮੋ | ਹੁ | ਭsਰਮੁ | ਦੁਖੁ | ਪੀsss | ਰੈss |
| x | | 2 | | 3 | | 4 | | | |

### ਅੰਤਰਾ

| | | | | | | | | | |
|---|---|---|---|---|---|---|---|---|---|
| ਮਮ | ਪਪ | ਨ | ਸਂਰਂ | ਨ | ਸਂ | ਸਂਸਂ | ਰਂ-ਨਸਂ | ਨਸਂਨੁਪ | ਪਨੁਪ |
| ਸਿਮ | ਰਉ | ਦਿ | ਨੁs | ਰੈ | ਨਿ | ਗੁਰ | ਕੇsss | ਚsਰs | ਨਾss |
| ਗੁਂ | ਮਂ | ਰਂ | ਸਂ | ਨੁ | ਪਪ | ਨੁਪ | ਗੁਮ | ਰਸ | ਸਰਸ |
| ਜ | ਤ | ਕ | ਤ | ਪੇ | ਖਉ | ਤੁਮ | ਰੀs | ਸਰ | ਨਾss |
| x | | 2 | | 3 | | 4 | | | |

ਤਾਨਾਂ ਤੇ ਤਿਹਾਈਆਂ:-

1) ਸਰਰਸ ਰਰਗੁਮ ਰਸਮਪ ਪਮਪਪ ਨੁਨੁਮਪ ਨਸਂਸਂਨ ਸਂਸਂਨਸਂ ਨੁਪਮਪ ਪਮਗੁ- ਮਰਸ

2) ਸਰਸਸ ਗੁਮਰਸ ਮਪਮਮ ਨੁਨੁਪਪ ਪਨੁਪਪ ਨਸਂਰਂਸਂ ਸਂਰਂਸਂਸਂ ਨਸਂਨੁਪ ਮਪਗੁਮ ਰਰਸ

| | | | |
|---|---|---|---|
| 1) | 7ਵੀਂ ਮਾਤਰ ਤੋਂ | ਗੁਮਰ- ਸਗੁਮਰ -ਸਗੁਮ ਰ-ਸ<br>ਜਪਿਧੀs ਰੈਜਪਿਧੀ sਰੈਜਪਿ ਧੀsਰੈ | ਇਹ 3¾ ਮਾਤਰਾਂ ਲੈ ਕੇ ਸੱਮ ਤੇ ਆਉਣਾ ਹੈ। |
| 2) | | ਮਪਮਪ ਗੁਮਰ- ਸ<br>ਪ੍ਰਾਨੀਹਰਿ ਜਪਿਧੀs ਰੈ | ਇਸ 2¼ ਮਾਤਰਾਂ ਦੇ ਟੁਕੜੇ ਨੂੰ ਚੌਥੀ ਮਾਤਰ ਤੋਂ ਤਿੰਨ ਵਾਰ ਚੌਗੁਨ ਵਿੱਚ ਲੈ ਕੇ ਸੱਮ ਤੇ ਮੁਕਾਅ ਕਰਨਾ ਹੈ। |

## ਕਾਨੜਾ ਮਹਲਾ ੪ ਪੜਤਾਲ ਘਰੁ ੫॥ ੧ੴ ਸਤਿਗੁਰ ਪ੍ਰਸਾਦਿ॥ (੧੨੯੬)

ਮਨ ਜਾਪਹੁ ਰਾਮ ਗੁਪਾਲ॥ ਹਰਿ ਰਤਨ ਜਵੇਹਰ ਲਾਲ॥ ਹਰਿ ਗੁਰਮੁਖਿ ਘੜਿ ਟਕਸਾਲ॥ ਹਰਿ ਹੋ ਹੋ ਕਿਰਪਾਲ॥੧॥ ਰਹਾਉ॥ ਤੁਮਰੇ ਗੁਨ ਅਗਮ ਅਗੋਚਰ ਏਕ ਜੀਹ ਕਿਆ ਕਥੈ ਬਿਚਾਰੀ ਰਾਮ ਰਾਮ ਰਾਮ ਰਾਮ ਲਾਲ॥ ਤੁਮਰੀ ਜੀ ਅਕਥ ਕਥਾ ਤੂ ਤੂ ਤੂ ਹੀ ਜਾਨਹਿ ਹਉ ਹਰਿ ਜਪਿ ਭਈ ਨਿਹਾਲ ਨਿਹਾਲ ਨਿਹਾਲ॥੧॥ ਹਮਰੇ ਹਰਿ ਪ੍ਰਾਨ ਸਖਾ ਸੁਆਮੀ ਹਰਿ ਮੀਤਾ, ਮੇਰੇ ਮਨਿ ਤਨਿ ਜੀਹ, ਹਰਿ ਹਰੇ ਹਰੇ ਰਾਮ ਨਾਮ ਧਨੁ ਮਾਲ॥ ਜਾ ਕੋ ਭਾਗੁ ਤਿਨਿ ਲੀਓ ਰੀ ਸੁਹਾਗੁ ਹਰਿ ਹਰਿ ਹਰੇ ਹਰੇ ਗੁਨ ਗਾਵੈ ਗੁਰਮਤਿ ਹਉ ਬਲਿ ਬਲੇ ਹਉ ਬਲਿ ਬਲੇ ਜਨ ਨਾਨਕ ਹਰਿ ਜਪਿ ਭਈ ਨਿਹਾਲ ਨਿਹਾਲ ਨਿਹਾਲ॥੨॥੧॥੭॥

ਪਦ ਅਰਥ:- ਗੁਪਾਲ-ਸ੍ਰਿਸ਼ਟੀ ਦਾ ਪਾਲਣਹਾਰ ਪ੍ਰਭੂ। ਘੜਿ ਟਕਸਾਲ- ਸਾਧ ਸਗੰਤਿ ਦੀ ਟਕਸਾਲ ਵਿਚ ਘੜਿਆ ਕਰ। ਅਗਮ-ਅਪਹੁੰਚ। ਜੀਹ-ਜ਼ੀਭ। ਨਿਹਾਲ-ਪ੍ਰਸੰਨ ਚਿੱਤ। ਪ੍ਰਾਨ ਸਖਾ-ਪ੍ਰਾਣਾਂ ਦੇ ਮਿੱਤਰ। ਲੀਓ ਸੁਹਾਗੁ-ਸੁਹਾਗ ਲੱਭ ਲਿਆ। ਬਲਿ ਬਲੇ- ਕੁਰਬਾਨ।

### ਰਾਗੁ ਕਾਨੜਾ ਪੜਤਾਲ

### ਹਰ ਅੰਤਰੇ ਤੋਂ ਬਾਅਦ ਅਸਥਾਈ ਤੇ ਪਹਿਲੀ ਲੈਅ ਅਨੁਸਾਰ ਆਉਣਾ ਹੈ

### ਅਸਥਾਈ ਜਗਪਾਲ ਤਾਲ ਮਾਤਰਾਂ-11 ਵਿਲੰਭਿਤ ਲੈਅ

| 1 | 2 | 3 | 4 | 5 | 6 | 7 | 8 | 9 | 10 | 11 |
|---|---|---|---|---|---|---|---|---|---|---|
| ਮ | ਪ | ਨੁ | ਮਮ | ਪ | ਗੁ | - | ਮ | ਰ | ਰ | ਸ |
| ਮ | ਨ | ਜਾ | ਪਹੁ | S | ਰਾ | S | ਮ | ਗੁ | ਪਾ | ਲ |
| ਸਰ | ਗੁ | ਮ | ਰ | ਸ | ਰ | ਪ | ਪਪ | ਮ | ਨੁ | ਪ |
| ਹS | ਰਿ | ਰ | ਤ | ਨ | ਜ | ਵੇ | ਹਰ | ਲਾ | S | ਲ |
| ਮ | ਪ | ਮਮ | ਨੁ | ਪ | ਮ | ਪ | ਨ | ਸੰ | ਨ | ਸੰ |
| ਹ | ਰਿ | ਗੁਰ | ਮੁ | ਖਿ | ਘ | ੜਿ | ਟ | ਕ | ਸਾ | ਲ |
| ਸੰ | ਰੰ | ਨ | ਸੰ | - | ਨੁ | ਪ | ਗੁ | ਮ | ਰਸ | ਨੁਸ |
| ਹ | ਰਿ | ਹੋ | ਹੋ | S | ਕਿ | ਰ | S | ਪਾ | SS | ਲS |

### ਅੰਤਰਾ ਆਡਾ ਚਾਰ ਤਾਲ ਮਾਤਰਾਂ-14 ਦੁਗਨ ਲੈਅ

| 1 | 2 | 3 | 4 | 5 | 6 | 7 | 8 | 9 | 10 | 11 | 12 | 13 | 14 |
|---|---|---|---|---|---|---|---|---|---|---|---|---|---|
| ਮਮ | ਪ | ਪਪ | ਨੁਨੁ | ਮਮ | ਪਪ | ਮ | ਪ | ਨਨ | ਸੰਸੰ | ਨੁਨੁ | ਨੁ | ਮ | ਪ |
| ਤੁਮ | ਰੇ | ਗੁਨ | ਅਗ | ਮਅ | ਗੋਚਰ | ਏ | ਕ | ਜੀਹ | ਕਿਆ | ਕਥੈ | ਬਿ | ਚਾ | ਰੀ |
| ਮ | - | ਪ | ਨੁ | - | ਪ | ਮ | ਮ | ਪ | ਪ | ਨ | - | ਸੰ | - |
| ਰਾ | S | ਮ | ਰਾ | S | ਮ | ਰਾ | ਮ | ਰਾ | ਮ | ਲਾ | S | ਲ | S |
| ਪਪ | ਰੰ | ਰੰ | ਨਨ | ਨਨ | ਸੰ | ਸੰ | ਰੰ | ਗੁੰ | ਮੰ | ਰੰ | - | ਸੰ | ਸੰ |
| ਤੁਮ | ਰੀ | ਜੀ | ਅਕ | ਥਕ | ਥਾ | ਤੂ | ਤੂ | ਤੂ | ਹੀ | ਜਾ | S | ਨ | ਹਿ |
| ਨਨ | ਨ | ਸੰ | ਨੁਨੁ | ਨੁ | ਪ | ਸੰ | ਸੰ | ਨੁ | -ਪ | ਗੁ | ਮਮ | ਰ | ਸ |
| ਹਉ | ਹ | ਰਿ | ਜਪਿ | ਭ | ਈ | ਨਿ | ਹਾ | ਲ | Sਨਿ | ਹਾ | ਲਨਿ | ਹਾ | ਲ |
| X | | 2 | | 0 | | 3 | | 0 | | 4 | | 0 | |

## ਦੂਜਾ ਅੰਤਰਾ ਤੀਨ ਤਾਲ ਮਾਤਰਾਂ-16 ਦੁਗਨ ਲੈਅ

| 1 | 2 | 3 | 4 | 5 | 6 | 7 | 8 | 9 | 10 | 11 | 12 | 13 | 14 | 15 | 16 |
|---|---|---|---|---|---|---|---|---|---|---|---|---|---|---|---|
| ਨ਼ਨ਼ | ਸਂ | ਨ਼ | ਸਂ | ਰਂਰਂ | ਰਂ | ਨ਼ | ਸਂ | ਨ਼ਨ਼ | ਸਂ | ਰਂ | ਸਂ | ਨੁ | - | ਪ | - |
| ਹਮ | ਰੇ | ਹ | ਰਿ | ਪ੍ਰਾ | ਨ | ਸ | ਖਾ | ਸੁਆ | ਮੀ | ਹ | ਰਿ | ਮੀ | S | ਤਾ | S |
| ਮ | ਪ | ਨੁਨੁ | ਪਪ | ਨ਼ਨ਼ | ਸਂਸਂ | ਨੁਨੁ | ਪਪ | ਮ | ਪ | ਗੁ | ਮ | ਰ | ਰ | ਸ | ਸ |
| ਮੇ | ਰੇ | ਮਨਿ | ਤਨਿ | ਜੀਹ | ਹਰਿ | ਹਰੇ | ਹਰੇ | ਰਾ | ਮ | ਨਾ | ਮ | ਧ | ਨੁ | ਮਾ | ਲ |
| ਸਂ | ਸਂ | ਰਂਰਂ | ਰਂਰਂ | ਗੁਂਗੁਂ | ਮਂਮਂ | ਰਂ | ਸਂ | ਨ਼ਨ਼ | ਸਂਸਂ | ਰਂਰਂ | ਸਂਸਂ | ਨ਼ਨ਼ | ਸਂਸਂ | ਨੁਨੁ | ਪਪ |
| ਜਾ | ਕੋ | ਭਾਗੁ | ਤਿਨਿ | ਲੀਓ | ਰੀਸੁ | ਹਾ | ਗੁ | ਹਰਿ | ਹਰਿ | ਹਰੇ | ਹਰੇ | ਗੁਨ | ਗਾਵੈ | ਗੁਰ | ਮਤਿ |
| ਪਪ | - | ਰਂ | ਰਂ | ਸਂ | ਰਂ | ਨ਼ | ਸਂ | ਸਂਸਂ | - | ਰਂ | ਸਂ | ਨ਼ | ਸਂ | ਨੁ | ਪ |
| ਹਉ | S | ਬ | ਲਿ | ਬ | S | ਲੇ | S | ਹਉ | S | ਬ | ਲਿ | ਬ | S | ਲੇ | S |
| ਸਂ | ਰਂ | ਨ਼ | ਸਂਸਂ | ਨ਼ਨ਼ | ਸਂਸਂ | ਨੁ | ਪਪ | ਨੁ | ਪ | -ਪ | ਗੁ | ਮ | -ਮ | ਰ | ਸ |
| ਜ | ਨ | ਨਾ | ਨਕ | ਹਰਿ | ਜਪਿ | ਭ | ਈਨਿ | ਹਾ | ਲ | Sਨਿ | ਹਾ | ਲ | Sਨਿ | ਹਾ | ਲ |
| X | | | | 2 | | | | 0 | | | | 3 | | | |

**ਤਾਨਾਂ ਤੇ ਤਿਹਾਈਆਂ ਅਸਥਾਈ ਦੀਆਂ:-** ਤਾਨਾਂ ਜਗਪਾਲ ਤਾਲ ਬੰਦਸ਼ ਵਾਲੀਆਂ ਹਨ

1) ਪਹਿਲੀ ਤੋਂ ਪੰਜਵੀਂ ਮਾਤਰ ਤੱਕ ਬੰਦਸ਼ ਅਨੁਸਾਰ ਗਾ ਕੇ ਤੀਜੀ ਤੋਂ ਪੰਜਵੀਂ ਮਾਤਰ ਦੇ ਟੁਕੜੇ ਨੂੰ 2 ਵਾਰ ਹੋਰ ਗਾ ਕੇ ਸੱਮ ਤੇ ਮੁਕਾਅ ਕਰਨਾ ਹੈ।
2) 6ਵੀਂ ਤੋਂ 11ਵੀਂ ਮਾਤਰ ਦੇ ਟੁਕੜੇ ਨੂੰ 5ਵੀਂ ਮਾਤਰ ਤੋਂ ਚੁੱਕ ਕੇ ਤਿੰਨ ਵਾਰ ਬਰਾਬਰ ਲੈ ਕੇ ਸੱਮ ਤੇ ਸਮਾਪਤ ਕਰਨਾ ਹੈ।

**ਕਾਨੜਾ ਮਹਲਾ ੪।।** (੧੨੯੭)

ਭਜੁ ਰਾਮੋ ਮਨਿ ਰਾਮ।। ਜਿਸੁ ਰੂਪ ਨ ਰੇਖ ਵਡਾਮ।। ਸਤਸੰਗਤਿ ਮਿਲੁ ਭਜੁ ਰਾਮ।। ਬਡ ਹੋ ਹੋ ਭਾਗ ਮਥਾਮ।।੧।।ਰਹਾਉ।। ਜਿਤੁ ਗ੍ਰਿਹਿ ਮੰਦਰਿ ਹਰਿ ਹੋਤੁ ਜਾਸੁ ਤਿਤੁ ਘਰਿ ਆਨਦੋ ਆਨੰਦੁ ਭਜੁ ਰਾਮ ਰਾਮ ਰਾਮ।। ਰਾਮ ਨਾਮ ਗੁਨ ਗਾਵਹੁ ਹਰਿ ਪ੍ਰੀਤਮ, ਉਪਦੇਸਿ ਗੁਰੂ ਗੁਰ ਸਤਿਗੁਰਾ, ਸੁਖੁ ਹੋਤੁ ਹਰਿ ਹਰੇ ਹਰਿ ਹਰੇ ਹਰੇ ਭਜੁ ਰਾਮ ਰਾਮ ਰਾਮ।।੧।। ਸਭ ਸਿਸਟਿ ਧਾਰ ਹਰਿ ਤੁਮ ਕਿਰਪਾਲ ਕਰਤਾ ਸਭੁ ਤੂ ਤੂ ਤੂ ਰਾਮ ਰਾਮ ਰਾਮ।। ਜਨ ਨਾਨਕੋ ਸਰਣਾਗਤੀ ਦੇਹੁ ਗੁਰਮਤੀ ਭਜੁ ਰਾਮ ਰਾਮ ਰਾਮ।।੨।।੩।।੯।।

ਪਦ ਅਰਥ:- ਭਜੁ-ਭਜਨ ਕਰਿਆ ਕਰ। ਰੇਖ-ਚਿਹਨ-ਚੱਕਰ। ਵਡਾਮ-ਵੱਡਾ। ਮਥਾਮ-ਮੱਥੇ ਦੇ। ਹਰਿ ਹੋਤੁ ਜਾਸੁ-ਹਰੀ ਦਾ ਜਸ। ਤਿਤੁ-ਉਸ ਵਿੱਚ। ਆਨਦੋ ਆਨੰਦੁ-ਆਨੰਦ ਹੀ ਆਨੰਦ। ਸਭ ਸਿਸਟਿ ਧਾਰ-ਸਾਰੀ ਸ੍ਰਿਸ਼ਟੀ ਦਾ ਆਸਰਾ।

## ਰਾਗੁ ਕਾਨੜਾ ਪੜਤਾਲ

## ਹਰ ਅੰਤਰੇ ਤੋਂ ਬਾਅਦ ਅਸਥਾਈ ਤੇ ਪਹਿਲੀ ਲੈਅ ਅਨੁਸਾਰ ਆਉਣਾ ਹੈ

## ਅਸਥਾਈ ਸੂਲ ਤਾਲ ਮਾਤਰਾਂ-10 ਮੱਧ ਲੈਅ

| 1 | 2 | 3 | 4 | 5 | 6 | 7 | 8 | 9 | 10 |
|---|---|---|---|---|---|---|---|---|---|
| ਗੁ | ਮ | ਰ | ਸ | ਰ | ਰ | ਨ਼ | - | ਸ | - |
| ਭ | ਜੁ | ਰਾ | ਮੋ | ਮ | ਨਿ | ਰਾ | S | ਮ | S |

ਬਰਾਬਰ ਲੈ ਕੇ ਸੱਮ ਤੇ ਸਮਾਪਤ ਕਰਨਾ ਹੈ। ਪਹਿਲਾਂ 11ਵੀਂ ਮਾਤਰ ਦੇ 'ਚੈ' ਨੂੰ 10ਵੀਂ ਮਾਤਰ ਤੇ ਉਚਾਰਨ ਕਰਨਾ ਹੈ।

**ਕਲਿਆਨੁ ਮਹਲਾ ੫॥** (੧੩੨੨)

ਕਉਨੁ ਬਿਧਿ ਤਾ ਕੀ ਕਹਾ ਕਰਉ॥ ਧਰਤ ਧਿਆਨੁ ਗਿਆਨੁ ਸਸਤ੍ਰਗਿਆ ਅਜਰ ਪਦੁ ਕੈਸੇ ਜਰਉ॥੧॥ ਰਹਾਉ॥ ਬਿਸਨ ਮਹੇਸ ਸਿਧ ਮੁਨਿ ਇੰਦ੍ਰਾ ਕੈ ਦਰਿ ਸਰਨਿ ਪਰਉ॥੧॥ ਕਾਹੂ ਪਹਿ ਰਾਜੁ ਕਾਹੂ ਪਹਿ ਸੁਰਗਾ ਕੋਟਿ ਮਧੇ ਮੁਕਤਿ ਕਹਉ॥ ਕਹੁ ਨਾਨਕ ਨਾਮ ਰਸੁ ਪਾਈਐ ਸਾਧੂ ਚਰਨ ਗਹਉ॥੨॥੩॥੬॥

ਪਦ ਅਰਥ:- ਬਿਧਿ - ਵਿਧੀ, ਤਰੀਕਾ। ਕਹਾ ਕਰਉ-ਮੈਂ ਕੀ ਕਰਾਂ। ਧਿਆਨੁ-ਸਮਾਧੀ। ਸਸਤ੍ਰਗਿਆ-ਸ਼ਾਸਤ੍ਰਾਂ ਦੇ ਜਾਣਨ ਵਾਲੇ। ਅਜਰ-ਨਾ ਸਹਾਰਿਆ ਜਾਣ ਵਾਲਾ। ਜਰਉ-ਮੈਂ ਸਹਾਰਾਂ। ਮਹੇਸ-ਸ਼ਿਵ। ਸਾਧੂ-ਗੁਰੂ। ਗਹਉ-ਮੈਂ ਫੜਦਾ ਹਾਂ।

## ਰਾਗੁ ਕਲਿਆਨ ਮੱਤ ਤਾਲ ਮਾਤਰਾਂ-9 ਵਿਲੰਭਿਤ ਲੈਅ

### ਅਸਥਾਈ

| 1 | 2 | 3 | 4 | 5 | 6 | 7 | 8 | 9 |
|---|---|---|---|---|---|---|---|---|
| ਗਗ | ਮ | ਪਮ | ਧ | ਪ | ਮਗ | ਰ | ਗਰ | ਸਸ |
| ਕਉ | ਨੁ | ਬਿਧਿ | ਤਾ | ਕੀ | ਕS | ਹਾ | ਕS | ਰਉ |
| ਸਰ | ਸ | ਨ਼ਰ | ਗਮ | ਗਗ | ਮ | ਪ | ਮਧ | ਪਪ |
| ਧਰ | ਤ | ਧਿਆ | ਨੁS | ਗਿਆ | ਨੁ | ਸ | ਸਤ੍ | ਗਿਆ |
| ਸਂ | ਨਧ | ਨ | ਧ | ਪ | ਮਗ | ਪਮ | ਗਰ | ਸਸ |
| ਅ | ਜS | ਰ | ਪ | ਦੁ | ਕੈS | ਸੇS | ਜS | ਰਉ |
| x | | 2 | | | 3 | | | |

### ਅੰਤਰਾ

| | | | | | | | | |
|---|---|---|---|---|---|---|---|---|
| ਪਮ | ਪਪ | ਮ | ਧ | ਨ | ਸਂਸਂ | ਸਂਸਂ | ਨਰਂ | ਸਂਸਂ |
| ਬਿS | ਸਨ | ਮ | ਹੇ | ਸ | ਸਿਧ | ਮੁਨਿ | ਇੰS | ਦ੍ਰਾ |
| ਨਰਂ | ਗਂਰਂ | ਸਂ | ਨਧ | ਪ | ਮਪ | ਗਮ | ਗਰ | ਸ |
| ਕੈS | ਦਰਿ | ਸ | ਰS | ਨਿ | ਪS | ਰਉ | SS | S |
| x | | 2 | | | 3 | | | |

ਤਾਨਾਂ ਤੇ ਤਿਹਾਈਆਂ:-

1) ਨ਼ਰਗਗ ਰਗਰਸ ਗਮਪਪ ਮਪਮਗ ਮਧਨਸਂ ਨਨਧਪ ਪਧਪਮ ਗਮਗਰ ਰਗਰਸ
2) ਸਰਗਰ, ਰਗਮਗ ਗਮਪਮ ਮਪਧਪ ਪਧਨਧ ਧਨਸਂਨ ਨਸਂਰਂਸਂ ਨਨਧਪ ਮਗਰਸ
3) ਸਰਗਮ ਪਮਗਰ ਸ-ਰਗ ਮਪਧਪ ਮਗਰ- ਗਮਪਧ ਨਧਪਮ ਗ-ਰਗ ਮਗਰਸ
4) ਰਗਮਪ ਮਗਰਸ ਗਮਪਧ ਪਮਗਰ ਮਧਨਸਂ ਨਧਪਮ ਪਪਸਂਸਂ ਨਨਧਪ ਮਗਰਸ

1) ਤੀਜੀ ਤੋਂ ਪੰਜਵੀਂ ਮਾਤਰ ਤੱਕ ਦੇ ਟੁਕੜੇ ਨੂੰ ਪਹਿਲੀ ਮਾਤਰ ਤੋਂ ਆਰੰਭ ਕਰਕੇ ਤਿੰਨ ਵਾਰ ਬਰਾਬਰ ਲੈ ਕੇ ਸੱਮ ਤੇ ਆਉਣਾ ਹੈ।

2) ਪਹਿਲੀ ਤੋਂ ਤੀਜੀ ਮਾਤਰ ਤੱਕ ਦਾ ਟੁਕੜਾ ਬਰਾਬਰ ਗਾ ਕੇ 2 ਮਾਤਰਾਂ ਬਿਸਰਾਮ ਫਿਰ ਤੀਜੀ ਮਾਤਰ ਦਾ 'ਬਿਧਿ' ਲੈਣਾ ਹੈ ਫਿਰ ਬਿਸਰਾਮ ਤੇ ਫਿਰ ਇਹੀ 'ਬਿਧਿ' ਲੈ ਕੇ ਸੱਮ ਤੇ ਆਉਣਾ ਹੈ।

3) ਪਹਿਲੀ ਤੋਂ 5ਵੀਂ ਮਾਤਰ ਤੱਕ ਗਾ ਕੇ ਫਿਰ ਚੌਥੀ ਤੋਂ ਪੰਜਵੀਂ ਮਾਤਰ ਦੇ 2 ਮਾਤਰਾਂ ਦੇ ਟੁਕੜੇ ਨੂੰ 2 ਵਾਰ ਹੋਰ ਲੈ ਕੇ ਸੱਮ ਤੇ ਆਉਣਾ ਹੈ।
4) 6ਵੀਂ ਤੋਂ 9ਵੀਂ ਮਾਤਰ ਤੱਕ ਦੇ 4 ਮਾਤਰਾਂ ਦੇ ਟੁਕੜੇ ਨੂੰ 7ਵੀਂ ਮਾਤਰ ਤੋਂ ਤਿੰਨ ਵਾਰ ਬਰਾਬਰ ਲੈ ਕੇ ਸੱਮ ਤੇ ਸਮਾਪਤ ਕਰਨਾ ਹੈ।

## ਕਲਿਆਨੁ ਮਹਲਾ ੪॥ (੧੩੧੯)

ਹਰਿ ਜਨੁ ਗੁਨ ਗਾਵਤ ਹਸਿਆ॥ ਹਰਿ ਹਰਿ ਭਗਤਿ ਬਨੀ ਮਤਿ ਗੁਰਮਤਿ ਧੁਰਿ ਮਸਤਕਿ ਪ੍ਰਭਿ ਲਿਖਿਆ॥੧॥ ਰਹਾਉ॥ ਗੁਰ ਕੇ ਪਗ ਸਿਮਰਉ ਦਿਨੁ ਰਾਤੀ ਮਨਿ ਹਰਿ ਹਰਿ ਹਰਿ ਬਸਿਆ॥ ਹਰਿ ਹਰਿ ਹਰਿ ਕੀਰਤਿ ਜਗਿ ਸਾਰੀ ਘਸਿ ਚੰਦਨੁ ਜਸੁ ਘਸਿਆ॥੧॥ ਹਰਿ ਜਨ ਹਰਿ ਹਰਿ ਹਰਿ ਲਿਵ ਲਾਈ ਸਭਿ ਸਾਕਤ ਖੋਜਿ ਪਇਆ॥ ਜਿਉ ਕਿਰਤ ਸੰਜੋਗਿ ਚਲਿਓ ਨਰ ਨਿੰਦਕੁ ਪਗੁ ਨਾਗਨਿ ਛੁਹਿ ਜਲਿਆ॥੨॥ ਜਨ ਕੇ ਤੁਮ੍ ਹਰਿ ਰਾਖੇ ਸੁਆਮੀ ਤੁਮ੍ ਜੁਗਿ ਜੁਗਿ ਜਨ ਰਖਿਆ॥ ਕਹਾ ਭਇਆ ਦੈਤਿ ਕਰੀ ਬਖੀਲੀ ਸਭ ਕਰਿ ਕਰਿ ਝਰਿ ਪਰਿਆ॥੩॥ ਜੇਤੇ ਜੀਅ ਜੰਤ ਪ੍ਰਭਿ ਕੀਏ ਸਭਿ ਕਾਲੈ ਮੁਖਿ ਗ੍ਰਸਿਆ॥ ਹਰਿ ਜਨ ਹਰਿ ਹਰਿ ਹਰਿ ਪ੍ਰਭਿ ਰਾਖੇ ਜਨ ਨਾਨਕ ਸਰਨਿ ਪਇਆ॥੪॥੨॥

ਪਦ ਅਰਥ:- ਬਨੀ-ਫਬਦੀ ਹੈ। ਮਸਤਕਿ-ਮੱਥੇ ਉੱਤੇ। ਪਗ-ਪੈਰ। ਕੀਰਤਿ-ਸਿਫ਼ਤ-ਸਾਲਾਹ। ਸਾਰੀ-ਸ੍ਰੇਸ਼ਟ। ਘਸਿ-ਰਗੜ ਖਾ ਕੇ। ਜਸੁ-ਸਿਫ਼ਤ ਸਾਲਾਹ। ਲਿਵ ਲਾਈ-ਸੁਰਤ ਜੋੜੀ। ਸਾਕਤ-ਪ੍ਰਮਾਤਮਾ ਨਾਲੋਂ ਟੁੱਟੇ ਹੋਏ ਮਨੁੱਖ। ਖੋਜਿ ਪਇਆ-ਖਹਿੜੇ ਪੈ ਜਾਂਦੇ ਹਨ। ਪਗੁ-ਪੈਰ। ਨਾਗਨਿ-ਸੱਪਣੀ, ਮਾਇਆ। ਦੈਤਿ-ਦੈਂਤ ਨੇ। ਬਖੀਲੀ-ਈਰਖਾ। ਝਰਿ ਪਰਿਆ-ਝੜ ਪਿਆ, ਆਤਮਕ ਮੌਤ ਮਰ ਗਿਆ। ਗ੍ਰਸਿਆ-ਫੜਿਆ ਗਿਆ, ਫਸੇ ਹੋਏ ਹਨ।

## ਰਾਗੁ ਕਲਿਆਨ ਝਪ ਤਾਲ ਮਾਤਰਾਂ-10 ਵਿਲੰਭਿਤ ਲੈਅ

### ਅਸਥਾਈ

| 1 | 2 | 3 | 4 | 5 | 6 | 7 | 8 | 9 | 10 |
|---|---|---|---|---|---|---|---|---|---|
| ਨ਼ | ਰ | ਗਗ | ਰ | ਗ | ਪਮ | ਗਗ | ਰਰ | ਗਰ | ਸ |
| ਹ | ਰਿ | ਜਨੁ | ਗੁ | ਨ | ਗਾS | ਵਤ | ਹਸਿ | ਆS | S |
| ਗਗ | ਮਮ | ਪਪ | ਮਧ | ਪ | ਨ | ਧ | ਨਨ | ਧ | ਪ |
| ਹਰਿ | ਹਰਿ | ਭਗ | ਤਿਬ | ਨੀ | ਮ | ਤਿ | ਗੁਰ | ਮ | ਤਿ |
| ਮਧ | ਨਸੰ | ਨਨ | ਧ | ਪ | ਗਮ | ਪ | ਰ | ਗਰ | ਸ |
| ਧੁS | ਰਿS | ਮਸ | ਤ | ਕਿ | ਪ੍ਰ | ਭਿ | ਲਿ | ਖਿS | ਆ |
| x | | 2 | | | 0 | | 3 | | |

### ਅੰਤਰਾ

| 1 | 2 | 3 | 4 | 5 | 6 | 7 | 8 | 9 | 10 |
|---|---|---|---|---|---|---|---|---|---|
| ਪਧ | ਪ | ਮ | ਧ | ਨ | ਸੰਸੰ | ਸੰਸੰ | ਨਰੰ | ਗੰਰੰ | ਸੰ |
| ਗੁS | ਰ | ਕੇ | ਪ | ਗ | ਸਿਮ | ਰਉ | ਦਿਨੁ | ਰਾS | ਤੀ |
| ਨਸੰ | ਨ | ਧਧ | ਨਧ | ਪ | ਗਮ | ਗ | ਰ | ਗਰ | ਸ |
| ਮS | ਨਿ | ਹਰਿ | ਹS | ਰਿ | ਹS | ਰਿ | ਬ | ਸਿS | ਆ |
| x | | 2 | | | 0 | | 3 | | |

ਤਾਨਾਂ ਤੇ ਤਿਹਾਈਆਂ:-

1) ਗਮੰਪਧ ਪਮੰਗਮੰ ਪਧਨਧ ਪਮੰਗਮੰ ਪਧਨਸੰ ਨਧਪਮੰ ਗਮੰਪਧ ਨਸੰਰੰਸੰ ਨਧਪਮੰ ਗਰਸ-

2) ਗਮੰਪਧ ਪਮੰਗਰ ਸ-ਗਮੰ ਪਧਨਧ ਪਮੰਗਰ ਸ-ਗਮੰ ਪਧਨਸੰ ਰੰਗੰਰੰਸੰ ਨਧਪਮੰ ਗਰਸ-

3) ਗਗਰਗ ਮੰਗਰਸ ਮੰਮੰਗਮੰ ਪਮੰਗਰ ਧਧਪਧ ਨਧਪਮੰ ਨਨਧਨ ਸੰਨਧਪ ਮੰਪਗਮੰ ਗਰਸ-

1) ਪਹਿਲੀ ਤੋਂ 5ਵੀਂ ਮਾਤਰ ਦੇ ਟੁਕੜੇ ਨੂੰ ਦੂਜੀ ਮਾਤਰ ਤੋਂ ਆਰੰਭ ਕਰਕੇ ਫਿਰ ਚੌਥੀ-ਪੰਜਵੀਂ ਮਾਤਰ ਨੂੰ ਦੋ ਵਾਰ ਹੋਰ ਗਾ ਕੇ ਸੱਮ ਤੇ ਆਉਣਾ ਹੈ।

2) ਪਹਿਲੀ ਤੋਂ ਤੀਜੀ ਮਾਤਰ ਦੇ ਟੁਕੜੇ ਨੂੰ ਦੂਜੀ ਮਾਤਰ ਤੋਂ ਆਰੰਭ ਕਰਕੇ ਤਿੰਨ ਵਾਰ ਬਰਾਬਰ ਲੈ ਕੇ ਸੱਮ ਤੇ ਸਮਾਪਤ ਕਰਨਾ ਹੈ। ਪਹਿਲਾਂ ਪਹਿਲੀ ਮਾਤਰ ਤੇ ਬਿਸਰਾਮ ਹੈ।

3) 6ਵੀਂ ਤੋਂ 10ਵੀਂ ਮਾਤਰ ਦੇ ਟੁਕੜੇ ਨੂੰ ਦੂਜੀ ਮਾਤਰ ਤੋਂ ਆਰੰਭ ਕਰਕੇ ਤਿੰਨ ਵਾਰ ਬਰਾਬਰ ਲੈ ਕੇ ਸੱਮ ਤੇ ਸਮਾਪਤ ਕਰਨਾ ਹੈ।

**(ਸਵਈਏ ਮਹਲੇ ਚਉਥੇ ਕੇ ੪) (੧੩੯੯)**

ਜਾਮਿ ਗੁਰੂ ਹੋਇ ਵਲਿ ਧਨਹਿ ਕਿਆ ਗਾਰਵੁ ਦਿਜਇ।। ਜਾਮਿ ਗੁਰੂ ਹੋਇ ਵਲਿ ਲਖ ਬਾਹੇ ਕਿਆ ਕਿਜਇ।। ਜਾਮਿ ਗੁਰੂ ਹੋਇ ਵਲਿ ਗਿਆਨ ਅਰੁ ਧਿਆਨ ਅਨਨ ਪਰਿ।। ਜਾਮਿ ਗੁਰੂ ਹੋਇ ਵਲਿ ਸਬਦੁ ਸਾਖੀ ਸੁ ਸਚਹ ਘਰਿ।। ਜੋ ਗੁਰੂ ਗੁਰੂ ਅਹਿਨਿਸਿ ਜਪੈ ਦਾਸੁ ਭਟੁ ਬੇਨਤਿ ਕਹੈ।। ਜੋ ਗੁਰੂ ਨਾਮੁ ਰਿਦ ਮਹਿ ਧਰੈ ਸੋ ਜਨਮ ਮਰਣ ਦੁਹ ਥੇ ਰਹੈ।।੩।।੭।।

ਪਦ ਅਰਥ:- ਜਾਮਿ-ਜਦੋਂ। ਗਾਰਵੁ-ਅਹੰਕਾਰੁ। ਅਨਨ ਪਰਿ-ਕਿਸੇ ਹੋਰ ਦੂਜੇ ਵੱਲ ਨਹੀਂ। ਸਾਖੀ-ਹਿਰਦੇ ਵਿੱਚ ਪ੍ਰਗਟ ਹੋ ਜਾਂਦੇ ਹੋ। ਅਹਿਨਿਸਿ-ਦਿਨ ਰਾਤ। ਧਰੈ-ਟਿਕਾਉਂਦਾ ਹੈ। ਦੁਹ ਥੇ-ਜੰਮਣ ਮਰਨ ਦੋਹਾਂ ਤੋਂ। ਰਹੈ- ਬਚ ਜਾਂਦਾ ਹੈ।

## ਰਾਗੁ ਕਲਿਆਨ ਜਗਪਾਲ ਤਾਲ ਮਾਤਰਾਂ-11 ਵਿਲੰਭਿਤ ਲੈਅ

### ਅਸਥਾਈ

| 1 | 2 | 3 | 4 | 5 | 6 | 7 | 8 | 9 | 10 | 11 |
|---|---|---|---|---|---|---|---|---|---|---|
| ਗਮੰ | ਗ | ਮੰ | ਧ | ਪ | ਮੰ | ਰ | ਗ | ਰਗ | ਰ | ਸ |
| ਜਾS | ਮਿ | ਗੁ | ਰੂ | S | ਹੋ | S | ਇ | ਵS | S | ਲਿ |
| ਨ਼ਰ | ਗਗ | ਮੰ | ਧ | ਪ | ਨ | ਧ | ਪ | ਮੰਗ | ਰਗ | ਰਸ |
| ਧS | ਨਹਿ | ਕਿ | ਆ | S | ਗਾ | ਰ | ਵੁ | ਦਿS | ਜਇ | SS |
| x | | | | | 2 | | 3 | | 4 | |

### ਅੰਤਰਾ

| | | | | | | | | | | |
|---|---|---|---|---|---|---|---|---|---|---|
| ਮੰ | ਗ | ਮੰ | ਧ | ਨ | ਸੰ | - | ਸੰ | ਨ | ਰੰ | ਸੰ |
| ਜਾ | ਮਿ | ਗੁ | ਰੂ | S | ਹੋ | S | ਇ | ਵ | S | ਲਿ |
| ਨਰੰ | ਗੰਰੰ | ਸੰ | ਨ | ਪ | ਗ | ਮੰ | ਪ | ਰ | ਗਰ | ਸ |
| ਲS | ਖS | ਬਾ | S | ਹੇ | ਕਿ | ਆ | S | ਕਿ | ਜਇ | S |
| x | | | | | 2 | | 3 | | 4 | |

ਰਾਗੁ ਕਲਿਆਨ

ਤਾਨਾਂ ਤੇ ਤਿਹਾਈਆਂ:-

1) ਗਗਰਸ ਮੰਮੰਗਰ ਪਪਮੰਗ ਧਧਪਮੰ ਨਨਧਪ ਸੰਸੰਨਧ ਨਨਧਪ ਧਧਪਮੰ ਪਪਮੰਗ ਮੰਮੰਗਰ ਗਗਰਸ
2) ਗਗਰਸ ਨ਼ਰਗਮੰ ਪਮੰਗਰ ਸ-ਪਪ ਮੰਗਮੰਧ ਨਨਸੰਨ ਧਪਮੰ- ਨਨਧਪ ਨਰੰਗੰਰੰ ਸੰਨਧਪ ਮੰਗਰਸ
3) ਗਗਰਗ ਰਸਨ਼ਰ ਸ-ਪਪ ਮੰਪਮੰਗ ਰਮੰਗ- ਨਨਧਨ ਧਪਮੰਧ ਪ-ਸੰਸੰ ਨਸੰਨਧ ਧਨਧਪ ਮੰਗਰਸ

1) ਪਹਿਲੀ ਤੋਂ 5ਵੀਂ ਮਾਤਰ ਤੱਕ ਬੰਦਸ਼ ਅਨੁਸਾਰ ਗਾ ਕੇ ਤੀਜੀ ਤੋਂ ਪੰਜਵੀਂ ਮਾਤਰ ਦੇ ਟੁਕੜੇ ਨੂੰ 2 ਵਾਰ ਹੋਰ ਲੈ ਕੇ ਸੱਮ ਤੇ ਆਉਣਾ ਹੈ।
2) ਪਹਿਲੀ ਤੋਂ ਚੌਥੀ ਮਾਤਰ ਬੰਦਸ਼ ਅਨੁਸਾਰ ਲੈ ਕੇ 5ਵੀਂ ਮਾਤਰ ਤੇ 'ਹੋਇ' ਲੈਣਾ ਹੈ ਫਿਰ 2 ਮਾਤਰਾਂ ਦਾ ਬਿਸਰਾਮ ਫਿਰ ਇਹੀ 5ਵੀਂ ਮਾਤਰ ਵਾਲਾ ਟੁਕੜਾ ਫਿਰ ਬਿਸਰਾਮ ਫਿਰ ਇਹੀ ਟੁਕੜਾ ਲੈ ਕੇ ਸੱਮ ਆ ਜਾਵੇਗਾ।
3) 6ਵੀਂ ਤੋਂ 11ਵੀਂ ਮਾਤਰ ਦੇ ਟੁਕੜੇ ਨੂੰ 5ਵੀਂ ਮਾਤਰ ਤੋਂ ਚੁੱਕ ਕੇ ਤਿੰਨ ਵਾਰ ਬਰਾਬਰ ਲੈ ਕੇ ਸੱਮ ਤੇ ਸਮਾਪਤ ਕਰਨਾ ਹੈ।

(ਸਲੋਕ ਭਗਤ ਕਬੀਰ ਜੀਉ ਕੇ) (੧੩੭੭)

ਕਬੀਰ ਏਕ ਘੜੀ ਆਧੀ ਘਰੀ ਆਧੀ ਹੂੰ ਤੇ ਆਧ।। ਭਗਤਨ ਸੇਤੀ ਗੋਸਟੇ ਜੋ ਕੀਨੇ ਸੋ ਲਾਭ।।੨੩੨।।

ਪਦ ਅਰਥ:- ਘਰੀ-ਘੜੀ। ਗੋਸਟੇ-ਗੱਲਬਾਤ, ਸੰਗਤ। ਲਾਭ-ਨਫ਼ਾ।

ਰਾਗੁ ਕਲਿਆਨ ਏਕ ਤਾਲ ਮਾਤਰਾਂ-12 ਵਿਲੰਭਿਤ ਲੈਅ

ਅਸਥਾਈ

| 1 | 2 | 3 | 4 | 5 | 6 | 7 | 8 | 9 | 10 | 11 | 12 |
|---|---|---|---|---|---|---|---|---|---|---|---|
| | | | | | | | | | | ਗਰ | ਸ-ਨ਼ਰ |
| | | | | | | | | | | ਭਗ | ਤSਨS |
| ਸ | ਨ਼ਸਨ਼ਧ਼ | ਨ਼ਰ | ਗ-ਰਗ | ਮੰਧਪ- | ਮੰਧਨ- | ਨਸੰਨ- | ਧਪ | ਮੰਗਰ- | ਗਰਸ- | | |
| ਸੇ | ਤੀSSS | ਗੋS | ਸSSS | ਟੇSSS | ਜੋSSS | ਕੀSਨੇS | ਸੋS | ਲਾSSS | ਭSSS | | |
| x | | 0 | | 2 | | 0 | | 3 | | 4 | |

ਅੰਤਰਾ

| 1 | 2 | 3 | 4 | 5 | 6 | 7 | 8 | 9 | 10 | 11 | 12 |
|---|---|---|---|---|---|---|---|---|---|---|---|
| | | | | | | | | | | ਪਪ | ਸੰ- |
| | | | | | | | | | | ਕਬੀ | ਰS |
| ਸੰ-ਰੰਸੰ | ਨਰੰ | ਸੰ-ਨਸੰ | ਨਰੰਗੰ- | ਰੰਸੰ | ਨਰੰਸੰ- | ਨ-ਧਪ | ਪਧਮੰਪ | ਗਮੰਰਗ | ਰਸ | | |
| ਏSਕS | ਘS | ੜੀSSS | ਆSਧੀS | ਘਰੀ | ਆSਧੀS | ਹੂੰSSS | ਤੇSSS | ਆSSS | ਧS | | |
| x | | 0 | | 2 | | 0 | | 3 | | 4 | |

ਅਲਾਪ, ਤਾਨਾਂ ਤੇ ਤਿਹਾਈਆਂ:-

1) ਸ-ਨ਼ਧ਼ ਨ਼ਰਸ- ਨ਼ਰਗ- ਮੰਗ ਮੰਪ ਮੰਧਪ- ਮੰਗਰ- ਨ਼ਰਸ-
2) ਸ-ਰਸ ਨ਼ਰਗ- ਰਮੰਗ- ਮੰਪਧਪ ਮੰਧਨ- ਸੰ-ਨਸੰ ਨਧਪ- ਮੰਗਰਸ

1) ਗਗਰਸਨ਼ਰਗਰ ਮ̍ਗਪਮ̍ਧਪਮ̍ਗ ਪਪਮ̍ਗਰਗਮ̍ਗ ਪਮ̍ਧਪਨਧਪਮ̍ ਨਨਧਪਮ̍ਗਪਮ̍
ਧਪਨਧਸੰਨਧਪ ਨਰ਼ਗੰਰੰਸੰਨਧਪ ਮ̍ਗਪਮ̍ਗਰਸ-

2) ਮ̍ਮ̍ਗਮ̍ਗਰਗਗ ਰਗਰਸਨ਼ਰਸ- ਧਧਪਧਪਮ̍ਪਪ ਮ̍ਪਮ̍ਗਮ̍ਮ̍ਗਮ̍ ਗਰਨ਼ਰਸ-ਸੰਸੰ
ਨਸੰਨਧਨਨਧਨ ਧਪਮ̍ਮ̍ਗਮ̍ਗਰ ਗਗਰਸਨ਼ਰਸ-

3) ਮ̍ਪਪਮ̍ਪਪਮ̍ਪ ਮ̍ਗਰਸਪਧਧਪ ਧਧਪਧਪਮ̍ਗਰ ਧਨਨਧਨਨਧਨ ਧਪਮ̍ਗਨਸੰਸੰਨ
ਸੰਸੰਨਰੰਸੰਨਧਪ ਗਮ̍ਮ̍ਗਮ̍ਮ̍ਗਮ̍ ਗਗਰਸਨ਼ਰਸ-

1) 11ਵੀਂ-12ਵੀਂ ਮਾਤਰ ਦੇ ਟੁਕੜੇ ਨੂੰ ਦੁਗੁਨ ਵਿੱਚ 10ਵੀਂ ਮਾਤਰ ਤੋਂ ਚੁੱਕ ਕੇ ਤਿੰਨ ਵਾਰ ਲੈ ਕੇ ਸੱਮ ਤੇ ਆਉਣਾ ਹੈ।

2) ਪਹਿਲੀ ਮਾਤਰ ਤੇ 'ਸੇਤੀ' ਦਾ ਉਚਾਰਨ ਕਰਨਾ ਹੈ। 11ਵੀਂ ਤੋਂ ਪਹਿਲੀ ਮਾਤਰ ਦੇ ਤਿੰਨ ਮਾਤਰਾਂ ਦੇ ਟੁਕੜੇ ਨੂੰ ਦੁਗੁਨ ਵਿਚ $1\frac{1}{2}$ ਮਾਤਰਾਂ ਵਿੱਚ 9ਵੀਂ ਮਾਤਰ ਤੋਂ ਆਰੰਭ ਕਰ ਕੇ 2 ਵਾਰ ਪੂਰਾ ਟੁਕੜਾ ਲੈ ਕੇ ਤੀਜੀ ਵਾਰ 11ਵੀਂ ਤੋਂ 12ਵੀਂ ਤੇ 'ਭਗਤਨ' ਗਾ ਕੇ 'ਸੇ' ਤੇ ਸੱਮ ਆ ਜਾਵੇਗਾ।

**(ਸਵਈਏ ਮਹਲੇ ਚਉਥੇ ਕੇ ੪)** (੧੪੦੬)

ਤੂ ਸਤਿਗੁਰੁ ਚਹੁ ਜੁਗੀ ਆਪਿ ਆਪੇ ਪਰਮੇਸਰੁ॥ ਸੁਰਿ ਨਰ ਸਾਧਿਕ ਸਿਧ ਸਿਖ ਸੇਵੰਤ ਧੁਰਹ ਧੁਰੁ॥ ਆਦਿ ਜੁਗਾਦਿ ਅਨਾਦਿ ਕਲਾ ਧਾਰੀ ਤ੍ਰਿਹੁ ਲੋਅਹ॥ ਅਗਮ ਨਿਗਮ ਉਧਰਣ ਜਰਾ ਜੰਮਿਹਿ ਆਰੋਅਹ॥ ਗੁਰ ਅਮਰਦਾਸਿ ਥਿਰੁ ਥਪਿਅਉ ਪਰਗਾਮੀ ਤਾਰਣ ਤਰਣ॥ ਅਘ ਅੰਤਕ ਬਦੈ ਨ ਸਲ੍ਯ ਕਵਿ ਗੁਰ ਰਾਮਦਾਸ ਤੇਰੀ ਸਰਣ॥੨॥੬੦॥

ਪਦ ਅਰਥ:- ਚਹੁ ਜੁਗੀ-ਸਦਾ-ਥਿਰ। ਸੁਰਿ-ਦੇਵਤੇ। ਨਰ-ਮਨੁੱਖ। ਧੁਰਹ ਧੁਰੁ-ਧੁਰ ਤੋਂ ਹੀ। ਕਲਾ ਧਾਰੀ-ਸੱਤਾ ਧਾਰੀ। ਤ੍ਰਿਹੁ ਲੋਅਹ- ਤਿੰਨਾਂ ਲੋਕਾਂ ਵਿੱਚ। ਅਗਮ ਨਿਗਮ-ਵੇਦ ਸ਼ਾਸਤ੍ਰ। ਉਧਰਣ-ਬਚਾਉਣ ਵਾਲੇ। ਜਰਾ-ਬੁਢੇਪਾ। ਜੰਮਿਹਿ-ਜਮਾਂ ਉਤੇ। ਆਰੋਅਹ-ਸਵਾਰ ਹੋ। ਪਰਗਾਮੀ-ਮੁਕਤ। ਤਰਣ-ਜਹਾਜ਼। ਅਘ-ਪਾਪ। ਅੰਤਕ-ਜਮ। ਬਦੈ ਨ-ਡਰਦਾ ਨਹੀਂ। ਸਲ੍ਯ ਕਵਿ-ਸਲ੍ਯ ਕਵੀ।

## ਰਾਗੁ ਕਲਿਆਨ ਚਾਰ ਤਾਲ ਮਾਤਰਾਂ-12 ਵਿਲੰਭਿਤ ਲੈਅ

### ਅਸਥਾਈ

| 1 | 2 | 3 | 4 | 5 | 6 | 7 | 8 | 9 | 10 | 11 | 12 |
|---|---|---|---|---|---|---|---|---|---|---|---|
| ਸੰ | ਨਧ | ਪ | ਮ̍ਗ | ਰ | ਗ | ਮ̍ | ਪ | ਰ | ਗ | ਰ | ਸ |
| ਤੂ | SS | S | ਸਤਿ | ਗੁ | ਰੁ | ਚ | ਹੁ | S | ਜੁ | S | ਗੀ |
| ਨ਼ | ਰ | ਗ | ਮ̍ | ਧ | ਪ | ਨ | ਧ | ਪ | ਮ̍ਗ | ਰਗ | ਰਸ |
| ਆ | S | ਪਿ | ਆ | S | ਪੇ | ਪ | ਰ | S | ਮੇS | ਸS | ਰੁS |
| X | | 0 | | 2 | | 0 | | 3 | | 4 | |

### ਅੰਤਰਾ

| | | | | | | | | | | | |
|---|---|---|---|---|---|---|---|---|---|---|---|
| ਪਪ | ਪ | ਪ | ਸੰ | ਰੰ | ਸੰ | ਨ | ਰੰ | ਗੰ | ਨ | ਰੰ | ਸੰ |
| ਸੁਰਿ | ਨ | ਰ | ਸਾ | ਧਿ | ਕ | ਸਿ | S | ਧ | ਸਿ | S | ਖ |
| ਨ | ਸੰ | - | ਨ | ਧ | ਪ | ਮ̍ | ਪ | ਮ̍ਮ̍ | ਗ | ਰ | ਸ |
| ਸੇ | S | S | ਵੰ | S | ਤ | ਧੁ | S | ਰਹ | ਧੁ | S | ਰੁ |
| X | | 0 | | 2 | | 3 | | 0 | | 4 | |

ਰਾਗੁ ਕਲਿਆਨ

**ਲੈਅਕਾਰੀਆਂ:-**

1) ਇਕਗੁਨ-ਦੁਗੁਨ-ਅਸਥਾਈ ਦੇ ਦੋਹਾਂ ਚੱਕਰਾਂ ਦੀ ਇੱਕਗੁਨ ਕਰਕੇ ਫਿਰ ਪਹਿਲੇ ਚੱਕਰ ਦੀ ਦੁਗੁਨ 6 ਮਾਤਰਾਂ ਵਿੱਚ ਨਾਲ ਹੀ 7ਵੀਂ ਤੋਂ 12ਵੀਂ ਮਾਤਰ ਦੇ ਟੁਕੜੇ ਦੀ ਦੁਗੁਨ 6 ਮਾਤਰਾਂ ਵਿੱਚ 2 ਵਾਰ ਲੈ ਕੇ ਸੱਮ ਤੇ ਮੁਕਾਅ ਕਰਨਾ ਹੈ।
2) ਦੁਗੁਨ-ਚੌਗੁਨ-ਪਹਿਲੀ ਮਾਤਰ ਤੋਂ ਪਹਿਲੇ ਚੱਕਰ ਦੀ ਦੁਗੁਨ 6 ਮਾਤਰਾਂ ਵਿੱਚ ਫਿਰ ਨਾਲ ਹੀ 7ਵੀਂ ਮਾਤਰ ਤੋਂ ਪਹਿਲੇ ਚੱਕਰ ਦੀ ਚੌਗੁਨ 3 ਮਾਤਰਾਂ ਵਿੱਚ ਫਿਰ 7ਵੀਂ ਤੋਂ 12ਵੀਂ ਮਾਤਰ ਦੀ 2 ਵਾਰ ਚੌਗੁਨ 3 ਮਾਤਰਾਂ ਵਿੱਚ ਕਰਕੇ ਸੱਮ ਤੇ ਪਹਿਲੀ ਲੈਅ ਤੇ ਆਉਣਾ ਹੈ।
3) ਤਿਗੁਨ-ਛੇਗੁਨ-ਅਸਥਾਈ ਦੀ ਪਹਿਲੀ ਮਾਤਰ ਤੋਂ ਪੂਰੀ ਅਸਥਾਈ ਦੀ ਤਿਗੁਨ 8 ਮਾਤਰਾਂ ਵਿੱਚ ਲੈ ਕੇ ਫਿਰ ਨਾਲ ਹੀ ਪਹਿਲੇ ਚੱਕਰ ਦੀ ਛੇਗੁਨ 2 ਮਾਤਰਾਂ ਵਿੱਚ ਫਿਰ 7ਵੀਂ ਤੋਂ 12ਵੀਂ ਮਾਤਰ ਦੀ ਦੋ ਵਾਰ ਛੇਗੁਨ 2 ਮਾਤਰਾਂ ਵਿੱਚ ਕਰ ਕੇ ਸੱਮ ਤੇ ਮੁਕਾਅ ਕਰਨਾ ਹੈ।

**ਕਲਿਆਨ ਮਹਲਾ ੪॥** (1319-20)

ਮੇਰੇ ਮਨ ਜਪੁ ਜਪਿ ਜਗੰਨਾਥੇ॥ ਗੁਰ ਉਪਦੇਸਿ ਹਰਿ ਨਾਮੁ ਧਿਆਇਓ ਸਭਿ ਕਿਲਬਿਖ ਦੁਖ ਲਾਥੇ ॥੧॥ ਰਹਾਉ॥ ਰਸਨਾ ਏਕ ਜਸੁ ਗਾਇ ਨ ਸਾਕੈ ਬਹੁ ਕੀਜੈ ਬਹੁ ਰਸੁਨਥੇ॥ ਬਾਰ ਬਾਰ ਖਿਨੁ ਪਲ ਸਭਿ ਗਾਵਹਿ ਗੁਨ ਕਹਿ ਨ ਸਕਹਿ ਪ੍ਰਭ ਤੁਮਨਥੇ॥੧॥ ਹਮ ਬਹੁ ਪ੍ਰੀਤਿ ਲਗੀ ਪ੍ਰਭ ਸੁਆਮੀ ਹਮ ਲੋਚਹ ਪ੍ਰਭੁ ਦਿਖਨਥੇ॥ ਤੁਮ ਬਡ ਦਾਤੇ ਜੀਅ ਜੀਅਨ ਕੇ ਤੁਮ ਜਾਨਹੁ ਹਮ ਬਿਰਥੇ॥੨॥ ਕੋਈ ਮਾਰਗੁ ਪੰਥੁ ਬਤਾਵੈ ਪ੍ਰਭੁ ਕਾ ਕਹੁ ਤਿਨ ਕਉ ਕਿਆ ਦਿਨਥੇ॥ ਸਭੁ ਤਨੁ ਮਨੁ ਅਰਪਉ ਅਰਪਿ ਅਰਾਪਉ ਕੋਈ ਮੇਲੈ ਪ੍ਰਭ ਮਿਲਥੇ॥੩॥ ਹਰਿ ਕੇ ਗੁਨ ਬਹੁਤ ਬਹੁਤ ਬਹੁ ਸੋਭਾ ਹਮ ਤੁਛ ਕਰਿ ਕਰਿ ਬਰਨਥੇ॥ ਹਮਰੀ ਮਤਿ ਵਸਗਤਿ ਪ੍ਰਭ ਤੁਮਰੈ ਜਨ ਨਾਨਕ ਕੇ ਪ੍ਰਭ ਸਮਰਥੇ॥੪॥੩॥

ਪਦ ਅਰਥ:- ਜਪਿ ਜਗੰਨਾਥੇ-ਜਗਤ ਦੇ ਨਾਥ ਦਾ ਜਾਪ। ਕਿਲਬਿਖ-ਪਾਪ। ਰਸਨਾ-ਜੀਭ। ਜਸੁ-ਗੁਣ। ਬਹੁ ਰਸੁਨਥੇ-ਬਹੁਤੀਆਂ ਰਸਨਾ ਦੇ ਨਾਥ। ਤੁਮਨਥੇ-ਤੇਰੇ। ਹਮ ਲੋਚਹ-ਅਸੀਂ ਤਾਂਘ ਕਰਦੇ ਹਾਂ। ਦਿਖਨਥੇ-ਦੇਖਣ ਲਈ। ਬਿਰਥੇ-ਦਿਲ ਦੀ ਪੀੜ। ਮਾਰਗੁ-ਰਸਤਾ। ਪੰਥੁ-ਰਸਤਾ। ਕਿਆ ਦਿਨਥੇ-ਕੀ ਦਿੱਤਾ ਜਾਵੇ? ਪ੍ਰਭ ਮਿਲਥੇ-ਪ੍ਰਭੂ ਨੂੰ ਮਿਲਿਆ ਹੋਇਆ। ਤੁਛ-ਬਹੁਤ ਥੋੜ੍ਹਾ। ਬਰਨਥੇ- ਬਿਆਨ ਕਰਦੇ ਹਾਂ। ਵਸਗਤਿ-ਵੱਸ ਵਿੱਚ। ਸਮਰਥੇ-ਸਭ ਤਾਕਤਾਂ ਦਾ ਮਾਲਕ।

## ਰਾਗੁ ਕਲਿਆਨ ਜੈ ਤਾਲ ਮਾਤਰਾਂ-13 ਵਿਲੰਭਿਤ ਲੈਅ

### ਅਸਥਾਈ

| 1 | 2 | 3 | 4 | 5 | 6 | 7 | 8 | 9 | 10 | 11 | 12 | 13 |
|---|---|---|---|---|---|---|---|---|---|---|---|---|
| ਗ | ਰ | ਸ | ਨ਼ਰ | ਗਰ | ਗਮ | ਗ | ਮ | ਪ | ਰ | ਰ | ਗਰ | ਸ |
| ਮੇ | ਰੇ | S | ਮS | ਨS | ਜS | ਪੁ | ਜ | ਪਿ | ਜ | ਗੰ | ਨਾS | ਥੇ |
| ਨ਼ | ਰ | ਗਗ | ਮ | ਪ | ਨ | ਨ | ਧ | ਪ | ਮ | ਧ | ਪ | ਪ |
| ਗੁ | ਰ | ਉਪ | ਦੇ | ਸਿ | ਹ | ਰਿ | ਨਾ | ਮੁ | ਧਿ | ਆ | ਇ | ਓ |
| ਸੰ | - | ਨ | ਧ | ਪ | ਗਮ | ਗ | ਮਧ | ਪ | ਮ | ਗ | ਰ | ਸ |
| ਸ | S | ਭਿ | S | S | ਕਿS | ਲ | ਬਿS | ਖ | ਦੁ | ਖ | ਲਾ | ਥੇ |
| x | | | | | 2 | | | | 3 | | 4 | |

### ਅੰਤਰਾ

| 1 | 2 | 3 | 4 | 5 | 6 | 7 | 8 | 9 | 10 | 11 | 12 | 13 |
|---|---|---|---|---|---|---|---|---|---|---|---|---|
| ਪ | ਮਗ | ਮ | ਧ | ਪ | ਸੰ | ਸੰ | ਸੰ | ਸੰ | ਨ | ਰੰ | ਸੰ | ਸੰ |
| ਰ | ਸS | ਨਾ | ਏ | ਕ | ਜ | ਸੁ | ਗਾ | ਇ | ਨ | S | ਸਾ | ਕੈ |

| ਨਰੰ | ਗੰਰੰ | ਸੰਨ | ਧ | ਪ | ਮੰਪ | ਗਮੰ | ਗ | ਰ | ਗ | ਰ | ਨ਼ਰ | ਸ |
|---|---|---|---|---|---|---|---|---|---|---|---|---|
| ਬS | ਹੁS | ਕੀS | S | ਜੈ | ਬS | SS | ਹੁ | S | ਰ | ਸੁ | ਨS | ਥੇ |
| X | | | | | 2 | | | | 3 | | 4 | |

ਤਾਨਾਂ ਤੇ ਤਿਹਾਈਆਂ:-

1) ਸ--ਰ ਗਮੰਪਮੰ ਗਰਸ- -ਰਗਮੰ ਪਧਪਮੰ ਗਰਸ- -ਰਗਮੰ ਪਧਨਧ ਪਮੰਗਰ ਸ--ਰ ਗਮੰਪਧ ਨਨਧਪ ਮੰਗਰਸ

2) ਗਗਰਸ ਮੰਮੰਗਰ ਸ-ਪਪ ਮੰਗਧਧ ਪਮੰਗ- ਨਨਧਪ ਸੰਸੰਨਧ ਪ-ਗੰਗੰ ਰੰਸੰਨਰੰ ਸੰਨਧ- ਪਧਪਮੰ ਗਮੰਗਰ ਸਰਸ-

3) ਸਰਸਰ ਗਮੰਗਮੰ ਮੰਪਮੰਪ ਪਧਪਮੰ ਗਰਸ- ਧਨਧਨ ਨਸੰਨਸੰ ਨਰੰਗੰਰੰ ਸੰਨਧਪ ਨਧਪਮੰ ਧਪਮੰਗ ਪਮੰਗਰ ਮੰਗਰਸ

1) ਪਹਿਲੀ ਤੋਂ 7ਵੀਂ ਮਾਤਰ ਤੱਕ ਬੰਦਸ਼ ਅਨੁਸਾਰ ਗਾ ਕੇ ਇੱਕ ਮਾਤਰ ਬਿਸਰਾਮ ਫਿਰ ਛੇਵੀਂ ਤੋਂ ਸੱਤਵੀਂ ਮਾਤਰ ਦਾ ਟੁਕੜਾ ਫਿਰ ਬਿਸਰਾਮ ਫਿਰ ਇਹੀ ਟੁਕੜਾ ਲੈ ਕੇ ਸੱਮ ਤੇ ਆਉਣਾ ਹੈ।

2) ਪਹਿਲੀ ਤੋਂ ਪੰਜਵੀਂ ਮਾਤਰ ਤੱਕ ਬੰਦਸ਼ ਅਨੁਸਾਰ ਗਾ ਕੇ 2 ਮਾਤਰਾਂ ਬਿਸਰਾਮ ਫਿਰ ਚੌਥੀ-ਪੰਜਵੀਂ ਮਾਤਰ ਦਾ ਟੁਕੜਾ ਫਿਰ ਬਿਸਰਾਮ ਫਿਰ ਇਹੀ ਟੁਕੜਾ ਲੈ ਕੇ ਸੱਮ ਤੇ ਆਉਣਾ ਹੈ।

3) 8ਵੀਂ ਤੋਂ 13ਵੀਂ ਮਾਤਰ ਦੇ ਟੁਕੜੇ ਨੂੰ 9ਵੀਂ ਮਾਤਰ ਤੋਂ ਚੁੱਕ ਕੇ ਤਿੰਨ ਵਾਰ ਬਰਾਬਰ ਲੈ ਕੇ ਸੱਮ ਤੇ ਸਮਾਪਤ ਕਰਨਾ ਹੈ।

(ਚਉਬੋਲੇ ਮਹਲਾ ੫) (੧੩੬੪)

ਮਗਨੁ ਭਇਓ ਪ੍ਰਿਅ ਪ੍ਰੇਮ ਸਿਉ ਸੂਧ ਨ ਸਿਮਰਤ ਅੰਗ।। ਪ੍ਰਗਟਿ ਭਇਓ ਸਭ ਲੋਅ ਮਹਿ ਨਾਨਕ ਅਧਮ ਪਤੰਗ।।੧੧।।

ਪਦ ਅਰਥ:- ਮਗਨੁ-ਮਸਤ। ਸੂਧ ਨ ਸਿਮਰਤ ਅੰਗ- ਸਰੀਰ ਦੀ ਸੁੱਧ-ਬੁੱਧ ਨਹੀਂ ਰਹਿੰਦੀ। ਸਭ ਲੋਅ-ਸਾਰੇ ਜਗਤ। ਅਧਮ-ਨੀਚ। ਪਤੰਗ-ਭੰਬਟ।

## ਰਾਗੁ ਕਲਿਆਨ ਝੂਮਰਾ ਤਾਲ ਮਾਤਰਾਂ-14 ਅਤੀ ਵਿਲੰਭਿਤ ਲੈਅ

### ਅਸਥਾਈ

| 1 | 2 | 3 | 4 | 5 | 6 | 7 | 8 | 9 | 10 | 11 | 12 | 13 | 14 |
|---|---|---|---|---|---|---|---|---|---|---|---|---|---|
| | | | | | | | | | | | | | ਨ਼ਰਗਰ |
| | | | | | | | | | | | | | ਮSਗਨੁ |
| ਗਗ | ਰਗ | ਗਮੰਗ- | ਰਸ | ਨ਼ਸਨ਼ਧ਼ | ਨ਼ਰਗ | ਰਗਮੰ- | ਪ-ਮੰਪ | ਮੰਧਨ- | ਸੰਨ | ਧਪ | ਗਮੰਪ- | ਰਸ | |
| ਭਇ | ਓS | ਪ੍ਰਿਅSS | ਪ੍ਰੇS | ਮSSS | ਸਿSਉ | ਸੂSਧS | ਨSSS | ਸਿSਮS | ਰS | ਤS | ਅੰSSS | ਗS | |

### ਅੰਤਰਾ

| 1 | 2 | 3 | 4 | 5 | 6 | 7 | 8 | 9 | 10 | 11 | 12 | 13 | 14 |
|---|---|---|---|---|---|---|---|---|---|---|---|---|---|
| | | | | | | | | | | | | | ਮੰ-ਧਨ |
| | | | | | | | | | | | | | ਪ੍ਰਗਟਿ |
| ਸੰਸੰ | ਨਰਸੰ- | ਨਸੰਨਧ | ਨਰੰਸੰ- | ਨਰੰਗੰ | ਰੰਗੰ | ਰੰਸੰ | ਨਸੰਨ | ਧ-ਪਪ | ਮੰਧਨਸੰ | ਨਧਪ- | ਮੰਪਗਮੰ | ਗ-ਰਸ | |
| ਭਇ | ਓSSS | ਸSSS | ਭSSS | ਲੋਅS | ਮS | ਹਿS | ਨਾSS | SSਨਕ | ਅSਧS | ਮSSS | ਪSਤੰS | ਗSSS | |

ਰਾਗੁ ਕਲਿਆਨ

**ਅਲਾਪ, ਤਾਨਾਂ ਤੇ ਤਿਹਾਈਆਂ:-**

1) ਸ-ਨ੍ਧ੍ ਨ੍ਰਸ- ਨ੍ਧ੍ਨ੍- ਸ-ਰਸ ਨ੍ਰਗ- ਮਗ ਗਮਪ ਮਧਪ- ਮਪਗਮ ਗਰਗ- ਰਸ

2) ਸ-ਰਸ ਨ੍ਰਗਰ ਮਗ ਮਪ ਗਮਧਪ ਮਧਨ- ਨਸੰਨ- ਧਪ ਮਧਪ- ਗਮਪ- ਰਸ

1) 10ਵੀਂ ਮਾਤਰ ਤੋਂ ਸਰਸਗਰਸਰਗਰਮਗਰਗਮਗਪ ਮਗਮਪਮਧਪਮਪਧਪਨਧਪਧਨ

ਧਸੰਨਧਪਧਪਨਧਪਮਪਮਧਪਮ ਗਮਗਪਮਗਰਗਰਮਗਰਸਰਸ- | ਰ-ਗਗ--ਰ-ਗਗ--ਰ-ਗਗ |

4 ਮਾਤਰਾਂ ਦੀ ਤਾਨ ਇਕ ਮਾਤਰ ਦੀ ਤਿਹਾਈ | ਮsਗਨ੍ssਮsਗਨ੍ssਮsਗਨ੍ |

2) 6½ ਮਾਤਰਾਂ ਤੋਂ ਬਾਅਦ ਸਰਸਰਸਗਰਸ ਰਗਰਗਰਮਗਰਗਮਗਮਗਪਮਗ

ਮਪਮਪਮਧਪਮਪਧਪਧਪਨਧਪ ਧਨਧਨਧਸੰਨਧਪਧਪਧਪਨਧਪ ਮਪਮਪਮਧਪਮਗਮਗਮਗਪਮਗ

ਰਗਰਗਰਮਗਰਸਰਸਰਸਗਰਸ | ----ਰ-ਗਗ--------ਰ-ਗਗ--------ਰ-ਗਗ |

ਤਾਨ 5½ ਮਾਤਰਾਂ, ਤਿਹਾਈ 2 ਮਾਤਰਾਂ | ssssਮsਗਨ੍ssssssssਮsਗਨ੍ssssssssਮsਗਨ੍ |

3) 7½ ਮਾਤਰਾਂ ਤੋਂ ਬਾਅਦ ਸਰਸਗਰਗਸਰ ਰਗਰਮਗਮਰਗਗਮਗਪਮਪਗਮ

ਮਪਮਧਪਧਮਪਪਧਪਨਧਨਪਧ ਧਨਧਸੰਨਸੰਧਨਪਧਪਨਧਨਪਧ ਮਪਮਧਪਧਮਪਗਮਗਪਮਪਗਮ

ਰਗਰਮਗਰਸ- | ਰ-ਗਗ------ਰ-ਗਗ------ਰ-ਗਗ | 5 ਮਾਤਰਾਂ ਦੀ ਤਾਨ

| ਮsਗਨ੍ssssssਮsਗਨ੍ssssssਮsਗਨ੍ | 1½ ਮਾਤਰ ਦੀ ਤਿਹਾਈ

4) 6½ ਮਾਤਰਾਂ ਤੋਂ ਬਾਅਦ ਸਰਰਸਗਗਰਸ ਰਗਗਰਮਮਗਰਗਮਮਗਪਪਮਗ

ਮਪਪਮਧਪਮਪਧਧਪਨਨਧਪ ਧਨਨਧਸੰਸੰਨਧਪਧਧਪਨਨਧਪ ਮਪਪਮਧਧਪਮਗਮਮਗਪਪਮਗ

ਰਗਗਰਮਮਗਰਸਰਰਸਗਗਰਸ | --ਗ-ਰ-ਸ-----ਗ-ਰ-ਸ-----ਗ-ਰ-ਸ----- |

ਤਾਨ 5½ ਮਾਤਰਾਂ | ssਮsਗsਨ੍sssssਮsਗsਨ੍sssssਮsਗsਨ੍sssss |

ਤਿਹਾਈ 2 ਮਾਤਰਾਂ |

**ਕਲਿਆਨ ਮਹਲਾ ੫॥** (੧੩੨੨)

ਪ੍ਰਾਨਪਤਿ ਦਇਆਲ ਪੁਰਖ ਪ੍ਰਭ ਸਖੇ॥ ਗਰਭ ਜੋਨਿ ਕਲਿ ਕਾਲ ਜਾਲ ਦੁਖ ਬਿਨਾਸਨੁ ਹਰਿ ਰਖੇ ॥੧॥ਰਹਾਉ॥ ਨਾਮ ਧਾਰੀ ਸਰਨਿ ਤੇਰੀ॥ ਪ੍ਰਭ ਦਇਆਲ ਟੇਕ ਮੇਰੀ॥੧॥ ਅਨਾਥ ਦੀਨ ਆਸਵੰਤ॥ ਨਾਮੁ ਸੁਆਮੀ ਮਨਹਿ ਮੰਤ॥੨॥ ਤੁਝ ਬਿਨਾ ਪ੍ਰਭ ਕਿਛੂ ਨ ਜਾਨੂ॥ ਸਰਬ ਜੁਗ ਮਹਿ ਤੁਮ ਪਛਾਨੂ॥੩॥ ਹਰਿ ਮਨਿ ਬਸੇ ਨਿਸਿ ਬਾਸਰੋ॥ ਗੋਬਿੰਦ ਨਾਨਕ ਆਸਰੋ॥੪॥੪॥੭॥

ਪਦ ਅਰਥ:- ਪ੍ਰਾਨਪਤਿ-ਹੇ ਜਿੰਦ ਦੇ ਮਾਲਕ! ਸਖੇ-ਮਿੱਤਰ। ਰਖੇ-ਰਾਖਾ। ਧਾਰੀ-ਧਾਰਨ ਵਾਲਾ। ਟੇਕ-ਸਹਾਰਾ। ਅਨਾਥ-ਨਿਮਾਣੇ। ਦੀਨ-ਗਰੀਬ। ਆਸਵੰਤ-ਆਸ ਰੱਖਣ ਵਾਲੇ। ਮੰਤ-ਮੰਤ੍ਰ, ਉਪਦੇਸ਼। ਪਛਾਨੂ-ਮਿੱਤਰ। ਨਿਸਿ-ਰਾਤ। ਬਾਸਰੋ-ਦਿਨ।

## ਰਾਗੁ ਕਲਿਆਨ ਧਮਾਰ ਤਾਲ ਮਾਤਰਾਂ-14 ਵਿਲੰਭਿਤ ਲੈਅ

### ਅਸਥਾਈ

| 1 | 2 | 3 | 4 | 5 | 6 | 7 | 8 | 9 | 10 | 11 | 12 | 13 | 14 |
|---|---|---|---|---|---|---|---|---|---|---|---|---|---|
| | | | | | | | ਨਨ | ਧ | ਪ | ਮ | ਪਪ | ਗ | ਮ |
| | | | | | | | ਪ੍ਰਾ | ਨ | ਪ | ਤਿ | ਦਇ | ਆ | ਲ |

| | | | | | | | | | | | | | |
|---|---|---|---|---|---|---|---|---|---|---|---|---|---|
| ਪ | ਮਂ | ਗ | ਰਰ | ਗ | ਰ | ਸ | ਨ਼ਸ | ਨ਼ | ਧ਼ | ਨ਼ | ਰ | ਗ | ਰ |
| ਪੁ | ਰ | ਖ | ਪ੍ਰ | ਭ | ਸ | ਖੇ | ਗS | ਰ | ਭ | ਜੋ | ਨਿ | ਕ | ਲਿ |
| ਗ | ਮਂ | ਪ | ਮਂ | ਧ | ਪ | - | ਮਂ | ਧ | ਨ | ਸਂ | ਨ | ਧ | ਪ |
| ਕਾ | S | ਲ | ਜਾ | S | ਲ | S | ਦੁ | ਖ | ਬਿ | ਨਾ | S | ਸ | ਨੁ |
| ਮਂ | ਗ | ਰ | ਗ | ਰ | ਸ | - | | | | | | | |
| ਹ | ਰਿ | S | ਰ | S | ਖੇ | S | | | | | | | |
| x | | | | | 2 | | 0 | | | 3 | | | |

ਅੰਤਰਾ

| | | | | | | | | | | | | | |
|---|---|---|---|---|---|---|---|---|---|---|---|---|---|
| | | | | | | | ਪ | ਮਂ | ਗ | ਮਂ | ਧ | ਨ | - |
| | | | | | | | ਨਾ | S | ਮ | ਧਾ | S | ਰੀ | S |
| ਸਂ | ਸਂ | ਸਂ | ਨ | ਰਂ | ਸਂ | - | ਨਰਂ | ਗਂਰਂ | ਸਂ | ਨ | ਨ | ਧ | ਪ |
| ਸ | ਰ | ਨਿ | ਤੇ | S | ਰੀ | S | ਪ੍ਰS | ਭS | S | ਦ | ਇ | ਆ | ਲ |
| ਗ | ਰ | ਮਂਪ | ਰ | - | ਗਰ | ਸ | | | | | | | |
| ਟੇ | S | ਕS | ਮੇ | S | ਰੀS | S | | | | | | | |
| x | | | | | 2 | | 0 | | | 3 | | | |

ਤਾਨਾਂ ਤੇ ਤਿਹਾਈਆਂ:-

1) ਸਰਸਗ ਰਸਸਰ ਗਮਂਪਮਂ ਗਰਸ- ਗਮਂਗਪ ਮਂਗਗਮਂ ਪਧਨਧ ਪਮਂਗ- ਧਨਧਸਂ ਨਸਂਧਨ
ਸਂਰਂਗਂਰਂ ਸਂਨਧ- ਪਧਪਮਂ ਗਰਸ-

2) ਨ਼ਰਗਰ ਨ਼ਰਗਮਂ ਗਰਨ਼ਰ ਗਮਂਪਮਂ ਗਰਨ਼ਰ ਗਮਂਪਧ ਪਮਂਗਰ ਨ਼ਰਗਮਂ ਪਧਨਧ ਪਮਂਗਰ
ਨ਼ਰਗਮਂ ਪਧਨਸਂ ਨਧਪਮਂ ਗਰਸ-

3) ਸਰਰਸ ਰਗਗਰ ਗਮਂਮਂਗ ਮਂਪਪਮਂ ਪਧਧਪ ਧਨਨਧ ਨਸਂਸਂਨ ਸਂਰਂਰਂਸਂ ਨਸਂਸਂਨ ਧਨਨਧ
ਪਧਧਪ ਮਂਪਪਮਂ ਗਮਂਮਂਗ ਰਗਗਰਸ

1) 10ਵੀਂ ਮਾਤਰ ਤੇ 'ਪਤਿ' ਦਾ ਉਚਾਰਨ ਹੈ। 8ਵੀਂ ਤੋਂ 10ਵੀਂ ਮਾਤਰ ਗਾ ਕੇ ਇੱਕ ਮਾਤਰ ਬਿਸਰਾਮ ਫਿਰ ਇਹੀ ਦਸਵੀਂ ਮਾਤਰ ਵਾਲਾ 'ਪਤਿ' ਫਿਰ ਬਿਸਰਾਮ ਫਿਰ ਇਹੀ 'ਪਤਿ' ਲੈ ਕੇ ਸੱਮ ਤੇ ਆਉਣਾ ਹੈ।

2) ਦੂਜੀ ਮਾਤਰ ਤੇ 'ਰਖ' ਦਾ ਉਚਾਰਨ ਫਿਰ ਚੌਥੀ ਤੋਂ 7ਵੀਂ ਮਾਤਰ ਦੇ ਟੁਕੜੇ ਨੂੰ ਤੀਜੀ ਮਾਤਰ ਤੋਂ ਤਿੰਨ ਵਾਰ ਬ੍ਰਾਬਰ ਲੈ ਕੇ ਸੱਮ ਤੇ ਆਉਣਾ ਹੈ।

3) ਪਹਿਲੀ ਤੋਂ 5ਵੀਂ ਮਾਤਰ ਤੱਕ ਬੰਦਸ਼ ਅਨੁਸਾਰ ਗਾ ਕੇ ਫਿਰ 6ਵੀਂ ਤੋਂ 8ਵੀਂ ਮਾਤਰ ਦੇ ਟੁਕੜੇ ਤੇ 'ਸ ਖੇ S' ਦਾ ਉਚਾਰਨ ਤਿੰਨ ਵਾਰ ਲੈ ਕੇ ਸੱਮ ਤੇ ਆਉਣਾ ਹੈ।

4) 8ਵੀਂ ਤੋਂ 14ਵੀਂ ਮਾਤਰ ਦੇ ਟੁਕੜੇ ਨੂੰ ਬੰਦਸ਼ ਅਨੁਸਾਰ 8ਵੀਂ ਮਾਤਰ ਤੋਂ ਆਰੰਭ ਕਰਕੇ ਤਿੰਨ ਵਾਰ ਬਰਾਬਰ ਲੈ ਕੇ ਸੱਮ ਤੇ ਸਮਾਪਤ ਕਰਨਾ ਹੈ।

**ਕਲਿਆਨੁ ਮਹਲਾ ੫॥ (੧੩੨੩)**

ਪ੍ਰਭੁ ਮੇਰਾ ਅੰਤਰਜਾਮੀ ਜਾਣੁ॥ ਕਰਿ ਕਿਰਪਾ ਪੂਰਨ ਪਰਮੇਸਰ ਨਿਹਚਲੁ ਸਚੁ ਸਬਦੁ ਨੀਸਾਣੁ॥੧॥ਰਹਾਉ॥ ਹਰਿ ਬਿਨੁ ਆਨ ਨ ਕੋਈ ਸਮਰਥੁ ਤੇਰੀ ਆਸ ਤੇਰਾ ਮਨਿ ਤਾਣੁ॥ ਸਰਬ ਘਟਾ ਕੇ ਦਾਤੇ ਸੁਆਮੀ ਦੇਹਿ ਸੁ ਪਹਿਰਣੁ ਖਾਣੁ॥੧॥ ਸੁਰਤਿ ਮਤਿ ਚਤੁਰਾਈ ਸੋਭਾ ਰੂਪੁ ਰੰਗੁ ਧਨੁ ਮਾਣੁ॥ ਸਰਬ ਸੂਖ ਆਨੰਦ ਨਾਨਕ ਜਪਿ ਰਾਮ ਨਾਮੁ ਕਲਿਆਣੁ॥੨॥੬॥੯॥

ਪਦ ਅਰਥ:- ਆਨ-ਹੋਰ। ਸਮਰਥੁ-ਤਾਕਤ ਵਾਲਾ। ਤਾਣੁ-ਸਹਾਰਾ। ਘਟਾ-ਸਰੀਰ। ਚਤੁਰਾਈ-ਸਿਆਣਪ। ਮਾਣੁ-ਇੱਜ਼ਤ। ਕਲਿਆਣੁ-ਸੁੱਖ।

## ਰਾਗੁ ਕਲਿਆਨ ਪੰਚਮ ਸਵਾਰੀ ਤਾਲ ਮਾਤਰਾਂ-15 ਵਿਲੰਭਿਤ ਲੈਅ

### ਅਸਥਾਈ

| 1 | 2 | 3 | 4 | 5 | 6 | 7 | 8 | 9 | 10 | 11 | 12 | 13 | 14 | 15 |
|---|---|---|---|---|---|---|---|---|---|---|---|---|---|---|
| ਪਪ | ਮ̍ਧ | -ਪ | ਨ | - | ਧ | ਪ | ਗ | ਮ̍ | ਗ | ਰ | ਨ਼ | ਰ | ਸ | ਸ |
| ਪ੍ਰ | Sਭੁ | SS | ਮੇ | S | ਰਾ | S | ਅੰ | S | ਤ | ਰ | ਜਾ | ਮੀ | ਜਾ | ਣੁ |
| ਨ਼ | ਰਗ | ਰਗ | ਗ | ਮ̍ | ਪ | ਧ | ਮ̍ | ਪਪ | ਗ | ਮ̍ | ਗ | ਰ | ਗ | ਗ |
| ਕ | Sਰਿ | SS | ਕਿ | ਰ | ਪਾ | S | ਪੂ | ਰਨ | ਪ | ਰ | ਮੇ | S | ਸ | ਰ |
| ਮ̍ਮ̍ | -ਧ | -ਨ | ਸੰ | ਨ | ਧ | ਪ | ਗ | ਮ̍ | ਪ | ਮ̍ | ਗਮ̍ | ਪਮ̍ | ਗਰ | ਸ |
| ਨਿਹ | Sਚ | Sਲੁ | ਸ | S | ਚੁ | S | ਸ | ਬ | ਦੁ | ਨੀ | ਸਾS | SS | ਣੁS | S |
| X | | | 2 | | | | 3 | | | | 4 | | 5 | |

### ਅੰਤਰਾ

| 1 | 2 | 3 | 4 | 5 | 6 | 7 | 8 | 9 | 10 | 11 | 12 | 13 | 14 | 15 |
|---|---|---|---|---|---|---|---|---|---|---|---|---|---|---|
| ਮ̍ | ਪਮ̍ | -ਗ | ਮ̍ | ਧ | ਨ | ਨ | ਸੰ | - | ਸੰ | - | ਨ | ਰੰ | ਸੰ | ਸੰ |
| ਹ | ਰਿਬਿ | Sਨੁ | ਆ | S | ਨ | ਨ | ਕੋ | S | ਈ | S | ਸ | ਮ | ਰ | ਥੁ |
| ਨ | ਰੰਗੰ | -ਰੰ | ਸੰ | ਨ | ਧ | ਪ | ਮ̍ | ਗ | ਮ̍ | ਪ | ਰ | ਗਮ̍ | ਗਰ | ਸ |
| ਤੇ | Sਰੀ | SS | ਆ | S | ਸ | S | ਤੇ | ਰਾ | ਮ | ਨਿ | ਤਾ | SS | ਣੁS | S |
| X | | | 2 | | | | 3 | | | | 4 | | 5 | |

**ਤਾਨਾਂ ਤੇ ਤਿਹਾਈਆਂ:-**

1) ਗਗਰਰਗ ਰਸਨ਼ਰ ਗਮ̍ਪਮ̍ ਗਰਸ- ਪਪਮ̍ਪ ਮ̍ਗਮ̍ਧ ਨਸੰਨਧ ਪਮ̍ਗ- ਨਨਧਨ ਧਪਮ̍ਧ ਨਸੰਨਰੰ ਸੰਨਧ- ਪਧਪਮ̍ ਗਰਮ̍ਗ ਰਗਰਸ

2) ਗਮ̍ਗਮ̍ ਪਮ̍ਗਰ ਮ̍ਪਮ̍ਪ ਧਪਮ̍ਗ ਪਧਪਧ ਨਧਪਮ̍ ਧਨਧਨ ਸੰਨਧਪ ਨਰੰਨਰੰ ਗੰਰੰਸੰਨ ਧਨਧਨ ਸੰਨਧਪ ਗਮ̍ਗਮ̍ ਪਮ̍ਗਰ ਨ਼ਰਸ-

3) ਸਰਸਰ ਰਗਰਰਗ ਪਮ̍ਗਰ ਗਮ̍ਗਮ̍ ਪਧਪਧ ਨਧਪਮ̍ ਧਨਧਨ ਸੰਸੰਨਸੰ ਰੰਗੰਰੰਸੰ ਨਸੰਨਸੰ ਧਨਧਨ ਪਧਪਮ̍ ਗਮ̍ਗਮ̍ ਰਗਰਰਗ ਸਰਸਸ

1) ਪਹਿਲੀ ਤੋਂ ਸੱਤਵੀਂ ਮਾਤਰ ਤੱਕ ਬੰਦਸ਼ ਅਨੁਸਾਰ ਗਾ ਕੇ ਫਿਰ ਚੌਥੀ ਤੋਂ 7ਵੀਂ ਮਾਤਰ ਤੱਕ ਦੇ ਟੁਕੜੇ ਨੂੰ 2 ਵਾਰ ਹੋਰ ਗਾ ਕੇ ਸੱਮ ਤੇ ਆਉਣਾ ਹੈ।

2) 5ਵੀਂ ਮਾਤਰ ਤੇ 'ਰਾ' ਦਾ ਉਚਾਰਨ ਕਰਨਾ ਹੈ ਪਹਿਲੀ ਤੋਂ ਪੰਜਵੀਂ ਮਾਤਰ ਦੇ 'ਪ੍ਰਭੁ ਮੇਰਾ' ਨੂੰ ਤਿੰਨ ਵਾਰ ਬਰਾਬਰ ਗਾ ਕੇ ਸੱਮ ਤੇ ਆਉਣਾ ਹੈ।

3) 8ਵੀਂ ਤੋਂ 15ਵੀਂ ਮਾਤਰ ਦੇ 8 ਮਾਤਰਾਂ ਦੇ ਟੁਕੜੇ ਨੂੰ 7ਵੀਂ ਮਾਤਰ ਤੋਂ ਆਰੰਭ ਕਰਕੇ ਤਿੰਨ ਵਾਰ ਬਰਾਬਰ ਲੈ ਕੇ ਸੱਮ ਦੇ ਸਮਾਪਤ ਕਰਨਾ ਹੈ।

### ਕਲਿਆਨ ਮਹਲਾ ੫॥ (੧੩੨੨-੨੩)

ਮਨਿ ਤਨਿ ਜਾਪੀਐ ਭਗਵਾਨ॥ ਗੁਰ ਪੂਰੇ ਸੁਪ੍ਰਸੰਨ ਭਏ ਸਦਾ ਸੂਖ ਕਲਿਆਨ॥੧॥ਰਹਾਉ॥ ਸਰਬ ਕਾਰਜ ਸਿਧਿ ਭਏ ਗਾਇ ਗੁਨ ਗੁਪਾਲ॥ ਮਿਲਿ ਸਾਧਸੰਗਤਿ ਪ੍ਰਭੂ ਸਿਮਰੇ ਨਾਠਿਆ ਦੁਖ ਕਾਲ॥੧॥ ਕਰਿ ਕਿਰਪਾ ਪ੍ਰਭ ਮੇਰਿਆ ਕਰਉ ਦਿਨੁ ਰੈਨਿ ਸੇਵ॥ ਨਾਨਕ ਦਾਸ ਸਰਣਾਗਤੀ ਹਰਿ ਪੁਰਖ ਪੂਰਨ ਦੇਵ॥੨॥੫॥੮॥

ਪਦ ਅਰਥ:- ਸੁਪ੍ਰਸੰਨ-ਬਹੁਤ ਦਿਆਲ। ਸਿਧਿ-ਸਫ਼ਲਤਾ। ਨਾਠਿਆ-ਨੱਸ ਗਏ। ਦੁਖ ਕਾਲ-ਆਤਮਕ ਮੌਤ ਦੇ ਦੁੱਖ। ਰੈਨਿ-ਰਾਤ। ਸਰਣਾਗਤੀ-ਸ਼ਰਨ ਆਇਆ ਹੈ। ਪੂਰਨ ਦੇਵ-ਹੇ ਸਰਬ-ਗੁਣ ਭਰਪੂਰ ਦੇਵ!

### ਰਾਗੁ ਕਲਿਆਨ ਰਮਣੀਕ ਤਾਲ ਮਾਤਰਾਂ-10½ ਵਿਲੰਬਿਤ ਲੈਅ

#### ਅਸਥਾਈ

| 1 | 2 | 3 | 4 | 5 | 6 | 7 | 8 | 9 | 10 | 10½ |
|---|---|---|---|---|---|---|---|---|---|---|
| ਪ | ਮੰਧ | ਪ | ਮੰਗ | ਮੰਮੰ | ਗ | ਗਮੰ | ਗਰ | ਸ | ਨ਼ਰ | ਸ |
| ਮ | ਨਿs | ਤ | ਨਿs | ਜਾਪੀ | ਐ | ਭs | ਗs | ਵਾ | ਨs | s |
| ਮੰਮੰ | ਧਧ | ਨਸੰ | ਨਨ | ਧ | ਪ | ਗਮੰ | ਪਮੰ | ਗਰ | ਗਰ | ਸ |
| ਗੁਰ | ਪੂਰੇ | ਸੁਪ੍ਰ | ਸੰਨ | ਭ | ਏ | ਸਦਾ | ਸੂਖ | ਕਲਿ | ਆs | ਨ |
| x | | 2 | | 3 | | 4 | | | | |

#### ਅੰਤਰਾ

| 1 | 2 | 3 | 4 | 5 | 6 | 7 | 8 | 9 | 10 | 10½ |
|---|---|---|---|---|---|---|---|---|---|---|
| ਪ | ਪ | ਸੰ | ਸੰ | ਰੰ | ਸੰ | ਨਰੰ | ਗੰ | ਗੰਰੰ | ਨਰੰ | ਸੰ |
| ਸ | ਰ | ਬ | ਕਾ | ਰ | ਜ | ਸਿs | ਧਿ | ਭs | ਏs | s |
| ਨ | ਸੰ | ਨ | ਧ | ਪਧ | ਪ | ਪਮੰ | ਗਮੰ | ਗਰ | ਨ਼ਰ | ਸ |
| ਗਾ | s | ਇ | ਗੁ | ss | ਨ | ਗੁs | ਪਾs | ss | ਲs | s |
| x | | 2 | | 3 | | 4 | | | | |

ਤਾਨਾਂ ਤੇ ਤਿਹਾਈਆਂ:-

1) ਗਗਰਗ ਰਸਮੰਮੰ ਗਮੰਗਰ ਪਪਮੰਪ ਮੰਗਨਨ ਧਨਧਪ ਪਪਮੰਪ ਮੰਗਮੰਮੰ ਗਮੰਗਰ ਗਗਰਗ ਰਸ

2) ਗਮੰਗਰ ਰਗਰਸ ਨ਼ਰਗਰ ਸ-ਨਸੰ ਨਧਨਰੰ ਗੰਰੰਸੰਨ ਧਨਧਪ ਪਧਪਮੰ ਮੰਪਮੰਗ ਰਗਮੰਗ ਰਸ

3) ਨ਼ਰਗਗ ਰਗਮੰਗ ਰਸਗਮੰ ਪਪਮੰਧ ਮੰਨਧਪ ਧਨਸੰਸੰ ਨਸੰਨਰੰ ਸੰਨਧਪ ਮੰਪਮੰਗ ਰਸਨ਼ਰ ਸ-

| | | |
|---|---|---|
| 1) | ਗਰ ਸਗ ਰਸ ਗਰ ਸ<br>ਜਾਪੀ ਐਜਾ ਪੀਐ ਜਾਪੀ ਐ | ਇਹ 4½ ਮਾਤਰਾਂ ਦਾ ਟੁਕੜਾ 7ਵੀਂ ਮਾਤਰ ਤੋਂ ਚੁੱਕ ਕੇ ਸੱਮ ਤੇ ਆਉਣਾ ਹੈ। |
| 2) | ਗਮੰ ਗਰ ਸਗ ਮੰਗ ਰਸ ਗਮੰ ਗਰ ਸ<br>ਜਾs ਪੀs ਐਜਾsਪੀ sਐ ਜਾs ਪੀs ਐ | ਇਹ 7½ ਮਾਤਰਾਂ ਦਾ ਟੁਕੜਾ ਚੌਥੀ ਮਾਤਰ ਤੋਂ ਲੈ ਕੇ ਸੱਮ ਤੇ ਆਉਣਾ ਹੈ। ਪਹਿਲਾਂ ਤੀਜੀ ਮਾਤਰ ਤੇ 'ਤਨਿ' ਦਾ ਉਚਾਰਨ ਹੈ। |

### ਕਲਿਆਨ ਮਹਲਾ ੫॥ (੧੩੨੨)

ਮੇਰੇ ਲਾਲਨ ਕੀ ਸੋਭਾ॥ ਸਦ ਨਵਤਨ ਮਨ ਰੰਗੀ ਸੋਭਾ॥੧॥ ਰਹਾਉ॥ ਬ੍ਰਹਮ ਮਹੇਸ ਸਿਧ ਮੁਨਿ ਇੰਦ੍ਰਾ ਭਗਤਿ ਦਾਨੁ ਜਸੁ ਮੰਗੀ॥੧॥ ਜੋਗ ਗਿਆਨ ਧਿਆਨ ਸੇਖਨਾਗੈ ਸਗਲ ਜਪਹਿ ਤਰੰਗੀ॥ ਕਹੁ ਨਾਨਕ ਸੰਤਨ ਬਲਿਹਾਰੈ ਜੋ ਪ੍ਰਭ ਕੇ ਸਦ ਸੰਗੀ॥੨॥੩॥

ਪਦ ਅਰਥ:- ਲਾਲਨ ਕੀ- ਪਿਆਰੇ ਦੀ। ਨਵਤਨ-ਨਵੀਂ। ਮਹੇਸ-ਸ਼ਿਵ। ਜਸੁ-ਸਿਫ਼ਤ ਸਾਲਾਹ। ਸੇਖਨਾਗੈ-ਸ਼ੇਸ਼ਨਾਗ। ਤਰੰਗੀ-ਅਨੇਕ ਲਹਿਰਾਂ ਦੇ ਮਾਲਕ ਹਰੀ ਨੂੰ। ਸੰਗੀ-ਸਾਥੀ।

## ਰਾਗੁ ਕਲਿਆਨ ਨਾਰਾਇਣੀ ਤਾਲ ਮਾਤਰਾਂ-9¾ ਵਿਲੰਭਿਤ ਲੈਅ

### ਅਸਥਾਈ

| 1 | 2 | 3 | 4 | 5 | 6 | 7 | 8 | 9 | 9¾ |
|---|---|---|---|---|---|---|---|---|---|
| ਗਮ॑ | ਪ | ਮ॑ਪ | ਗਮ॑ | ਗ | ਰ | ਗਮ॑ | ਗਰ | ਮ॑ਗਰ- | ਗਰਸ |
| ਮੇS | ਰੇ | ਲਾS | ਲS | ਨ | S | ਕੀS | SS | ਸੋSSS | ਭਾSS |
| ਨ਼ | ਰ | ਗਗ | ਮ॑ਪ | ਮ॑ਧ | ਪ | ਨਧ | ਪ | ਮ॑ਗ | ਗਰਸ |
| ਸ | ਦ | ਨਵ | ਤਨ | ਮS | ਨ | ਰੰS | ਗੀ | ਸੋS | ਭਾSS |
| x | | 2 | | 3 | | 4 | | | |

### ਅੰਤਰਾ

| 1 | 2 | 3 | 4 | 5 | 6 | 7 | 8 | 9 | 9¾ |
|---|---|---|---|---|---|---|---|---|---|
| ਪਪ | ਧ | ਪ | ਸੰ | ਰੰ | ਸੰ | ਨਸੰ | ਨਰੰਸੰ- | ਨਧ | ਪਧਪ |
| ਬ੍ਰ | ਹ | ਮ | ਮ | ਹੇ | ਸ | ਸਿਧ | ਮੁSਨਿS | ਇੰS | ਦ੍ਰਾS |
| ਨਰੰ | ਗੰਰੰ | ਸੰ | ਨ | ਧ | ਪ | ਗਮ॑ | ਗਰ | ਗਰ | ਸਰਸ |
| ਭS | ਗS | ਤਿ | ਦਾ | S | ਨੁ | ਜS | ਸੁS | ਮੰS | ਗੀSS |
| x | | 2 | | 3 | | 4 | | | |

ਤਾਨਾਂ ਤੇ ਤਿਹਾਈਆਂ:-

1) ਪਧਪਮ॑ ਮ॑ਪਮ॑ਗ ਗਮ॑ਗਰ ਰਗਰਸ ਨਸੰਨਧ ਧਨਧਪ ਪਧਪਮ॑ ਗਮ॑ਗਰ ਰਗਰਸ ਨ਼ਰਸ

2) ਨ਼ਰਗਰ ਨ਼ਰਗਮ॑ ਪਧਪਮ॑ ਗਮ॑ਗਰ ਨ਼ਰਸ- ਨਸੰਨਰੰ ਸੰਨਧਪ ਮ॑ਪਮ॑ਨ ਧਪਮ॑ਗ ਨ਼ਰਸ

3) ਗਗਰਸ ਨ਼ਰਸ- ਮ॑ਪਮ॑ਨ ਧਪਮ॑ਗ ਨ਼ਰਸ- ਨਸੰਧਨ ਪਧਮ॑ਪ ਗਮ॑ਪਧ ਪਮ॑ਗਰ ਨ਼ਰਸ

| | ਤਿਹਾਈ | ਵੇਰਵਾ |
|---|---|---|
| 1) | ਗਰਗਰ ਸਗਰਗ ਰਸਗਰ ਗਰਸ<br>ਕੀSਸੋS ਭਾਕੀSਸੋ SਭਾਕੀS ਸੋSਭਾ | ਇਹ 3¾ ਮਾਤਰਾਂ ਦਾ ਟੁਕੜਾ 7ਵੀਂ ਮਾਤਰ ਤੋਂ ਚੁੱਕ ਕੇ ਸੱਮ ਤੇ ਆਉਣਾ ਹੈ। |
| 2) | ਗਮ॑ਗਰ ਗਰਸਰ ਸ<br>ਕੀSSਸੋ SSਭਾS S | ਇਹ 2¼ ਮਾਤਰਾਂ ਦਾ ਟੁਕੜਾ ਚੌਥੀ ਮਾਤਰ ਤੋਂ ਤਿੰਨ ਵਾਰ ਲੈ ਕੇ ਸੱਮ ਤੇ ਆਉਣਾ ਹੈ। ਪਹਿਲਾਂ ਤੀਜੀ ਮਾਤਰ ਤੇ 'ਲਾਲਨ' ਦਾ ਉਚਾਰਨ ਕਰਨਾ ਹੈ। |

### ਕਲਿਆਨ ਮਹਲਾ ੪॥ (੧੩੨੧)

ਪ੍ਰਭ ਕੀਜੈ ਕ੍ਰਿਪਾ ਨਿਧਾਨ ਹਮ ਹਰਿ ਗੁਨ ਗਾਵਹਗੇ॥ ਹਉ ਤੁਮਰੀ ਕਰਉ ਨਿਤ ਆਸ ਪ੍ਰਭ ਮੋਹਿ ਕਬ ਗਲਿ ਲਾਵਹਿਗੇ॥੧॥ਰਹਾਉ॥ ਹਮ ਬਾਰਿਕ ਮੁਗਧ ਇਆਨ ਪਿਤਾ ਸਮਝਾਵਹਿਗੇ॥ ਸੁਤੁ ਖਿਨੁ ਖਿਨੁ ਭੂਲਿ ਬਿਗਾਰਿ ਜਗਤ ਪਿਤ ਭਾਵਹਿਗੇ॥੧॥ ਜੋ ਹਰਿ ਸੁਆਮੀ ਤੁਮ ਦੇਹੁ ਸੋਈ ਹਮ ਪਾਵਹਗੇ॥ ਮੋਹਿ ਦੂਜੀ ਨਾਹੀ ਠਉਰ ਜਿਸੁ ਪਹਿ ਹਮ ਜਾਵਹਗੇ॥੨॥ ਜੋ ਹਰਿ ਭਾਵਹਿ ਭਗਤ ਤਿਨਾ ਹਰਿ

ਭਾਵਹਿਗੇ।। ਜੋਤੀ ਜੋਤਿ ਮਿਲਾਇ ਜੋਤਿ ਰਲਿ ਜਾਵਹਗੇ।।੩।। ਹਰਿ ਆਪੇ ਹੋਇ ਕ੍ਰਿਪਾਲੁ ਆਪਿ ਲਿਵ ਲਾਵਹਿਗੇ।। ਜਨੁ ਨਾਨਕੁ ਸਰਨਿ ਦੁਆਰਿ ਹਰਿ ਲਾਜ ਰਖਾਵਹਿਗੇ।।੪।।੬।।ਛਕਾ੧।।

ਪਦ ਅਰਥ:- ਕ੍ਰਿਪਾ ਨਿਧਾਨ-ਕ੍ਰਿਪਾ ਦੇ ਖ਼ਜ਼ਾਨੇ। ਮੋਹਿ-ਮੈਨੂੰ। ਬਾਰਿਕ-ਬੱਚੇ। ਇਆਨ-ਅੰਞਾਣੇ। ਸੁਤੁ-ਪੁੱਤਰ। ਬਿਗਾਰਿ-ਵਿਗਾੜਦਾ ਹੈ। ਠਉਰ-ਥਾਂ। ਪਹਿ-ਪਾਸ। ਜੋਤਿ-ਜਿੰਦ। ਲਿਵ ਲਾਵਹਿਗੇ-ਲਗਨ ਪੈਦਾ ਕਰਦੇ ਹਨ। ਦੁਆਰਿ-ਦਰ ਤੇ। ਲਾਜ-ਇੱਜ਼ਤ।

## ਰਾਗੁ ਕਲਿਆਨ ਪੜਤਾਲ

### ਹਰ ਅੰਤਰੇ ਤੋਂ ਬਾਅਦ ਅਸਥਾਈ ਤੇ ਪਹਿਲੀ ਲੈਅ ਅਨੁਸਾਰ ਆਉਣਾ ਹੈ

### ਅਸਥਾਈ ਚਾਰਤਾਲ ਸਵਾਰੀ/ਭਾਨਮਤੀ ਤਾਲ ਮਾਤਰਾਂ-11 ਵਿਲੰਭਿਤ ਲੈਅ

| 1 | 2 | 3 | 4 | 5 | 6 | 7 | 8 | 9 | 10 | 11 |
|---|---|---|---|---|---|---|---|---|---|---|
| ਮੰਮੰ | ਗ | ਗਮੰ | ਰ | ਮੰਗ | -ਗ | ਰ | ਗਮੰਪ- | ਰ | ਗਰ | ਸ |
| ਪ੍ਰ | ਭ | ਮੋਹਿ | ਕ | ਬਗ | sਲਿ | ਲਾ | ਵsਹਿs | ਗੇ | ss | s |
| ਪਪ | -ਗ | -ਮੰ | ਪ | ਮੰਧ | ਪਪ | ਮੰਧ | ਨਧ | ਨ | ਪਧ | ਪ |
| ਹਉ | sਤੁ | sਮ | ਰੀ | sਕ | ਰਉ | ਨਿs | ਤs | ਆ | ss | ਸ |
| x | | | | 2 | | 3 | | 4 | | |

### ਅੰਤਰਾ

| 1 | 2 | 3 | 4 | 5 | 6 | 7 | 8 | 9 | 10 | 11 |
|---|---|---|---|---|---|---|---|---|---|---|
| ਪਪ | ਪਪ | ਮੰਗ | ਮੰਮੰ | ਧ | -ਨ | ਸੰ | ਨਧ | ਸੰ | - | - |
| ਪ੍ਰ | ਭਕੀ | sਜੈ | ਕ੍ਰਿਪਾ | s | sਨਿ | ਧਾ | ss | ਨ | s | s |
| ਨ | ਨ | ਨਧ | ਨ | - | ਮੰਧ | ਮੰਧਨਸੰ | ਨਧ | ਨ | ਪਧ | ਪ |
| ਹ | ਮ | ਹਰਿ | ਗੁ | s | ਨs | ਗਾsss | ਵਹ | ਗੇ | ss | s |
| x | | | | 2 | | 3 | | 4 | | |

ਅਗਲੀਆਂ ਦੋ ਤੁਕਾਂ 'ਹਮ ਬਾਰਿਕ ਮੁਗਧ ਇਆਨ ਪਿਤਾ ਸਮਝਾਵਹਿਗੇ।। ਸੁਤੁ ਖਿਨੁ ਖਿਨੁ ਭੂਲਿ ਬਿਗਾਰਿ ਜਗਤ ਪਿਤ ਭਾਵਹਿਗੇ।।' ਉਪਰੋਕਤ ਅੰਤਰੇ ਅਨੁਸਾਰ।

### ਦੂਜਾ ਅੰਤਰਾ ਏਕ ਤਾਲ ਮਾਤਰਾਂ- 12 ਦੁਗੁਨ ਲੈਅ

| 1 | 2 | 3 | 4 | 5 | 6 | 7 | 8 | 9 | 10 | 11 | 12 |
|---|---|---|---|---|---|---|---|---|---|---|---|
| ਪ | - | ਮੰ | ਗ | ਮੰਮੰ | ਧ | ਨ | ਸੰ | ਨ | ਰੰ | ਸੰ | ਸੰ |
| ਜੋ | s | ਹ | ਰਿ | ਸੁਆ | ਮੀ | ਤੁ | s | ਮ | ਦੇ | s | ਹੁ |
| ਨ | ਸੰ | ਨ | - | ਧ | ਨ | ਸੰ | ਨ | ਧ | ਪ | ਮੰ | ਪ |
| ਸੋ | s | ਈ | s | ਹ | ਮ | ਪਾ | s | ਵ | ਹ | ਗੇ | s |
| ਨ | ਰੰ | ਗੰ | ਰੰ | ਗੰ | ਰੰ | ਸੰ | ਸੰ | ਧਧ | ਨ | ਰੰ | ਸੰ |
| ਮੋ | ਹਿ | ਦੂ | s | ਜੀ | s | ਨਾ | ਹੀ | ਠਉ | s | ਰ | s |
| ਨ | ਸੰ | ਨ | ਧ | ਪ | ਪ | ਗ | ਮੰ | ਗ | ਰ | ਸ | - |
| ਜਿ | ਸੁ | ਪ | ਹਿ | ਹ | ਮ | ਜਾ | s | ਵ | ਹ | ਗੇ | s |
| x | | 0 | | 2 | | 0 | | 3 | | 4 | |

### ਤੀਜਾ ਅੰਤਰਾ ਫਰੋਦਸਤ ਤਾਲ ਮਾਤਰਾਂ-14 ਦੁਗੁਨ ਲੈਅ

| 1 | 2 | 3 | 4 | 5 | 6 | 7 | 8 | 9 | 10 | 11 | 12 | 13 | 14 |
|---|---|---|---|---|---|---|---|---|---|---|---|---|---|
| ਸੰ | - | ਨ | ਰੰ | ਸੰ | ਨ | ਸੰਸੰ | - | ਨ | - | ਧ | ਨ | ਧ | ਪ |
| ਜੋ | S | ਹੁ | ਰਿ | ਭਾ | S | ਵਹਿ | S | ਭੁ | S | ਗ | ਤ | S | S |
| ਪ | - | ਮ | ਧ | ਪ | ਮ | ਪ | - | ਮ | ਗ | ਰਰ | ਗ | ਰ | ਸ |
| ਤਿ | S | ਨਾ | S | ਹ | S | ਰਿ | S | ਭਾ | S | ਵਹਿ | ਗੇ | S | S |
| x | | 0 | | 2 | | 3 | | 4 | | | 5 | | |

'ਜੋਤੀ ਜੋਤਿ ਮਿਲਾਇ ਜੋਤਿ ਰਲਿ ਜਾਵਹਗੇ' ਇਹ ਪੰਗਤੀ ਉਪਰੋਕਤ ਅੰਤਰੇ ਅਨੁਸਾਰ

### ਚੌਥਾ ਅੰਤਰਾ ਤੀਨ ਤਾਲ ਮਾਤਰਾਂ-16 ਦੁਗੁਨ ਲੈਅ

| 1 | 2 | 3 | 4 | 5 | 6 | 7 | 8 | 9 | 10 | 11 | 12 | 13 | 14 | 15 | 16 |
|---|---|---|---|---|---|---|---|---|---|---|---|---|---|---|---|
| ਪ | ਪ | ਮ | ਗ | ਮ | ਧ | ਨ | ਨਨ | ਸੰ | - | - | - | ਨ | ਰੰ | ਸੰ | - |
| ਹ | ਰਿ | ਆ | ਪੇ | ਹੋ | S | ਇ | ਕ੍ਰਿ | ਪਾ | S | S | S | ਲੁ | S | S | S |
| ਨ | - | - | ਧ | ਨ | - | ਸੰ | - | ਧਨ | ਸੰ | ਨ | ਧ | ਨ | ਧ | ਪ | - |
| ਆ | S | S | ਪਿ | ਲਿ | S | ਵ | S | ਲਾS | S | ਵ | ਹਿ | ਗੇ | S | S | S |
| ਨ | ਰੰ | ਗੰ | ਰੰ | ਸੰ | - | ਧ | ਨ | ਸੰ | ਸੰ | ਸੰ | ਨ | ਰੰ | ਰੰ | ਸੰ | - |
| ਜ | S | ਨੁ | S | ਨਾ | S | ਨ | ਕੁ | ਸ | ਰ | ਨਿ | S | ਦੁ | ਆ | ਰਿ | S |
| ਨ | ਸੰ | ਨ | ਧ | ਨ | - | ਪ | - | ਮ | ਗ | ਮ | ਪ | ਰ | - | ਸ | - |
| ਹ | S | ਰਿ | S | ਲਾ | S | ਜ | S | ਰ | ਖਾ | ਵ | ਹਿ | ਗੇ | S | S | S |
| x | | | | 2 | | | | 0 | | | | 3 | | | |

ਤਾਨਾਂ ਤੇ ਤਿਹਾਈਆਂ ਅਸਥਾਈ ਦੀਆਂ:- ਤਾਨਾਂ ਜਗਪਾਲ ਤਾਲ ਬੰਦਸ਼ ਵਾਲੀਆਂ ਹਨ।

1) ਬੰਦਸ਼ ਅਨੁਸਾਰ 6 ਮਾਤਰਾਂ ਗਾ ਕੇ ਇੱਕ ਮਾਤਰ ਬਿਸਰਾਮ ਫਿਰ ਗ Sਲਿ 1½ ਮਾਤਰਾਂ ਦਾ ਟੁਕੜਾ ਫਿਰ ਇੱਕ ਮਾਤਰ ਬਿਸਰਾਮ ਫਿਰ ਇਹੀ ਟੁਕੜਾ ਲੈ ਕੇ ਸੱਮ ਤੇ ਆਉਣਾ ਹੈ।
2) ਚੌਥੀ ਤੋਂ ਛੇਵੀਂ ਮਾਤਰ ਦੇ ਤਿੰਨ ਮਾਤਰਾਂ ਦੇ ਟੁਕੜੇ ਨੂੰ ਪਹਿਲੀ ਮਾਤਰ ਤੋਂ ਲੈ ਕੇ ਇੱਕ ਮਾਤਰ ਬਿਸਰਾਮ ਫਿਰ ਇਹੀ ਟੁਕੜਾ ਤੇ ਬਿਸਰਾਮ ਫਿਰ ਇਹੀ ਟੁਕੜਾ ਲੈ ਕੇ ਸੱਮ ਤੇ ਆਉਣਾ ਹੈ।
3) 7ਵੀਂ ਤੋਂ 11ਵੀਂ ਮਾਤਰ ਦੇ 5 ਮਾਤਰਾਂ ਦੇ ਟੁਕੜੇ ਨੂੰ 8ਵੀਂ ਮਾਤਰ ਤੋਂ ਤਿੰਨ ਵਾਰ ਬਰਾਬਰ ਲੈ ਕੇ ਸੱਮ ਤੇ ਮੁਕਾਅ ਕਰਨਾ ਹੈ।

### ਰਾਗੁ ਕਲਿਆਨ

ਮਹਲਾ ੪ ੧ੴ ਸਤਿ ਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ
ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ।। (੧੩੧੯)

ਰਾਮਾ ਰਮ ਰਾਮੈ ਅੰਤੁ ਨ ਪਾਇਆ।। ਹਮ ਬਾਰਿਕ ਪ੍ਰਤਿਪਾਰੇ ਤੁਮਰੇ ਤੂ ਬਡ ਪੁਰਖੁ ਪਿਤਾ ਮੇਰਾ ਮਾਇਆ।।੧।।ਰਹਾਉ।। ਹਰਿ ਕੇ ਨਾਮ ਅਸੰਖ ਅਗਮ ਹਹਿ ਅਗਮ ਅਗਮ ਹਰਿ ਰਾਇਆ।। ਗੁਣੀ ਗਿਆਨੀ ਸੁਰਤਿ ਬਹੁ ਕੀਨੀ ਇਕੁ ਤਿਲੁ ਨਹੀ ਕੀਮਤਿ ਪਾਇਆ।।੧।। ਗੋਬਿਦ ਗੁਣ ਗੋਬਿਦ ਸਦ ਗਾਵਹਿ ਗੁਣ ਗੋਬਿਦ ਅੰਤੁ ਨ ਪਾਇਆ।। ਤੂ ਅਮਿਤਿ ਅਤੋਲੁ ਅਪਰੰਪਰ ਸੁਆਮੀ ਬਹੁ ਜਪੀਐ ਥਾਹ ਨ ਪਾਇਆ।।੨।। ਉਸਤਤਿ ਕਰਹਿ ਤੁਮਰੀ ਜਨ ਮਾਧੌ ਗੁਨ ਗਾਵਹਿ ਹਰਿ ਰਾਇਆ।। ਤੁਮ੍ ਜਲ ਨਿਧਿ ਹਮ ਮੀਨੇ ਤੁਮਰੇ ਤੇਰਾ ਅੰਤੁ ਨ ਕਤਹੂ ਪਾਇਆ।।੩।। ਜਨ ਕਉ ਕ੍ਰਿਪਾ ਕਰਹੁ ਮਧਸੂਦਨ ਹਰਿ ਦੇਵਹੁ ਨਾਮੁ ਜਪਾਇਆ।। ਮੈ ਮੂਰਖ ਅੰਧੁਲੇ ਨਾਮੁ ਟੇਕ ਹੈ ਜਨ ਨਾਨਕ ਗੁਰਮੁਖਿ ਪਾਇਆ।।੪।।੧।।

ਪਦ ਅਰਥ:-ਰਮ-ਸਰਬ-ਵਿਆਪਕ। ਰਾਮੈ ਅੰਤੁ-ਪਰਮਾਤਮਾ ਦਾ ਅੰਤ। ਪ੍ਰਤਿਪਾਰੇ-ਪਾਲੇ ਹੋਏ। ਮਾਇਆ-ਮਾਂ। ਅਸੰਖ-ਅਣਗਿਣਤ। ਅਗਮ-ਅਪਹੁੰਚ। ਰਾਇਆ-ਰਾਜਾ, ਪਾਤਸ਼ਾਹ। ਸੁਰਤਿ-ਸੋਚ, ਵਿਚਾਰ। ਬਹੁ-ਬਹੁਤਾ। ਸਦ-ਸਦਾ। ਅਮਿਤਿ-ਜਿਸ ਦੀ ਹਸਤੀ ਦਾ ਅੰਦਾਜ਼ਾ ਨਾ ਲਗਾਇਆ ਜਾ ਸਕੇ। ਅਪਰੰਪਰ-ਪਰੇ ਤੋਂ ਪਰੇ। ਥਾਹ-ਡੂੰਘਾਈ। ਉਸਤਤਿ-ਵਡਿਆਈ। ਮਾਧੌ-ਮਾਇਆ ਦਾ ਪਤੀ, ਵਾਹਿਗੁਰੂ। ਜਲ ਨਿਧਿ-ਸਮੁੰਦਰ। ਮੀਨੇ-ਮੱਛੀਆਂ। ਕਤਹੂ-ਕਿਤੇ ਭੀ। ਕਉ-ਨੂੰ। ਮਧਸੂਦਨ-ਹੇ ਪਰਮਾਤਮਾ! ਅੰਧੁਲੇ-ਅੰਨ੍ਹੇ ਵਾਸਤੇ। ਟੇਕ-ਸਹਾਰਾ। ਗੁਰਮੁਖਿ-ਗੁਰੂ ਦੇ ਸਨਮੁਖਿ ਹੋਇਆਂ।

## ਰਾਗੁ ਕਲਿਆਨ ਪੜਤਾਲ
## ਅਸਥਾਈ ਪੰਚਮ ਸਵਾਰੀ ਮਾਤਰਾਂ-15 ਵਿਲੰਭਿਤ ਲੈਅ

| 1 | 2 | 3 | 4 | 5 | 6 | 7 | 8 | 9 | 10 | 11 | 12 | 13 | 14 | 15 |
|---|---|---|---|---|---|---|---|---|---|---|---|---|---|---|
| ਪ | ਮੰਧ | -ਪ | ਨ | ਨ | ਧ | ਪ | ਮੰ | ਗ | ਰ | ਰ | ਗ | ਰ | ਨ਼ਰ | ਸ |
| ਰਾ | ऽਮਾ | ऽऽ | ਰ | ਮ | ਰਾ | ਮੈ | ਅੰ | ऽ | ਤੁ | ਨ | ਪਾ | ਇ | ਆऽ | ऽ |
| ਨ਼ | ਰਗ | ਰਗ | ਰ | ਗ | ਮੰ | ਪ | ਮੰਮੰ | ਧ | ਨ | ਸੰ | ਨ | ਧ | ਪ | - |
| ਹ | ऽਮ | ऽऽ | ਬਾ | ऽ | ਰਿ | ਕ | ਪ੍ਰ | ਤਿ | ਪਾ | ਰੇ | ਤੁ | ਮ | ਰੇ | ऽ |
| ਨ | ਸੰਨ | -ਧ | ਪ | ਮੰ | ਧ | ਪ | ਮੰ | ਪ | ਮੰ | ਗ | ਨ਼ | ਰ | ਗਰ | ਸ |
| ਤੂ | ऽਬ | ऽਡ | ਪੁ | ਰ | ਖੁ | ऽ | ਪਿ | ਤਾ | ਮੇ | ਰਾ | ਮਾ | ਇ | ਆऽ | ऽ |
| x | | | 2 | | | | 3 | | | | 4 | | 5 | |

### ਅੰਤਰਾ

| 1 | 2 | 3 | 4 | 5 | 6 | 7 | 8 | 9 | 10 | 11 | 12 | 13 | 14 | 15 |
|---|---|---|---|---|---|---|---|---|---|---|---|---|---|---|
| ਪ | ਮੰਧ | -ਪ | ਸੰ | - | ਸੰ | - | ਨ | ਰੰ | ਗੰ | ਰੰ | ਸੰ | ਨ | ਧ | ਪਪ |
| ਹ | ਰਿਕੇ | ऽऽ | ਨਾ | ऽ | ਮ | ऽ | ਅ | ਸੰ | ਖ | ऽ | ਅ | ਗ | ਮ | ਹਹਿ |
| ਨ | ਸੰਨ | -ਧ | ਨ | ਧ | ਪ | - | ਗ | ਮੰ | ਗ | ਰ | ਗ | ਰ | ਨ਼ਰ | ਸ |
| ਅ | ऽਗ | ऽਮ | ਅ | ਗ | ਮ | ऽ | ਹ | ऽ | ਰਿ | ऽ | ਰਾ | ਇ | ਆऽ | ऽ |
| x | | | 2 | | | | 3 | | | | 4 | | 5 | |

'ਗੁਣੀ ਗਿਆਨੀ ਸੁਰਤਿ ਬਹੁ ਕੀਨੀ ਇਕੁ ਤਿਲੁ ਨਹੀ ਕੀਮਤਿ ਪਾਇਆ' ਇਹ ਤੁਕ ਉਪਰੋਤਕ ਅੰਤਰੇ ਅਨੁਸਾਰ

### ਦੂਜਾ ਅੰਤਰਾ ਜੈਤਾਲ ਮਾਤਰਾਂ-13 ਦੁਗੁਨ ਲੈਅ

| 1 | 2 | 3 | 4 | 5 | 6 | 7 | 8 | 9 | 10 | 11 | 12 | 13 |
|---|---|---|---|---|---|---|---|---|---|---|---|---|
| ਪ | ਮੰ | ਗ | ਮੰ | ਧ | ਨ | - | ਸੰ | ਸੰ | ਨ | ਰੰ | ਸੰ | ਸੰਸੰ |
| ਗੋ | ਬਿ | ਦ | ਗੁ | ਣ | ਗੋ | ऽ | ਬਿ | ਦ | ਸ | ਦ | ਗਾ | ਵਹਿ |
| ਨ | ਸੰ | ਨ | ਰੰ | ਸੰ | ਨ | ਸੰ | ਨ | ਧ | ਨ | ਧ | ਪ | - |
| ਗੁ | ਣ | ਗੋ | ਬਿ | ਦ | ਅੰ | ऽ | ਤੁ | ਨ | ਪਾ | ਇ | ਆ | ऽ |
| ਨ | ਰੰ | ਗੰ | ਰੰ | ਸੰ | ਨ | ਸੰ | ਨ | ਧਧ | ਨ | ਧਧ | ਪਪ | ਪ |
| ਤੂ | ऽ | ਅ | ਮਿ | ਤਿ | ਅ | ਤੋ | ਲੁ | ਅਪ | ਰੰ | ਪਰ | ਸੁਆ | ਮੀ |
| ਮ | ਧ | ਨ | ਧ | ਪ | ਗ | ਮੰ | ਪ | - | ਰ | ਰ | ਗਰ | ਸ |
| ਬ | ਹੁ | ਜ | ਪੀ | ਐ | ਥਾ | ਹ | ਨ | ऽ | ਪਾ | ਇ | ਆ | ऽ |
| x | | | | | 2 | | | | 3 | | 4 | |

## ਤੀਜਾ ਅੰਤਰਾ ਫਰੋਦਸਤ ਤਾਲ ਮਾਤਰਾਂ-14 ਦੁਗੁਨ ਲੈਅ

| 1 | 2 | 3 | 4 | 5 | 6 | 7 | 8 | 9 | 10 | 11 | 12 | 13 | 14 |
|---|---|---|---|---|---|---|---|---|---|---|---|---|---|
| ਸਂ | ਸਂ | ਨ | ਧ | ਨ | - | ਧਧ | ਪ | ਮ | ਧ | ਨ | ਧਧ | ਨ | ਸਂ |
| ੳ | ਸ | ਤ | ਤਿ | ਕ | S | ਰਹਿ | S | ਤੁ | ਮ | ਰੀ | ਜਨ | ਮਾ | ਧੌ |
| ਧ | ਨ | ਸਂ | ਨ | ਧ | - | ਪਪ | - | ਮ | ਗ | ਮ | ਗ | ਰ | ਸ |
| ਗੁ | S | ਨ | S | ਗਾ | S | ਵਹਿ | S | ਹ | ਰਿ | S | ਰਾ | ਇ | ਆ |
| ਨ | ਰਂ | ਗਂ | ਰਂ | ਨ | ਰਂ | ਸਂ | ਸਂ | ਨ | - | ਸਂ | ਨ | ਧ | ਪ |
| ਤੁ | ਮ੍ | ਜ | ਲ | ਨਿ | ਧਿ | ਹ | ਮ | ਮੀ | S | ਨੇ | ਤੁ | ਮ | ਰੇ |
| ਮ | ਧ | ਨ | - | ਪ | ਮ | ਧ | ਪ | ਮ | ਗ | ਰ | ਗ | ਰ | ਸ |
| ਤੇ | S | ਰਾ | S | ਅੰ | S | ਤੁ | ਨ | ਕ | ਤ | ਹੂ | ਪਾ | ਇ | ਆ |
| x | | 0 | | 2 | | 3 | | 4 | | | 5 | | |

## ਚੌਥਾ ਅੰਤਰਾ ਤੀਨ ਤਾਲ ਮਾਤਰਾਂ-16 ਦੁਗੁਨ ਲੈਅ

| 1 | 2 | 3 | 4 | 5 | 6 | 7 | 8 | 9 | 10 | 11 | 12 | 13 | 14 | 15 | 16 |
|---|---|---|---|---|---|---|---|---|---|---|---|---|---|---|---|
| ਪ | ਪ | ਸਂਸਂ | - | ਸਂਸਂ | ਨ | ਰਂ | ਸਂ | ਨ | ਨਨ | ਨ | ਸਂ | ਨ | - | ਧ | ਪ |
| ਜ | ਨ | ਕਉ | S | ਕ੍ਰਿ | ਪਾ | S | S | ਕ | ਰਹੁ | ਮ | ਧ | ਸੂ | S | ਦ | ਨ |
| ਮ | ਪ | ਮ | ਗ | ਮ | ਧ | ਨ | ਨ | ਸਂ | - | ਸਂ | - | ਨ | ਰਂ | ਸਂ | ਸਂ |
| ਹ | S | ਰਿ | S | ਦੇ | S | ਵ | ਹੁ | ਨਾ | S | ਮੁ | S | ਜ | ਪਾ | ਇ | ਆ |
| ਨ | ਧ | ਨ | ਰਂ | ਸਂ | ਸਂ | ਨ | ਰਂ | ਗਂ | ਮਂ | ਗਂ | ਰਂ | ਨ | ਰਂ | ਸਂ | - |
| ਮੈ | S | ਮੂ | S | ਰ | ਖ | ਅੰ | ਧੁ | ਲੇ | S | ਨਾ | ਮੁ | ਟੇ | ਕ | ਹੈ | S |
| ਨ | - | ਨ | ਸਂ | ਨ | ਧ | ਪ | ਪ | ਮ | ਗ | ਰ | ਰ | ਗ | ਰ | ਨੁਰ | ਸ |
| ਜ | S | ਨ | S | ਨਾ | S | ਨ | ਕ | ਗੁ | ਰ | ਮੁ | ਖਿ | ਪਾ | ਇ | ਆS | S |
| x | | | | 2 | | | | 0 | | | | 3 | | | |

ਤਾਨਾਂ ਤੇ ਤਿਹਾਈਆਂ ਅਸਥਾਈ ਦੀਆਂ:- ਪੰਚਮ ਸਵਾਰੀ ਬੰਦਸ਼ ਵਾਲੀਆਂ ਹਨ।

ਸ਼ਬਦ 'ਬਿਨ ਕਰਤਾਰ ਨ ਕਿਰਤਮ ਮਾਨੋ' ਤੀਨ ਤਾਲ ਬੰਦਸ਼ ਵਾਲਾ ਹੈ।

## ਰਾਗੁ ਕਲਿਆਨ ਪੜਤਾਲ

ਹਰ ਅੰਤਰੇ ਤੋਂ ਬਾਅਦ ਅਸਥਾਈ ਤੇ ਪਹਿਲੀ ਲੈਅ ਅਨੁਸਾਰ ਆਉਣਾ ਹੈ।

## ਅਸਥਾਈ ਕਲਾਵਤੀ ਤਾਲ ਮਾਤਰਾਂ-9½ ਵਿਲੰਭਿਤ ਲੈਅ

| 1 | 2 | 3 | 4 | 5 | 6 | 7 | 8 | 9 | 9½ |
|---|---|---|---|---|---|---|---|---|---|
| ਪਮ | ਗਰ | ਗ | ਰਗ | -ਗ | ਨੁਨੁਰ | ਗਮ | ਪ- | ਰ- | ਸ |
| ਬਿਨ | ਕਰ | ਤਾ | Sਰ | Sਨ | ਕਿਰਤ | ਮਮਾ | SS | ਨੋS | S |
| ਪ | ਗਮ | ਪ | ਮਧ | ਪ | ਮਧ | ਨਧ | ਨਸਂ | ਨਧ | ਪ |
| ਆ | ਦਿਅ | ਜੋ | SS | ਨਿ | ਅਜੈ | Sਅ | Sਬਿ | ਨਾS | ਸੀ |
| ਸਂਨ | ਧਪ | ਪਨਧਨ | -ਪ | -ਪ | ਗ- | ਪਰ | -- | ਗਰ | ਸ |
| ਤਿਹ | ਪਰ | ਮੈSSS | Sਸ | Sਰ | ਜਾS | Sਨੋ | SS | ·SS | S |
| x | | 2 | | | 3 | | | | |

## ਅੰਤਰਾ

| | | | | | | | | | |
|---|---|---|---|---|---|---|---|---|---|
| ਪ | ਪ | ਸੰ | ਸੰ | ਸੰ | ਸੰ- | ਸੰਨ | ਧਸੰ | ਨ- | ਪ |
| ਕ | ਹਾ | ਭ | ਯੋ | ਜੋ | ਆS | ਨਜ | ਗਤ | ਮੈS | S |
| ਨ | ਰੰਰੰ | ਗੰਰੰਗੰ- | -ਰੰ | -ਸੰ | ਸੰ- | ਸੰਨ | ਧਸੰ | ਨ- | ਪ |
| ਦ | ਸਕ | ਅSSS | Sਸੁ | Sਰ | ਹS | ਰਿਘਾ | SS | ਏS | S |
| ਪਪ | ਪ | ਸੰਸੰ | ਸੰਰੰ | ਸੰ | ਸੰਸੰ | ਸੰਨ | ਧਨ | ਨਧ | ਪ |
| ਅਧਿ | ਕ | ਪ੍ਰ | ਪੰS | ਚ | ਦਿਖਾ | ਏਸ | ਭਨ | ਕੱਹ | S |
| ਮੰਧ | ਨਸੰ | ਧਨ | ਧਪ | -ਪ | ਪਮੰ | ਗਮੰ | ਗਰ | ਗਰ | ਸ |
| ਆS | ਪਹਿ | ਬ੍ਰਹ | Sਮ | SS | ਕਹਾ | Sਏ | SS | SS | S |
| x | | 2 | | | 3 | | | | |

## ਦੂਜਾ ਅੰਤਰਾ ਜੈਤਾਲ ਮਾਤਰਾਂ-13 ਦੁਗੁਨ ਲੈਅ

| 1 | 2 | 3 | 4 | 5 | 6 | 7 | 8 | 9 | 10 | 11 | 12 | 13 |
|---|---|---|---|---|---|---|---|---|---|---|---|---|
| ਸੰ | ਨਨ | ਰੰ | ਸੰ | ਸੰ | ਨ | ਧ | ਨ | ਸੰ | ਨ | ਧ | ਪਪ | ਪ |
| ਭੰ | ਜਨ | ਗ | ਝੁ | ਨ | ਸ | ਮ | ਰ | ਥ | ਸ | ਦਾ | ਪ੍ਰ | ਭੁ |
| ਪ | ਮੰ | ਧ | ਪ | ਪ | ਮੰ | ਗ | ਗ | ਮੰਪ | ਰ | - | ਸ | - |
| ਸੋ | S | ਕਿ | S | ਮ | ਜਾ | S | ਤਿ | ਗਿS | ਨਾ | S | ਯੋ | S |
| ਸੰ | ਨ | ਰੰ | ਸੰ | ਸੰ | ਨ | ਧ | ਨ | ਸੰ | ਨ | ਧ | ਪ | - |
| ਤਾਂ | ਤੇ | ਸ | ਰ | ਬ | ਕਾ | S | ਲ | ਕੇ | ਅ | ਸਿ | ਕੋ | S |
| ਪ | ਮੰ | ਧ | ਪ | ਮੰਗ | ਗ | - | ਗਮੰ | ਪ | ਰ | ਗਰ | ਸ | - |
| ਘਾ | ਇ | ਬ | ਚਾ | ਇS | ਨ | S | SS | S | ਆ | SS | ਯੋ | S |
| x | | | | | 2 | | | | 3 | | 4 | |

## ਤੀਜਾ ਅੰਤਰਾ ਫਰੋਦਸਤ ਤਾਲ ਮਾਤਰਾਂ-14 ਦੁਗੁਨ ਲੈਅ

| 1 | 2 | 3 | 4 | 5 | 6 | 7 | 8 | 9 | 10 | 11 | 12 | 13 | 14 |
|---|---|---|---|---|---|---|---|---|---|---|---|---|---|
| ਮੰ | ਪ | ਮੰ | ਗ | ਮੰ | ਧ | ਨ | - | ਸੰ | - | ਸੰ | ਰੰ | - | ਸ |
| ਕੈ | ਸੇ | ਤੋ | ਹਿ | ਤਾ | ਰਿ | ਹੈ | S | ਸੁ | S | ਨਿ | ਜ | S | ਝ |
| ਨ | ਰੰ | ਗੰ | ਰੰ | ਸੰ | ਸੰ | ਸੰ | - | ਨ | ਧ | ਸੰ | ਨ | ਧ | ਪ |
| ਆ | S | ਪੁ | S | ਛੂ | ਬਿ | ਯੋ | S | ਭ | S | ਵ | ਸਾ | ਗ | ਰ |
| ਮੰ | ਪ | ਮੰ | ਗ | ਮੰ | ਧ | ਨ | - | ਸੰ | ਸੰ | ਨ | ਰੰ | ਰੰ | ਸੰ |
| ਛੁ | ਟਿ | ਹੋ | S | ਕਾ | S | ਲ | S | ਫਾ | ਸ | ਤੇ | ਤ | ਬ | ਹੀ |
| ਨ | ਧ | ਨ | ਸੰ | ਨ | ਧ | ਪ | - | ਗ | - | ਮੰਪ | ਰ | ਰ | ਸ |
| ਗ | ਹੋ | S | S | ਸ | ਰ | ਨਿ | S | ਜ | S | ਗS | ਤਾ | ਗ | ਰ |
| x | | 0 | | 2 | | 3 | | 4 | | | 5 | | |

**ਤਾਨਾਂ ਤੇ ਤਿਹਾਈਆਂ:-**

1) ਗਗਰਗ ਰਸਮੰਮੰ ਗਮੰਗਰ ਪਧਮੰਪ ਮੰਗਨਨ ਧਨਧਪ ਪਧਮੰਪ ਮੰਗਗਗ ਰਗਰਸ ਨੁਸ

2) ਸਰਸਰ ਗਰਗਮੰ ਗਮੰਪਮੰ ਪਧਪਧ ਨਧਨਸੰ ਨਸੰਨਧ ਪਧਪਧ ਪਮੰਗਮੰ ਗਮੰਗਰ ਸ-

3) ਸਰਸਗ ਰਸਰਗ ਰਮ̍ਗਰ ਗਮ̍ਗਪ ਮ̍ਗਮ̍ਪ ਮ̍ਧਪਮ̍ ਪਧਪਨ ਧਪਧਨ ਧਸੰਨਧ ਪਧਪਨ
ਧਪਮ̍ਪ ਮ̍ਧਪਮ̍ ਗਮ̍ਗਪ ਮ̍ਗਰਗ ਰਸਗਗ ਰਰਸਸ ਗਗਰਰ ਸਸਗਗ ਰਰਸਸ
SSਕਿਰ ਤਮਮਾਨੋ ਕਿਰਤਮ ਮਾਨੋਕਿਰ ਤਮਮਾਨੋ

4) ਗਗਰਗ ਗਰਗਗ ਰਗਰਸ ਨ਼ਨ਼ਧਨ਼ ਨ਼ਧਨ਼ਨ਼ ਧਨ਼ਧਪ ਸੰਸੰਨਸੰ ਸੰਨਸੰਸੰ ਨਸੰਨਧ ਪਧਪਪ
ਗਮ̍ਗਗ ਰਗਰਸ ਗਗਰਸ ਸ-ਸ- ---- --ਸ- ਸ--- ---- ਸ-ਸ-
ਕਿਰਤਮ ਮਾSਨੋS SSSS SSਮਾS ਨੋSSS SSSS ਮਾSਨੋS

5) | ਨ਼ਨ਼ਰਰ ਗਰ ਸ / ਕਿਰਤਮ ਮਾS ਨੋ | ਤੀਜੀ ਮਾਤਰ ਤੋਂ ਇਸ 2½ ਮਾਤਰਾਂ ਦੇ ਟੁਕੜੇ ਨੂੰ ਤਿੰਨ ਵਾਰ ਬਰਾਬਰ ਲੈ ਕੇ ਸੱਮ ਤੇ ਆਉਣਾ ਹੈ। ਪਹਿਲਾਂ ਪਹਿਲੀ ਦੂਜੀ ਮਾਤਰ ਤੇ 'ਬਿਨ ਕਰਤਾਰ' ਦਾ ਉਚਾਰਨ ਕਰਨਾ ਹੈ।

## ਵਾਰ ੨੬ ਪਉੜੀ ੧੯ ਭਾਈ ਗੁਰਦਾਸ ਜੀ

ਸਤਿਗੁਰ ਗੁਣੀ ਨਿਧਾਨੁ ਹੈ ਗੁਣ ਕਰਿ ਬਖਸੈ ਅਵਗੁਣਿਆਰੇ।। ਸਤਿਗੁਰੁ ਪੂਰਾ ਵੈਦੁ ਹੈ ਪੰਜੇ ਰੋਗ ਅਸਾਧ ਨਿਵਾਰੇ। ਸੁਖ ਸਾਗਰੁ ਗੁਰੁਦੇਉ ਹੈ ਸੁਖ ਦੇ ਮੇਲਿ ਲਏ ਦੁਖਿਆਰੇ। ਗੁਰ ਪੂਰਾ ਨਿਰਵੈਰੁ ਹੈ ਨਿੰਦਕ ਦੋਖੀ ਬੇਮੁਖ ਤਾਰੇ। ਗੁਰੁ ਪੂਰਾ ਨਿਰਭਉ ਸਦਾ ਜਨਮ ਮਰਣ ਜਮ ਡਰੈ ਉਤਾਰੇ। ਸਤਿਗੁਰੁ ਪੁਰਖੁ ਸੁਜਾਣੁ ਹੈ ਵਡੇ ਅਜਾਣ ਮੁਗਧ ਨਿਸਤਾਰੇ। ਸਤਿਗੁਰੁ ਆਗੂ ਜਾਣੀਐ ਬਾਹ ਪਕੜਿ ਅੰਧਲੇ ਉਧਾਰੇ। ਮਾਣੁ ਨਿਮਾਣੇ ਸਦ ਬਲਿਹਾਰੇ।।੧੯।।

ਪਦ ਅਰਥ:-ਨਿਧਾਨੁ-ਖ਼ਜ਼ਾਨਾ। ਗੁਣ-ਉਪਕਾਰ। ਸਾਗਰੁ-ਸਮੁੰਦਰ। ਸੁਜਾਣੁ-ਗਿਆਨਵਾਨ। ਮੁਗਧ-ਮੂਰਖ। ਨਿਸਤਾਰੇ-ਤਾਰ ਦੇਂਦਾ ਹੈ।

## ਰਾਗੁ ਕਲਿਆਨ ਪੰਜਾਬੀ ਠੇਕਾ/ਛੋਟਾ ਤੀਨ ਤਾਲ ਮਾਤਰਾਂ-16 ਮੱਧ ਲੈਅ

### ਅਸਥਾਈ

| 1 | 2 | 3 | 4 | 5 | 6 | 7 | 8 | 9 | 10 | 11 | 12 | 13 | 14 | 15 | 16 |
|---|---|---|---|---|---|---|---|---|---|---|---|---|---|---|---|
| | | | | | | | | | | | ਨ | ਸੰ | – | ਸੰ | ਨ |
| | | | | | | | | | | | ਸ | ਤਿ | S | ਗੁ | ਰ |
| ਧ | ਪ | ਗ | ਮ̍ | ਪ | – | ਮ̍ | ਪ | ਮ̍ | ਗ | – | ਮ̍ | ਗ | ਰ | ਗ | ਮ̍ |
| ਗੁ | S | ਣੀ | S | ਨਿ | S | ਧਾ | ਨੁ | ਹੈ | S | S | ਗੁ | ਣ | ਕ | S | ਰਿ |
| ਪ | ਪ | ਰ | ਸ | ਨ਼ | ਧ਼ | ਨ਼ | ਰ | ਗ | ਰ | ਸ | | | | | |
| ਬ | ਖ | ਸੈ | S | ਅ | ਵ | ਗੁ | ਣਿ | ਆ | S | ਰੇ | | | | | |
| x | | | | 2 | | | | 0 | | | | 3 | | | |

### ਅੰਤਰਾ

| 1 | 2 | 3 | 4 | 5 | 6 | 7 | 8 | 9 | 10 | 11 | 12 | 13 | 14 | 15 | 16 |
|---|---|---|---|---|---|---|---|---|---|---|---|---|---|---|---|
| | | | | | | | | | | | ਮ̍ | ਪ | – | ਮ̍ | ਗ |
| | | | | | | | | | | | ਸ | ਤਿ | S | ਗੁ | ਰੁ |
| ਮ̍ | ਧ | ਨ | – | ਸੰ | – | ਨ | ਰੰ | ਸੰ | – | – | ਨ | ਰੰ | ਗੰ | ਰੰ | ਗੰ |
| ਪੂ | S | ਰਾ | S | ਵੈ | S | ਦੁ | S | ਹੈ | S | S | ਪੰ | S | ਜੇ | S | S |
| ਰੰ | ਸੰ | ਨ | ਸੰ | ਨ | ਧ | ਪ | ਮ̍ | ਗ | ਮ̍ | ਗ | | | | | |
| ਰੋ | S | ਗ | S | ਅ | ਸਾ | ਧ | ਨਿ | ਵਾ | S | ਰੇ | | | | | |
| x | | | | 2 | | | | 0 | | | | 3 | | | |

### ਕਲਿਆਨ ਮਹਲਾ ੪॥ (੧੩੨੦)

ਮੇਰੇ ਮਨ ਜਪਿ ਹਰਿ ਗੁਨ ਅਕਥ ਸੁਨਥਈ॥ ਧਰਮੁ ਅਰਥੁ ਸਭੁ ਕਾਮੁ ਮੋਖੁ ਹੈ ਜਨ ਪੀਛੈ ਲਗਿ ਫਿਰਥਈ॥੧॥ ਰਹਾਉ॥ ਸੋ ਹਰਿ ਹਰਿ ਨਾਮੁ ਧਿਆਵੈ ਹਰਿ ਜਨੁ ਜਿਸੁ ਬਡਭਾਗ ਮਥਈ॥ ਜਹ ਦਰਗਹਿ ਪ੍ਰਭੁ ਲੇਖਾ ਮਾਗੈ ਤਹ ਛੁਟੈ ਨਾਮੁ ਧਿਆਇਥਈ॥੧॥ ਹਮਰੇ ਦੋਖ ਬਹੁ ਜਨਮ ਜਨਮ ਕੇ ਦੁਖੁ ਹਉਮੈ ਮੈਲੁ ਲਗਥਈ॥ ਗੁਰਿ ਧਾਰਿ ਕ੍ਰਿਪਾ ਹਰਿ ਜਲਿ ਨਾਵਾਏ ਸਭ ਕਿਲਬਿਖ ਪਾਪ ਗਥਈ॥੨॥ ਜਨ ਕੈ ਰਿਦ ਅੰਤਰਿ ਪ੍ਰਭੁ ਸੁਆਮੀ ਜਨ ਹਰਿ ਹਰਿ ਨਾਮੁ ਭਜਥਈ॥ ਜਹ ਅੰਤੀ ਅਉਸਰੁ ਆਇ ਬਨਤੁ ਹੈ ਤਹ ਰਾਖੈ ਨਾਮੁ ਸਾਥਈ॥੩॥ ਜਨ ਤੇਰਾ ਜਸੁ ਗਾਵਹਿ ਹਰਿ ਹਰਿ ਪ੍ਰਭ ਹਰਿ ਜਪਿਓ ਜਗੰਨਥਈ॥ ਜਨ ਨਾਨਕ ਕੇ ਪ੍ਰਭ ਰਾਖੇ ਸੁਆਮੀ ਹਮ ਪਾਥਰ ਰਖੁ ਬੁਡਥਈ॥੪॥੪॥

ਪਦ ਅਰਥ:- ਸੁਨਥਈ-ਸੁਣਿਆ ਜਾਂਦਾ ਹੈ। ਜਨ ਪੀਛੈ-ਭਗਤ ਦੇ ਪਿੱਛੇ। ਫਿਰਥਈ-ਤੁਰਿਆ ਫਿਰਦਾ ਹੈ। ਮਥਈ-ਮੱਥੇ ਉੱਤੇ। ਜਹ-ਜਿੱਥੇ। ਛੁਟੈ-ਸੁਰਖਰੂ ਹੁੰਦਾ ਹੈ। ਦੋਖ-ਐਬ। ਲਗਥਈ-ਲੱਗਾ ਰਹਿੰਦਾ ਹੈ। ਨਾਵਾਏ-ਇਸ਼ਨਾਨ ਕਰਾਇਆ। ਗਥਈ-ਦੂਰ ਹੋ ਗਿਆ। ਰਿਦ-ਹਿਰਦਾ। ਭਜਥਈ-ਭਜਦਾ ਹੈ, ਭਜਨ ਕਰਦਾ ਹੈ। ਤਹ-ਉੱਥੇ। ਸਾਥਈ-ਸਾਥੀ ਬਣ ਕੇ। ਜਗੰਨਥਈ-ਜਗਤ ਦਾ ਨਾਥ। ਬੁਡਥਈ-ਡੁੱਬ ਰਿਹਾਂ ਨੂੰ।

### ਰਾਗੁ ਕਲਿਆਨ ਦੀਪਚੰਦੀ ਤਾਲ ਮਾਤਰਾਂ-14 ਮੱਧ ਲੈਅ

#### ਅਸਥਾਈ

| 1 | 2 | 3 | 4 | 5 | 6 | 7 | 8 | 9 | 10 | 11 | 12 | 13 | 14 |
|---|---|---|---|---|---|---|---|---|---|---|---|---|---|
| ਗ | ਰ | ਗਗ | ਪ | ਮ॑ | ਗਗ | ਗਗ | ਰ | ਗ | ਰ | ਨ਼ਨ਼ | ਰ | ਸ | - |
| ਮੇ | ਰੇ | ਮਨ | ਜ | ਪਿ | ਹਰਿ | ਗੁਨ | ਅ | ਕ | ਥ | ਸੁਨ | ਥ | ਈ | ऽ |
| ਨ | ਨ | ਸਂ | ਨ | ਧ | ਪ | - | ਗਗ | ਮ॑ | ਗ | ਮ॑ | ਧ | ਪ | - |
| ਧ | ਰ | ਮੁ | ਅ | ਰ | ਥੁ | ऽ | ਸਭੁ | ਕਾ | ਮੁ | ਮੋ | ਖੁ | ਹੈ | ऽ |
| ਪ | ਸਂ | - | ਨ | ਧ | ਨ | ਪ | ਮ॑ | ਗ | ਮ॑ | ਗ | ਰ | ਸ | ਸ |
| ਜ | ਨ | ऽ | ਪੀ | ऽ | ਛੈ | ऽ | ਲ | ਗਿ | ऽ | ਫਿ | ਰ | ਥ | ਈ |
| x | | | 2 | | | | 0 | | | 3 | | | |

#### ਅੰਤਰਾ

| 1 | 2 | 3 | 4 | 5 | 6 | 7 | 8 | 9 | 10 | 11 | 12 | 13 | 14 |
|---|---|---|---|---|---|---|---|---|---|---|---|---|---|
| ਪ | ਸਂ | ਸਂ | ਧ | ਨ | ਰਂ | ਸਂ | ਨ | ਰਂ | ਗਂ | ਨ | ਰਂ | ਸਂ | ਸਂ |
| ਸੋ | ਹ | ਰਿ | ਹ | ਰਿ | ਨਾ | ਮੁ | ਧਿ | ਆ | ਵੈ | ਹ | ਰਿ | ਜ | ਨੁ |
| ਨ | ਧ | ਨ | ਧ | ਪ | ਮ॑ | ਗ | ਰ | ਗ | ਮ॑ | ਪ | - | ਰ | ਸ |
| ਜਿ | ਸੁ | ऽ | ਬ | ਡ | ਭਾ | ਗ | ਮ | ਥ | ऽ | ਈ | ऽ | ऽ | ऽ |
| x | | | 2 | | | | 0 | | | 3 | | | |

### (ਸਵਈਏ ਮਹਲੇ ਚਉਥੇ ਕੇ ੪) (੧੩੯੮)

ਗੁਰੁ ਜਿਨ੍ ਕਉ ਸੁਪ੍ਰਸੰਨੁ ਨਾਮੁ ਹਰਿ ਰਿਦੈ ਨਿਵਾਸੈ॥ ਜਿਨ੍ ਕਉ ਗੁਰੁ ਸੁਪ੍ਰਸੰਨੁ ਦੁਰਤੁ ਦੂਰੰਤਰਿ ਨਾਸੈ॥ ਗੁਰੁ ਜਿਨ੍ ਕਉ ਸੁਪ੍ਰਸੰਨੁ ਮਾਨੁ ਅਭਿਮਾਨੁ ਨਿਵਾਰੈ॥ ਜਿਨ੍ ਕਉ ਗੁਰੁ ਸੁਪ੍ਰਸੰਨੁ ਸਬਦਿ ਲਗਿ ਭਵਜਲੁ ਤਾਰੈ॥ ਪਰਚਉ ਪ੍ਰਮਾਣੁ ਗੁਰ ਪਾਇਅਉ ਤਿਨ ਸਕਯਥਉ ਜਨਮੁ ਜਗਿ॥ ਸ੍ਰੀ ਗੁਰੂ ਸਰਣਿ ਭਜੁ ਕਲ੍ ਕਬਿ ਭੁਗਤਿ ਮੁਕਤਿ ਸਭ ਗੁਰੂ ਲਗਿ॥੧੧॥

ਪਦ ਅਰਥ:- ਰਿਦੈ-ਹਿਰਦੇ ਵਿੱਚ। ਨਿਵਾਸੈ-ਵਸਾਉਂਦਾ ਹੈ। ਦੁਰਤੁ-ਪਾਪ। ਦੂਰੰਤਰਿ-ਦੂਰੋਂ ਹੀ। ਨਿਵਾਰੈ-ਦੂਰ ਕਰਦਾ ਹੈ। ਭਵਜਲੁ-ਸੰਸਾਰ-ਸਾਗਰ। ਪਰਚਉ-ਉਪਦੇਸ਼। ਪ੍ਰਮਾਣੁ-ਮੰਨਿਆ ਪ੍ਰਮੰਨਿਆ। ਸਕਯਥਉ-ਸਫ਼ਲ। ਸਰਣਿ ਭਜੁ-ਸਰਨੀ ਪਉ। ਕਲ੍ ਕਬਿ-ਹੇ ਕਵੀ ਕੱਲਸਹਾਰ! ਭੁਗਤਿ-ਪਦਾਰਥ। ਮੁਕਤਿ-ਮੁਕਤੀ।

## ਰਾਗੁ ਕਲਿਆਨ ਰੂਪਕ ਤਾਲ ਮਾਤਰਾਂ-7 ਮੱਧ ਲੈਅ

| ਅਸਥਾਈ | | | | | | | ਅੰਤਰਾ | | | | | | |
|---|---|---|---|---|---|---|---|---|---|---|---|---|---|
| 1 | 2 | 3 | 4 | 5 | 6 | 7 | 1 | 2 | 3 | 4 | 5 | 6 | 7 |
| ਸੰ | ਨ | ਧ | ਨ | ਨ | ਧਧ | ਪ | ਪ | ਧ | ਪਪ | ਸੰ | - | ਰੰ | ਸੰ |
| ਗੁ | ਰੁ | S | ਜਿ | ਨ੍ | ਕਉ | S | ਜਿ | ਨ੍ | ਕਉ | ਗੁ | S | ਰੁ | S |
| ਪ | ਧ | ਪਪ | ਗ | ਮ̍ | ਗ | - | ਗੰ | ਰੰ | ਸੰਸੰ | ਨ | ਰੰ | ਸੰ | - |
| ਸੁ | S | ਪ੍ | ਸੰ | S | ਨੁ | S | ਸੁ | S | ਪ੍ | ਸੰ | S | ਨੁ | S |
| ਗ | ਮ̍ | ਧਧ | ਪ | ਮ̍ | ਗ | ਰ | ਧ | ਨ | ਸੰ | ਨ | ਧ | ਪ | ਪ |
| ਨਾ | ਮੁ | ਹਰਿ | ਰਿ | S | ਦੈ | S | ਦੁ | ਰ | ਤੁ | ਦੂ | ਰੰ | ਤ | ਰਿ |
| ਰ | ਗ | ਰ | ਨ਼ | ਰ | ਸ | - | ਰ | ਗ | ਮ̍ | ਗ | ਰ | ਸ | - |
| ਨਿ | ਵਾ | S | ਸੈ | S | S | S | ਨਾ | S | S | ਸੈ | S | S | S |
| x | | | 2 | | 3 | | x | | | 2 | | 3 | |

ਤਾਨਾਂ:

1) ਨ਼ਰ ਗਰ ਨ਼ਰ ਗਮ̍ ਪਮ̍ ਗਰ ਸ- 2) ਨ਼ਰ ਗਮ̍ ਪਧ ਮ̍ਪ ਗਮ̍ ਗਰ ਸ-
3) ਨ਼ਰ ਗਮ̍ ਪਨ ਧਪ ਮ̍ਗ ਮ̍ਗ ਰਸ 4) ਮ̍ਧ ਨਸੰ ਨਧ ਪਮ̍ ਗਮ̍ ਗਰ ਸ-

ਸ਼ਬਦ 'ਮਨਿ ਤਨਿ ਜਾਪੀਐ ਭਗਵਾਨ' ਰਮਣੀਕ ਤਾਲ ਬੰਦਸ਼ ਵਾਲਾ ਹੈ। (੧੩੨੨-੨੩)

## ਰਾਗੁ ਕਲਿਆਨ ਦਾਦਰਾ ਤਾਲ ਮਾਤਰਾਂ-6 ਮੱਧ ਲੈਅ

| ਅਸਥਾਈ | | | | | | ਅੰਤਰਾ | | | | | |
|---|---|---|---|---|---|---|---|---|---|---|---|
| 1 | 2 | 3 | 4 | 5 | 6 | 1 | 2 | 3 | 4 | 5 | 6 |
| ਗਗ | ਮ̍ | ਪ | ਰ | ਰ | ਸ | ਮ̍ | ਧ | ਨ | ਸੰ | ਰੰ | ਸੰ |
| ਮਨਿ | ਤ | ਨਿ | ਜਾ | ਪੀ | ਐ | ਸ | ਰ | ਬ | ਕਾ | ਰ | ਜ |
| ਨ਼ਰ | ਗ | ਰ | ਮ̍ | ਗ | ਗ | ਨ | ਰੰ | ਗੰ | ਨ | ਰੰ | ਸੰ |
| ਭS | S | ਗ | ਵਾ | S | ਨ | ਸਿ | S | ਧਿ | ਭ | S | ਏ |
| ਪ | ਨ | ਧ | ਮ̍ | ਧ | ਪ | ਨ | ਸੰ | ਨ | ਧ | - | ਪ |
| ਗੁ | ਰ | S | ਪੂ | S | ਰੇ | ਗਾ | S | ਇ | ਗੁ | S | ਨ |
| ਮ̍ | ਗਗ | ਰਰ | ਗ | ਰ | ਗ | ਗ | ਮ̍ | ਧ | ਪ | - | ਪ |
| ਸੁ | ਪ੍ | ਸੰਨ | ਭ | ਏ | S | ਗੁ | S | S | ਪਾ | S | ਲ |
| ਸੰ | ਨ | ਧ | ਨ | ਧ | ਪ | ਪ | ਮ̍ | ਗ | ਰ | ਮ̍ | ਗ |
| ਸ | ਦਾ | S | ਸੂ | S | ਖ | ਗਾ | S | ਇ | ਗੁ | S | ਨ |
| ਮ̍ | ਗ | ਮ̍ | ਗ | ਰ | ਸ | ਗਰ | ਮ̍ਗ | ਪ | ਰ | ਗਰ | ਸ |
| ਕ | S | ਲਿ | ਆ | S | ਨ | ਗੁS | SS | S | ਪਾ | SS | ਲ |
| x | | | 0 | | | x | | | 0 | | |

### ਵਾਰ ੯ ਪਉੜੀ ੧੪ ਭਾਈ ਗੁਰਦਾਸ ਜੀ

ਲੀਹਾ ਅੰਦਰਿ ਚਲੀਐ ਜਿਉ ਗਾਡੀ ਰਾਹੁ। ਹੁਕਮਿ ਰਜਾਈ ਚਲਣਾ ਸਾਧਸੰਗਿ ਨਿਬਾਹੁ।। ਜਿਉ ਧਨ ਸੋਘਾ ਰਖਦਾ ਘਰਿ ਅੰਦਰਿ ਸਾਹੁ। ਜਿਉ ਮਿਰਜਾਦ ਨ ਛਡਈ ਸਾਇਰੁ ਅਸਗਾਹੁ। ਲਤਾ ਹੇਠਿ

ਲਤਾੜੀਐ ਅਜਰਾਵਰੁ ਘਾਹੁ। ਧਰਮਸਾਲ ਹੈ ਮਾਨਸਰੁ ਹੰਸ ਗੁਰਸਿਖ ਵਾਹੁ। ਰਤਨ ਪਦਾਰਥ ਗੁਰ ਸਬਦੁ ਕਰਿ ਕੀਰਤਨੁ ਖਾਹੁ।।੧੪।।

ਪਦ ਅਰਥ:-ਸੋਘਾ-ਹੁਸ਼ਿਆਰੀ ਨਾਲ। ਮਿਰਜਾਦ-ਨੀਯਮ। ਸਾਇਰੁ-ਸਮੁੰਦਰ। ਅਸਗਾਹੁ-ਬਹੁਤ ਡੂੰਘਾ। ਅਜਰਾਵਰੁ-ਜਰਨ ਵਾਲਾ।

### ਰਾਗੁ ਕਲਿਆਨ ਕਹਿਰਵਾ ਤਾਲ ਮਾਤਰਾਂ-8 ਮੱਧ ਲੈਅ

| ਅਸਥਾਈ | | | | | | | | ਅੰਤਰਾ | | | | | | | |
|---|---|---|---|---|---|---|---|---|---|---|---|---|---|---|---|
| 1 | 2 | 3 | 4 | 5 | 6 | 7 | 8 | 1 | 2 | 3 | 4 | 5 | 6 | 7 | 8 |
| ਪਮ | ਗਰ | ਗ | ਰਗ | ਰਗ | ਰ | ਗਰ | ਸ | ਪਧ | ਮਪ | ਸੰਸੰ | ਰੰਸੰ | ਨਰੰ | ਗੰਰੰ | ਸੰਨ | ਧਪ |
| ਰਤ | ਨਪ | ਦਾ | ਰਥ | ਗੁS | ਰ | ਸਬ | ਦੁ | ਧਰ | ਮS | ਸਾਲ | ਹੈS | ਮਾS | ਨS | ਸS | ਰੁS |
| ਪਨ | ਧਨ | ਧਧ | ਪਪ | ਮਗ | ਪਮ | ਗਰ | ਸ | ਧਨ | ਸੰਨ | ਧਧ | ਪਪ | ਗਮ | ਪਮ | ਗਰ | ਸ |
| ਕS | ਰਿS | ਕੀਰ | ਤਨੁ | ਖਾS | SS | ਹੁS | S | ਹੰਸ | ਸS | ਗੁਰ | ਸਿਖ | ਵਾS | SS | ਹੁS | S |
| X | | | | 0 | | | | X | | | | 0 | | | |

ਸ਼ਬਦ 'ਹੇ ਪ੍ਰਾਣ ਨਾਥ ਗੋਬਿੰਦਹ' ਮੰਗਲਾਚਰਣ ਵਾਲਾ ਹੈ। (੧੩੫੮)

### ਰਾਗੁ ਕਲਿਆਨ ਦਾਦਰਾ ਤਾਲ ਮਾਤਰਾਂ-6 ਮੱਧ ਲੈਅ

| ਅਸਥਾਈ | | | | | | ਅੰਤਰਾ | | | | | |
|---|---|---|---|---|---|---|---|---|---|---|---|
| 1 | 2 | 3 | 4 | 5 | 6 | 1 | 2 | 3 | 4 | 5 | 6 |
| ਗਮ | ਪਮ | ਗ | ਰ | ਗਰ | ਸ | ਸੰ | ਨ | ਧ | ਨ | ਧ | ਪ |
| ਹੇS | ਪ੍ਰਾ | ਣ | ਨਾ | SS | ਥ | ਹੇ | S | S | ਸੰ | ਸਾ | ਰ |
| ਨ਼ | ਰ | ਗ | ਰਗ | ਮ | ਗ | ਮ | ਧ | ਨ | (ਸੰ) | ਨ | ਨਨ |
| ਗੋ | ਬਿੰ | S | ਦS | ਹ | S | ਤਾ | S | ਪ | ਹ | ਰ | ਣਹ |
| ਮਮ | ਧ | ਨ | ਨ | ਧ | ਪ | ਨਰੰ | ਗੰਰੰ | ਸੰ | ਨਧ | ਸੰਨ | ਧਪ |
| ਕ੍ਰਿ | ਪਾ | S | ਨਿ | ਧਾ | ਨ | ਕS | ਰੁS | ਣਾ | ਮੈS | SS | SS |
| ਸੰਨ | ਧ | ਪ | ਮਗ | ਮਗ | ਰਸ | ਮਗ | ਮਗ | ਰ | ਗਰ | ਗਰ | ਸ |
| ਜS | ਗ | ਦ | ਗੁS | ਰੋS | SS | ਸਭ | ਦੁS | ਖ | ਹS | ਰੋS | S |
| x | | | 0 | | | x | | | 0 | | |

### ਦੋਹਰਾ।। ਪਾ: ੧੦ (ਚਵੀ ਅਵਤਾਰ)

ਸਗਲ ਦੁਆਰ ਕਉ ਛਾਡਿ ਕੈ ਗਹਿਓ ਤੁਹਾਰੋ ਦੁਆਰ।। ਬਾਂਹਿ ਗਹੇ ਕੀ ਲਾਜ ਅਸ ਗੋਬਿੰਦ ਦਾਸ ਤੁਹਾਰ।।੧੩।।੮੬੪।।

### ਰਾਗੁ ਕਲਿਆਨ ਕਹਿਰਵਾ ਤਾਲ ਮਾਤਰਾਂ-8 ਮੱਧ ਲੈਅ

| ਅਸਥਾਈ | | | | | | | | ਅੰਤਰਾ | | | | | | | |
|---|---|---|---|---|---|---|---|---|---|---|---|---|---|---|---|
| 1 | 2 | 3 | 4 | 5 | 6 | 7 | 8 | 1 | 2 | 3 | 4 | 5 | 6 | 7 | 8 |
| ਸੰਸੰ | ਨਧ | ਨਨ | ਧਪ | ਪਧ | ਮਪ | ਗਮ | ਰਗ | ਮਧ | ਨ | ਧਧ | ਪ | ਸੰ | ਸੰ | ਨਰੰ | ਸੰ |
| ਸਗ | ਲS | ਦੁਆ | ਰਕਉ | ਛਾS | ਡਿS | ਕੈS | SS | ਬਾਂS | ਹਿ | ਗਹੇ | ਕੀ | ਲਾ | ਜ | ਅS | ਸ |
| ਰਗ | ਮਧ | (ਪ) | ਮਗ | ਮਗ | ਰ | ਗਰ | ਸ | ਨਰੰ | ਗੰਰੰ | ਸੰਨ | ਧ | ਪਮ | ਗਰ | ਗਰ | ਸ |
| ਗਹਿ | ਓਤੁ | ਹਾ | ਰੋS | ਦੁS | ਆ | ਰS | S | ਗੋS | ਬਿੰਦ | ਦਾS | ਸ | ਤੁS | ਹਾS | ਰS | S |
| X | | | | 0 | | | | X | | | | 0 | | | |

# ੩੦–ਰਾਗੁ ਪ੍ਰਭਾਤੀ

ਰਾਗੁ ਪ੍ਰਭਾਤੀ ਦਾ ਜ਼ਿਕਰ ਭਾਰਤੀ ਸੰਗੀਤ ਦੇ ਗ੍ਰੰਥਾਂ ਵਿੱਚ ਨਹੀਂ ਮਿਲਦਾ। ਸੰਗੀਤ ਘਰਾਣਿਆਂ ਵਿੱਚ ਵੀ ਇਹ ਰਾਗ ਪ੍ਰਚਾਰ ਵਿੱਚ ਨਹੀਂ ਹੈ ਨਾ ਹੀ ਇਸ ਰਾਗ ਦਾ ਗਾਇਣ ਵਾਦਨ ਸੰਗੀਤ ਮਹਿਫਲਾਂ ਵਿੱਚ ਸੁਣਨ ਵਿੱਚ ਆਉਂਦਾ ਹੈ। ਰਾਗ ਪ੍ਰਭਾਤ, ਪ੍ਰਭਾਤ ਭੈਰਵ, ਪ੍ਰਭਾਤ ਪਟਤੋੜੀ ਰਾਗਾਂ ਦਾ ਉਲੇਖ ਜ਼ਰੂਰ ਮਿਲਦਾ ਹੈ। ਰਾਗ ਪ੍ਰਭਾਤੀ ਨੂੰ ਤਾਂ ਗੁਰੂ ਸਹਿਬਾਨ ਦੀ ਗੁਰਮਤਿ ਸੰਗੀਤ ਨੂੰ ਹੀ ਦੇਣ ਮੰਨਿਆ ਜਾ ਸਕਦਾ ਹੈ। ਸ਼੍ਰੀ ਵਿਮਲਾਕਾਂਤ ਰਾਇ ਚੌਧਰੀ ਨੇ 'ਰਾਗ ਵਿਯਾਕਰਣ' ਵਿੱਚ ਪ੍ਰਭਾਤੀ ਨਾਮ ਨਾਲ ਮਿਲਦੇ ਜੁਲਦੇ ਕੁਝ ਰਾਗਾਂ ਦਾ ਵਰਨਣ ਕੀਤਾ ਹੈ। ਰਾਗ ਪ੍ਰਭਾਤ ਦਾ ਸਰੂਪ ਇਸ ਤਰ੍ਹਾਂ ਹੈ ਕਿ ਇਹ ਭੈਰਵ, ਲਲਿਤ ਤੇ ਰਾਮਕਲੀ ਦਾ ਮਿਸ਼ਰਣ ਹੈ। ਜਾਤੀ ਸੰਪੂਰਨ- ਵਕਰ ਸ਼ਾੜਵ, ਵਾਦੀ ਪ ਸੰਵਾਦੀ ਸ ਤੇ ਸਮਾਂ ਸਵੇਰੇ ਸਾਢੇ ਪੰਜ ਤੋਂ ਸੱਤ ਤੱਕ ਹੈ। ਆਰੋਹ- ਸ ਰੁ ਗ ਮ ਪ ਧੁ ਨ ਸੰ। ਅਵਰੋਹ- ਰੁੰ ਨ ਧ ਮ॑ ਮ ਗ ਰੁ ਸ। ਉਹਨਾਂ ਪ੍ਰਭਾਤ ਭੈਰਵ ਦੇ ਤਿੰਨ ਸਰੂਪ ਦਿੱਤੇ ਹਨ। ਪਹਿਲੇ ਸਰੂਪ ਵਿੱਚ ਰੁ ਕੋਮਲ ਹੋਰ ਸਵਰ ਸ਼ੁਧ ਹਨ। ਆਰੋਹ ਵਿੱਚ ਗ ਨ ਤੇ ਅਵਰੋਹ ਵਿੱਚ ਨ ਸਵਰ ਵਰਜਿਤ ਹਨ। ਜਾਤੀ ਔੜਵ- ਵਕਰ ਸ਼ਾੜਵ ਤੇ ਸਮਾਂ ਸਾਢੇ ਪੰਜ ਤੋਂ ਸਤ ਵਜੇ ਤੱਕ ਸਵੇਰੇ। ਆਰੋਹ- ਸ ਰੁ ਮ ਪ ਧ ਸੰ। ਅਵਰੋਹ – ਸੰ ਧ ਪ ਮ ਗ ਮ ਰੁ ਸ। ਦੂਜਾ ਸਰੂਪ ਭੈਰਵ ਕਲਿੰਗੜਾ ਗੌਰੀ ਤੇ ਲਲਿਤ ਦਾ ਮਿਸ਼ਰਣ ਹੈ। ਵਾਦੀ ਮ ਸੰਵਾਦੀ ਸ, ਜਾਤੀ ਵਕਰ ਸ਼ਾੜਵ-ਸੰਪੂਰਨ, ਸਮਾਂ ਚਾਰ ਤੋਂ ਸਾਢੇ ਪੰਜ ਸਵੇਰ। ਆਰੋਹ – ਨ਼ ਸ ਗ ਮ ਮ॑ ਮ ਗ ਮ ਪ ਧੁ ਨ ਸੰ। ਅਵਰੋਹ- ਸੰ ਨ ਧੁ ਪ ਮ ਮ॑ ਮ ਗ ਰੁ ਸ। ਪ੍ਰਭਾਤ ਭੈਰਵ ਦਾ ਤੀਜਾ ਸਰੂਪ ਭੈਰਵ ਰਾਮਕਲੀ ਤੇ ਪ੍ਰਭਾਤ ਦਾ ਮਿਸ਼ਰਣ ਹੈ। ਵਾਦੀ ਪ ਸੰਵਾਦੀ ਸ, ਜਾਤੀ ਵਕਰ ਸੰਪੂਰਨ ਸਮਾਂ ਸਾਢੇ ਪੰਜ ਤੋਂ ਸੱਤ ਵਜੇ ਸਵੇਰੇ। ਆਰੋਹ- ਸ ਰੁ ਸ ਗ ਮ ਧੁ ਪ ਨ ਸੰ। ਅਵਰੋਹ- ਸੰ ਨ ਧੁ ਪ ਮ॑ ਪ ਮ ਗ ਮ ਰੁ ਸ। ਇਨ੍ਹਾਂ ਰਾਗਾਂ ਦੇ ਸਰੂਪ ਰਾਗ ਪ੍ਰਭਾਤੀ ਭੈਰਵ ਅੰਗ ਦੇ ਨੇੜੇ ਹਨ ਪਰ ਰਾਗ ਪ੍ਰਭਾਤੀ ਦਾ ਜ਼ਿਕਰ ਨਹੀਂ ਹੈ।

ਗੁਰਮਤਿ ਸੰਗੀਤ ਦੇ ਖੋਜੀਆਂ ਵਿੱਚੋਂ ਸ੍ਰੀ ਮਾਨ ਭਾਈ ਸਾਹਿਬ ਡਾਕਟਰ ਵੀਰ ਸਿੰਘ ਜੀ ਦੀ 'ਗੁਰਮਤ ਸੰਗੀਤ ਪਰ ਹੁਣ ਤਕ ਮਿਲੀ ਖੋਜ' ਪੰਨਾ ੩੦ ਅਨੁਸਾਰ ਪ੍ਰਭਾਤੀ ਗੁਰਮਤ ਸੰਗੀਤ ਵਿੱਚ ਭਿੰਨ ਰਾਗਣੀ ਹੈ ਅਤੇ ਗੁਰਮਤਿ ਸੰਗੀਤ ਵਲੋਂ ਪ੍ਰਚਾਰ ਵਿੱਚ ਹੋਈ ਹੈ। ਆਸਾ ਤੇ ਭੈਰੋਂ ਦੇ ਮੇਲ ਤੋਂ ਬਣੀ ਹੈ। ਸ੍ਰੀ ਮਾਨ ਡਾਕਟਰ ਚਰਨ ਸਿੰਘ ਜੀ ਦੀ 'ਗੁਰਮਤ ਸੰਗੀਤ ਪਰ ਹੁਣ ਤਕ ਮਿਲੀ ਖੋਜ' ਪੰਨਾ ੪੦ ਅਨੁਸਾਰ ਇਸ ਨਾਮ ਦਾ ਰਾਗ ਅਥਵਾ ਰਾਗਣੀ ਪ੍ਰਾਚੀਨ ਗ੍ਰੰਥਾਂ ਵਿੱਚੋਂ ਨਹੀਂ ਮਿਲਦਾ ਅਤੇ ਇਸ ਨੂੰ ਰਾਗ ਮਾਲਾ ਵਿੱਚ ਵੀ ਜਗ੍ਹਾ ਨਹੀਂ ਮਿਲੀ। ਆਸਾ ਤੇ ਭੈਰਵ ਦੇ ਮਿਲਾਪ ਤੋਂ ਇਹ ਰਾਗ ਬਣਦਾ ਹੈ। ਪ੍ਰਾਤਾਕਾਲ ਇਸ ਨੂੰ ਗਾਉਂਦੇ ਹਨ। ਭਾਈ ਕਾਨ੍ਹ ਸਿੰਘ ਨਾਭਾ ਦੇ 'ਮਹਾਨ ਕੋਸ਼' ਅਨੁਸਾਰ ਪ੍ਰਭਾਤੀ ਇੱਕ ਰਾਗਨੀ ਹੈ ਜੋ ਭੈਰਵ ਥਾਟ ਦੀ ਸੰਪੂਰਨ ਜਾਤੀ ਦੀ ਹੈ। ਰਿਸ਼ਭ ਧੈਵਤ ਕੋਮਲ ਹੋਰ ਸਭ ਸਵਰ ਸ਼ੁੱਧ ਹਨ। ਮਧਿਅਮ ਵਾਦੀ ਤੇ ਸ਼ੜਜ ਸੰਵਾਦੀ ਹੈ। ਗ੍ਰਹਿ ਸਵਰ ਮੱਧਮ ਹੈ ਤੇ ਗਾਉਣ ਦਾ ਸਮਾਂ ਅੰਮ੍ਰਿਤ ਵੇਲਾ ਹੈ। ਡਾ. ਗੋਬਿੰਦ ਸਿੰਘ ਮਾਨਸੁਖਾਨੀ ਦੇ 'ਇੰਡੀਅਨ ਕਲਾਸੀਕਲ ਮਿਯੂਜ਼ਕ ਐਂਡ ਸਿਖ ਕੀਰਤਨ' ਅਨੁਸਾਰ ਰਾਗ ਪ੍ਰਭਾਤੀ ਭੈਰਵ ਥਾਟ ਦਾ ਹੈ। ਰਿਸ਼ਭ, ਧੈਵਤ ਕੋਮਲ ਦੋਵੇਂ ਮਧਿਅਮ ਹੋਰ ਸਵਰ ਸ਼ੁੱਧ ਹਨ। ਜਾਤੀ ਸੰਪੂਰਨ ਵਾਦੀ ਮਧਿਅਮ ਸੰਵਾਦੀ ਸ਼ੜਜ ਹੈ। ਆਰੋਹ-ਸ ਰੁ ਗ ਮ, ਮ॑ ਗ, ਮ ਪ ਧੁ ਨ ਸੰ ਅਵਰੋਹ- ਸੰ ਨ ਧੁ ਪ ਮ, ਗ ਰੁ ਸ। ਪੰਜਾਬੀ ਯੂਨੀਵਰਸਿਟੀ ਪਟਿਆਲਾ ਵਲੋਂ ਪ੍ਰਕਾਸ਼ਿਤ 'ਦ ਐਨਸਾਈਕਲੋਪੀਡੀਆ

ਆਫ਼ ਸਿਖਇਜ਼ਮ ਵੋ. ੨ ਪੰਨਾ ੧੭੭ ਅਨੁਸਾਰ ਪ੍ਰਭਾਤੀ ਰਾਗ ਦਾ ਜ਼ਿਕਰ 'ਰਾਗ ਮਾਲਾ' ਵਿੱਚ ਨਹੀਂ ਹੈ। ਇਸ ਦੇ ਬਹੁਤ ਨੇੜੇ ਪਰਾਬਲ ਨਾਮ ਆਉਂਦਾ ਹੈ। ਪ੍ਰਭਾਤੀ ਭੈਰਵ ਥਾਟ ਦਾ ਰਾਗ ਹੈ ਤੇ ਭੈਰਵ ਰਾਗ ਨਾਲ ਹੀ ਜ਼ਿਆਦਾ ਜੁੜਿਆ ਮੰਨਿਆ ਜਾਂਦਾ ਹੈ। ਗੁਰੂ ਨਾਨਕ ਦੇਵ ਜੀ, ਗੁਰੂ ਅਮਰਦਾਸ ਜੀ, ਗੁਰੂ ਰਾਮਦਾਸ ਜੀ ਤੇ ਗੁਰੂ ਅਰਜਨ ਦੇਵ ਜੀ ਦੇ ੫੯ ਸ਼ਬਦਾਂ ਦੀ ਰਚਨਾ ਇਸ ਰਾਗ ਵਿੱਚ ਹੈ। ਇਹ ਸਵੇਰ ਦਾ ਧੀਮੀ ਗਤੀ ਵਿੱਚ ਗਾਇਆ ਜਾਣ ਵਾਲਾ ਪ੍ਰਭਾਵਸ਼ਾਲੀ ਰਾਗ ਹੈ। ਇਸ ਦਾ ਵਾਦੀ ਸ਼ੜਜ ਤੇ ਸੰਵਾਦੀ ਪੰਚਮ ਹੈ। ਆਰੋਹ- ਸ ਰ ਗ ਪ ਧ ਸੰ। ਅਵਰੋਹ- ਸੰ ਨ ਧ ਨ ਪ ਗ ਰ ਸ। ਪਕੜ- ਪ ਪ ਸੰ, ਨ ਧ ਨ ਪ, ਪ ਧ ਗ ਪ, ਧ ਪ ਧ।

ਗੁਰਮਤਿ ਸੰਗੀਤ ਦੇ ਗਾਇਕ ਗ੍ਰੰਥਕਾਰਾਂ ਵਿੱਚੋਂ 'ਗੁਰਬਾਣੀ ਸੰਗੀਤ' ਦੇ ਕਰਤਾ ਸਰਦਾਰ ਗਿਆਨ ਸਿੰਘ ਐਬਟਾਬਾਦ ਨੇ ਇਸ ਰਾਗ ਦਾ ਸਰੂਪ ਭੈਰਵ ਥਾਟ ਦਾ ਦਿੱਤਾ ਹੈ। ਆਰੋਹ- ਸ ਰੁ ਗ ਮ ਮ̍ ਗ, ਮ ਪ ਧੁ ਨ ਸੰ। ਅਵਰੋਹ- ਸੰ ਨ ਧੁ ਪ ਮ, ਮ̍ ਗ ਰੁ ਸ। ਪਕੜ- ਗ ਮ ਗ, ਰੁ ਸ, ਧੁ ਨ਼ ਸ, ਗ ਮ, ਧੁ ਪ, ਮ ਗ, ਮ̍ ਗ ਰੁ ਸ। ਪ੍ਰਿੰਸੀਪਲ ਦਿਆਲ ਸਿੰਘ ਦੇ 'ਗੁਰਮਤ ਸੰਗੀਤ ਸਾਗਰ' ਭਾਗ-੪ ਅਨੁਸਾਰ ਪ੍ਰਭਾਤੀ ਭੈਰਵ ਥਾਟ ਦਾ ਰਾਗ ਹੈ। ਪ੍ਰਭਾਵਤੀ, ਪ੍ਰਭਾਤੀ ਤੇ ਪ੍ਰਭਾਤ ਇੱਕੋ ਹੀ ਰਾਗ ਹੈ। ਇਸ ਨੂੰ ਪ੍ਰਭਾਤ ਭੈਰਉ ਜਾਂ ਪ੍ਰਭਾਤ ਬਿਭਾਸ ਦੀ ਸੰਗਯਾ ਵੀ ਦੇ ਸਕਦੇ ਹਾਂ ਕਿਉਂ ਜੋ ਇਹ ਮਿਸ਼ਰਤ ਰਾਗ ਹੈ ਜੋ ਭੈਰਉ, ਕਲਿੰਗੜਾ ਤੇ ਲਲਿਤ ਦਾ ਮਿਸ਼ਰਣ ਹੈ। ਸ਼ੁਧ ਮਧਿਅਮ ਦਾ ਪ੍ਰਯੋਗ ਬਹੁਤ ਮਹੱਤਵਪੂਰਨ ਮੰਨਿਆ ਗਿਆ ਹੈ। ਸ਼ੁਧ ਮਧਿਅਮ ਤੇ ਨਿਆਸ ਕਰਨ ਨਾਲ ਇਹ ਰਾਗ ਵਧੇਰੇ ਸੁੰਦਰ ਪ੍ਰਤੀਤ ਹੁੰਦਾ ਹੈ। ਆਰੋਹ- ਨ਼ ਰੁ ਗ ਮ ਮ̍, ਗ ਮ, ਪ ਧੁ ਨ ਸੰ। ਅਵਰੋਹ- ਸੰ ਨ, ਧੁ ਪ ਮ, ਗ ਰੁ, ਗ ਮ ਮ̍, ਗ ਮ, ਗ ਰੁ ਸ। ਮੁਖ ਅੰਗ- ਸ, ਧੁ, ਨ਼ਸ, ਗਮ, ਧੁ, ਪਮ, ਗ ਮ ਗ ਰੁ, ਨ਼ ਰੁ ਗ ਮ ਮ̍, ਗ ਮ। ਸੰਤ ਸਰਵਣ ਸਿੰਘ ਗੰਧਰਵ ਨੇ 'ਸੁਰ ਸਿਮਰਣ ਸੰਗੀਤ' ਵਿੱਚ ਪ੍ਰਭਾਤੀ ਭੈਰਉ ਥਾਟ ਦਾ ਰਾਗ ਮੰਨਿਆ ਹੈ। ਇਸ ਵਿੱਚ ਰਿਸ਼ਭ ਧੈਵਤ ਕੋਮਲ, ਦੋਵੇਂ ਮਧਿਅਮ ਅਤੇ ਬਾਕੀ ਸਾਰੇ ਸਵਰ ਸ਼ੁਧ ਲਗਦੇ ਹਨ। ਵਾਦੀ ਮਧਿਅਮ ਸੰਵਾਦੀ ਸ਼ੜਜ ਹੈ। ਇਸ ਰਾਗ ਦੀ ਉਤਪਤੀ ਭੈਰਉ ਰਾਮਕਲੀ ਤੇ ਲਲਿਤ ਦੇ ਮੇਲ ਨਾਲ ਹੁੰਦੀ ਹੈ ਪਰ ਭੈਰਉ ਦਾ ਸਰੂਪ ਇਸ ਵਿੱਚ ਪ੍ਰਧਾਨ ਹੁੰਦਾ ਹੈ। ਗਾਉਣ ਦਾ ਸਮਾਂ ਪ੍ਰਾਤਾਕਾਲ ਹੈ। ਆਰੋਹ- ਨ਼ ਰੁ ਗ, ਮ ਮ̍ ਗ, ਗ ਮ ਪ, ਧੁ ਨ ਸੰ। ਅਵਰੋਹ- ਸੰ ਨ ਧੁ ਪ ਮ ਮ ਧੁ, ਮ̍ ਮ ਗ, ਰੁ ਗ, ਮ̍ ਗ ਰੁ ਸ। ਪਕੜ- ਗ ਮ ਨ, ਧੁ ਨ, ਧੁ ਪ, ਗ ਮ, ਮ̍ ਧੁ ਮ̍, ਮ ਗ ਮ। ਇਹਨਾਂ ਨੇ ਰਾਗ ਪ੍ਰਭਾਤੀ (ਪ੍ਰਾਚੀਨ) ਦੇ ਸਰੂਪ ਵਿੱਚ ਬਿਲਾਵਲ ਥਾਟ, ਸਵਰ ਸਾਰੇ ਸ਼ੁਧ, ਵਰਜਿਤ ਸਵਰ ਮ, ਜਾਤੀ ਸ਼ਾੜਵ-ਸ਼ਾੜਵ, ਵਾਦੀ ਧ ਸੰਵਾਦੀ ਗ ਮੰਨਿਆ ਹੈ। ਆਰੋਹ - ਸ ਰ ਗ ਪ, ਧ ਨ ਸੰ। ਅਵਰੋਹ- ਸੰ ਨ ਧ ਪ, ਧ, ਗ, ਪ ਧ ਪ, ਨ ਧ। 'ਸ੍ਰੀ ਗੁਰੂ ਗ੍ਰੰਥ ਸਾਹਿਬ ਰਾਗ ਰਤਨਾਵਲੀ' ਦੇ ਕਰਤਾ ਪ੍ਰੋਫ਼ੈਸਰ ਤਾਰਾ ਸਿੰਘ ਅਨੁਸਾਰ ਪ੍ਰਭਾਤੀ ਰਾਗ ਭੈਰਵ, ਰਾਮਕਲੀ, ਲਲਿਤ ਤੇ ਕਾਲਿੰਗੜਾ ਰਾਗਾਂ ਦਾ ਮਿਸ਼ਰਨ ਹੈ। ਇਸ ਸਰੂਪ ਵਿੱਚ ਰਿਸ਼ਭ ਤੇ ਧੈਵਤ ਕੋਮਲ, ਦੋਵੇਂ ਮਧਿਅਮ ਤੇ ਹੋਰ ਸਵਰ ਸ਼ੁੱਧ ਹਨ। ਵਾਦੀ ਮਧਿਅਮ ਸੰਵਾਦੀ ਸ਼ੜਜ ਤੇ ਸਮਾਂ ਅੰਮ੍ਰਿਤ ਵੇਲਾ ਹੈ। ਆਰੋਹ- ਸ, ਰੁ ਗ ਮ, ਮ̍ ਮ ਗ, ਮ ਪ ਧੁ ਨ ਸੰ। ਅਵਰੋਹ- ਸੰ ਨ ਧੁ ਪ ਮ, ਮ̍ ਮ ਗ, ਰੁ ਰੁ ਸ। ਪ੍ਰੋਫ਼ੈਸਰ ਤਾਰਾ ਸਿੰਘ ਨੇ ਰਾਗ ਪ੍ਰਭਾਤੀ ਦੇ ਪਰੀਚੇ ਵਿੱਚ ਪੰਨਾ ੩੩੯ ਤੇ ਜ਼ਿਕਰ ਕੀਤਾ ਹੈ ਕਿ 'ਪ੍ਰਭਾਤੀ ਇੱਕ ਭੈਰਵ ਅੰਗ ਦਾ ਹੈ ਅਤੇ ਦੂਜਾ ਕਲਿਆਣ ਅੰਗ ਦਾ ਹੈ ਕੁਝ ਬਜ਼ੁਰਗ ਕੀਰਤਨਕਾਰਾਂ ਕੋਲ ਇਸ ਦਾ ਦੂਜਾ ਸਰੂਪ ਆਵੱਸ਼ ਸੁਰੱਖਿਅਤ ਹੈ'। ਡਾਕਟਰ ਗੁਰਨਾਮ ਸਿੰਘ ਨੇ 'ਆਦਿ ਗ੍ਰੰਥ ਰਾਗ-ਕੋਸ਼' ਵਿੱਚ ਰਾਗ ਭੈਰਵ ਥਾਟ ਦਾ ਐਸਾ ਸਰੂਪ ਵੀ ਤੇ

## ਰਾਗੁ ਪ੍ਰਭਾਤੀ

ਬਿਲਾਵਲ ਥਾਟ ਦਾ ਵੀ ਦੋਵੇਂ ਸਰੂਪ ਦਿੱਤੇ ਹਨ। ਬਿਲਾਵਲ ਥਾਟ ਤਾਂ ਸਰੂਪ ਕਲਿਆਣ ਥਾਟ ਵਾਲੇ ਸਰੂਪ ਜੈਸਾ ਹੀ ਹੈ। ਆਰੋਹ- ਸ ਰ, ਗ ਪ, ਧ, ਸਂ। ਅਵਰੋਹ- ਸਂ ਨ ਧ ਨ ਪ, ਗ ਪ ਗ ਰ ਸ। ਮੁਖ ਅੰਗ- ਪ ਧ ਸਂ, ਨ ਧ ਨ ਪ, ਗ ਪ, ਗ ਰ ਸ। ਭਾਈ ਅਵਤਾਰ ਸਿੰਘ ਗੁਰਚਰਨ ਸਿੰਘ ਨੇ 'ਪ੍ਰਾਚੀਨ ਰੀਤਿ ਰਤਨਾਵਲੀ' ਵਿੱਚ ਭੈਰਵ ਅੰਗ ਦੇ ਪ੍ਰਭਾਤੀ ਰਾਗ ਦਾ ਵਰਨਣ ਤੇ ਇੱਕ ਬੰਦਸ਼ ਦਿੱਤੀ ਹੈ। ਉਹਨਾਂ ਕਲਿਆਣ ਥਾਟ ਦੇ ਸੀਨਾ-ਬਾ-ਸੀਨਾ ਚਲੇ ਆ ਰਹੇ ਪ੍ਰਭਾਤੀ ਦੇ ਸਰੂਪ ਦਾ ਪਰੀਚੈ ਤੇ ਤਿੰਨ ਬੰਦਸ਼ਾਂ ਵੀ ਦਿੱਤੀਆਂ ਹਨ। ਰਾਗ ਦੇ ਇਸ ਸਰੂਪ ਵਿੱਚ ਛੋਟਾ ਤੀਨ ਤਾਲ ਵਿੱਚ ਇੱਕ ਪੁਰਾਤਨ ਬੰਦਸ਼ 'ਮੇਰੀ ਅਬੈ ਬਿਨਤੀ ਸੁਨ ਲੀਜੈ' ਦੀ ਨੋਟੇਸ਼ਨ ਵੀ ਦਿੱਤੀ ਹੈ। ਪੁਰਾਣੇ ਨਾਮੀ ਕੀਰਤਨੀਆਂ ਵਿੱਚੋਂ ਭਾਈ ਸਮੁੰਦ ਸਿੰਘ ਜੀ ਦੀ ਕਲਿਆਨ ਅੰਗ ਦੀ ਰੀਕਾਰਡ ਕੀਤੀ ਹੋਈ ਸ਼ਬਦ ਬੰਦਸ਼ 'ਕਰਤਾ ਤੂ ਮੇਰਾ ਜਜਮਾਨੁ' ਤੀਨ ਤਾਲ ਵਿੱਚ ਆਲ ਇੰਡੀਆ ਰੇਡੀਓ ਜਲੰਧਰ ਤੋਂ ਗਾਹੇ ਬਗਾਹੇ ਸੁਣਾਈ ਜਾਂਦੀ ਹੈ। 'ਬੋਲਹੁ ਸਚੁ ਨਾਮੁ ਕਰਤਾਰ' ਸ਼ਬਦ ਦਾ ਗਾਇਣ ਵੀ ਰਾਗ ਦੇ ਇਸ ਸਰੂਪ ਵਿੱਚ ਭਾਈ ਸਾਹਿਬ ਬੜਾ ਭਿੱਜ ਕੇ ਕਰਿਆ ਕਰਦੇ ਸਨ। ਸੋ ਭੈਰਵ ਥਾਟ ਦੇ ਪ੍ਰਭਾਤੀ ਰਾਗ ਨਾਲੋਂ ਵੀ ਕਲਿਆਨ/ਬਿਲਾਵਲ ਥਾਟ ਦਾ ਰਾਗ ਪ੍ਰਭਾਤੀ ਜਿਆਦਾ ਪ੍ਰਚਾਰ ਵਿੱਚ ਹੈ ਜਿਸ ਬਾਰੇ ਸੰਤ ਸਰਵਣ ਸਿੰਘ ਗੰਧਰਵ, ਪ੍ਰੋਫ਼ੈਸਰ ਤਾਰਾ ਸਿੰਘ, ਡਾਕਟਰ ਗੁਰਨਾਮ ਸਿੰਘ ਤੇ ਭਾਈ ਅਵਤਾਰ ਸਿੰਘ ਗੁਰਚਰਨ ਸਿੰਘ ਨੇ ਆਪਣੀਆਂ ਪੁਸਤਕਾਂ ਵਿੱਚ ਜ਼ਿਕਰ ਕੀਤਾ ਹੈ ਤੇ ਬੰਦਸ਼ਾਂ ਦਿੱਤੀਆਂ ਹਨ। ਹੋਰ ਵੀ ਬਹੁਤ ਕੀਰਤਨਕਾਰ ਪ੍ਰਭਾਤੀ ਦੇ ਇਸ ਸਰੂਪ ਵਿੱਚ ਹੀ ਸ਼ਬਦ ਗਾਇਣ ਕਰਦੇ ਆ ਰਹੇ ਹਨ। ਇਸ ਰਾਗ ਵਿੱਚ ਸਾਰੇ ਹੀ ਸਵਰ ਸ਼ੁੱਧ ਹਨ। ਆਰੋਹ ਵਿੱਚ ਮਧਿਅਮ ਤੇ ਨਿਸ਼ਾਦ ਤੇ ਅਵਰੋਹ ਵਿੱਚ ਮਧਿਅਮ ਵਰਜਿਤ ਹੋਣ ਕਾਰਨ ਜਾਤੀ ਔੜਵ-ਸ਼ਾੜਵ ਹੈ ਪਰ ਇਸ ਰਾਗ ਵਿੱਚ ਸਂ-ਨ ਧ ਨ-ਧ ਪ ਧ - ਗ ਪ ਨ ਧ - ਸਵਰ-ਸਮੂਹ ਦੁਆਰਾ ਰਾਗ ਦਾ ਸਹੀ ਸਰੂਪ ਨਜ਼ਰ ਆਉਂਦਾ ਹੈ। ਗੁਰੂ ਨਾਨਕ ਸੰਗੀਤ ਪੱਧਤੀ ਗ੍ਰੰਥ ਜਵੱਦੀ ਟਕਸਾਲ ਵਿੱਚ ਵੀ ਇਸੇ ਸਰੂਪ ਵਿੱਚ ਬੰਦਸ਼ਾਂ ਹਨ। ਰਾਗ ਨਿਰਣਾਇਕ ਕਮੇਟੀ ਨੇ ਵੀ ਰਾਗ ਦਾ ਇਹੀ ਸਰੂਪ ਪ੍ਰਵਾਣਿਆ ਹੈ ਤੇ ਇੱਥੇ ਵੀ ਇਹੀ ਸਰੂਪ ਦਿੱਤਾ ਜਾ ਰਿਹਾ ਹੈ।

**ਸ਼ਬਦ ਤਰਤੀਬ:**

ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਰਾਗੁ ਤਰਤੀਬ ਵਿੱਚ ਰਾਗੁ ਪ੍ਰਭਾਤੀ ਨੂੰ ਤੀਹਵਾਂ ਅਸਥਾਨ ਪ੍ਰਾਪਤ ਹੈ। ਇਹ ਬਾਣੀ ੧੩੨੭ ਤੋਂ ੧੩੫੧ ਪੰਨਾ ਤੱਕ ਹੈ। ਰਾਗੁ ਪ੍ਰਭਾਤੀ ਵਿੱਚ ਮ:੩ ਦੇ ੭ ਸ਼ਬਦ, ਨਾਮਦੇਵ ਜੀ ਦੇ ੩ ਸ਼ਬਦ ਤੇ ਬੇਣੀ ਜੀ ਦਾ ਇੱਕ ਕੁਲ ੧੧ ਸ਼ਬਦ ਹਨ। ਇਸ ਰਾਗੁ ਵਿੱਚ ਰਾਗੁ ਪ੍ਰਭਾਤੀ, ਪ੍ਰਭਾਤੀ ਬਿਭਾਸ, ਪ੍ਰਭਾਤੀ ਦਖਣੀ ਤੇ ਬਿਭਾਸ ਪ੍ਰਭਾਤੀ ਚਾਰ ਰਾਗਾਂ ਦੇ ਸਿਰਲੇਖ ਹੇਠ ਬਾਣੀ ਦੀ ਰਚਨਾ ਹੈ। ਰਾਗੁ ਪ੍ਰਭਾਤੀ ਬਿਭਾਸ ਵਿੱਚ ਮ:੧ ਦੇ ੨੦, ਮ:੪ ਦੇ ੭, ਮ:੫ ਦੇ ੧੫ ਤੇ ਮ:੩ ਦੇ ੨ ਕੁਲ ੪੪ ਸ਼ਬਦ ਹਨ। ਪ੍ਰਭਾਤੀ ਮਹਲਾ ੧ ਦਖਣੀ ਦੇ ੪ ਸ਼ਬਦ ਹਨ। ਰਾਗੁ ਬਿਭਾਸ ਪ੍ਰਭਾਤੀ ਦੇ ਸਿਰਲੇਖ ਹੇਠ ਮ:੫ ਦੇ ੩ ਸ਼ਬਦ ਤੇ ਕਬੀਰ ਜੀ ਦੇ ੫ ਕੁਲ ੮ ਸ਼ਬਦ ਹਨ। ਪੰਨਾ ੧੩੩੭ ਤੇ ਪ੍ਰਭਾਤੀ ਬਿਭਾਸ ਪੜਤਾਲ ਮਹਲਾ ੪ ਦੇ ਸਿਰਲੇਖ ਹੇਠ ਇੱਕ ਸ਼ਬਦ ਤੇ ਪੰਨਾ ੧੩੪੧ ਤੇ ਪ੍ਰਭਾਤੀ ਮਹਲਾ ੫ ਬਿਭਾਸ ਪੜਤਾਲ ਦੇ ਸਿਰਲੇਖ ਹੇਠ ਦੋ ਸ਼ਬਦ ਰਚਿਤ ਹਨ। ਸ੍ਰੀ ਗੁਰੂ ਅਰਜਨ ਦੇਵ ਜੀ ਨੇ ਜਦੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਪਹਿਲੀ ਬੀੜ ਦੀ ਸੰਪਾਦਨਾ ਕੀਤੀ ਤਾਂ ਰਾਗੁ ਪ੍ਰਭਾਤੀ ਆਖਰੀ ਰਾਗ ਸੀ। ਬਾਅਦ ਵਿੱਚ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਗੁਰੂ ਤੇਗ ਬਹਾਦਰ ਜੀ ਦੀ ਰਾਗ-ਰਚਿਤ ਬਾਣੀ ਨੂੰ ਪਹਿਲੇ ਪੰਜਾਂ ਗੁਰੂ ਸਾਹਿਬਾਨ ਦੀ ਰਚਿਤ ਬਾਣੀ ਤੋਂ ਬਾਅਦ ਰਾਗਾਂ ਅਨੁਸਾਰ ਅੰਦਰਾਜ ਕੀਤਾ। ਰਾਗੁ ਜੈਜਾਵੰਤੀ ਜਿਸ ਵਿੱਚ ਕੇਵਲ ਗੁਰੂ ਤੇਗ ਬਹਾਦਰ ਜੀ ਦੇ ਹੀ ੪ ਸ਼ਬਦ ਰਚਿਤ ਹਨ, ਰਾਗੁ ਪ੍ਰਭਾਤੀ ਤੋਂ ਬਾਅਦ ਇਸ ਰਾਗ ਨੂੰ 31ਵਾਂ ਅਸਥਾਨ ਪ੍ਰਾਪਤ ਹੋਇਆ।

**ਪਰੀਚੈ:-**

ਰਾਗੁ-ਪ੍ਰਭਾਤੀ ਥਾਟ-ਕਲਿਆਨ ਸਵਰ-ਸਾਰੇ ਸ਼ੁੱਧ

ਵਰਜਿਤ ਸਵਰ-ਆਰੋਹ ਵਿੱਚ ਮਧਿਅਮ ਤੇ ਨਿਸ਼ਾਦ ਤੇ ਅਵਰੋਹ ਵਿੱਚ ਮਧਿਅਮ

ਜਾਤੀ-ਔੜਵ-ਸ਼ਾੜਵ ਵਾਦੀ-ਸ਼ੜਜ ਸੰਵਾਦੀ-ਪੰਚਮ ਸਮਾਂ-ਦਿਨ ਦਾ ਪਹਿਲਾ ਪਹਿਰ

ਆਰੋਹ-ਸ ਰ ਗ, ਪ ਧ ਸੰ ਅਵਰੋਹ-ਸੰ ਨ ਧ ਨ - ਪ ਗ ਰ ਸ

ਮੁਖ ਅੰਗ (ਪਕੜ)- ਪ ਧ ਸੰ, ਨ ਧ ਨ - ਪ, ਪ ਧ - ਪ, ਗ ਪ ਧ - ਪ

**ਸਵਰ ਵਿਸਥਾਰ (ਅਲਾਪ):-**

ਸ, ਰ ਸ, ਰ ਗ ਰ, ਗ ਰ ਸ, ਸ ਰ ਸ, ਸ - ਨ਼ ਧ਼ ਨ਼, ਧ਼ ਪ਼ ਧ਼ - ਪ਼, ਪ਼ ਧ਼ ਸ, ਰ ਸ, ਗ ਰ ਸ, ਸ ਰ ਗ ਪ, ਧ ਧ ਪ, ਗ ਪ ਧ ਪ, ਗ ਪ ਧ - ਪ, ਗ ਰ ਗ, ਪ ਧ ਪ, ਧ-ਪ ਗ, ਰ ਗ ਰ ਸ।

ਸ, ਗ ਰ ਗ, ਗ ਪ ਧ ਪ, ਗ ਧ ਪ, ਗ ਪ ਗ ਧ ਪ, ਪ ਧ - ਪ, ਪ ਧ ਨ - ਧ ਪ ਧ - ਪ, ਪ ਧ ਸੰ, ਸੰ ਨ ਧ ਨ - ਪ, ਪ ਧ ਗ ਪ ਧ ਨ ਧ, ਪ ਧ - ਪ, ਗ ਧ - ਪ ਗ ਰ, ਗ ਰ ਗ, ਰ ਸ।

ਪ ਧ ਪ, ਪ ਧ ਸੰ, ਸੰ ਰੰ ਸੰ, ਸੰ ਰੰ ਗੰ ਰੰ ਸੰ, ਨ ਧ ਨ - ਧ, ਪ ਧ ਸੰ, ਰੰ ਸੰ, ਗੰ ਰੰ ਸੰ, ਸੰ ਰੰ ਗੰ, ਗੰ ਪੰ ਗੰ ਰੰ, ਸੰ ਰੰ ਸੰ, ਸੰ ਰੰ ਸੰ ਨ ਧ ਨ - ਧ ਪ, ਸੰ ਰੰ ਸੰ, ਸੰ ਰੰ ਗੰ ਰੰ ਸੰ, ਨ ਧ ਨ - ਧ ਪ, ਗ ਪ ਧ - ਪ, ਸੰ ਨ ਧ ਨ - ਪ, ਪ ਧ ਨ ਧ ਪ, ਧ ਪ, ਗ ਪ ਧ - ਪ, ਗ ਰ ਗ, ਰ ਸ, ਸ ਰ ਗ, ਸ ਰ ਸ।

**(ਸਲੋਕ ਸਹਸਕ੍ਰਿਤੀ ਮਹਲਾ ੫) (੧੩੫੫)**

ਪਾਛੰ ਕਰੋਤਿ ਅਗ੍ਰਣੀਵਹ ਨਿਰਾਸੰ ਆਸ ਪੂਰਨਹ।। ਨਿਰਧਨ ਭਯੰ ਧਨਵੰਤਹ ਰੋਗੀਅੰ ਰੋਗ ਖੰਡਨਹ।। ਭਗਤ੍ਯੰ ਭਗਤਿ ਦਾਨੰ ਰਾਮ ਨਾਮ ਗੁਣ ਕੀਰਤਨਹ।। ਪਾਰਬ੍ਰਹਮ ਪੁਰਖ ਦਾਤਾਰਹ ਨਾਨਕ ਗੁਰ ਸੇਵਾ ਕਿੰ ਨ ਲਭ੍ਯਤੇ।।੨੦।।

ਪਦ ਅਰਥ:-ਪਾਛੰ-ਪਿਛੇ। ਕਰੋਤਿ-ਕਰ ਦਿੰਦਾ ਹੈ। ਅਗ੍ਰਣੀਵਹ-ਆਗੂ, ਅਗੇ ਲਗਣ ਵਾਲੇ। ਨਿਰਾਸੰ-ਨਿਰਾਸਿਆਂ ਦੀਆਂ। ਨਿਰਧਨ-ਕੰਗਾਲ। ਭਯੰ-ਹੋ ਜਾਂਦਾ ਹੈ। ਧਨਵੰਤਹ-ਧਨਵਾਨ। ਰੋਗ ਖੰਡਨਹ-ਰੋਗ ਨਾਸ ਕਰਨ ਜੋਗ ਹੈ। ਭਗਤ੍ਯੰ-ਭਗਤਾਂ ਨੂੰ। ਕਿੰ ਨ-ਕੀਹ ਨਹੀਂ? (ਭਾਵ) ਸਭ ਕੁਝ। ਲਭ੍ਯਤੇ-ਲੱਭ ਪੈਂਦਾ ਹੈ।

## ਮੰਗਲਾਚਰਣ

## ਰਾਗੁ ਪ੍ਰਭਾਤੀ ਤਿਲਵਾੜਾ ਤਾਲ ਮਾਤਰਾਂ-16 ਵਿਲੰਭਿਤ ਲੈਅ

| 1 | 2 | 3 | 4 | 5 | 6 | 7 | 8 | 9 | 10 | 11 | 12 | 13 | 14 | 15 | 16 |
|---|---|---|---|---|---|---|---|---|---|---|---|---|---|---|---|
| | | | | | | | | | | | | | | | ਗਰ |
| | | | | | | | | | | | | | | | ਵਾਹਿ |
| ਸਰਸ- | ਸਰਗ- | ਗਰਗ- | ਗਗਪਧ | ਧਧਪਪ | ਗਪ | ਗਪਧਧ | ---- | ਗਪਨਧ | ਪ-ਸੰ- | ਨਧਨ- | ਧਪਧਧ | ਗਪਧ- | ਪਧਪ- | ਗਰਸ- | ਰਸ |
| ਗੁSਰੂS | ਪਾSਛੰS | ਕਰੋਤਿS | ਅਗ੍ਰਣੀਵਹ | ਨਿਰਾਸੰS | ਆਸ | ਪੂਰਨਹ | SSSS | ਨਿਰਧਨ | ਭSਯੰS | ਧSਨS | ਵੰSਤਹ | ਰੋਗੀਅੰS | ਰੋSਗS | ਖੰSਡS | ਨਹ |
| ਸਰਗ- | ਧਧਪਪ | ਧਪਨਧ | ਸੰਸੰ | ਰੰਰੰਸੰਸੰ | ---- | ਸੰਰੰਗੰਰੰ | ਸੰਸੰਨਧ | ਨਨਧਪ | ਗਪਧਧ | ਸੰਨਧਪ | ਧਪ | ਗਰਗਗ | ਧਪ | ਗਰਗਗ | ਧਪ |
| ਭਗਤ੍ਯੰ | ਭਗਤਿਦਾਨੰ | ਰਾਮਨਾਮ | ਗੁਣ | ਕੀਰਤਨਹ | SSSS | ਪਾਰਬ੍ਰਹਮ | ਪੁਰਖS | ਦਾਤਾਰਹ | ਨਾSਨਕ | ਗੁਰਸੇਵਾ | ਕਿੰਨ | ਲਭ੍ਯਤੇS | ਕਿੰਨ | ਲਭ੍ਯਤੇS | ਕਿੰਨ |
| ਗਰਸ- | | | | | | | | | | | | | | | |
| ਲਭ੍ਯਤੇS | | | | | | | | | | | | | | | |

### ਪ੍ਰਭਾਤੀ ਮਹਲਾ ੩।। (੧੩੩੩)

ਨਿਰਗੁਣੀਆਰੇ ਕਉ ਬਖਸਿ ਲੈ ਸੁਆਮੀ ਆਪੇ ਲੈਹੁ ਮਿਲਾਈ।। ਤੂ ਬਿਅੰਤੁ ਤੇਰਾ ਅੰਤੁ ਨ ਪਾਇਆ ਸਬਦੇ ਦੇਹੁ ਬੁਝਾਈ।।੧।। ਹਰਿ ਜੀਉ ਤੁਧੁ ਵਿਟਹੁ ਬਲਿ ਜਾਈ।। ਤਨੁ ਮਨੁ ਅਰਪੀ ਤੁਧੁ ਆਗੈ ਰਾਖਉ ਸਦਾ ਰਹਾਂ ਸਰਣਾਈ।।੧।। ਰਹਾਉ।। ਆਪਣੇ ਭਾਣੇ ਵਿਚਿ ਸਦਾ ਰਖੁ ਸੁਆਮੀ ਹਰਿ ਨਾਮੋ ਦੇਹਿ ਵਡਿਆਈ।। ਪੂਰੇ ਗੁਰ ਤੇ ਭਾਣਾ ਜਾਪੈ ਅਨਦਿਨੁ ਸਹਜਿ ਸਮਾਈ।।੨।। ਤੇਰੈ ਭਾਣੈ ਭਗਤਿ ਜੇ ਤੁਧੁ ਭਾਵੈ ਆਪੇ ਬਖਸਿ ਮਿਲਾਈ।। ਤੇਰੈ ਭਾਣੈ ਸਦਾ ਸੁਖੁ ਪਾਇਆ ਗੁਰਿ ਤ੍ਰਿਸਨਾ ਅਗਨਿ ਬੁਝਾਈ।।੩।। ਜੋ ਤੂ ਕਰਹਿ ਸੁ ਹੋਵੈ ਕਰਤੇ ਅਵਰੁ ਨ ਕਰਣਾ ਜਾਈ।। ਨਾਨਕ ਨਾਵੈ ਜੇਵਡੁ ਅਵਰੁ ਨ ਦਾਤਾ ਪੂਰੇ ਗੁਰ ਤੇ ਪਾਈ।।੪।।੨।।

ਪਦ ਅਰਥ:-ਅਰਪੀ-ਅਰਪੀਂ, ਮੈਂ ਭੇਟ ਕਰਦਾ ਹਾਂ। ਸਹਜਿ-ਆਤਮਕ ਅਡੋਲਤਾ ਵਿੱਚ। ਸਮਾਈ-ਲੀਨਤਾ। ਜੇਵਡੁ-ਬਰਾਬਰ। ਪਾਈ-ਪ੍ਰਾਪਤ ਹੁੰਦਾ ਹੈ।

### ਰਾਗੁ ਪ੍ਰਭਾਤੀ ਤੀਨ ਤਾਲ ਮਾਤਰਾਂ-16 ਮੱਧ ਲੈਅ

#### ਅਸਥਾਈ

| 1 | 2 | 3 | 4 | 5 | 6 | 7 | 8 | 9 | 10 | 11 | 12 | 13 | 14 | 15 | 16 |
|---|---|---|---|---|---|---|---|---|---|---|---|---|---|---|---|
| | | | | | | | | | | | ਗ | ਪ | ਧ | - | ਪ |
| | | | | | | | | | | | ਹ | ਰਿ | ਜੀ | ऽ | ਉ |
| ਸੰ | - | ਨ | ਧ | ਨ | ਨਨ | ਧ | ਪ | ਧ | - | ਪ | ਪ | ਧ | ਪ | - | ਗ |
| ਤੁ | ऽ | ਧੁ | ऽ | ਵਿ | ਟਹੁ | ਬ | ਲਿ | ਜਾ | ऽ | ਈ | ਤ | ਨੁ | ਮ | ऽ | ਨੁ |
| ਗ | ਰ | ਗ | - | ਰ | ਰ | ਗ | ਰ | ਗ | ਰ | ਸਸ | ਸ | ਰ | ਗ | - | ਪ |
| ਅ | ਰ | ਪੀ | ऽ | ਤੁ | ਧੁ | ਆ | ਗੈ | ਰਾ | ऽ | ਖਉ | ਸ | ऽ | ਦਾ | ऽ | ऽ |
| ਧ | - | ਪ | - | ਸੰ | ਸੰ | ਨ | ਧ | ਨ | - | ਪ | | | | | |
| ਰ | ऽ | ਹਾਂ | ऽ | ਸ | ਰ | ਣਾ | ऽ | ਈ | ऽ | ऽ | | | | | |
| X | | | | 2 | | | | 0 | | | | 3 | | | |

#### ਅੰਤਰਾ

| 1 | 2 | 3 | 4 | 5 | 6 | 7 | 8 | 9 | 10 | 11 | 12 | 13 | 14 | 15 | 16 |
|---|---|---|---|---|---|---|---|---|---|---|---|---|---|---|---|
| | | | | | | | | | | | ਪਪ | ਪ | ਧ | ਪ | ਧ |
| | | | | | | | | | | | ਨਿਰ | ਗੁ | ਣੀ | ਆ | ਰੇ |
| ਸੰਸੰ | - | ਰੰ | ਸੰ | ਗੰ | ਰੰ | ਸੰ | ਨ | ਧਧ | - | ਪ | ਸੰ | ਰੰ | ਸੰ | ਨ | ਧ |
| ਕਉ | ऽ | ऽ | ऽ | ਬ | ਖ | ਸਿ | ਲੈ | ਸੁਆ | ऽ | ਮੀ | ਆ | ऽ | ਪੇ | ऽ | ऽ |
| ਨ | - | ਧ | ਪ | ਧ | - | ਪ | ਗ | ਰ | - | ਸ | | | | | |
| ਲੈ | ऽ | ਹੁ | ऽ | ਮਿ | ऽ | ਲਾ | ऽ | ਈ | ऽ | ऽ | | | | | |
| X | | | | 2 | | | | 0 | | | | 3 | | | |

ਤਾਨਾਂ ਤੇ ਤਿਹਾਈਆਂ:-

1) ਸਰ ਗਰ ਗਪ ਧਪ ਨਧ ਨਪ ਗਰ ਸ- 2) ਸਰ ਗਪ ਧਨ ਪਧ ਗਪ ਧਪ ਗਰ ਸ-
3) ਗਪ ਧਪ ਸੰ- ਨਧ ਨ- ਧਪ ਗਰ ਸ- 4) ਪਧ ਗਪ ਧਪ ਨਧ ਸੰਨ ਧਪ ਗਰ ਸ-

5) ਪਧ ਪਪ ਨਧ ਸੰਨ ਧਪ ਗਰ ਗਰ ਸ- 6) ਗਪ ਧਪ ਨਧ ਸੰਰੰ ਸੰਨ ਧਪ ਗਰ ਸ-

7) ਸਰ ਗਪ ਧਪ ਗਰ ਸ- ਸਰ ਗਪ ਧਪ ਨਧ ਸੰਨ ਧਪ ਸੰਰੰ ਸੰਨ ਧਪ ਗਰ ਸ-

8) ਗਪ ਧਪ ਨਧ ਸੰਨ ਧਪ ਗਰ ਸ- ਗਪ ਧਪ ਨਧ ਸੰਰੰ ਸੰਨ ਧਪ ਗਰ ਗਰ ਸ-

9) ਪਧ ਪਪ ਧਪ ਸੰਨ ਧਪ ਸੰਰੰ ਸੰਨ ਧਪ ਸੰਰੰ ਗੰਰੰ ਸੰਨ ਧਪ ਗਰ ਗਰ ਸਰ ਸ-

10) ਗਪ ਧਪ ਗਪ ਧਨ ਧਪ ਗਪ ਧਪ ਸੰਨ ਧਪ ਗਪ ਧਪ ਸੰਰੰ ਸੰਨ ਧਪ ਗਰ ਸ-

1) ਸੱਮ ਤੋਂ ਦੁਗੁਨ ਲੈ ਕੇ ਪੂਰੀ ਅਸਥਾਈ ਗਾ ਕੇ ਫਿਰ ਮੁਖੜਾ ਲੈ ਕੇ ਤੀਜੀ ਮਾਤਰ ਤੱਕ ਦੁਗੁਨ ਵਿੱਚ ਫਿਰ ਇਸ ਟੁਕੜੇ ਨੂੰ ਦੁਗੁਨ ਵਿੱਚ ਫਿਰ ਮੁਖੜਾ ਦੁਗੁਨ ਵਿੱਚ ਲੈ ਕੇ ਸੱਮ ਤੇ ਆਉਣਾ ਹੈ।
2) ਸੱਮ ਤੋਂ ਪਹਿਲੇ ਚੱਕਰ ਦੀ ਪਹਿਲੀ ਤੋਂ 11ਵੀਂ ਮਾਤਰ ਤੱਕ ਦੁਗੁਨ ਲੈ ਕੇ ਨਾਲ ਹੀ 5ਵੀਂ ਤੋਂ 11ਵੀਂ ਮਾਤਰ ਦੇ 'ਵਿਟਹੁ ਬਲਿ ਜਾਈ' ਨੂੰ ਦੁਗੁਨ ਵਿੱਚ ਦੋ ਵਾਰ ਗਾ ਕੇ ਫਿਰ ਮੁਖੜਾ ਦੁਗੁਨ ਵਿੱਚ ਲੈ ਕੇ ਸੱਮ ਤੇ ਆਉਣਾ ਹੈ।
3) ਬੰਦਸ਼ ਅਨੁਸਾਰ ਮੁਖੜੇ ਤੋਂ ਤੀਜੀ ਮਾਤਰ ਤੱਕ ਦੋ ਵਾਰ ਗਾ ਕੇ ਫਿਰ ਮੁਖੜਾ ਗਾ ਕੇ ਸੱਮ ਤੇ ਸਮਾਪਤ ਕਰਨਾ ਹੈ।

**ਪ੍ਰਭਾਤੀ ਬਾਣੀ ਭਗਤ ਨਾਮਦੇਵ ਜੀ ਕੀ ੧ੴ ਸਤਿਗੁਰ ਪ੍ਰਸਾਦਿ॥ (੧੩੫੦-੫੧)**

ਮਨ ਕੀ ਬਿਰਥਾ ਮਨੁ ਹੀ ਜਾਨੈ ਕੈ ਬੂਝਲ ਆਗੈ ਕਹੀਐ॥ ਅੰਤਰਜਾਮੀ ਰਾਮੁ ਰਵਾਂਈ ਮੈ ਡਰੁ ਕੈਸੇ ਚਹੀਐ॥੧॥ ਬੇਧੀਅਲੇ ਗੋਪਾਲ ਗੋੁਸਾਈ॥ ਮੇਰਾ ਪ੍ਰਭੁ ਰਵਿਆ ਸਰਬੇ ਠਾਈ॥੧॥ ਰਹਾਉ॥ ਮਾਨੈ ਹਾਟੁ ਮਾਨੈ ਪਾਟੁ ਮਾਨੈ ਹੈ ਪਾਸਾਰੀ॥ ਮਾਨੈ ਬਾਸੈ ਨਾਨਾ ਭੇਦੀ ਭਰਮਤੁ ਹੈ ਸੰਸਾਰੀ॥੨॥ ਗੁਰ ਕੈ ਸਬਦਿ ਏਹੁ ਮਨੁ ਰਾਤਾ ਦੁਬਿਧਾ ਸਹਜਿ ਸਮਾਣੀ॥ ਸਭੋ ਹੁਕਮੁ ਹੁਕਮੁ ਹੈ ਆਪੇ ਨਿਰਭਉ ਸਮਤੁ ਬੀਚਾਰੀ॥੩॥ ਜੋ ਜਨ ਜਾਨਿ ਭਜਹਿ ਪੁਰਖੋਤਮੁ ਤਾ ਚੀ ਅਬਿਗਤੁ ਬਾਣੀ॥ ਨਾਮਾ ਕਹੈ ਜਗਜੀਵਨੁ ਪਾਇਆ ਹਿਰਦੈ ਅਲਖ ਬਿਡਾਣੀ॥੪॥੧॥

ਪਦ ਅਰਥ:- ਬਿਰਥਾ-ਪੀੜ। ਬੂਝਲ ਆਗੈ-ਬੁੱਝਣ ਹਾਰ ਪ੍ਰਭੂ ਅੱਗੇ। ਰਵਾਂਈ-ਮੈਂ ਸਿਮਰਦਾ ਹਾਂ। ਚਹੀਐ-ਲੋੜੀਏ। ਬੇਧੀਅਲੇ-ਵਿੰਨ ਲਿਆ ਹੈ। ਮਾਨੈ-ਮਨ ਵਿੱਚ ਹੀ। ਪਾਟੁ-ਸ਼ਹਰ। ਪਾਸਾਰੀ-ਹੱਟ ਚਲਾਉਣ ਵਾਲਾ। ਨਾਨਾ ਭੇਦੀ-ਅਨੇਕਾਂ ਰੂਪ ਰੰਗ ਬਨਾਉਣ ਵਾਲਾ ਪਰਮਾਤਮਾ। ਰਾਤਾ-ਰੰਗਿਆ ਹੋਇਆ। ਦੁਬਿਧਾ-ਦੁਚਿੱਤਾ-ਪਨ। ਸਮਤੁ-ਇੱਕ-ਸਮਾਨ। ਬੀਚਾਰੀ-ਵਿਚਾਰਦਾ ਹੈ। ਪੁਰਖੋਤਮੁ-ਉੱਤਮ ਪੁਰਖ ਪ੍ਰਭੂ। ਅਬਿਗਤੁ-ਅਦ੍ਰਿਸ਼ਟ ਪ੍ਰਭੂ ਦਾ ਨਾਮ। ਬਿਡਾਣੀ-ਅਚਰਜ।

## ਰਾਗੁ ਪ੍ਰਭਾਤੀ ਤੀਨ ਤਾਲ ਮਾਤਰਾਂ-16 ਮੱਧ ਲੈਅ

### ਅਸਥਾਈ

| 1 | 2 | 3 | 4 | 5 | 6 | 7 | 8 | 9 | 10 | 11 | 12 | 13 | 14 | 15 | 16 |
|---|---|---|---|---|---|---|---|---|---|---|---|---|---|---|---|
| | | | | | | | | ਪ | ਧ | ਗ | ਗ | ਪ | ਸੰ | ਨ | ਧ |
| | | | | | | | | ਬੇ | s | ਧੀ | ਅ | ਲੇ | s | s | s |
| ਪ | ਪ | ਧ | ਪ | ਨ | ਧ | ਨ | ਪ | ਪ | ਧ | ਗਗ | ਪ | ਧ | ਧ | ਪ | - |
| ਗੋ | ਪਾ | ਲ | ਗੋੁ | ਸਾ | s | ਈ | s | ਮੇ | ਰਾ | ਪ੍ਰ | ਭੁ | ਰ | ਵਿ | ਆ | s |
| ਗ | ਗ | ਧ | ਪ | ਗ | ਰ | ਸ | - | | | | | | | | |
| ਸ | ਰ | ਬੇ | s | ਠਾ | s | ਈ | s | | | | | | | | |
| x | | | | 2 | | | | 0 | | | | 3 | | | |

### ਅੰਤਰਾ

| | | | | | | | | | | | | | | | |
|---|---|---|---|---|---|---|---|---|---|---|---|---|---|---|---|
| | | | | | | | | ਪ | ਪ | ਧ | - | ਪ | ਧ | ਪ | ਧ |
| | | | | | | | | ਮ | ਨ | ਕੀ | s | ਥਿ | ਰ | ਥਾ | s |
| ਸੰ | ਗੰ | ਰੰ | ਸੰ | ਨ | ਧ | ਨ | ਧ | ਸੰ | ਰੰ | ਸੰ | ਨ | ਧ | - | ਗ | ਪ |
| ਮ | ਨੁ | ਹੀ | s | ਜਾ | s | ਨੈ | s | ਕੈ | s | s | s | ਬੂ | s | ਝ | ਲ |
| ਧ | ਪ | ਗ | ਰ | ਗ | ਗ | ਰ | ਸ | | | | | | | | |
| ਆ | s | ਗੈ | s | ਕ | ਹੀ | ਐ | s | | | | | | | | |
| x | | | | 2 | | | | 0 | | | | 3 | | | |

**ਰਾਗੁ ਪ੍ਰਭਾਤੀ ਮਹਲਾ ੩ ਚਉਪਦੇ ੴ ਸਤਿਗੁਰ ਪ੍ਰਸਾਦਿ॥ (੧੩੩੨-੩੩)**

ਗੁਰਮੁਖਿ ਵਿਰਲਾ ਕੋਈ ਬੂਝੈ ਸਬਦੇ ਰਹਿਆ ਸਮਾਈ॥ ਨਾਮਿ ਰਤੇ ਸਦਾ ਸੁਖੁ ਪਾਵੈ ਸਾਚਿ ਰਹੈ ਲਿਵ ਲਾਈ॥੧॥ ਹਰਿ ਹਰਿ ਨਾਮੁ ਜਪਹੁ ਜਨ ਭਾਈ॥ ਗੁਰ ਪ੍ਰਸਾਦਿ ਮਨੁ ਅਸਥਿਰੁ ਹੋਵੈ ਅਨਦਿਨੁ ਹਰਿ ਰਸਿ ਰਹਿਆ ਅਘਾਈ॥੧॥ ਰਹਾਉ॥ ਅਨਦਿਨੁ ਭਗਤਿ ਕਰਹੁ ਦਿਨੁ ਰਾਤੀ ਇਸੁ ਜੁਗ ਕਾ ਲਾਹਾ ਭਾਈ॥ ਸਦਾ ਜਨ ਨਿਰਮਲ ਮੈਲੁ ਨ ਲਾਗੈ ਸਚਿ ਨਾਮਿ ਚਿਤੁ ਲਾਈ॥੨॥ ਸੁਖੁ ਸੀਗਾਰੁ ਸਤਿਗੁਰੂ ਦਿਖਾਇਆ ਨਾਮਿ ਵਡੀ ਵਡਿਆਈ॥ ਅਖੁਟ ਭੰਡਾਰ ਭਰੇ ਕਦੇ ਤੋਟਿ ਨ ਆਵੈ ਸਦਾ ਹਰਿ ਸੇਵਹੁ ਭਾਈ॥੩॥ ਆਪੇ ਕਰਤਾ ਜਿਸ ਨੋ ਦੇਵੈ ਤਿਸੁ ਵਸੈ ਮਨਿ ਆਈ॥ ਨਾਨਕ ਨਾਮੁ ਧਿਆਇ ਸਦਾ ਤੂ ਸਤਿਗੁਰਿ ਦੀਆ ਦਿਖਾਈ॥੪॥੧॥

ਪਦ ਅਰਥ:-ਬੂਝੈ-ਸਮਝਦਾ ਹੈ। ਸਾਚਿ-ਸਦਾ ਥਿਰ ਰਹਿਣ ਵਾਲੇ ਪਰਮਾਤਮਾ ਵਿੱਚ। ਪ੍ਰਸਾਦਿ-ਕਿਰਪਾ ਨਾਲ। ਅਸਥਿਰੁ-ਅਡੋਲ। ਰਹਿਆ ਅਘਾਈ-ਰੱਜਿਆ ਰਹਿੰਦਾ ਹੈ। ਲਾਹਾ-ਲਾਭ। ਸੀਗਾਰੁ-ਗਹਿਣਾ। ਅਖੁਟ-ਕਦੇ ਨਾ ਮੁੱਕਣ ਵਾਲੇ। ਭੰਡਾਰ-ਖਜ਼ਾਨੇ।

### ਰਾਗੁ ਪ੍ਰਭਾਤੀ ਸੂਲਤਾਲ ਮਾਤਰਾਂ-10 ਮੱਧ ਲੈਅ

### ਅਸਥਾਈ

| 1 | 2 | 3 | 4 | 5 | 6 | 7 | 8 | 9 | 10 |
|---|---|---|---|---|---|---|---|---|---|
| ਸੰ | ਸੰ | ਨ | ਧ | ਨ | ਪ | ਸੰਰੰ | ਸੰਨ | ਧ | - |
| ਹ | ਰਿ | ਹ | ਰਿ | ਨਾ | s | ਮੁs | ss | s | s |
| ਗ | ਗਗ | ਪ | ਪ | ਨ | ਧ | ਨ | ਧ | ਪ | ਧ |
| ਜ | ਪਹੁ | ਜ | ਨ | ਭਾ | s | ਈ | s | s | s |
| ਸ | ਰ | ਗ | ਰਰ | ਗ | ਗ | ਗ | ਰ | ਗ | - |
| ਗੁ | ਰ | s | ਪ੍ਰ | ਸਾ | ਦਿ | ਮ | s | ਨੁ | s |
| ਗ | ਪ | ਧ | ਪ | ਗ | ਰ | ਗ | ਰ | ਸ | - |
| ਅ | ਸ | ਥਿ | ਰੁ | ਹੋ | s | ਵੈ | s | s | s |
| ਗਗ | ਗਗ | ਗਗ | ਪਪ | ਧਧ | ਪ | ਨ | ਨ | ਪ | ਧ |
| ਅਨ | ਦਿਨੁ | ਹਰਿ | ਰਸਿ | ਰਹਿ | ਆ | ਅ | ਘਾ | ਈ | s |
| x | | 0 | | 2 | | 3 | | 0 | |

### ਅੰਤਰਾ

| | | | | | | | | | |
|---|---|---|---|---|---|---|---|---|---|
| ਪ | ਪ | ਧ | ਧ | ਸੰ | ਸੰ | ਰੰ | - | ਸੰ | - |
| ਗੁ | ਰ | ਮੁ | ਖਿ | ਵਿ | ਰ | ਲਾ | ऽ | ऽ | ऽ |
| ਸੰ | ਰੰ | ਗੰ | ਰੰ | ਸੰ | - | ਨ | - | ਧ | - |
| ਕੋ | ऽ | ਈ | ऽ | ਬੂ | ऽ | ਝੈ | ऽ | ऽ | ऽ |
| ਪ | ਧ | ਗ | ਪ | ਧਧ | ਪ | ਨ | ਨ | ਪ | ਧ |
| ਸ | ਬ | ਦੇ | ऽ | ਰਹਿ | ਆ | ਸ | ਮਾ | ਈ | ऽ |
| x | | 0 | | 2 | | 3 | | 0 | |

**ਤਾਨਾਂ ਤੇ ਤਿਹਾਈਆਂ:-**

| | | | | | | | | | | |
|---|---|---|---|---|---|---|---|---|---|---|
| 1) | ਸਰ | ਗਪ | ਧਪ | ਨਧ | ਸੰਨ | ਧਪ | ਗਰ | ਗਗ | ਰਗ | ਰਸ |
| 2) | ਪਧ | ਗਪ | ਧਪ | ਨਧ | ਸੰਨ | ਧਪ | ਗਰ | ਸਰ | ਗਰ | ਸ- |
| 3) | ਗਰ | ਗਪ | ਧਪ | ਗਰ | ਗਪ | ਨਧ | ਸੰਨ | ਧਪ | ਗਰ | ਸ- |

1) ਪਹਿਲੀ ਤੋਂ ਚੌਥੀ ਮਾਤਰ ਤੱਕ ਗਾ ਕੇ ਇੱਕ ਮਾਤਰ ਬਿਸਰਾਮ ਫਿਰ ਤੀਜੀ-ਚੌਥੀ ਮਾਤਰ ਦਾ ਟੁਕੜਾ ਫਿਰ ਇਹੀ ਬਿਸਰਾਮ ਫਿਰ ਇਹੀ ਟੁਕੜਾ ਲੈ ਕੇ ਸੱਮ ਤੇ ਆਉਣਾ ਹੈ।

2) ਪਹਿਲੀਆਂ 2 ਮਾਤਰਾਂ ਗਾ ਕੇ 2 ਮਾਤਰਾਂ ਬਿਸਰਾਮ ਫਿਰ ਇਹੀ ਟੁਕੜਾ ਤੇ ਬਿਸਰਾਮ ਫਿਰ ਇਹੀ ਟੁਕੜਾ ਗਾ ਕੇ ਸੱਮ ਤੇ ਆਉਣਾ ਹੈ।

3) 5ਵੀਂ ਤੋਂ 10ਵੀਂ ਮਾਤਰ ਦੇ ਟੁਕੜੇ ਨੂੰ ਤੀਜੀ ਮਾਤਰ ਤੋਂ ਆਰੰਭ ਕਰ ਕੇ ਤਿੰਨ ਵਾਰ ਬਰਾਬਰ ਲੈ ਕੇ ਸੱਮ ਤੇ ਸਮਾਪਤ ਕਰਨਾ ਹੈ। ਪਹਿਲਾਂ ਪਹਿਲੀਆਂ 4 ਮਾਤਰਾਂ ਨੂੰ 2 ਮਾਤਰਾਂ ਵਿੱਚ ਗਾਇਣ ਕਰਨਾ ਹੈ।

### ਪ੍ਰਭਾਤੀ ਮਹਲਾ ੩॥ (੧੩੩੩)

ਗੁਰਮੁਖਿ ਹਰਿ ਸਾਲਾਹਿਆ ਜਿੰਨਾ ਤਿਨ ਸਲਾਹਿ ਹਰਿ ਜਾਤਾ॥ ਵਿਚਹੁ ਭਰਮੁ ਗਇਆ ਹੈ ਦੂਜਾ ਗੁਰ ਕੈ ਸਬਦਿ ਪਛਾਤਾ॥੧॥ ਹਰਿ ਜੀਉ ਤੂ ਮੇਰਾ ਇਕੁ ਸੋਈ। ਤੁਧੁ ਜਪੀ ਤੁਧੈ ਸਾਲਾਹੀ ਗਤਿ ਮਤਿ ਤੁਝ ਤੇ ਹੋਈ॥੧॥ਰਹਾਉ॥ ਗੁਰਮੁਖਿ ਸਾਲਾਹਨਿ ਸੇ ਸਾਦੁ ਪਾਇਨਿ ਮੀਠਾ ਅੰਮ੍ਰਿਤੁ ਸਾਰੁ॥ ਸਦਾ ਮੀਠਾ ਕਦੇ ਨ ਫੀਕਾ ਗੁਰ ਸਬਦੀ ਵੀਚਾਰੁ॥੨॥ ਜਿਨਿ ਮੀਠਾ ਲਾਇਆ ਸੋਈ ਜਾਣੈ ਤਿਸੁ ਵਿਟਹੁ ਬਲਿ ਜਾਈ॥ ਸਬਦਿ ਸਲਾਹੀ ਸਦਾ ਸੁਖਦਾਤਾ ਵਿਚਹੁ ਆਪੁ ਗਵਾਈ॥੩॥ ਸਤਿਗੁਰੁ ਮੇਰਾ ਸਦਾ ਹੈ ਦਾਤਾ ਜੋ ਇਛੇ ਸੋ ਫਲੁ ਪਾਏ॥ ਨਾਨਕ ਨਾਮੁ ਮਿਲੈ ਵਡਿਆਈ ਗੁਰ ਸਬਦੀ ਸਚੁ ਪਾਏ॥੪॥੩॥

ਪਦ ਅਰਥ:- ਸਲਾਹਿ ਜਾਤਾ-ਸਿਫ਼ਤ ਸਾਲਾਹ ਕਰਨ ਦੀ ਜਾਚ ਆਈ। ਭਰਮੁ ਦੂਜਾ-ਮਾਇਆ ਵਾਲੀ ਭਟਕਣਾ। ਸੋਈ-ਸਾਰ ਲੈਣ ਵਾਲਾ। ਤੁਧੈ-ਤੈਨੂੰ ਹੀ। ਗਤਿ-ਉੱਚੀ ਆਤਮਕ ਅਵੱਸਥਾ। ਮਤਿ-ਉੱਚੀ ਅਕਲ। ਸਾਦੁ-ਸੁਆਦ। ਸਾਰੁ-ਸ੍ਰੇਸ਼ਟ। ਵਿਟਹੁ-ਤੋਂ। ਆਪੁ-ਆਪਾ-ਭਾਵ। ਗਵਾਈ-ਦੂਰ ਕਰਕੇ।

### ਰਾਗੁ ਪ੍ਰਭਾਤੀ ਏਕ ਤਾਲ ਮਾਤਰਾਂ-12 ਮੱਧ ਲੈਅ

### ਅਸਥਾਈ

| 1 | 2 | 3 | 4 | 5 | 6 | 7 | 8 | 9 | 10 | 11 | 12 |
|---|---|---|---|---|---|---|---|---|---|---|---|
| ਸੰ | ਨ | ਧ | ਪ | ਨ | ਧ | ਗ | ਗ | ਪ | ਪ | ਨ | ਧ |
| ਹ | ਰਿ | ਜੀ | ਉ | ਤੂ | ऽ | ਮੇ | ਰਾ | ਇ | ਕੁ | ਸੋ | ਈ |

## ਰਾਗੁ ਪ੍ਰਭਾਤੀ

| | | | | | | | | | | | |
|---|---|---|---|---|---|---|---|---|---|---|---|
| ਪ | ਧ | ਗ | ਪ | ਧ | ਪ | ਗ | ਰ | ਸ | ਰ | ਗ | - |
| ਤੁ | ਧੁ | ਜ | ਪੀ | ਤੁ | ਧੈ | ਸਾ | ऽ | ਲਾ | ऽ | ਹੀ | ऽ |
| ਗ | ਗ | ਪ | ਪ | ਧ | ਪ | ਸੰ | ਨ | ਧ | ਪ | ਧ | - |
| ਗ | ਤਿ | ਮ | ਤਿ | ਤੁ | ਝ | ਤੇ | ऽ | ਹੋ | ऽ | ਈ | ऽ |
| x | | 0 | | 2 | | 0 | | 3 | | 4 | |

### ਅੰਤਰਾ

| | | | | | | | | | | | |
|---|---|---|---|---|---|---|---|---|---|---|---|
| ਪ | ਧ | ਪ | ਪ | ਧ | ਧ | ਸੰ | ਸੰ | ਸੰ | ਰੰ | ਸੰ | ਸੰ |
| ਗੁ | ਰ | ਮੁ | ਖਿ | ਹ | ਰਿ | ਸਾ | ਲਾ | ਹਿ | ਆ | ਜਿੰ | ਨਾ |
| ਸੰ | ਰੰ | ਗੰ | ਰੰ | ਸੰ | - | ਨ | ਧ | ਪ | ਨ | ਧ | ਧ |
| ਤਿ | ਨ | ਸ | ਲਾ | ਹਿ | ऽ | ਹ | ऽ | ਰਿ | ऽ | ਜਾ | ਤਾ |
| x | | 0 | | 2 | | 0 | | 3 | | 4 | |

**ਤਾਨਾਂ ਤੇ ਤਿਹਾਈਆਂ:-**

1) ਸਰ ਗਪ ਧਪ ਗਪ ਧਪ ਨਧ ਸੰਨ ਧਪ ਗਰ ਗਰ ਸਰ ਸ-
2) ਸਰ ਗਰ ਗਪ ਧਪ ਨਧ ਸੰਨ ਧਪ ਸੰਰੰ ਸੰਨ ਧਪ ਗਰ ਸ-
3) ਪਧ ਪਪ ਧਪ ਨਧ ਸੰਨ ਧਪ ਸੰਰੰ ਸੰਨ ਧਪ ਗਰ ਗਰ ਸ-

1) ਪਹਿਲੀ ਤੋਂ ਛੇਵੀਂ ਮਾਤਰ ਤੱਕ ਬੰਦਸ਼ ਅਨੁਸਾਰ ਲੈ ਕੇ ਇੱਕ ਮਾਤਰ ਬਿਸਰਾਮ ਫਿਰ 5ਵੀਂ-6ਵੀਂ ਮਾਤਰ ਦਾ ਟੁਕੜਾ ਫਿਰ ਬਿਸਰਾਮ ਫਿਰ ਇਹੀ ਟੁਕੜਾ ਲੈ ਕੇ ਸੱਮ ਤੇ ਆਉਣਾ ਹੈ।
2) ਬੰਦਸ਼ ਅਨੁਸਾਰ ਪਹਿਲੀ ਤੋਂ ਛੇਵੀਂ ਮਾਤਰ ਤੱਕ ਗਾ ਕੇ 7ਵੀਂ-8ਵੀਂ ਮਾਤਰ ਦੇ ਟੁਕੜੇ ਨੂੰ ਤਿੰਨ ਵਾਰ ਬਰਾਬਰ ਲੈ ਕੇ ਸੱਮ ਤੇ ਆਉਣਾ ਹੈ।
3) 7ਵੀਂ ਤੋਂ 12ਵੀਂ ਮਾਤਰ ਤੱਕ ਦੇ ਟੁਕੜੇ ਨੂੰ 7ਵੀਂ ਮਾਤਰ ਤੋਂ ਤਿੰਨ ਵਾਰ ਬਰਾਬਰ ਗਾ ਕੇ ਸੱਮ ਤੇ ਸਮਾਪਤ ਕਰਨਾ ਹੈ।

**(ਪ੍ਰਭਾਤੀ ਬਾਣੀ ਭਗਤ ਨਾਮਦੇਵ ਜੀ ਕੀ)** (੧੩੫੧)

ਪ੍ਰਭਾਤੀ। ਆਦਿ ਜੁਗਾਦਿ ਜੁਗਾਦਿ ਜੁਗੋ ਜੁਗੁ ਤਾ ਕਾ ਅੰਤੁ ਨ ਜਾਨਿਆ।। ਸਰਬ ਨਿਰੰਤਰਿ ਰਾਮੁ ਰਹਿਆ ਰਵਿ ਐਸਾ ਰੂਪੁ ਬਖਾਨਿਆ।।੧।। ਗੋਬਿਦੁ ਗਾਜੈ ਸਬਦੁ ਬਾਜੈ।। ਆਨਦ ਰੂਪੀ ਮੇਰੋ ਰਾਮਈਆ।।੧।। ਰਹਾਉ।। ਬਾਵਨ ਬੀਖੂ ਬਾਨੈ ਬੀਖੇ ਬਾਸੁ ਤੇ ਸੁਖ ਲਾਗਿਲਾ।। ਸਰਬੇ ਆਦਿ ਪਰਮਲਾਦਿ ਕਾਸਟ ਚੰਦਨੁ ਭੈਇਲਾ।।੨।। ਤੁਮ੍ ਚੇ ਪਾਰਸੁ ਹਮ ਚੇ ਲੋਹਾ ਸੰਗੇ ਕੰਚਨੁ ਭੈਇਲਾ।। ਤੂ ਦਇਆਲੁ ਰਤਨੁ ਲਾਲੁ ਨਾਮਾ ਸਾਚਿ ਸਮਾਇਲਾ।।੩।।੨।।

ਪਦ ਅਰਥ:- ਆਦਿ-ਮੁੱਢ, ਮੂਲ। ਨਿਰੰਤਰਿ-ਇੱਕ-ਰਸ। ਬਖਾਨਿਆ-ਬਿਆਨ ਕੀਤਾ ਗਿਆ ਹੈ। ਗਾਜੈ-ਪ੍ਰਗਟ ਹੋ ਜਾਂਦਾ ਹੈ। ਰਾਮਈਆ-ਸੋਹਣਾ ਰਾਮ। ਬਾਵਨ-ਚੰਦਨ। ਬੀਖੁ-ਬਿਰਖ, ਰੁੱਖ। ਬਾਨੈ ਬੀਖੇ-ਜੰਗਲ ਵਿੱਚ। ਬਾਸੁ ਤੇ-(ਚੰਦਨ ਦੀ) ਸੁਗੰਧੀ ਤੋਂ। ਲਾਗਿਲਾ-ਮਿਲਦਾ ਹੈ। ਪਰਮਲਾਦਿ-ਸੁਗੰਧੀਆਂ ਦਾ ਮੂਲ। ਕਾਸਟ-ਕਾਠ, ਰੁੱਖ। ਕੰਚਨੁ-ਸੋਨਾ। ਭੈਇਲਾ-ਹੋ ਜਾਂਦਾ ਹੈ। ਸਮਾਇਲਾ-ਲੀਨ ਹੋ ਗਿਆ ਹੈ।

## ਰਾਗੁ ਪ੍ਰਭਾਤੀ ਝਪ ਤਾਲ ਮਾਤਰਾਂ-10 ਵਿਲੰਭਿਤ ਲੈਅ

### ਅਸਥਾਈ

| 1 | 2 | 3 | 4 | 5 | 6 | 7 | 8 | 9 | 10 |
|---|---|---|---|---|---|---|---|---|---|
| ਗ | ਪਪ | ਧਪ | ਨ | ਧ | ਸੰ | ਨਧ | ਨ | ਪ | ਧ |
| ਗੋ | ਬਿਦੁ | ਗਾs | s | ਜੈ | ਸ | ਬਦੂ | ਬਾ | s | ਜੈ |
| ਪ | ਧਧ | ਗ | ਪ | ਧ | ਪਧ | ਗ | ਰ | ਗਰ | ਸ |
| ਆ | ਨਦ | ਰੂ | ਪੀ | s | ਮੇs | ਰੋ | ਰਾ | ਮਈ | ਆ |

### ਅੰਤਰਾ

| 1 | 2 | 3 | 4 | 5 | 6 | 7 | 8 | 9 | 10 |
|---|---|---|---|---|---|---|---|---|---|
| ਪ | ਪਧ | ਸੰ | ਰੰ | ਸੰ | ਸੰਰੰ | ਗੰਰੰ | ਸੰਸੰ | ਨ | ਧ |
| ਆ | ਦਿs | ਜੁ | ਗਾ | ਦਿ | ਜੁਗਾ | ਦਿs | ਜੁਗੋ | ਜੁ | ਗੁ |
| ਪ | ਧ | ਗਪ | ਨ | ਧ | ਪਧ | ਗ | ਰ | ਗਰ | ਸ |
| ਤਾ | ਕਾ | ਅੰs | ਤੁ | ਨ | ਜਾs | ਨਿ | ਆ | ss | s |

ਤਾਨਾਂ ਤੇ ਤਿਹਾਈਆਂ:-

1) ਸਰਗਪ ਧਪਨਧ ਨਪਧਪ ਗਰਸ- ਸਰਗਪ ਧਪਸੰਨ ਧਪਨਧ ਗਪਧਪ ਨਧਪਧ ਗਗਰਸ

2) ਪਧਪਗ ਰਗਰਸ ਧਨਪਧ ਪਗਰਗ ਰਸਧਨ ਪਧਸੰਨ ਧਪਸੰਰੰ ਸੰਨਧਪ ਪਧਪਗ ਰਗਰਸ

1) ਪਹਿਲੀ ਮਾਤਰ ਤੇ 'ਗੋਬਿਦੁ' ਦਾ ਉਚਾਰਨ ਫਿਰ ਤੀਜੀ ਤੋਂ ਪੰਜਵੀਂ ਮਾਤਰ ਤੱਕ ਦੇ ਤਿੰਨ ਮਾਤਰਾਂ ਦੇ ਟੁਕੜੇ ਨੂੰ ਦੂਜੀ ਮਾਤਰ ਤੋਂ ਆਰੰਭ ਕਰਕੇ ਤਿੰਨ ਵਾਰ ਬਰਾਬਰ ਲੈ ਕੇ ਸੱਮ ਤੇ ਆਉਣਾ ਹੈ।

2) ਚੌਥੀ ਮਾਤਰ ਤੇ ਨਧ ਸਵਰ ਦਾ ਲਗਾਉ ਤੇ 'ਜੈs' ਦਾ ਉਚਾਰਨ ਕਰਨਾ ਹੈ। ਪਹਿਲੀ ਤੋਂ ਚੌਥੀ ਮਾਤਰ ਤੱਕ ਗਾ ਕੇ ਇੱਕ ਮਾਤਰ ਬਿਸਰਾਮ ਫਿਰ ਤੀਜੀ-ਚੌਥੀ ਮਾਤਰ ਦਾ ਟੁਕੜਾ ਫਿਰ ਬਿਸਰਾਮ ਫਿਰ ਇਹ ਟੁਕੜਾ ਲੈ ਕੇ ਸੱਮ ਤੇ ਆਉਣਾ ਹੈ।

3) 6ਵੀਂ ਤੋਂ 10ਵੀਂ ਮਾਤਰ ਦੇ ਟੁਕੜੇ ਨੂੰ 6ਵੀਂ ਮਾਤਰ ਤੋਂ ਚੁੱਕ ਕੇ ਤਿੰਨ ਵਾਰ ਬਰਾਬਰ ਲੈ ਕੇ ਸੱਮ ਤੇ ਆਉਣਾ ਹੈ।

### ਪ੍ਰਭਾਤੀ ਮਹਲਾ ੩॥ (੧੩੩੪-੩੫)

ਮੇਰੇ ਮਨ ਗੁਰੁ ਅਪਣਾ ਸਾਲਾਹਿ॥ ਪੂਰਾ ਭਾਗੁ ਹੋਵੈ ਮੁਖਿ ਮਸਤਕਿ ਸਦਾ ਹਰਿ ਕੇ ਗੁਣ ਗਾਹਿ॥੧॥ ਰਹਾਉ॥ ਅੰਮ੍ਰਿਤ ਨਾਮੁ ਭੋਜਨੁ ਹਰਿ ਦੇਇ॥ ਕੋਟਿ ਮਧੇ ਕੋਈ ਵਿਰਲਾ ਲੇਇ॥ ਜਿਸ ਨੋ ਅਪਣੀ ਨਦਰਿ ਕਰੇਇ॥੧॥ ਗੁਰ ਕੇ ਚਰਣ ਮਨ ਮਾਹਿ ਵਸਾਇ॥ ਦੂਖੁ ਅਨ੍ਹੇਰਾ ਅੰਦਰਹੁ ਜਾਇ॥ ਆਪੇ ਸਾਚਾ ਲਏ ਮਿਲਾਇ॥੨॥ ਗੁਰ ਕੀ ਬਾਣੀ ਸਿਉ ਲਾਇ ਪਿਆਰੁ॥ ਐਥੈ ਓਥੈ ਏਹੁ ਅਧਾਰੁ॥ ਆਪੇ ਦੇਵੈ ਸਿਰਜਨਹਾਰੁ॥੩॥ ਸਚਾ ਮਨਾਏ ਅਪਣਾ ਭਾਣਾ। ਸੋਈ ਭਗਤੁ ਸੁਘੜੁ ਸੋੁਜਾਣਾ॥ ਨਾਨਕੁ ਤਿਸ ਕੈ ਸਦ ਕੁਰਬਾਣਾ॥੪॥੭॥੧੭॥੭॥੨੪॥

ਪਦ ਅਰਥ:- ਭਾਗੁ-ਕਿਸਮਤ। ਗਾਹਿ-ਚੁੱਭੀ ਲਾਇਆ ਕਰ। ਕੋਟਿ ਮਧੇ-ਕ੍ਰੋੜਾਂ ਵਿੱਚੋਂ। ਨਦਰਿ-ਮਿਹਰ ਦੀ ਨਿਗਾਹ। ਅਨ੍ਹੇਰਾ-ਆਤਮਕ ਜੀਵਨ ਵੱਲੋਂ ਬੇ-ਸਮਝੀ ਦਾ ਹਨੇਰਾ। ਸਿਉ-ਨਾਲ। ਐਥੈ-ਇਸ ਲੋਕ ਵਿੱਚ। ਓਥੈ-ਪਰਲੋਕ ਵਿੱਚ। ਅਧਾਰੁ-ਆਸਰਾ।

## ਰਾਗੁ ਪ੍ਰਭਾਤੀ ਕੁੰਭ ਤਾਲ ਮਾਤਰਾਂ-11 ਵਿਲੰਭਿਤ ਲੈਅ

### ਅਸਥਾਈ

| 1 | 2 | 3 | 4 | 5 | 6 | 7 | 8 | 9 | 10 | 11 |
|---|---|---|---|---|---|---|---|---|---|---|
| ਪਧ | ਸੰ | ਨ | ਧਪ | ਨ | ਧ | ਗਗ | ਗ | ਪ | ਨਧ | ਪਧ |
| ਮੇS | ਰੇ | ਮ | ਨS | ਗੁ | ਰੁ | ਅਪ | ਣਾ | ਸਾ | ਲਾS | ਹਿS |
| ਪ | ਧ | ਪ | ਗ | ਰ | ਰ | ਸ | ਰ | ਗਗ | ਰ | ਗ |
| ਪੂ | ਰਾ | ਭਾ | ਗੁ | ਹੋ | ਵੈ | ਮੁ | ਖਿ | ਮਸ | ਤ | ਕਿ |
| ਗ | ਗ | ਪ | ਪ | ਧ | - | ਸੰ | ਨਧ | ਨ | ਧਪ | ਧ |
| ਸ | ਦਾ | ਹ | ਰਿ | ਕੇ | S | ਗੁ | ਣS | ਗਾ | SS | ਹਿ |
| x | | | | 2 | | 3 | | 4 | | |

### ਅੰਤਰਾ

| 1 | 2 | 3 | 4 | 5 | 6 | 7 | 8 | 9 | 10 | 11 |
|---|---|---|---|---|---|---|---|---|---|---|
| ਪ | ਪਪ | ਧ | ਧ | ਸੰ | ਸੰਸੰ | ਰੰ | ਸੰ | ਗੰ | ਰੰ | ਸੰ |
| ਅੰ | ਮ੍ਰਿਤ | ਨਾ | ਮੁ | ਭੋ | ਜਨੁ | ਹ | ਰਿ | ਦੇ | ਇ | S |
| ਸੰ | ਨ | ਧ | ਪ | ਨ | ਧ | ਪਧ | ਪ | ਗਰ | ਗਰ | ਸ |
| ਕੋ | ਟਿ | ਮ | ਧੇ | ਕੋ | ਈ | ਵਿਰ | ਲਾ | ਲੇS | ਇS | S |
| x | | | | 2 | | 3 | | 4 | | |

ਤਾਨਾਂ ਤੇ ਤਿਹਾਈਆਂ:-

1) ਗਪਧਪ ਸੰਨਧਪ ਧਪਗਰ ਸ-ਗਪ ਧਪਸੰਰੰ ਸੰਨਧਪ ਸੰਰੰਗੰਰੰ ਸੰਨਧਪ ਗਪਧਪ ਧਪਗਰ ਗਰਸ-

2) ਧਧਪਧ ਧਪਧਪ ਗਰਸ- ਪਧਸੰਨ ਧਪਸੰਰੰ ਸੰਨਧਪ ਸੰਰੰਗੰਰੰ ਸੰਨਧਪ ਧਧਪਧ ਧਪਧਪ ਗਰਸ-

1) ਪਹਿਲੀ ਤੋਂ ਛੇਵੀਂ ਮਾਤਰ ਦੇ ਟੁਕੜੇ ਨੂੰ ਦੂਜੀ ਮਾਤਰ ਤੋਂ ਚੁੱਕ ਕੇ ਨਾਲ ਹੀ 5ਵੀਂ-6ਵੀਂ ਮਾਤਰ ਦੇ 'ਗੁ ਰੁ' ਨੂੰ ਦੋ ਵਾਰ ਲੈ ਕੇ ਸੱਮ ਤੇ ਆਉਣਾ ਹੈ।

2) ਪਹਿਲੀ ਤੋਂ ਛੇਵੀਂ ਮਾਤਰ ਤੱਕ ਬੰਦਸ਼ ਅਨੁਸਾਰ ਗਾ ਕੇ ਅੱਧੀ ਮਾਤਰ ਬਿਸਰਾਮ ਫਿਰ 5ਵੀਂ-6ਵੀਂ ਮਾਤਰ ਦਾ ਟੁਕੜਾ ਫਿਰ ਬਿਸਰਾਮ ਫਿਰ ਇਹੀ ਟੁਕੜਾ ਲੈ ਕੇ ਸੱਮ ਤੇ ਆਉਣਾ ਹੈ।

3) 7ਵੀਂ ਤੋਂ 11ਵੀਂ ਮਾਤਰ ਦੇ ਟੁਕੜੇ ਨੂੰ 8ਵੀਂ ਮਾਤਰ ਤੋਂ ਚੁੱਕ ਕੇ ਤਿੰਨ ਵਾਰ ਬਰਾਬਰ ਲੈ ਕੇ ਸੱਮ ਤੇ ਮੁਕਾਅ ਕਰਨਾ ਹੈ।

(ਸਲੋਕ ਮਹਲਾ ੫) ਸਲੋਕ ਵਾਰਾਂ ਤੇ ਵਧੀਕ (੧੪੨੬)

**ਦੂਜੀ ਛੋਡਿ ਕੁਵਾਟੜੀ ਇਕਸ ਸਉ ਚਿਤੁ ਲਾਇ॥ ਦੂਜੈ ਭਾਵੀਂ ਨਾਨਕਾ ਵਹਣਿ ਲੁੜ੍ਹੰਦੜੀ ਜਾਇ॥੧੬॥**

ਪਦ ਅਰਥ:- ਛੋਡਿ-ਛੱਡ ਦੇ। ਕੁਵਾਟੜੀ-(ਪ੍ਰਮਾਤਮਾ ਦੀ ਯਾਦ ਤੋਂ ਬਿਨਾਂ) ਹੋਰ ਕੋਝਾ ਰਸਤਾ। ਭਾਵੀਂ-ਪਿਆਰਾਂ ਵਿੱਚ। ਲੁੜ੍ਹੰਦੜੀ-ਰੁੜ੍ਹਦੀ।

## ਰਾਗੁ ਪ੍ਰਭਾਤੀ ਏਕ ਤਾਲ ਮਾਤਰਾਂ-12 ਵਿਲੰਭਿਤ ਲੈਅ

### ਅਸਥਾਈ

| 1 | 2 | 3 | 4 | 5 | 6 | 7 | 8 | 9 | 10 | 11 | 12 |
|---|---|---|---|---|---|---|---|---|---|---|---|
| | | | | | | | | | | | ਗਪਧਪ |
| | | | | | | | | | | | ਦੂSਜੀS |
| ਨਧ | ਸੰ-ਨਧ | ਨ-ਧਪ | ਧਪ | ਗਪ | ਧਪ | ਪਧ | ਪਗ | ਗਪਧਪ | ਗਰਗ- | ਰਸ | |
| ਛੋਡਿ | ਕੁSਵਾਟ | ਝੀSSS | ਇਕ | ਸS | ਸਉ | ਚਿS | ਤੁS | ਲਾSSS | ਇSSS | SS | |
| x | | 0 | | 2 | | 0 | | 3 | | 4 | |

### ਅੰਤਰਾ

| 1 | 2 | 3 | 4 | 5 | 6 | 7 | 8 | 9 | 10 | 11 | 12 |
|---|---|---|---|---|---|---|---|---|---|---|---|
| | | | | | | | | | | | ਪਧ |
| | | | | | | | | | | | ਦੂਜੇ |
| ਸੰ-ਰੰਸੰ | ਸੰਰੰਸੰ- | ਸੰਰੰਗੰਰੰ | ਸੰ-ਨਧ | ਨਧਨ- | ਧਪ | ਗਪਧ- | ਧਪ | ਪਧਪਗ | ਗਰਗ- | ਰਸ | |
| ਭਾSਵੀਂSਨਾSਨS | | ਕਾSSS | ਵSਹS | ਇੰSSS | ਲੁS | ਡੂੰSਦS | ਛੀS | ਜਾSSS | ਇSSS | SS | |
| x | | 0 | | 2 | | 0 | | 3 | | 4 | |

**ਅਲਾਪ, ਤਾਨਾਂ ਤੇ ਤਿਹਾਈਆਂ:-**

1) ਸ- ਸਰਗ- ਗਪ ਗਪਨਧ ਨਧਨ- ਧਪ ਪਧਪ- ਗਪਧਪ ਗਰਸ-
2) ਸਰਗ- ਪ-ਧਪ ਨਧਨ- ਧਪ ਸੰ-ਰੰਸੰ ਸੰ-ਨਧ ਨ-ਧਪ ਗ-ਰਗ ਰਸ

1) ਗਪਧਪਗਰਗਰ ਸ-ਗਪਧਪਨਧ ਸੰਨਧਪਗਰਗਰ ਸ-ਗਪਧਪਸੰਰੰ ਸੰਨਧਪਸੰਰੰਗੰਰੰ ਸੰਨਧਪਗਪਧਪ ਧਪਗਰਗਰਸ-
2) ਧਨਧਨਪਧਗਪ ਧਪਗਰਸਰਸ- ਸੰਨਧਪਧਨਧਨ ਪਧਗਪਧਪਗਰ ਸ-ਸੰਰੰਗੰਰੰਸੰਨ ਧਪਧਨਧਨਪਧ ਗਪਧਪਗਰਸ-

1) 12ਵੀਂ ਮਾਤਰ ਦੇ ਟੁਕੜੇ ਨੂੰ 10ਵੀਂ ਮਾਤਰ ਤੋਂ ਤਿੰਨ ਵਾਰ ਲੈ ਕੇ ਸੱਮ ਤੇ ਆਉਣਾ ਹੈ।
2) 12ਵੀਂ ਤੋਂ ਪਹਿਲੀ ਮਾਤਰ ਦੋ ਮਾਤਰਾਂ ਦੇ ਟੁਕੜੇ ਨੂੰ 8ਵੀਂ ਮਾਤਰ ਤੋਂ ਆਰੰਭ ਕਰਕੇ 2 ਵਾਰ ਬਰਾਬਰ ਲੈ ਕੇ ਤੀਜੀ ਵਾਰ 'ਦੂਜੀ' ਕਹਿ ਕੇ 'ਛੋਡਿ' ਸੱਮ ਤੇ ਆਉਣਾ ਹੈ।

(ਫੁਨਹੇ ਮਹਲਾ ੫॥) (੧੩੬੨)

ਨੈਣ ਨ ਦੇਖਹਿ ਸਾਧ ਸਿ ਨੈਣ ਬਿਹਾਲਿਆ॥ ਕਰਨ ਨ ਸੁਨਹੀ ਨਾਦੁ ਕਰਨ ਮੁੰਦਿ ਘਾਲਿਆ॥ ਰਸਨਾ ਜਪੈ ਨ ਨਾਮੁ ਤਿਲੁ ਤਿਲੁ ਕਰਿ ਕਟੀਐ॥ ਹਰਿਹਾਂ ਜਬ ਬਿਸਰੈ ਗੋਬਿਦ ਰਾਇ ਦਿਨੋ ਦਿਨੁ ਘਟੀਐ॥੧੪॥

ਪਦ ਅਰਥ:- ਨੈਣ-ਅੱਖਾਂ। ਬਿਹਾਲਿਆ-ਬੇ-ਹਾਲ। ਕਰਨ-ਕੰਨ। ਨਾਦੁ-ਸ਼ਬਦ, ਸਿਫ਼ਤਿ-ਸਾਲਾਹ। ਮੁੰਦਿ ਘਾਲਿਆ-ਬੰਦ ਕੀਤੇ ਪਏ ਹਨ। ਰਸਨਾ-ਜੀਭ। ਤਿਲੁ ਤਿਲੁ-ਰਤਾ ਰਤਾ। ਕਟੀਐ-ਕੱਟੀ ਜਾ ਰਹੀ ਹੈ। ਹਰਿਹਾਂ- ਹੇ ਸਹੇਲੀਹੋ! ਬਿਸਰੈ-ਭੁੱਲ ਜਾਂਦਾ ਹੈ। ਘਟੀਐ-ਆਤਮਕ ਜੀਵਨ ਵੱਲੋਂ ਕਮਜ਼ੋਰ ਹੁੰਦੇ ਜਾਈਦਾ ਹੈ।

## ਰਾਗੁ ਪ੍ਰਭਾਤੀ ਚਾਰ ਤਾਲ ਮਾਤਰਾਂ-12 ਵਿਲੰਭਿਤ ਲੈਅ

### ਅਸਥਾਈ

| 1 | 2 | 3 | 4 | 5 | 6 | 7 | 8 | 9 | 10 | 11 | 12 |
|---|---|---|---|---|---|---|---|---|---|---|---|
| ਸੰ | - | ਨਧ | ਨ | ਪ | ਧ | ਗ | ਪ | ਪਧ | ਗ | ਰ | ਗ |
| ਨੈ | s | ਣs | ਨ | s | s | ਦੇ | s | ਖਹਿ | ਸਾ | s | ਧ |
| ਸ | - | ਰ | ਗ | ਰ | ਗ | ਪ | ਧ | ਸੰਨ | ਧ | ਪ | ਧ |
| ਸਿ | s | s | ਨੈ | s | ਣ | ਬਿ | ਹਾ | ਲਿs | ਆ | s | s |
| x | | 0 | | 2 | | 0 | | 3 | | 4 | |

### ਅੰਤਰਾ

| 1 | 2 | 3 | 4 | 5 | 6 | 7 | 8 | 9 | 10 | 11 | 12 |
|---|---|---|---|---|---|---|---|---|---|---|---|
| ਪ | ਧ | ਗ | ਪ | ਨਧ | ਪਧ | ਸੰ | ਰੰ | ਸੰ | ਸੰਰੰ | ਗੰਰੰ | ਸੰ |
| ਕ | ਰ | ਨ | ਨ | ss | ss | ਸੁ | ਨ | ਹੀ | ਨਾs | ss | ਦੁ |
| ਸੰਨ | ਨਧ | ਨ | ਧਪ | ਧ | ਪ | ਗਪ | ਗ | ਰ | ਗ | ਰ | ਸ |
| ਕ | ਰs | ਨ | ਮੁੰs | s | ਦਿ | ਘਾs | s | ਲਿ | ਆ | s | s |
| x | | 0 | | 2 | | 0 | | 3 | | 4 | |

**ਲੈਅਕਾਰੀਆਂ:-**

1) ਇਕਗੁਨ-ਦੁਗੁਨ- ਅਸਥਾਈ ਦੇ ਦੋਵੇਂ ਚੱਕਰ ਇਕਗੁਨ ਵਿੱਚ ਗਾ ਕੇ ਫਿਰ ਪਹਿਲੇ ਚੱਕਰ ਦੀ ਦੁਗੁਨ 6 ਮਾਤਰਾਂ ਵਿੱਚ ਨਾਲ ਹੀ 7ਵੀਂ ਤੋਂ 12ਵੀਂ ਮਾਤਰ ਤੱਕ ਦੇ ਟੁਕੜੇ ਨੂੰ 2 ਵਾਰ ਦੁਗੁਨ ਵਿੱਚ 6 ਮਾਤਰਾਂ ਵਿੱਚ ਲੈ ਕੇ ਸੱਮ ਤੇ ਪਹਿਲੀ ਲੈਅ ਤੇ ਆਉਣਾ ਹੈ।
2) ਅਸਥਾਈ ਦੇ ਪਹਿਲੇ ਚੱਕਰ ਦੀ ਪਹਿਲੀ ਮਾਤਰ ਤੋਂ ਦੁਗੁਨ 6 ਮਾਤਰਾਂ ਵਿੱਚ ਫਿਰ 7ਵੀਂ ਮਾਤਰ ਤੋਂ ਇਸ ਦੀ ਚੌਗੁਨ 3 ਮਾਤਰਾਂ ਵਿੱਚ ਫਿਰ 7ਵੀਂ ਤੋਂ 12ਵੀਂ ਮਾਤਰ ਦੇ ਟੁਕੜੇ ਦੀ 2 ਵਾਰ ਚੌਗੁਨ 3 ਮਾਤਰਾਂ ਵਿੱਚ ਲੈ ਕੇ ਸੱਮ ਤੇ ਪਹਿਲੀ ਲੈਅ ਤੇ ਆਉਣਾ ਹੈ।
3) ਤਿਗੁਨ-ਛੇਗੁਨ-ਪਹਿਲੀ ਮਾਤਰ ਤੋਂ ਅਸਥਾਈ ਦੇ ਦੋਹਾਂ ਚੱਕਰਾਂ ਦੀ ਤਿਗੁਨ 8 ਮਾਤਰਾਂ ਵਿੱਚ ਫਿਰ ਪਹਿਲੇ ਚੱਕਰ ਦੀ ਛੇਗੁਨ 2 ਮਾਤਰਾਂ ਵਿੱਚ ਫਿਰ 7ਵੀਂ ਤੋਂ 12ਵੀਂ ਮਾਤਰ ਤੱਕ ਦੇ ਟੁਕੜੇ ਦੀ ਛੇਗੁਨ 2 ਮਾਤਰਾਂ ਵਿੱਚ ਲੈ ਕੇ ਸੱਮ ਤੇ ਪਹਿਲੀ ਲੈਅ ਤੇ ਆਉਣਾ ਹੈ।

(ਪ੍ਰਭਾਤੀ ਬਾਣੀ ਭਗਤ ਨਾਮਦੇਵ ਜੀ ਕੀ) (੧੩੫੧)

ਪ੍ਰਭਾਤੀ।। ਅਕੁਲ ਪੁਰਖ ਇਕੁ ਚਲਿਤੁ ਉਪਾਇਆ।। ਘਟਿ ਘਟਿ ਅੰਤਰਿ ਬ੍ਰਹਮੁ ਲੁਕਾਇਆ।।੧।। ਜੀਅ ਕੀ ਜੋਤਿ ਨ ਜਾਨੈ ਕੋਈ।। ਤੈ ਮੈ ਕੀਆ ਸੁ ਮਾਲੂਮੁ ਹੋਈ।।੧।। ਰਹਾਉ।। ਜਿਉ ਪ੍ਰਗਾਸਿਆ ਮਾਟੀ ਕੁੰਭੇਉ।। ਆਪ ਹੀ ਕਰਤਾ ਬੀਠੁਲੁ ਦੇਉ।।੨।। ਜੀਅ ਕਾ ਬੰਧਨੁ ਕਰਮੁ ਬਿਆਪੈ।। ਜੋ ਕਿਛੁ ਕੀਆ ਸੁ ਆਪੈ ਆਪੈ।।੩।। ਪ੍ਰਣਵਤਿ ਨਾਮਦੇਉ ਇਹੁ ਜੀਉ ਚਿਤਵੈ ਸੁ ਲਹੈ।। ਅਮਰੁ ਹੋਇ ਸਦ ਆਕੁਲ ਰਹੈ।।੪।।੩।।

ਪਦ ਅਰਥ:- ਅਕੁਲ-ਜੋ ਕਿਸੇ ਕੁਲ ਵਿੱਚ ਨਹੀਂ ਹੈ। ਪੁਰਖ-ਸਭ ਵਿੱਚ ਵਿਆਪਕ। ਚਲਿਤੁ-ਜਗਤ-ਰੂਪ ਤਮਾਸ਼ਾ। ਬ੍ਰਹਮੁ-ਆਤਮਾ। ਕੁੰਭੇਉ-ਘੜਾ। ਬੀਠੁਲੁ ਦੇਉ-ਮਾਇਆ ਤੋਂ ਰਹਿਤ ਪ੍ਰਭੂ। ਬੰਧਨੁ-ਜੰਜਾਲ। ਕਰਮੁ-ਕੀਤਾ ਹੋਇਆ ਕੰਮ। ਬਿਆਪੈ-ਪ੍ਰਭਾਵ ਪਾ ਰੱਖਦਾ ਹੈ। ਚਿਤਵੈ-ਚਿਤਵਦਾ ਹੈ। ਲਹੈ-ਹਾਸਲ ਕਰ ਲੈਂਦਾ ਹੈ। ਆਕੁਲ-ਸਰਬ-ਵਿਆਪਕ।

## ਰਾਗੁ ਪ੍ਰਭਾਤੀ ਜੈ ਤਾਲ ਮਾਤਰਾਂ-13 ਵਿਲੰਭਿਤ ਲੈਅ

### ਅਸਥਾਈ

| 1 | 2 | 3 | 4 | 5 | 6 | 7 | 8 | 9 | 10 | 11 | 12 | 13 |
|---|---|---|---|---|---|---|---|---|---|---|---|---|
| ਪਧ | ਪ | ਸੰ | ਨ | ਧ | ਪ | ਧ | ਪ | ਗ | ਰਸ | ਸਰ | ਗ | - |
| ਜੀਅ | ਕੀ | ਜੋ | S | ਤਿ | ਨ | S | ਜਾ | ਨੈ | ਕੋS | SS | ਈ | S |
| ਪ | ਗ | ਪ | ਨ | ਧ | ਸੰ | ਨ | ਧ | ਪ | ਧਪ | ਗ | ਗਰ | ਸ |
| ਤੈ | S | ਮੈ | ਕੀ | ਆ | ਸੁ | ਮਾ | ਲੂ | ਮੁ | ਹੋS | S | ਈS | S |
| x | | | | | 2 | | | | 3 | | 4 | |

### ਅੰਤਰਾ

| 1 | 2 | 3 | 4 | 5 | 6 | 7 | 8 | 9 | 10 | 11 | 12 | 13 |
|---|---|---|---|---|---|---|---|---|---|---|---|---|
| ਪ | ਧਪ | ਨ | ਧ | ਪਧ | ਸੰ | ਸੰ | ਰੰਰੰ | ਸੰ | ਗੰ | ਰੰ | ਸੰ | ਸੰ |
| ਅ | ਕੁਲ | ਪੁ | ਰ | ਖS | ਇ | ਕੁ | ਚਲਿ | ਤੁ | ੳੁ | ਪਾ | ਇ | ਆ |
| ਸੰਸੰ | ਨਧ | ਨ | ਧਪ | ਧ | ਪਪ | ਧ | ਪ | ਗ | ਧਪ | ਗ | ਗਰ | ਸ |
| ਘਟਿ | ਘਟਿ | ਅੰ | ਤS | ਰਿ | ਬ੍ਰ | ਹ | ਮੁ | S | ਲੁS | ਕਾ | ਇS | ਆ |
| x | | | | | 2 | | | | 3 | | 4 | |

ਤਾਨਾਂ ਤੇ ਤਿਹਾਈਆਂ:-

1) ਗਪਧਪ ਨਨਧਪ ਗਗਰਸ ਗਪਧਪ ਸੰਸੰਨਧ ਨਨਧਪ ਗਗਰਸ ਗਪਧਪ ਸੰਰੰਸੰਸੰ ਸੰਰੰਗੰਰੰ ਸੰਸੰਨਧ ਨਨਧਪ ਗਗਰਸ
2) ਗਪਧਗ ਪਧਗਪ ਨਨਧਪ ਪਧਪਪ ਗਗਰਸ ਪਧਸੰਪ ਧਸੰਪਧ ਸੰਰੰਗੰਰੰ ਸੰਨਧਪ ਪਧਪਪ ਗਪਧਪ ਨਨਧਪ ਪਧਪਪ ਗਗਰਸ

1) ਪਹਿਲੀ ਤੋਂ ਪੰਜਵੀਂ ਮਾਤਰ ਤੱਕ ਗਾ ਕੇ ਇੱਕ ਮਾਤਰ ਬਿਸਰਾਮ ਫਿਰ ਤੀਜੀ ਤੋਂ ਪੰਜਵੀਂ ਮਾਤਰ ਤੱਕ ਦਾ ਟੁਕੜਾ ਫਿਰ ਬਿਸਰਾਮ ਫਿਰ ਇਹੀ ਟੁਕੜਾ ਲੈ ਕੇ ਸੱਮ ਤੇ ਆਉਣਾ ਹੈ।
2) ਪਹਿਲੀ ਮਾਤਰ ਤੋਂ 5ਵੀਂ ਮਾਤਰ ਤੱਕ ਬੰਦਸ਼ ਅਨੁਸਾਰ ਗਾ ਕੇ ਫਿਰ ਦੂਜੀ ਤੋਂ 5ਵੀਂ ਮਾਤਰ ਦੇ 4 ਮਾਤਰਾਂ ਦੇ ਟੁਕੜੇ ਨੂੰ 2 ਵਾਰ ਹੋਰ ਗਾ ਕੇ ਸੱਮ ਤੇ ਆਉਣਾ ਹੈ।
3) 8ਵੀਂ ਤੋਂ 13ਵੀਂ ਮਾਤਰ ਦੇ 6 ਮਾਤਰਾਂ ਦੇ ਟੁਕੜੇ ਨੂੰ 9ਵੀਂ ਮਾਤਰ ਤੋਂ ਚੁੱਕ ਕੇ ਤਿੰਨ ਵਾਰ ਬਰਾਬਰ ਲੈ ਕੇ ਸੱਮ ਤੇ ਮੁਕਾਅ ਕਰਨਾ ਹੈ।

### ਪ੍ਰਭਾਤੀ ਮਹਲਾ ੩॥ (੧੩੩੪)

ਆਪੇ ਭਾਂਤਿ ਬਣਾਏ ਬਹੁ ਰੰਗੀ ਸਿਸਟਿ ਉਪਾਇ ਪ੍ਰਭਿ ਖੇਲੁ ਕੀਆ॥ ਕਰਿ ਕਰਿ ਵੇਖੈ ਕਰੇ ਕਰਾਏ ਸਰਬ ਜੀਆ ਨੋ ਰਿਜਕੁ ਦੀਆ॥੧॥ ਕਲੀ ਕਾਲ ਮਹਿ ਰਵਿਆ ਰਾਮੁ॥ ਘਟਿ ਘਟਿ ਪੂਰਿ ਰਹਿਆ ਪ੍ਰਭੁ ਏਕੋ ਗੁਰਮੁਖਿ ਪਰਗਟੁ ਹਰਿ ਹਰਿ ਨਾਮੁ॥੧॥ ਰਹਾਉ॥ ਗੁਪਤਾ ਨਾਮੁ ਵਰਤੈ ਵਿਚਿ ਕਲਜੁਗਿ ਘਟਿ ਘਟਿ ਹਰਿ ਭਰਪੂਰਿ ਰਹਿਆ॥ ਨਾਮੁ ਰਤਨੁ ਤਿਨਾ ਹਿਰਦੈ ਪ੍ਰਗਟਿਆ ਜੋ ਗੁਰ ਸਰਣਾਈ ਭਜਿ ਪਇਆ॥੨॥ ਇੰਦ੍ਰੀ ਪੰਚ ਪੰਚੇ ਵਸਿ ਆਣੈ ਖਿਮਾ ਸੰਤੋਖੁ ਗੁਰਮਤਿ ਪਾਵੈ॥ ਸੋ ਧਨੁ ਧਨੁ ਹਰਿ ਜਨੁ ਵਡ ਪੂਰਾ ਜੋ ਭੈ ਬੈਰਾਗਿ ਹਰਿ ਗੁਣ ਗਾਵੈ॥੩॥ ਗੁਰ ਤੇ ਮੁਹੁ ਫੇਰੇ ਜੇ ਕੋਈ ਗੁਰ ਕਾ ਕਹਿਆ ਨ ਚਿਤਿ ਧਰੈ॥ ਕਰਿ ਆਚਾਰ ਬਹੁ ਸੰਪਉ ਸੰਚੈ ਜੋ ਕਿਛੁ ਕਰੈ ਸੁ ਨਰਕਿ ਪਰੈ॥੪॥ ਏਕੋ ਸਬਦੁ ਏਕੋ ਪ੍ਰਭੁ ਵਰਤੈ ਸਭ ਏਕਸੁ ਤੇ ਉਤਪਤਿ ਚਲੈ॥ ਨਾਨਕ ਗੁਰਮੁਖਿ ਮੇਲਿ ਮਿਲਾਏ ਗੁਰਮੁਖਿ ਹਰਿ ਹਰਿ ਜਾਇ ਰਲੈ॥੫॥੬॥

## ਰਾਗੁ ਪ੍ਰਭਾਤੀ

ਪਦ ਅਰਥ:- ਭਾਂਤਿ-ਅਨੇਕਾਂ ਕਿਸਮਾਂ ਦੇ। ਬਹੁ ਰੰਗੀ-ਅਨੇਕਾਂ ਰੰਗਾਂ ਦੇ। ਉਪਾਇ-ਪੈਦਾ ਕਰ ਕੇ। ਖੇਲੁ-ਜਗਤ-ਤਮਾਸ਼ਾ। ਕਲੀ-ਝਗੜੇ-ਕਲੇਸ਼। ਕਾਲ-ਜੀਵਨ ਸਮੇਂ ਵਿੱਚ। ਰਵਿਆ-ਸਿਮਰਿਆ। ਗੁਪਤਾ-ਲੁਕਿਆ ਹੋਇਆ। ਭਜਿ ਪਇਆ-ਛੇਤੀ ਜਾ ਪਿਆ। ਪੰਚੇ-ਪੰਜੇ ਹੀ। ਆਣੈ-ਲਿਆਉਂਦਾ ਹੈ। ਭੈ- ਅਦਬ ਵਿੱਚ। ਬੈਰਾਗਿ-ਉਪਰਾਮਤਾ ਵਿੱਚ। ਕਰਿ ਆਚਾਰ-ਕਰਮ-ਕਾਂਡ ਦੇ ਕਰਮ ਕਰ ਕੇ। ਸੰਪਉ-ਧਨ। ਸੰਚੈ-ਇਕੱਠਾ ਕਰਦਾ ਹੈ।

### ਰਾਗੁ ਪ੍ਰਭਾਤੀ ਪੰਚਮ ਸਵਾਰੀ ਤਾਲ ਮਾਤਰਾਂ-15 ਵਿਲੰਬਿਤ ਲੈਅ

#### ਅਸਥਾਈ

| 1 | 2 | 3 | 4 | 5 | 6 | 7 | 8 | 9 | 10 | 11 | 12 | 13 | 14 | 15 |
|---|---|---|---|---|---|---|---|---|---|---|---|---|---|---|
| ਪ | -ਧ | - | ਸੰ | ਨ | ਧ | ਧ | ਨ | ਨ | ਧ | ਪ | ਗ | ਪ | ਨ | ਧ |
| ਕ | ਸਲੀ | ਸ | ਕਾ | ਲ | ਮ | ਹਿ | ਰ | ਵਿ | ਆ | ਸ | ਰਾ | ਸ | ਮੁ | ਸ |
| ਗ | ਪਧ | -ਪ | ਧ | ਪ | ਗ | ਰ | ਸਸ | ਰ | ਗਗ | ਰ | ਗ | ਪ | ਧ | ਪ |
| ਘ | ਟਿਘ | ਸਟਿ | ਪ੍ਰ | ਸ | ਰਿ | ਸ | ਰਹਿ | ਆ | ਪ੍ਰ | ਭੁ | ਏ | ਸ | ਕੋ | ਸ |
| ਪ | ਧਸੰ | -ਸੰ | ਨ | ਨ | ਧ | ਨ | ਧ | ਪ | ਗ | ਪ | ਧ | - | ਪ | - |
| ਗੁ | ਰਮੁ | ਸਖਿ | ਪ | ਰ | ਗ | ਟੁ | ਹ | ਰਿ | ਹ | ਰਿ | ਨਾ | ਸ | ਮੁ | ਸ |
| X | | | 2 | | | | 3 | | | | 4 | | 5 | |

#### ਅੰਤਰਾ

| 1 | 2 | 3 | 4 | 5 | 6 | 7 | 8 | 9 | 10 | 11 | 12 | 13 | 14 | 15 |
|---|---|---|---|---|---|---|---|---|---|---|---|---|---|---|
| ਪ | ਪਧ | ਧ | ਸੰ | - | ਰੰ | ਸੰ | ਸੰ | ਰੰ | ਗੰ | ਰੰਰੰ | ਸੰ | ਨ | ਧ | - |
| ਆ | ਸਪੇ | ਸ | ਭਾਂ | ਸ | ਤਿ | ਸ | ਬ | ਣਾ | ਏ | ਬਹੁ | ਰੰ | ਸ | ਗੀ | ਸ |
| ਪ | ਧਗ | -ਪ | ਨ | ਨ | ਧ | - | ਪਪ | ਧ | ਧ | ਪ | ਗ | ਰ | ਗਰ | ਸ |
| ਸਿ | ਸਟਿ | ਸਸ | ਉ | ਪਾ | ਇ | ਸ | ਪ੍ਰ | ਭਿ | ਖੇ | ਲੁ | ਕੀ | ਸ | ਆਸ | ਸ |
| X | | | 2 | | | | 3 | | | | 4 | | 5 | |

ਤਾਨਾਂ ਤੇ ਤਿਹਾਈਆਂ:-

1) ਸਰਗਪ ਧਪਨਧ ਨਪਧਪ ਗਰਸ- ਸਰਗਪ ਧਪਸੰਸੰ ਨਧਨਪ ਧਪਗਰ ਸ-ਸਰ ਗਪਧਪ ਸੰਸੰਰੰਸੰ ਸੰਰੰਗੰਰੰ ਸੰਸੰਨਧ ਨਪਧਪ ਗਰਸ-
2) ਪਧਪਪ ਨਨਧਪ ਗਰਗਰ ਸ-ਪਧ ਪਪਸੰਸੰ ਨਧਨਨ ਧਪਗਰ ਗਰਸ- ਪਧਪਪ ਸੰਸੰਰੰਸੰ ਸੰਰੰਗੰਰੰ ਸੰਸੰਨਧ ਨਨਧਪ ਗਰਗਰ ਸਰਸ-

1) ਪਹਿਲੀ ਤੋਂ ਪੰਜਵੀਂ ਮਾਤਰ ਤੱਕ ਦੇ ਟੁਕੜੇ ਨੂੰ ਪਹਿਲੀ ਮਾਤਰ ਤੋਂ ਤਿੰਨ ਵਾਰ ਬਰਾਬਰ ਲੈ ਕੇ ਸੱਮ ਤੇ ਆਉਣਾ ਹੈ।
2) ਪਹਿਲੀ ਤੋਂ ਸੱਤਵੀਂ ਮਾਤਰ ਤੱਕ ਬੰਦਸ਼ ਅਨੁਸਾਰ ਗਾ ਕੇ ਫਿਰ ਚੌਥੀ ਤੋਂ ਸੱਤਵੀਂ ਮਾਤਰ ਦੇ ਟੁਕੜੇ ਨੂੰ ਦੋ ਵਾਰ ਹੋਰ ਗਾ ਕੇ ਸੱਮ ਤੇ ਆਉਣਾ ਹੈ।
3) 6ਵੀਂ ਮਾਤਰ ਤੇ 'ਮਹਿ' ਦਾ ਉਚਾਰਨ ਫਿਰ 8ਵੀਂ ਤੋਂ 15ਵੀਂ ਮਾਤਰ ਦੇ 8 ਮਾਤਰਾਂ ਦੇ ਟੁਕੜੇ ਨੂੰ 7ਵੀਂ ਮਾਤਰ ਤੋਂ ਚੁੱਕ ਕੇ ਤਿੰਨ ਵਾਰ ਬਰਾਬਰ ਲੈ ਕੇ ਸੱਮ ਤੇ ਮੁਕਾਅ ਕਰਨਾ ਹੈ।

### ਪ੍ਰਭਾਤੀ ਮਹਲਾ ੩॥ (੧੩੩੩-੩੪)

ਜੋ ਤੇਰੀ ਸਰਣਾਈ ਹਰਿ ਜੀਉ ਤਿਨ ਤੂ ਰਾਖਨ ਜੋਗੁ॥ ਤੁਧੁ ਜੇਵਡੁ ਮੈ ਅਵਰੁ ਨ ਸੂਝੈ ਨਾ ਕੋ ਹੋਆ ਨ ਹੋਗੁ॥੧॥ ਹਰਿ ਜੀਉ ਸਦਾ ਤੇਰੀ ਸਰਣਾਈ॥ ਜਿਉ ਭਾਵੈ ਤਿਉ ਰਾਖਹੁ ਮੇਰੇ ਸੁਆਮੀ ਏਹ ਤੇਰੀ ਵਡਿਆਈ॥੧॥ਰਹਾਉ॥ ਜੋ ਤੇਰੀ ਸਰਣਾਈ ਹਰਿ ਜੀਉ ਤਿਨ ਕੀ ਕਰਹਿ ਪ੍ਰਤਿਪਾਲ॥ ਆਪਿ ਕ੍ਰਿਪਾ ਕਰਿ ਰਾਖਹੁ ਹਰਿ ਜੀਉ ਪੋਹਿ ਨ ਸਕੈ ਜਮਕਾਲੁ॥੨॥ ਤੇਰੀ ਸਰਣਾਈ ਸਚੀ ਹਰਿ ਜੀਉ ਨ ਓਹ ਘਟੈ ਨ ਜਾਇ॥ ਜੋ ਹਰਿ ਛੋਡਿ ਦੂਜੈ ਭਾਇ ਲਾਗੈ ਓਹੁ ਜੰਮੈ ਤੈ ਮਰਿ ਜਾਇ॥੩॥ ਜੋ ਤੇਰੀ ਸਰਣਾਈ ਹਰਿ ਜੀਉ ਤਿਨਾ ਦੂਖ ਭੂਖ ਕਿਛੁ ਨਾਹਿ॥ ਨਾਨਕ ਨਾਮੁ ਸਲਾਹਿ ਸਦਾ ਤੂ ਸਚੈ ਸਬਦਿ ਸਮਾਹਿ॥੪॥੪॥

ਪਦ ਅਰਥ:- ਜੇਵਡੁ-ਬਰਾਬਰ ਦਾ। ਅਵਰੁ-ਕੋਈ ਹੋਰ। ਹੋਗੁ-ਹੋਵੇਗਾ। ਪ੍ਰਤਿਪਾਲ-ਪਾਲਣਾ। ਪੋਹਿ ਨ ਸਕੈ-ਡਰਾਅ ਨਹੀਂ ਸਕਦਾ। ਸਚੀ-ਸਦਾ ਕਾਇਮ ਰਹਿਣ ਵਾਲੀ। ਜਾਇ-ਨਾਸ਼ ਨਹੀਂ ਹੁੰਦੀ। ਦੂਜੈ ਭਾਇ-ਮਾਇਆ ਦੇ ਪਿਆਰ ਵਿੱਚ।

## ਰਾਗੁ ਪ੍ਰਭਾਤੀ ਪੜਤਾਲ

ਹਰ ਅੰਤਰੇ ਤੋਂ ਬਾਅਦ ਅਸਥਾਈ ਤੇ ਪਹਿਲੀ ਲੈਅ ਅਨੁਸਾਰ ਆਉਣਾ ਹੈ।

### ਅਸਥਾਈ ਰਮਣੀਕ ਤਾਲ ਮਾਤਰਾਂ-10½ ਵਿਲੰਭਿਤ ਲੈਅ

| 1 | 2 | 3 | 4 | 5 | 6 | 7 | 8 | 9 | 10 | 10½ |
|---|---|---|---|---|---|---|---|---|---|---|
| ਸੰ | ਸੰ | ਨਧ | ਨ | ਸੰਨ | ਧ | ਪਧ | ਪਗ | ਪਪ | ਨ- | ਧ |
| ਹ | ਰਿ | ਜੀS | ਉ | SS | S | ਸਦਾ | ਤੇਰੀ | ਸਰ | ਣਾS | ਈ |
| ਪਧ | ਪਗ | ਰਰ | ਸਰ | ਗਰ | ਗਗ | ਗਰ | ਗਪ | ਧਪ | ਨ- | ਧ |
| ਜਿਉ | ਭਾਵੈ | ਤਿਉ | ਰਾਖਹੁ | ਮੇਰੇ | ਸੁਆਮੀ | ਇਹ | ਤੇਰੀ | ਵਡਿ | ਆS | ਈ |
| x | | 2 | | 3 | | 4 | | | | |

### ਅੰਤਰਾ

| 1 | 2 | 3 | 4 | 5 | 6 | 7 | 8 | 9 | 10 | 10½ |
|---|---|---|---|---|---|---|---|---|---|---|
| ਪ | ਗਪ | ਧਧ | ਸੰਸੰ | ਰੰਰੰ | ਸੰਸੰ | ਸੰਰੰ | ਸੰਨ | ਧਪ | ਨ- | ਧ |
| ਜੋ | ਤੇਰੀ | ਸਰ | ਣਾਈ | ਹਰਿ | ਜੀਉ | ਤਿਨ | ਤੂਰਾ | ਖਨ | ਜੋS | ਗੁ |
| ਗੰਰੰ | ਗੰਰੰ | ਸੰਸੰ | ਨਧ | ਪਨ | ਧਧ | ਪਧ | ਪਗ | ਰਸ | ਗਰ | ਸ |
| ਤੁਧੁ | ਜੇਵ | ਡੁਮੈ | ਅਵ | ਰੁਨ | ਸੂਝੈ | ਨਾS | ਕੋਹੋ | ਆਨ | ਹੋS | ਗੁ |
| x | | 2 | | 3 | | 4 | | | | |

### ਦੂਜਾ ਅੰਤਰਾ ਕੁੰਭ ਤਾਲ ਮਾਤਰਾਂ-11 ਦੁਗੁਨ ਲੈਅ

| 1 | 2 | 3 | 4 | 5 | 6 | 7 | 8 | 9 | 10 | 11 |
|---|---|---|---|---|---|---|---|---|---|---|
| ਪ | - | ਗ | ਪ | ਧ | ਪ | ਸੰ | ਸੰ | ਰੰਰੰ | ਰੰ | ਸੰ |
| ਜੋ | S | ਤੇ | ਰੀ | ਸ | ਰ | ਣਾ | ਈ | ਹਰਿ | ਜੀ | ਉ |
| ਸੰ | ਰੰ | ਸੰ | ਨ | ਧ | ਪਪ | ਪਪ | ਪ | ਨ | ਧ | ਧ |
| ਤਿ | ਨ | ਕੀ | S | ਕ | ਰਹਿ | ਪ੍ਰ | ਤਿ | ਪਾ | S | ਲ |
| ਗੰ | ਰੰ | ਗੰਗੰ | ਰੰ | ਸੰ | ਸੰ | ਨ | ਧਧ | ਪਪ | ਨ | ਧ |
| ਆ | ਪਿ | ਕ੍ਰਿ | ਪਾ | ਕ | ਰਿ | ਰਾ | ਖਹੁ | ਹਰਿ | ਜੀ | ਉ |
| ਪ | ਧ | ਪ | ਗ | ਰ | ਸ | ਸ | ਰ | ਗ | ਰ | ਸ |
| ਪੋ | S | ਹਿ | ਨ | ਸ | ਕੈ | ਜ | ਮ | ਕਾ | S | ਲੁ |
| x | | | | 2 | | 3 | | 4 | | |

## ਤੀਜਾ ਅੰਤਰਾ ਏਕਤਾਲ ਮਾਤਰਾਂ-12 ਦੁਗੁਨ ਲੈਅ

| 1 | 2 | 3 | 4 | 5 | 6 | 7 | 8 | 9 | 10 | 11 | 12 |
|---|---|---|---|---|---|---|---|---|---|---|---|
| ਸੰ | ਸੰ | ਰੰ | ਸੰ | ਨ | ਧ | ਪ | ਗ | ਧ | ਧ | ਪ | ਪ |
| ਤੇ | ਰੀ | ਸ | ਰ | ਣਾ | ਈ | ਸ | ਚੀ | ਹ | ਰਿ | ਜੀ | ਉ |
| ਪ | ਧ | ਪ | ਪ | ਗ | ਰ | ਸ | ਰ | ਗ | ਰ | ਗ | - |
| ਨਾ | s | ੳ | ਹ | ਘ | ਟੈ | ਨ | s | ਜਾ | s | ਇ | s |
| ਗੰ | ਰੰ | ਗੰ | ਰੰ | ਸੰ | ਸੰ | ਨ | ਧ | ਪ | ਨ | ਧ | ਧ |
| ਜੋ | s | ਹ | ਰਿ | ਛੋ | ਡਿ | ਦੂ | ਜੈ | ਭਾ | ਇ | ਲਾ | ਗੈ |
| ਪ | ਧ | ਪ | ਧ | ਪ | ਗ | ਗ | ਰ | ਗ | ਰ | ਸ | - |
| ੳ | ਹੁ | ਜੰ | ਮੈ | ਤੈ | s | ਮ | ਰਿ | ਜਾ | s | ਇ | s |
| x | | 0 | | 2 | | 0 | | 3 | | 4 | |

## ਚੌਥਾ ਅੰਤਰਾ ਆਡਾ ਚਾਰ ਤਾਲ ਮਾਤਰਾਂ-14 ਦੁਗੁਨ ਲੈਅ

| 1 | 2 | 3 | 4 | 5 | 6 | 7 | 8 | 9 | 10 | 11 | 12 | 13 | 14 |
|---|---|---|---|---|---|---|---|---|---|---|---|---|---|
| ਪ | - | - | ਧ | ਧ | - | ਸੰ | ਸੰ | ਸੰ | ਸੰ | ਰੰ | ਰੰ | ਸੰ | ਸੰ |
| ਜੋ | s | s | ਤੇ | ਰੀ | s | ਸ | ਰ | ਣਾ | ਈ | ਹ | ਰਿ | ਜੀ | ਉ |
| ਸੰ | ਰੰ | ਸੰ | ਨ | ਧ | - | ਗ | ਪ | ਧ | ਪ | ਨ | - | ਧ | - |
| ਤਿ | ਨਾ | s | ਦੂ | ਖ | s | ਭੂ | ਖ | ਕਿ | ਛੁ | ਨਾ | s | ਹਿ | s |
| ਸੰ | ਗੰ | ਰੰ | ਸੰ | ਰੰ | ਸੰ | ਨ | ਨ | ਧ | ਪ | ਨ | ਨ | ਧ | - |
| ਨਾ | ਨ | ਕ | ਨਾ | s | ਮੁ | ਸ | ਲਾ | ਹਿ | s | ਸ | ਦਾ | ਤੂ | s |
| ਪ | ਧ | ਗ | ਪ | ਨ | ਧ | ਪ | - | ਧ | ਪ | ਗ | - | ਰ | ਸ |
| ਸ | ਚੈ | s | ਸ | ਬ | ਦਿ | ਸ | s | ਮਾ | s | ਹਿ | s | s | s |
| x | | 2 | | 0 | | 3 | | 0 | | 4 | | 0 | |

ਤਾਨਾਂ ਤੇ ਤਿਹਾਈਆਂ:-

1) ਸਰਗਰ ਗਪਧਪ ਨਨਧਪ ਗਪਧਪ ਸੰਸੰਨਧ ਨਨਧਪ ਸੰਰੰਸੰਨ ਧਪਗਪ ਧਪਗਰ ਸਰਗਰ ਸ-

2) ਸਰਗਪ ਧਪਗਰ ਗਰਸਰ ਸ-ਸਰ ਗਪਧਪ ਨਧਸੰਨ ਧਪਸੰਰੰ ਗੰਰੰਸੰਨ ਧਪਗਪ ਧਪਗਰ ਸ-

3) ਸਰਗਰ ਗਪਧਪ ਨਧਪਧ ਪਗਰਸ ਸਰਗਰ ਗਪਧਪ ਨਧਸੰਰੰ ਗੰਰੰਸੰਨ ਧਪਗਪ ਧਪਗਗ ਰਸ

1) ਗਗਪ ਧਗਗ ਪਧ ਗਗਪ ਧ — ਇਹ 4½ ਮਾਤਰਾਂ ਦਾ ਟੁਕੜਾ 7ਵੀਂ ਮਾਤਰ ਤੋਂ ਚੁੱਕ
ਸਦਾਤੇ ਰੀਸਦਾ ਤੇਰੀ ਸਦਾਤੇ ਰੀ — ਕੇ ਸੱਮ ਤੇ ਆਉਣਾ ਹੈ।

2) ਪਧ ਗਪ ਧਪ ਧਗ ਪਧ ਪਧ ਗਪ ਧ — ਇਹ 7½ ਮਾਤਰਾਂ ਦੇ ਟੁਕੜੇ ਨੂੰ ਚੌਥੀ
ਸਰ ਣਾs ਈਸ ਰਣਾ sਈ ਸਰ ਣਾs ਈ — ਮਾਤਰ ਤੋਂ ਚੁੱਕ ਕੇ ਸੱਮ ਤੇ ਆਉਣਾ ਹੈ।

## ਪ੍ਰਭਾਤੀ ਮਹਲਾ ੩॥ (੧੩੩੪)

ਗੁਰਮੁਖਿ ਹਰਿ ਜੀਉ ਸਦਾ ਧਿਆਵਹੁ ਜਬ ਲਗੁ ਜੀਅ ਪਰਾਨ॥ ਗੁਰ ਸਬਦੀ ਮਨੁ ਨਿਰਮਲੁ ਹੋਆ ਚੂਕਾ ਮਨਿ ਅਭਿਮਾਨੁ॥ ਸਫਲੁ ਜਨਮੁ ਤਿਸੁ ਪ੍ਰਾਨੀ ਕੇਰਾ ਹਰਿ ਕੈ ਨਾਮਿ ਸਮਾਨ॥੧॥ ਮੇਰੇ ਮਨ ਗੁਰ ਕੀ ਸਿਖ ਸੁਣੀਜੈ॥ ਹਰਿ ਕਾ ਨਾਮੁ ਸਦਾ ਸੁਖਦਾਤਾ ਸਹਜੇ ਹਰਿ ਰਸੁ ਪੀਜੈ॥੧॥ਰਹਾਉ॥ ਮੂਲੁ ਪਛਾਣਨਿ ਤਿਨ ਨਿਜ ਘਰਿ ਵਾਸਾ ਸਹਜੇ ਹੀ ਸੁਖੁ ਹੋਈ॥ ਗੁਰ ਕੈ ਸਬਦਿ ਕਮਲੁ ਪਰਗਾਸਿਆ ਹਉਮੈ ਦੁਰਮਤਿ ਖੋਈ॥ ਸਭਨਾ ਮਹਿ ਏਕੋ ਸਚੁ ਵਰਤੈ ਵਿਰਲਾ ਬੂਝੈ ਕੋਈ॥੨॥ ਗੁਰਮਤੀ ਮਨੁ ਨਿਰਮਲੁ ਹੋਆ ਅੰਮ੍ਰਿਤੁ ਤਤੁ ਵਖਾਨੈ॥ ਹਰਿ ਕਾ ਨਾਮੁ ਸਦਾ ਮਨਿ ਵਸਿਆ ਵਿਚਿ ਮਨ ਹੀ ਮਨੁ ਮਾਨੈ॥ ਸਦ ਬਲਿਹਾਰੀ ਗੁਰ ਅਪੁਨੇ ਵਿਟਹੁ ਜਿਤੁ ਆਤਮ ਰਾਮੁ ਪਛਾਨੈ॥੩॥ ਮਾਨਸ ਜਨਮਿ ਸਤਿਗੁਰੂ ਨ ਸੇਵਿਆ ਬਿਰਥਾ ਜਨਮੁ ਗਵਾਇਆ॥ ਨਦਰਿ ਕਰੇ ਤਾਂ ਸਤਿਗੁਰੁ ਮੇਲੇ ਸਹਜੇ ਸਹਜਿ ਸਮਾਇਆ॥ ਨਾਨਕ ਨਾਮੁ ਮਿਲੈ ਵਡਿਆਈ ਪੂਰੈ ਭਾਗਿ ਧਿਆਇਆ॥੪॥੫॥

ਪਦ ਅਰਥ:- ਜਬ ਲਗੁ-ਜਦੋਂ ਤੱਕ। ਨਿਰਮਲੁ-ਪਵਿੱਤਰ। ਚੂਕਾ-ਮੁੱਕ ਜਾਂਦਾ ਹੈ। ਕੇਰਾ-ਦਾ। ਸਮਾਨ-ਸਮਾਇਆ ਰਹਿੰਦਾ ਹੈ। ਸਹਜੇ-ਆਤਮਕ ਅਡੋਲਤਾ ਵਿੱਚ। ਪੀਜੈ-ਪੀਣਾ ਚਾਹੀਦਾ ਹੈ। ਮੂਲੁ-ਜਗਤ ਦਾ ਰਚਨਹਾਰ। ਕਮਲੁ-ਹਿਰਦਾ ਕੌਲ-ਫੁੱਲ। ਪਰਗਾਸਿਆ-ਖਿੜ੍ਹ ਪੈਂਦਾ ਹੈ। ਦੁਰਮਤਿ-ਖੋਟੀ ਮੱਤ। ਮਾਨੈ-ਪਤੀਜਿਆ ਰਹਿੰਦਾ ਹੈ। ਆਤਮ ਰਾਮੁ-ਪਰਮਾਤਮਾ। ਬਿਰਥਾ-ਵਿਅਰਥ।

### ਰਾਗੁ ਪ੍ਰਭਾਤੀ ਪੰਜਾਬੀ ਠੇਕਾ/ਛੋਟਾ ਤੀਨ ਤਾਲ ਮਾਤਰਾਂ-16 ਮੱਧ ਲੈਅ

#### ਅਸਥਾਈ

| 1 | 2 | 3 | 4 | 5 | 6 | 7 | 8 | 9 | 10 | 11 | 12 | 13 | 14 | 15 | 16 |
|---|---|---|---|---|---|---|---|---|---|---|---|---|---|---|---|
| | | | | | | | | | | | ਸੰ | ਸੰ | ਨ | - | ਧ |
| | | | | | | | | | | | ਮੇ | ਰੇ | ਮ | S | ਨ |
| ਨ | ਨ | ਧ | - | ਪ | - | ਗ | ਪ | ਨ | - | ਧ | ਪ | ਧ | ਗ | - | ਪ |
| ਗੁ | ਰ | ਕੀ | S | ਸਿ | S | ਖ | ਸੁ | ਣੀ | S | ਜੈ | ਹ | ਰਿ | ਕਾ | S | S |
| ਧ | - | ਪ | - | ਗ | ਪ | ਧ | ਪ | ਗ | ਰ | ਸ | ਸ | ਰ | ਗ | - | ਰ |
| ਨਾ | S | ਮੁ | S | ਸ | ਦਾ | ਸੁ | ਖ | ਦਾ | S | ਤਾ | ਸ | ਹ | ਜੇ | S | S |
| ਗ | - | ਪ | - | ਗ | ਪ | ਧ | ਪ | ਨ | ਧ | ਧ | | | | | |
| ਹ | S | ਰਿ | S | ਰ | S | ਸੁ | S | ਪੀ | S | ਜੈ | | | | | |
| X | | | | 2 | | | | 0 | | | | 3 | | | |

#### ਅੰਤਰਾ

| 1 | 2 | 3 | 4 | 5 | 6 | 7 | 8 | 9 | 10 | 11 | 12 | 13 | 14 | 15 | 16 |
|---|---|---|---|---|---|---|---|---|---|---|---|---|---|---|---|
| | | | | | | | | | | | ਪ | ਪ | ਧ | ਪ | ਧ |
| | | | | | | | | | | | ਗੁ | ਰ | ਮੁ | S | ਖਿ |
| ਸੰ | ਸੰ | ਰੰ | ਸੰ | ਸੰ | ਰੰ | ਗੰ | ਰੰ | ਸੰ | ਨ | ਧਧ | ਗ | ਪ | ਧ | - | ਪ |
| ਹ | ਰਿ | ਜੀ | ਉ | ਸ | S | ਦਾ | ਧਿ | ਆ | S | ਵਹੁ | ਜ | S | ਬ | S | S |
| ਸੰ | ਨ | ਧ | ਪ | ਧਧ | ਪ | ਗ | ਰ | ਗ | ਰ | ਸ | | | | | |
| ਲ | S | ਗੁ | S | ਜੀਅ | S | S | S | ਪ | ਰਾ | ਨ | | | | | |
| X | | | | 2 | | | | 0 | | | | 3 | | | |

ਰਾਗੁ ਪ੍ਰਭਾਤੀ

ਪ੍ਰਭਾਤੀ ਭਗਤ ਬੇਣੀ ਜੀ ਕੀ ੴ ਸਤਿਗੁਰ ਪ੍ਰਸਾਦਿ।। (੧੩੫੧)

ਤਨਿ ਚੰਦਨੁ ਮਸਤਕਿ ਪਾਤੀ।। ਰਿਦ ਅੰਤਰਿ ਕਰ ਤਲ ਕਾਤੀ।। ਠਗ ਦਿਸਟਿ ਬਗਾ ਲਿਵ ਲਾਗਾ।। ਦੇਖਿ ਬੈਸਨੋ ਪ੍ਰਾਨ ਮੁਖ ਭਾਗਾ।।੧।। ਕਲਿ ਭਗਵਤ ਬੰਦ ਚਿਰਾਂਮੰ।। ਕ੍ਰੂਰ ਦਿਸਟਿ ਰਤਾ ਨਿਸਿ ਬਾਦੰ।।੧।। ਰਹਾਉ।। ਨਿਤਪ੍ਰਤਿ ਇਸਨਾਨੁ ਸਰੀਰੰ।। ਦੁਇ ਧੋਤੀ ਕਰਮ ਮੁਖਿ ਖੀਰੰ।। ਰਿਦੈ ਛੁਰੀ ਸੰਧਿਆਨੀ।। ਪਰ ਦਰਬੁ ਹਿਰਨ ਕੀ ਬਾਨੀ।।੨।। ਸਿਲ ਪੂਜਸਿ ਚਕ੍ਰ ਗਣੇਸੰ।। ਨਿਸਿ ਜਾਗਸਿ ਭਗਤਿ ਪ੍ਰਵੇਸੰ।। ਪਗ ਨਾਚਸਿ ਚਿਤੁ ਅਕਰਮੰ।। ਏ ਲੰਪਟ ਨਾਚ ਅਧਰਮੰ।।੩।। ਮ੍ਰਿਗ ਆਸਣੁ ਤੁਲਸੀ ਮਾਲਾ।। ਕਰ ਊਜਲ ਤਿਲਕੁ ਕਪਾਲਾ।। ਰਿਦੈ ਕੂੜੁ ਕੰਠਿ ਰੁਦ੍ਰਾਖੰ।। ਰੇ ਲੰਪਟ ਕ੍ਰਿਸਨੁ ਅਭਾਖੰ।।੪।। ਜਿਨਿ ਆਤਮ ਤਤੁ ਨ ਚੀਨ੍ਹਿਆ।।ਸਭ ਫੋਕਟ ਧਰਮ ਅਬੀਨਿਆ।। ਕਹੁ ਬੇਣੀ ਗੁਰਮੁਖਿ ਧਿਆਵੈ।। ਬਿਨੁ ਸਤਿਗੁਰ ਬਾਟ ਨ ਪਾਵੈ।।੫।।੧।।

ਪਦ ਅਰਥ:- ਤਨਿ-ਸਰੀਰ ਉੱਤੇ। ਪਾਤੀ-ਤੁਲਸੀ ਦੇ ਪੱਤਰ। ਰਿਦ-ਹਿਰਦਾ। ਕਰ ਤਲ-ਹੱਥਾਂ ਦੀਆਂ ਤਲੀਆਂ ਉੱਤੇ। ਕਾਤੀ-ਕੈਂਚੀ। ਦਿਸਟਿ-ਨਿਗਾਹ। ਬਗਾ-ਬਗਲਾ। ਬੈਸਨੋ-ਵੈਸ਼ਨੋ (ਦਇਆਵਾਨ)। ਭਾਗਾ-ਨੱਸ ਗਏ ਹਨ। ਕਲਿ-ਕਲਿਜੁਗ ਵਿੱਚ। ਚਿਰਾਂਮੰ-ਚਿਰ ਤੱਕ। ਕੂਰ-ਟੇਢੀ। ਰਤਾ-ਮਸਤ। ਬਾਦੰ-ਮਾਇਆ ਲਈ ਝਗੜਾ। ਮੁਖਿ ਖੀਰੰ-ਦੁਧਾਧਾਰੀ ਹੈ। ਸੰਧਿਆਨੀ-ਨਿਸ਼ਾਨਾ ਬਨ੍ਹ ਕੇ ਰੱਖੀ ਹੋਈ ਹੈ। ਪਰ-ਪਰਾਇਆ। ਦਰਬੁ-ਧਨ। ਹਿਰਨ-ਚੁਰਾਉਣਾ। ਬਾਨੀ-ਆਦਤ। ਪਗ-ਪੈਰਾਂ ਨਾਲ। ਅਕਰਮੰ-ਮੰਦੇ ਕੰਮਾਂ ਵਿੱਚ। ਏ ਲੰਪਟ-ਹੇ ਵਿਸ਼ਈ!। ਮ੍ਰਿਗ-ਹਿਰਨ। ਕਪਾਲਾ-ਮੱਥੇ ਉੱਤੇ। ਕੰਠਿ ਰੁਦ੍ਰਾਖੰ - ਗਲ ਵਿੱਚ ਰੁਦ੍ਰਾਖ ਦੀ ਮਾਲਾ। ਕ੍ਰਿਸਨੁ-ਪ੍ਰਮਾਤਮਾ। ਅਭਾਖੰ-ਨਹੀਂ ਸਿਮਰਦਾ। ਤਤੁ-ਅਸਲੀਅਤ। ਚੀਨ੍ਹਿਆ-ਪਛਾਣਿਆਂ। ਫੋਕਟ-ਫੋਕੇ। ਅਬੀਨਿਆ-ਅੰਨੇ ਦੇ। ਬਾਟ-ਜੀਵਨ ਦਾ ਸਹੀ ਰਸਤਾ।

## ਰਾਗੁ ਪ੍ਰਭਾਤੀ ਦੀਪਚੰਦੀ ਤਾਲ ਮਾਤਰਾਂ-14 ਮੱਧ ਲੈਅ

### ਅਸਥਾਈ

| 1 | 2 | 3 | 4 | 5 | 6 | 7 | 8 | 9 | 10 | 11 | 12 | 13 | 14 |
|---|---|---|---|---|---|---|---|---|---|---|---|---|---|
| ਸੰ | ਰੰ | ਸੰ | ਨ | ਧ | ਨ | ਨ | ਪ | ਧ | ਪ | ਗ | ਗ | ਰ | ਗ |
| ਕ | ऽ | ਲਿ | ਭ | ਗ | ਵ | ਤ | ਬੰ | ਦ | ऽ | ਚਿ | ਰਾਂ | ਮੰ | ऽ |
| ਪਪ | ਧ | ਪ | ਗ | ਰ | ਸ | ਰ | ਗ | ਪ | ਪਧ | ਸੰ | ਨ | ਧ | - |
| ਕ੍ਰੂ | ऽ | ਰ | ਦਿ | ਸ | ਟਿ | ऽ | ਰ | ਤਾ | ਨਿਸਿ | ਬਾ | ऽ | ਦੰ | ऽ |
| x | | | 2 | | | | 0 | | | 3 | | | |

### ਅੰਤਰਾ

| 1 | 2 | 3 | 4 | 5 | 6 | 7 | 8 | 9 | 10 | 11 | 12 | 13 | 14 |
|---|---|---|---|---|---|---|---|---|---|---|---|---|---|
| ਪ | ਪ | ਧ | ਸੰ | ਰੰ | ਸੰ | ਸੰ | ਗੰਗੰ | ਰੰ | ਸੰ | ਨ | ਧਪ | ਨ | ਧ |
| ਤ | ਨਿ | ऽ | ਚੰ | ऽ | ਦ | ਨੁ | ਮਸ | ਤ | ਕਿ | ਪਾ | ऽऽ | ਤੀ | ऽ |
| ਸੰ | ਸੰ | ਨਧ | ਨ | ਧਪ | ਨ | ਧ | ਗਗ | ਧ | ਪ | ਗ | ਰ | ਗਰ | ਸ |
| ਰਿ | ਦ | ऽऽ | ਅੰ | ऽऽ | ਤ | ਰਿ | ਕਰ | ਤ | ਲ | ਕਾ | ऽ | ਤੀऽ | ऽ |
| x | | | 2 | | | | 0 | | | 3 | | | |

## ਕਬਿੱਤ ਸਵੱਯੇ ਭਾਈ ਗੁਰਦਾਸ ਜੀ

ਚਰਨ ਸਰਨਿ ਗੁਰ ਏਕ ਪੈਂਡਾ ਜਾਇ ਚਲ, ਸਤਿਗੁਰ ਕੋਟਿ ਪੈਂਡਾ ਆਗੇ ਹੋਇ ਲੇਤ ਹੈ। ਏਕ ਬਾਰ ਸਤਿਗੁਰ ਮੰਤ੍ਰ ਸਿਮਰਨ ਮਾਤ੍ਰ, ਸਿਮਰਨ ਤਾਹਿ ਬਾਰੰਬਾਰ ਗੁਰ ਹੇਤ ਹੈ। ਭਾਵਨੀ ਭਗਤਿ ਭਾਇ ਕਉਡੀ ਅਗ੍ਰਭਾਗ ਰਾਖੈ, ਤਾਹਿ ਗੁਰ ਸਰਬ ਨਿਧਾਨ ਦਾਨ ਦੇਤ ਹੈ। ਸਤਿਗੁਰੁ ਦਇਆ ਨਿਧਿ ਮਹਿਮਾ ਅਗਾਧਿ ਬੋਧਿ, ਨਮੋ ਨਮੋ ਨਮੋ ਨਮੋ ਨੇਤਿ ਨੇਤਿ ਨੇਤਿ ਹੈ।।੧੧੧।।

ਪਦ ਅਰਥ:- ਪੈਂਡਾ-ਕਦਮ। ਕੋਟਿ-ਕਰੋੜ। ਹੇਤ-ਪ੍ਰੇਮ। ਭਾਵਨੀ-ਸ਼ਰਧਾ। ਅਗ੍ਰਭਾਗ-ਸਾਹਮਣੇ। ਨਿਧਾਨ-ਖ਼ਜ਼ਾਨੇ। ਦਇਆ ਨਿਧਿ-ਦਇਆ ਦੇ ਖ਼ਜ਼ਾਨੇ, ਭੰਡਾਰ। ਅਗਾਧਿ-ਅਤਿ ਡੂੰਘਾ। ਬੋਧਿ-ਗਿਆਨ, ਸੋਝੀ। ਨਮੋ-ਨਮਸਕਾਰ। ਨੇਤਿ-ਨਹੀ ਹੈ ਉਸ ਜਿਹਾ, ਬੇਅੰਤ।

## ਰਾਗੁ ਪ੍ਰਭਾਤੀ ਰੂਪਕ ਤਾਲ ਮਾਤਰਾਂ-7 ਮੱਧ ਲੈਅ

| ਅਸਥਾਈ | | | | | | | ਅੰਤਰਾ | | | | | | |
|---|---|---|---|---|---|---|---|---|---|---|---|---|---|
| 1 | 2 | 3 | 4 | 5 | 6 | 7 | 1 | 2 | 3 | 4 | 5 | 6 | 7 |
| ਪਪ | ਧ | ਪ | ਸੰਸੰ | ਸੰ | ਨਧ | ਨ | ਪ | ਧ | ਪ | ਸੰਸੰ | ਰੰ | ਸੰ | ਸੰ |
| ਸਤਿ | ਗੁ | ਰੁ | ਦਇ | ਆ | ਨਿS | ਧਿ | ਚ | ਰ | ਨ | ਸਰ | ਨਿ | ਗੁ | ਰ |
| ਪਪ | ਧ | ਪ | ਗ | ਰ | ਗ | ਗ | ਗੰਗੰ | ਰੰ | ਸੰ | ਨ | ਧ | ਨ | ਧ |
| ਮਹਿ | ਮਾ | ਅ | ਗਾ | ਧਿ | ਬੋ | ਧਿ | ਏਕ | ਪੈਂ | ਡਾ | ਜਾ | ਇ | ਚ | ਲ |
| ਸਸ | ਰ | ਸ | ਗ | ਪ | ਧ | ਪ | ਸੰਸੰ | ਨ | ਧ | ਨ | ਪ | ਧ | ਧ |
| ਨਮੋ | ਨ | ਮੋ | ਨ | ਮੋ | ਨ | ਮੋ | ਸਤਿ | ਗੁ | ਰ | ਕੋ | ਟਿ | ਪੈਂ | ਡਾ |
| ਸੰ | ਨ | ਧ | ਨ | ਪ | ਧ | ਧ | ਪ | ਧ | ਪਪ | ਗ | ਗ | ਰ | ਸ |
| ਨੇ | ਤਿ | ਨੇ | ਤਿ | ਨੇ | ਤਿ | ਹੈ | ਆ | ਗੇ | ਹੋਇ | ਲੇ | ਤ | ਹੈ | S |
| X | | | 2 | | 3 | | X | | | 2 | | 3 | |

## (ਤ੍ਵ ਪ੍ਰਸਾਦਿ।। ਕਬਿੱਤ) ਅਕਾਲ ਉਸਤਤ ਪਾ: ੧੦

ਕਹੂੰ ਬ੍ਰਹਮ ਬਾਦ ਕਹੂੰ ਬਿਦਿਆ ਕੋ ਬਿਖਾਦ ਕਹੂੰ ਨਾਦ ਕੋ ਨਨਾਦ ਕਹੂੰ ਪੂਰਨ ਭਗਤ ਹੋ।। ਕਹੂੰ ਬੇਦ ਰੀਤ ਕਹੂੰ ਬਿਦਿਆ ਕੀ ਪ੍ਰਤੀਤ ਕਹੂੰ ਨੀਤ ਅਉ ਅਨੀਤ ਕਹੂੰ ਜੁਆਲਾ ਸੀ ਜਗਤ ਹੋ।। ਪੂਰਨ ਪ੍ਰਤਾਪ ਕਹੂੰ ਇਕਾਤੀ ਕੋ ਜਾਪ ਕਹੂੰ ਤਾਪ ਕੋ ਅਤਾਪ ਕਹੂੰ ਜੋਗ ਤੇ ਡਿਗਤ ਹੋ।। ਕਹੂੰ ਬਰ ਦੇਤ ਕਹੂੰ ਛਲ ਸਿਉ ਛਿਨਾਇ ਲੇਤ ਸਰਬ ਕਾਲ ਸਰਬ ਠਉਰ ਏਕ ਸੇ ਲਗਤ ਹੋ।।੧੦।।੨੦।।

ਪਦ ਅਰਥ:- ਬ੍ਰਹਮ ਬਾਦ-ਆਤਮ ਚਰਚਾ। ਬਿਖਾਦ-ਚਰਚਾ, ਗਿਆਨ ਚਰਚਾ। ਨਾਦ-ਆਵਾਜ਼, ਸ਼ਬਦ। ਨਨਾਦ-ਅਵਾਜ਼। ਪ੍ਰਤੀਤ-ਭਰੋਸਾ। ਨੀਤ-ਮਰਯਾਦਾ। ਅਨੀਤ-ਮ੍ਰਿਯਾਦਾ ਵਿਰੁਧ ਕੰਮ। ਜੁਆਲਾ-ਅੱਗ। ਜਗਤ-ਚਮਕਦੇ ਹੋ। ਤਾਪ-ਗਰਮ। ਅਤਾਪ-ਸਰਦ। ਡਿਗਤ-ਡਿੱਗ ਰਹੇ ਹੋ। ਛਿਨਾਇ ਲੇਤ-ਖੋਹ ਲੈਂਦੇ ਹੋ।

## ਰਾਗੁ ਪ੍ਰਭਾਤੀ ਦਾਦਰਾ ਤਾਲ ਮਾਤਰਾਂ-6 ਮੱਧ ਲੈਅ

| ਅਸਥਾਈ | | | | | | ਅੰਤਰਾ | | | | | |
|---|---|---|---|---|---|---|---|---|---|---|---|
| 1 | 2 | 3 | 4 | 5 | 6 | 1 | 2 | 3 | 4 | 5 | 6 |
| | | | ਗਪ | ਧਨ | ਧਧ | | | | ਪ | ਪ | ਧਧ |
| | | | ਕS | ਹੂੰS | ਬਰ | | | | ਕ | ਹੂੰ | ਬ੍ਰਹਮ |
| ਸੰ | ਸੰ | ਨਧ | ਨਨ | ਧਪ | ਗਪ | ਸੰ | ਰੰ | ਸੰਸੰ | ਗੰ | ਰੰਰੰ | ਸੰ |
| ਦੇ | ਤ | ਕਹੂੰ | ਛਲ | ਸਿS | ਉS | ਬਾ | ਦ | ਕਹੂੰ | ਬਿ | ਦਿਆ | ਕੋ |
| ਧ | ਧਧ | ਪਪ | ਗਪ | ਧ | ਪ | ਨਧ | ਨ | ਧ | ਪਧ | ਗ | ਪ |
| ਛਿ | ਨਾਇ | ਲੇਤ | ਸਰਬ | ਕਾ | ਲ | ਬਿS | ਖਾ | ਦ | ਕਹੂੰ | ਨਾ | ਦ |
| ਗਗ | ਰਰ | ਸ | ਸਰ | ਗ | ਰ | ਧਧ | ਧ | ਪ | ਪਪ | ਧ | ਪਪ |
| ਸਰਬ | ਠਉ | ਰ | ਏਕ | ਸੇ | S | ਕੋਨ | ਨਾ | ਦ | ਕਹੂੰ | ਪੂ | ਰਨ |
| ਗਰ | ਸਰ | ਗ | | | | ਗ | ਰਰ | ਸ | | | |
| ਲS | ਗਤ | ਹੋ | | | | ਭ | ਗਤ | ਹੋ | | | |
| X | | | 0 | | | X | | | 0 | | |

## ਰਾਗੁ ਪ੍ਰਭਾਤੀ (ਭੈਰਵ ਅੰਗ)

ਪਰੀਚੈ:-

ਰਾਗੁ-ਪ੍ਰਭਾਤੀ ਥਾਟ-ਭੈਰਵ ਸਵਰ-ਰਿਸ਼ਭ, ਧੈਵਤ ਕੋਮਲ ਦੋਵੇਂ ਮਧਿਅਮ ਹੋਰ ਸਭ ਸ਼ੁਧ

ਵਰਜਿਤ ਸਵਰ-ਕੋਈ ਨਹੀਂ ਵਾਦੀ-ਮਧਿਅਮ ਸੰਵਾਦੀ -ਸੜਜ਼

ਜਾਤੀ- ਸੰਪੂਰਨ-ਸੰਪੂਰਨ ਸਮਾਂ-ਦਿਨ ਦਾ ਪਹਿਲਾ ਪਹਿਰ ਅੰਮ੍ਰਿਤ ਵੇਲਾ

ਆਰੋਹ- ਸ ਰੁ ਗ ਮ ਮ̍ ਗ, ਮ ਪ ਧੁ ਨ ਸੰ । ਅਵਰੋਹ- ਸੰ ਨ ਧੁ ਪ ਮ, ਮ̍ ਮ ਗ, ਰੁ ਰੁ ਸ।

ਮੁਖ ਅੰਗ (ਪਕੜ)- ਸ, ਰੁਸ, ਧ਼ੁ, ਨ਼ਸ, ਗ ਮ ਧੁ ਪ, ਮ ਗ, ਗ ਮ ਮ̍ ਗ, ਰੁ ਸ।

ਸੰਖੇਪ ਸਵਰ ਵਿਸਥਾਰ - ਸ ਨ਼ ਸ, ਰੁ ਸ, ਨ਼ ਸ, ਨ਼ ਧ਼ੁ ਨ਼ ਸ ਨ਼ ਰੁ ਗ ਰੁ ਸ, ਗ ਮ ਮ̍ ਮ, ਗ ਮ, ਮ ਧੁ ਪ, ਧੁ ਨ ਧੁ ਪ, ਮ ਮ̍ ਗ, ਮ ਪ ਧੁ, ਨ ਸੰ, ਰੁੰ ਸੰ, ਰੁੰ ਗੰ ਰੁੰ ਸੰ, ਨ ਧੁ ਪ ਧੁ ਮ ਪ ਮ ਗ, ਗ ਮ, ਮ̍ ਮ ਗ ਰੁ ਸ।

ਸ਼ਬਦ 'ਹਰਿ ਜੀਉ ਸਦਾ ਤੇਰੀ ਸਰਣਾਈ' ਪੜਤਾਲ ਬੰਦਸ਼ ਵਾਲਾ ਹੈ। (੧੩੩੩-੩੪)

### ਰਾਗੁ ਪ੍ਰਭਾਤੀ ਤੀਨ ਤਾਲ ਮਾਤਰਾਂ-16 ਮੱਧ ਲੈਅ

#### ਅਸਥਾਈ

| 1 | 2 | 3 | 4 | 5 | 6 | 7 | 8 | 9 | 10 | 11 | 12 | 13 | 14 | 15 | 16 |
|---|---|---|---|---|---|---|---|---|---|---|---|---|---|---|---|
| | | | | | | | | ਗ | ਮ | ਧੁ | ਪ | ਮ | ਮ̍ | ਮ | ਗ |
| | | | | | | | | ਹ | ਰਿ | ਜੀ | ਉ | ਸ | ऽ | ਦਾ | ऽ |
| ਮ | ਮ | ਗ | ਮ | ਗ | ਰੁ | ਸ | - | ਧ਼ੁ | ਨ਼ | ਸ | ਰੁ | ਗ | ਮ | ਮ̍ | ਮ |
| ਤੇ | ਰੀ | ਸ | ਰ | ਣਾ | ऽ | ਈ | ऽ | ਜਿ | ऽ | ਉ | ऽ | ਭਾ | ਵੈ | ਤਿ | ਉ |
| ਪ | ਧੁਧੁ | ਨ | ਸੰ | ਨ | ਧੁ | ਪ | - | ਨ | ਸੰ | ਨ | ਧੁ | ਧੁ | ਨ | ਧੁ | ਪ |
| ਰਾ | ਖੁ੍ਹ | ਮੇ | ਰੇ | ਸੁ | ਆ | ਮੀ | ऽ | ਏ | ऽ | ਹ | ऽ | ਤੇ | ऽ | ਰੀ | ऽ |
| ਮ | ਮ̍ | ਮ | ਗ | ਮ | ਗ | ਰੁ | ਸ | | | | | | | | |
| ਵ | ਡਿ | ਆ | ऽ | ਈ | ऽ | ऽ | ऽ | | | | | | | | |
| x | | | | 2 | | | | 0 | | | | 3 | | | |

#### ਅੰਤਰਾ

| 1 | 2 | 3 | 4 | 5 | 6 | 7 | 8 | 9 | 10 | 11 | 12 | 13 | 14 | 15 | 16 |
|---|---|---|---|---|---|---|---|---|---|---|---|---|---|---|---|
| | | | | | | | | ਮ | - | ਪ | - | ਧੁ | - | ਨ | - |
| | | | | | | | | ਜੋ | ऽ | ਤੇ | ऽ | ਰੀ | ऽ | ऽ | ऽ |
| ਸੰ | ਸੰ | ਸੰ | ਸੰ | ਰੁੰ | ਰੁੰ | ਸੰ | ਸੰ | ਨ | ਸੰ | ਨ | ਧੁ | ਪ | ਧੁ | ਪ | ਪ |
| ਸ | ਰੁ | ਣਾ | ਈ | ਹ | ਰਿ | ਜੀ | ਉ | ਤਿ | ਨ | ਤੂ | ऽ | ਰਾ | ऽ | ਖ | ਨ |
| ਮ | ਮ̍ | ਮ | - | ਗ | ਰੁ | ਸ | - | | | | | | | | |
| ਜੋ | ऽ | ऽ | ऽ | ਗੁ | ऽ | ऽ | ऽ | | | | | | | | |
| x | | | | 2 | | | | 0 | | | | 3 | | | |

ਅੰਤਰੇ ਦੀ ਦੂਜੀ ਪੰਗਤੀ 'ਤੁਧੁ ਜੇਵਡੁ ਮੈ ਅਵਰੁ ਨ ਸੂਝੈ' ਉਪਰੋਕਤ ਅੰਤਰੇ ਅਨੁਸਾਰ

ਤਾਨਾਂ ਤੇ ਤਿਹਾਈਆਂ:-

1) ਗਮ ਪਧੁ ਨਧੁ ਪਮ ਗਮ ਮ̍ਮ ਗਰੁ ਸ- 2) ਗਮ ਪਧੁ ਨਸੰ ਰੁੰਸੰ ਨਧੁ ਪਮ ਮ̍ਗ ਰੁਸ

3) ਗਮ ਪਧੁ ਪਮ ਗਰੁ ਸ- ਗਮ ਪਧੁ ਨਸੰ ਰੁੰਸੰ ਨਨ ਧੁਪ ਗਮ ਮ̍ਮ ਗਮ ਗਰੁ ਸ-

4) ਧੁਪ ਮਗ ਮ̍ਮ ਗਰੁ ਸ- ਨਨ ਧੁਪ ਸੰਰੁੰ ਗੰਰੁੰ ਸੰਨ ਧੁਪ ਮਗ ਮ̍ਮ ਮਗ ਰੁਸ ਨ਼ਸ

1) 9ਵੀਂ ਤੋਂ 16ਵੀਂ ਮਾਤਰ ਦੇ ਮੁਖੜੇ ਨੂੰ ਪਹਿਲੀ ਮਾਤਰ ਤੋਂ ਬਰਾਬਰ ਵਿਚ ਲੈ ਕੇ ਫਿਰ 13ਵੀਂ ਤੋਂ 16ਵੀਂ ਮਾਤਰ ਨੂੰ ਦੋ ਵਾਰ ਬਰਾਬਰ ਵਿੱਚ ਲੈ ਕੇ ਸੱਮ ਤੇ ਆਉਣਾ ਹੈ।
2) ਪਹਿਲੀ ਮਾਤਰ ਤੋਂ ਅਸਥਾਈ ਦੀ ਦੁਗੁਨ ਲੈ ਕੇ ਫਿਰ 9ਵੀਂ ਤੋਂ 16ਵੀਂ ਮਾਤਰ ਦੇ ਮੁਖੜੇ ਨੂੰ ਤਿੰਨ ਵਾਰ ਦੁਗੁਨ ਵਿੱਚ ਲੈ ਕੇ ਸੱਮ ਤੇ ਆਉਣਾ ਹੈ।
3) ਬੰਦਸ਼ ਅਨੁਸਾਰ 9ਵੀਂ ਤੋਂ 16ਵੀਂ ਮਾਤਰ ਨੂੰ ਤਿੰਨ ਵਾਰ ਬਰਾਬਰ ਲੈ ਕੇ ਸੱਮ ਤੇ ਮੁਕਾਅ ਕਰਨਾ ਹੈ।

## (ਤ੍ਵ ਪ੍ਰਸਾਦਿ।। ਸਵੱਯੇ।।) ਅਕਾਲ ਉਸਤਤ ਪਾ: ੧੦

ਬੀਰ ਅਪਾਰ ਬਡੇ ਬਰਿਆਰ ਅਬਿਚਾਰਹਿ ਸਾਰ ਕੀ ਧਾਰ ਭਛੱਯਾ।। ਤੋਰਤ ਦੇਸ ਮਲਿੰਦ ਮਵਾਸਨ ਮਾਤੇ ਗਜਾਨ ਕੇ ਮਾਨ ਮਲੱਯਾ।। ਗਾੜ੍ਹੇ ਗੜ੍ਹਾਨ ਕੋ ਤੋੜਨਹਾਰ ਸੁ ਬਾਤਨ ਹੀਂ ਚਕ ਚਾਰ ਲਵੱਯਾ।। ਸਾਹਿਬੁ ਸ੍ਰੀ ਸਭ ਕੋ ਸਿਰਨਾਇਕ ਜਾਚਕ ਅਨੇਕ ਸੁ ਏਕ ਦਿਵੱਯਾ।।੬।।੨੬।।

ਪਦ ਅਰਥ:- ਬੀਰ -ਸੂਰਮੇ, ਜੋਧੇ। ਅਪਾਰ-ਬਿਅੰਤ। ਬਰਿਆਰ-ਬੜੇ ਬਲ ਵਾਲੇ, ਬਲਵਾਨ। ਅਬਿਚਾਰਹਿ-ਵਿਚਾਰਨ ਤੋਂ ਬਿਨ੍ਹਾਂ ਨਿਸੰਗ ਹੋ ਕੇ ਜੂਝਨ ਵਾਲੇ। ਸਾਰ-ਲੋਹਾ, ਲੋਹੇ ਦੇ ਹਥਿਆਰ। ਭਛੱਯਾ-ਖਾਣ ਵਾਲੇ, ਸਹਿਣ ਵਾਲੇ। ਤੋਰਤ-ਤੋੜਨ ਵਾਲੇ, ਜਿੱਤਣ ਵਾਲੇ। ਮਲਿੰਦ-ਦੁਸ਼ਟਾਂ ਨੂੰ ਮਲ ਦੇਣ ਵਾਲੇ। ਮਵਾਸਨ-ਆਕੀ। ਮਲੱਯਾ-ਤੋੜਨ ਵਾਲੇ। ਗਾੜ੍ਹੇ-ਤਕੜੇ। ਗੜ੍ਹਾਨ-ਕਿਲ੍ਹੇ। ਬਾਤਨ ਹੀਂ-ਗੱਲਾਂ ਨਾਲ ਹੀ। ਚਕ ਚਾਰ-ਸਾਰੀ ਧਰਤੀ। ਲਵੱਯਾ-ਜਿੱਤਣ ਵਾਲੇ, ਮੱਲ ਲੈਣ ਵਾਲਾ। ਨਾਇਕ-ਖ਼ਸਮ, ਮਾਲਕ। ਜਾਚਕ-ਮੰਗਤੇ। ਦਿਵੱਯਾ-ਦੇਣ ਵਾਲਾ, ਦਾਤਾ।

## ਰਾਗੁ ਪ੍ਰਭਾਤੀ ਝਪ ਤਾਲ ਮਾਤਰਾਂ-10 ਵਿਲੰਬਿਤ ਲੈਅ

### ਅਸਥਾਈ

| 1 | 2 | 3 | 4 | 5 | 6 | 7 | 8 | 9 | 10 |
|---|---|---|---|---|---|---|---|---|---|
| ਧੁ | ਪਪ | ਮਮ | ਮੰਮ | ਗ | ਮ | ਗ | ਰੁਰੁ | ਗਰੁ | ਸ |
| ਸਾ | ਹਿਬੁ | ਸ੍ਰੀ | ਸS | ਭ | ਕੋ | S | ਸਿਰ | ਨਾਇ | ਕ |
| ਨ | ਨਸੰ | ਨ | ਧੁ | ਪ | ਮ | ਮੰਮੰ | ਮ | ਗ | ਰੁਸ |
| ਜਾ | ਚਕ | ਅ | ਨੇ | ਕ | ਸੁ | ਏਕ | ਦਿ | ਵੱ | ਯਾS |
| x | | 2 | | | 0 | | 3 | | |

### ਅੰਤਰਾ

| 1 | 2 | 3 | 4 | 5 | 6 | 7 | 8 | 9 | 10 |
|---|---|---|---|---|---|---|---|---|---|
| ਮ | ਪ | ਧੁ | ਧੁ | ਨ | ਸੰ | ਸੰ | ਰੁੰਰੁੰ | ਰੁੰ | ਸੰ |
| ਬੀ | ਰ | ਅ | ਪਾ | ਰ | ਬ | ਡੇ | ਬਰਿ | ਆ | ਰ |
| ਨਸੰ | ਨਨ | ਧੁ | ਧੁ | ਪ | ਮ | ਮੰਮ | ਗ | ਮੰਗ | ਰੁਸ |
| ਅਬਿ | ਚਾਰਹਿ | ਸਾ | ਰ | ਕੀ | ਧਾ | ਰS | ਭ | ਛੱS | ਯਾS |
| x | | 2 | | | 0 | | 3 | | |

ਤਾਨਾਂ ਤੇ ਤਿਹਾਈਆਂ:

1) ਗਮਪਧੁ ਪਮਗਮ ਮੰਮਗਰੁ ਸ-ਗਮ ਪਧੁਨਸੰ ਰੁੰਸੰਨਧੁ ਪਮਗਮ ਪਧੁਪਮ ਮੰਮਗਰੁ ਸ-ਨੁਸ
2) ਸਰੁਗਮ ਧੁਪਮਗ ਮੰਗਰੁਸ ਸਰੁਗਮ ਪਧੁਨਸੰ ਨਨਧੁਪ ਮਗਮਮੰ ਮੰਗਰੁਸ ਮਪਮਗ ਮੰਗਰੁਸ
3) ਧੁਨਸੰਰੁੰ ਗੰਰੁੰਸੰਨ ਧੁਪਗਮ ਮੰਮਗਰੁ ਸ-ਨੁਸ ਗਮਪਧੁ ਨਸੰਨਧੁ ਪਧੁਪਮ ਗਮਮੰਮ ਗਰੁਸ-

1) ਪਹਿਲੀ ਮਾਤਰ ਤੇ 'ਸਾਹਿਬ' ਦਾ ਉਚਾਰਨ ਫਿਰ ਤੀਜੀ ਤੋਂ ਪੰਜਵੀਂ ਮਾਤਰ ਦੇ ਟੁਕੜੇ ਨੂੰ ਦੂਜੀ ਮਾਤਰ ਤੋਂ ਤਿੰਨ ਵਾਰ ਬਰਾਬਰ ਲੈ ਕੇ ਸੱਮ ਤੇ ਆਉਣਾ ਹੈ।
2) ਪਹਿਲੀ ਤੋਂ ਚੌਥੀ ਮਾਤਰ ਗਾ ਕੇ ਫਿਰ 6ਵੀਂ-7ਵੀਂ ਮਾਤਰ ਦੇ ਟੁਕੜੇ ਨੂੰ 5ਵੀਂ ਮਾਤਰ ਤੋਂ ਤਿੰਨ ਵਾਰ ਬਰਾਬਰ ਲੈ ਕੇ ਸੱਮ ਤੇ ਆਉਣਾ ਹੈ। ਪਹਿਲਾਂ ਚੌਥੀ ਮਾਤਰ ਤੇ 'ਸਭ' ਦਾ ਉਚਾਰਨ ਹੈ।

# ੩੧–ਰਾਗੁ ਜੈਜਾਵੰਤੀ

ਰਾਗ ਜੈਜੈਵੰਤੀ ਦਾ ਵਰਣਨ ਕੁਝ ਸੰਗੀਤ ਗ੍ਰੰਥਾਂ ਵਿੱਚ ਇਸ ਪ੍ਰਕਾਰ ਮਿਲਦਾ ਹੈ। ਪੰਡਿਤ ਅੱਪਾ ਤੁਲਸੀ ਦੁਆਰਾ ਰਚਿਤ 'ਰਾਗ ਕਲਪਦੁਰਮਾਂਕੁਰੇ' ਪੰਨਾ ੧੯ ਅਨੁਸਾਰ ਜੈਜੈਵੰਤੀ ਇੱਕ ਸੰਪੂਰਨ ਜਾਤੀ ਦਾ ਰਾਗ ਹੈ। ਇਸ ਵਿੱਚ ਦੋ ਗੰਧਾਰ, ਦੋ ਨਿਸ਼ਾਦ ਮ ਕੋਮਲ ਤੇ ਰ ਧ ਤੀਵਰ ਸੁਰ ਹੁੰਦੇ ਹਨ। ਇਸ ਵਿੱਚ ਰ ਵਾਦੀ ਤੇ ਪ ਸੰਵਾਦੀ ਹੈ। ਇਹ ਸੋਰਠ ਅੰਗ ਦਾ ਰਾਗ ਹੈ ਅਤੇ ਰਾਤ ਵੇਲੇ ਗਾਇਆ ਜਾਂਦਾ ਹੈ। ਇਹਨਾਂ ਦੇ ਹੀ ਰਚਿਤ 'ਰਾਗ ਚੰਦ੍ਰਿਕਾ' ਪੰਨਾ ੯ ਅਨੁਸਾਰ ਜੈਜੈਵੰਤੀ ਰਾਗ ਵਿੱਚ ਦੋਨੋਂ ਨਿਸ਼ਾਦ ਤੇ ਦੋਨੋਂ ਗੰਧਾਰ ਲੱਗਦੇ ਹਨ। ਇਸ ਵਿੱਚ ਰ ਵਾਦੀ ਤੇ ਪ ਸੰਵਾਦੀ ਹੈ। ਇਹ ਸੋਰਠ ਅੰਗ ਦਾ ਰਾਗ ਹੈ ਤੇ ਰਾਤ ਵੇਲੇ ਗਾਇਆ ਜਾਂਦਾ ਹੈ। ਪੰਡਤ ਅੱਪਾ ਤੁਲਸੀ ਦੁਆਰਾ ਰਚਿਤ 'ਰਾਗ ਚੰਦ੍ਰਿਕਾਸਾਰ' ਪੰਨਾ ੧੨ ਅਨੁਸਾਰ 'ਦ੍ਵੈ ਗੰਧਾਰ ਨਿਸ਼ਾਦ ਦ੍ਵੈ ਸੰਵਾਦੇ ਪਰੀ ਸੋਈ। ਸੋਰਟ ਹੀ ਕੇ ਅੰਗਤੇਂ ਜਯਜਯਵੰਤੀ ਹੋਈ' ਅਰਥਾਤ ਜੈਜੈਵੰਤੀ ਰਾਗ ਵਿੱਚ ਦੋਨੋਂ ਗੰਧਾਰ ਤੇ ਦੋਨੋਂ ਨਿਸ਼ਾਦ ਦਾ ਪ੍ਰਯੋਗ ਹੁੰਦਾ ਹੈ। ਇਹ ਸੋਰਠ ਅੰਗ ਦਾ ਰਾਗ ਹੈ ਤੇ ਇਸ ਵਿੱਚ ਪ ਤੇ ਰ ਦਾ ਸੰਵਾਦ ਹੈ। ਪੰਡਿਤ ਭਾਤਖੰਡੇ ਦੁਆਰਾ ਰਚਿਤ ਗ੍ਰੰਥ 'ਅਭਿਨਵ ਰਾਗ ਮੰਜਰੀ' ਪੰਨਾ ੧੮ ਅਨੁਸਾਰ ਰਾਗ ਦਾ ਚਲਨ ਰ ਗੁ ਰ ਸ, ਨ਼ ਧ਼ ਪ਼, ਰ, ਗ ਮ ਪ, ਮ, ਰ ਗੁ ਰ, ਨ਼ ਸ ਹੈ। ਇਸ ਤਰ੍ਹਾਂ ਜੈਜੈਵੰਤੀ ਰਾਗ ਹੁੰਦਾ ਹੈ। ਇਹ ਰਾਤ ਵੇਲੇ ਗਾਇਆ ਜਾਂਦਾ ਹੈ ਤੇ ਪਰਮੇਲ ਪ੍ਰਵੇਸ਼ਕ ਰਾਗ ਕਹਾਉਂਦਾ ਹੈ।

ਰਾਗੁ ਜੈਜੈਵੰਤੀ ਭਾਰਤੀ ਸੰਗੀਤ ਦਾ ਇੱਕ ਪੁਰਾਤਨ, ਪ੍ਰਸਿੱਧ ਤੇ ਲੋਕਪ੍ਰਿਅ ਰਾਗ ਹੈ। ਸੰਗੀਤ ਗ੍ਰੰਥਾਂ ਵਿੱਚ ਇਸ ਰਾਗ ਦੇ ਨਾਮ ਜਿਜਾਵੰਤੀ, ਜਯਾਵੰਤੀ, ਜਯੰਤੀ ਤੇ ਵੈਜਯੰਤੀ ਵੀ ਮਿਲਦੇ ਹਨ। ਕੁਝ ਵਿਦਵਾਨਾਂ ਦਾ ਐਸਾ ਕਹਿਣਾ ਹੈ ਕਿ ਇਸ ਰਾਗ ਦੇ ਨਿਰਮਾਤਾ ਅਮੀਰ ਖ਼ੁਸਰੋ ਸਨ। ਮੱਧ ਕਾਲ ਦੇ ਸੰਗੀਤ ਗ੍ਰੰਥਾਂ ਵਿੱਚੋਂ ਇਸ ਰਾਗ ਦਾ ਵਰਣਨ ਲੋਚਨ ਪੰਡਿਤ ਨੇ ਰਾਗ ਤਰੰਗਣੀ ਵਿੱਚ ਕੀਤਾ ਹੈ। ਉਹਨਾਂ ਨੇ ੧੨ ਮੇਲ ਤੋਂ ੭੫ ਰਾਗਾਂ ਦਾ ਵਰਗੀਕਰਣ ਕੀਤਾ ਹੈ ਤੇ ਕਰਣਾਟ ਮੇਲ ਤੋਂ ਜੈਜੈਵੰਤੀ ਨੂੰ ਜਨਯ ਰਾਗ ਮੰਨਿਆ ਹੈ। ਪੁੰਡਰੀਕ ਵਿਠੁਲ ਨੇ 'ਰਾਗ ਮਾਲਾ' ਵਿੱਚ ਰਾਗ–ਰਾਗਨੀ ਵਰਗੀਕਰਣ ਦੇ ਸਿੱਧਾਂਤ ਨੂੰ ਮੰਨਦਿਆਂ ਹੋਇਆ ਸ਼ੁਧ ਨਾਟ ਰਾਗ ਤੋਂ ਜਿਜਾਵੰਤੀ ਪੁਤਰ ਰਾਗ ਮੰਨਿਆ ਹੈ। ਪੰਡਿਤ ਭਾਵਭੱਟ ਨੇ 'ਅਨੂਪ ਬਿਲਾਸ' ਵਿੱਚ ਲਗਭਗ ੭੦ ਰਾਗਾਂ ਦਾ ਵਰਨਣ ਦਿੱਤਾ ਹੈ ਤੇ ਰਾਗ ਜਯਾਵੰਤੀ ਇਨ੍ਹਾਂ ਰਾਗਾਂ ਵਿੱਚੋਂ ਇੱਕ ਹੈ।

ਰਾਗ ਦੇ ਪ੍ਰਚਲਿਤ ਸਰੂਪ ਬਾਰੇ ਤਕਰੀਬਨ ਸਾਰੇ ਹੀ ਗ੍ਰੰਥਕਾਰ ਤੇ ਸੰਗੀਤਕਾਰ ਇੱਕ–ਮਤ ਹਨ। ਸ਼੍ਰੀ ਵਿਮਲਾਕਾਂਤ ਰਾਏ ਦੇ 'ਰਾਗ ਵਿਯਾਕਰਣ' ਵਿੱਚ ਜਯਜਯੰਤੀ ਦਾ ਸਰੂਪ ਜਾਤੀ ਵਕਰ ਸ਼ਾੜਵ – ਸੰਪੂਰਨ, ਵਾਦੀ ਰ ਸੰਵਾਦੀ ਪ ਤੇ ਸਮਾਂ ਰਾਤ ਦਾ ੧੦ ਤੋਂ ੧੧–੩੦ ਹੈ। ਆਰੋਹ– ਸ ਰ ਗ ਮ ਪ ਮ ਗ ਰ ਮ ਪ ਨ ਸਂ। ਅਵਰੋਹ– ਸਂ ਨੁ ਧ ਪ ਧ ਮ ਗ ਰ ਗੁ ਰ ਸ। ਇਹ ਖਮਾਜ ਥਾਟ ਦਾ ਸੰਪੂਰਨ ਜਾਤੀ ਦਾ ਰਾਗ ਹੈ। ਇਸ ਵਿੱਚ ਦੋਵੇਂ ਗੰਧਾਰ ਦੋਵੇਂ ਨਿਸ਼ਾਦ ਤੇ ਹੋਰ ਸਵਰ ਸ਼ੁੱਧ ਹਨ। ਸ਼ੁੱਧ ਗੰਧਾਰ ਦਾ ਪ੍ਰਯੋਗ ਆਰੋਹ ਤੇ ਅਵਰੋਹ ਵਿੱਚ ਕੀਤਾ ਜਾਂਦਾ ਹੈ ਪਰ ਗੰਧਾਰ ਕੋਮਲ ਦਾ ਪ੍ਰਯੋਗ ਰ ਗੁ ਰ ਦੇ ਸਰੂਪ ਵਿੱਚ ਹੀ ਕੀਤਾ ਜਾਂਦਾ ਹੈ। ਕੋਮਲ ਗੰਧਾਰ ਨੂੰ ਇਸ ਲਈ ਇੱਕ ਕੈਦੀ ਸਵਰ ਹੀ ਮੰਨਿਆ ਜਾਂਦਾ ਹੈ ਜਿਸ ਦਾ ਪ੍ਰਯੋਗ ਦੋ ਰਿਸ਼ਭ ਦੇ ਵਿਚਕਾਰ ਹੀ ਹੁੰਦਾ ਹੈ। ਸ਼ੁੱਧ ਨਿਸ਼ਾਦ ਦਾ ਪ੍ਰਯੋਗ ਆਰੋਹ ਵਿੱਚ ਹੈ ਤੇ ਅਵਰੋਹ ਵਿੱਚ ਕੋਮਲ ਨਿਸ਼ਾਦ ਦਾ ਪ੍ਰਯੋਗ ਕੀਤਾ ਜਾਂਦਾ ਹੈ। ਰਾਗ ਜੈਜੈਵੰਤੀ ਦਾ ਇੱਕ ਵਿਸ਼ੇਸ਼ ਚਲਨ ਹੈ, ਉਥੇ ਨਿਸ਼ਾਦ ਕੋਮਲ

ਦਾ ਪ੍ਰਯੋਗ ਨ਼ ਸ ਧ਼ ਨ਼ ਰ ਆਰੋਹ ਵਿੱਚ ਵੀ ਹੁੰਦਾ ਹੈ। ਇਸ ਰਾਗ ਦਾ ਵਾਦੀ ਰਿਸ਼ਭ ਤੇ ਸੰਵਾਦੀ ਪੰਚਮ ਹੋਣ ਕਰਕੇ ਇਹ ਇੱਕ ਪੂਰਵਾਂਗ ਵਾਦੀ ਰਾਗ ਹੈ ਪਰ ਇਸ ਦਾ ਵਿਸਥਾਰ ਮੱਧ, ਮੰਦਰ ਤੇ ਤਾਰ ਤਿੰਨਾਂ ਸਪਤਕਾਂ ਵਿੱਚ ਕੀਤਾ ਜਾਂਦਾ ਹੈ। ਮਧ ਤੇ ਮੰਦਰ ਸਪਤਕਾਂ ਵਿੱਚ ਇਹ ਰਾਗ ਜ਼ਿਆਦਾ ਚੰਗਾ ਲਗਦਾ ਹੈ। ਇਸ ਰਾਗ ਨੂੰ ਪਰਮੇਲ ਪ੍ਰਵੇਸ਼ਕ ਰਾਗ ਵੀ ਮੰਨਿਆ ਜਾਂਦਾ ਹੈ ਕਿਉਂਜੋ ਇਹ ਰਾਗ ਖਮਾਜ ਥਾਟ ਦੇ ਰਾਗਾਂ ਦੀ ਸਮਾਪਤੀ ਤੇ ਕਾਫੀ ਥਾਟ ਦੇ ਰਾਗਾਂ ਦੀ ਜਿਸ ਵਿੱਚ ਗੰਧਾਰ ਤੇ ਨਿਸ਼ਾਦ ਕੋਮਲ ਪ੍ਰਯੋਗ ਹੁੰਦੇ ਹਨ ਆਰੰਭਤਾ ਦੀ ਸੂਚਨਾ ਦਿੰਦਾ ਹੈ।

ਇਹ ਰਾਗ ਦੋ ਵੱਖ ਵੱਖ ਅੰਗਾਂ ਨਾਲ ਗਾਇਆ ਵਜਾਇਆ ਜਾਂਦਾ ਹੈ। ਇੱਕ ਬਾਗੇਸ਼ਵਰੀ ਅੰਗ ਹੈ ਜਿਸ ਦੇ ਆਰੋਹ ਵਿੱਚ ਪੰਚਮ ਸਵਰ ਵਰਜਿਤ ਕਰਕੇ ਗ ਮ ਧ ਨ ਸੰ ਲਏ ਜਾਂਦੇ ਹਨ। ਰਾਗ ਦੇ ਇਸ ਸਰੂਪ ਵਿੱਚ 'ਮੋਰੇ ਮੰਦਿਰ ਅਬ ਲੌ ਨਹੀਂ ਆਏ' ਇੱਕ ਬਹੁਤ ਹੀ ਪੁਰਾਤਨ ਛੋਟੇ ਖਿਆਲ ਦੀ ਤੀਨ ਤਾਲ ਦੀ ਬੰਦਸ਼ ਹੈ ਜਿਸ ਨੂੰ ਪਦਮ ਸ੍ਰੀ ਸਰਦਾਰ ਸੋਹਣ ਸਿੰਘ ਜੀ ਜੋ ਆਗਰਾ ਘਰਾਣੇ ਦੇ ਇੱਕ ਪ੍ਰਸਿੱਧ ਗਾਇਕ ਸਨ, ਬੜੇ ਹੀ ਰੌਚਕ ਢੰਗ ਨਾਲ ਗਾਇਆ ਕਰਦੇ ਸਨ। ਸ਼੍ਰੀ ਵਿਣਾਇਕ ਰਾਉ ਨਾਰਾਇਣ ਪਟਵਰਧਨ ਜੀ ਨੇ 'ਰਾਗ ਵਿਗਿਯਾਨ' ਭਾਗ-੨ ਵਿੱਚ ਜੈਜੈਵੰਤੀ ਰਾਗ ਦੇ ਆਰੋਹ ਵਿੱਚ ਪੰਚਮ ਵਰਜਿਤ ਕਰਕੇ ਸ਼ਾੜਵ-ਸੰਪੂਰਨ ਜਾਤੀ ਦਾ ਬਾਗੀਸ਼ਵਰੀ ਅੰਗ ਦਾ ਰਾਗ ਮੰਨਿਆ ਹੈ। ਜੈਜੈਵੰਤੀ ਵਿੱਚ ਦੂਜਾ ਸਰੂਪ ਦੇਸ ਅੰਗ ਦਾ ਹੈ। ਇਹ ਅੰਗ ਜ਼ਿਆਦਾ ਪ੍ਰਚਾਰ ਵਿੱਚ ਹੈ। ਗਵਾਲੀਅਰ, ਦਿੱਲੀ, ਕਿਰਾਨਾ, ਜੈਪੁਰ ਤੇ ਅਲਾਦੀਆ ਖਾਂ ਲੱਗਭਗ ਸਾਰੇ ਘਰਾਣਿਆਂ ਦੇ ਗਾਇਕ ਦੇਸ ਅੰਗ ਦਾ ਜੈਜੈਵੰਤੀ ਹੀ ਗਾਉਂਦੇ ਹਨ। ਇਸ ਵਿੱਚ ਆਰੋਹ ਵਿੱਚ ਧੈਵਤ ਵਰਜਿਤ ਕਰਕੇ ਅੰਤਰੇ ਵਿੱਚ ਮ ਪ ਨ ਸੰ ਲਿਆ ਜਾਂਦਾ ਹੈ। ਅਵਰੋਹ ਦਾ ਚਲਨ ਲੱਗਭਗ ਦੋਹਾਂ ਹੀ ਅੰਗਾਂ ਵਿੱਚ ਇੱਕ ਜੈਸਾ ਹੀ ਹੈ। ਸੰ ਨੁ ਧ ਪ ਮ ਗ ਰ, ਰ ਗੁ ਰ ਸ। ਕੁਝ ਵਿਦਵਾਨ ਜੈਜੈਵੰਤੀ ਰਾਗ ਨੂੰ ਸੋਰਠ ਅੰਗ ਦਾ ਵੀ ਮੰਨਦੇ ਹਨ। ਰਾਗ ਸੋਰਠ ਦੇ ਚਲਨ ਵਿੱਚ ਗੰਧਾਰ ਦਾ ਪ੍ਰਯੋਗ ਅਵਰੋਹ ਵਿੱਚ ਸਪੱਸ਼ਟ ਰੂਪ ਵਿੱਚ ਨਹੀਂ ਸਗੋਂ ਗੁਪਤ ਰੂਪ ਵਿੱਚ ਮੀਂਡ ਦੁਆਰਾ ਮ ਿ ਰ ਲਿਆ ਜਾਂਦਾ ਹੈ, ਪਰ ਜੈਜੈਵੰਤੀ ਰਾਗ ਵਿੱਚ ਸ਼ੁੱਧ ਗੰਧਾਰ ਦਾ ਪ੍ਰਯੋਗ ਅਵਰੋਹ ਵਿੱਚ ਬੜਾ ਸਪੱਸ਼ਟ ਰੂਪ ਵਿੱਚ ਕੀਤਾ ਜਾਂਦਾ ਹੈ, ਜਿਵੇਂ ਮ ਗ ਰ, ਮ ਪ ਮ ਗ ਰ, ਮ ਨੁ ਧ ਪ, ਧ ਮ ਗ ਰ। ਇਸ ਲਈ ਜੈਜੈਵੰਤੀ ਨੂੰ ਸੋਰਠ ਅੰਗ ਨਾਲੋਂ ਦੇਸ ਅੰਗ ਦਾ ਹੀ ਮੰਨਣਾ ਠੀਕ ਹੈ। ਸੰਗੀਤ ਵਿਦਵਾਨ ਦੇਸ ਅੰਗ ਦੇ ਜੈਜੈਵੰਤੀ ਰਾਗ ਦਾ ਸਰੂਪ ਗੌਂਡ ਬਿਲਾਵਲ ਤੇ ਦੇਸ ਦੇ ਮਿਸ਼ਰਨ ਤੋਂ ਮੰਨਦੇ ਹਨ। ਰ ਗ ਮ ਪ ਮ ਗ (ਗੌਂਡ) ਰ ਗ ਪ ਮ ਗ ਮ ਰ (ਬਿਲਾਵਲ) ਮ ਪ ਨ ਸੰ ਰੰ ਨੁ ਧ ਪ ਧ ਮ ਗ ਰ (ਦੇਸ) ਤੇ ਇਸ ਨਾਲ ਜੈਜੈਵੰਤੀ ਦਾ ਵਿਸ਼ੇਸ਼ ਸਵਰ-ਸਮੂਹ ਰ ਗੁ ਰ ਸ ਜੋੜ ਦੇਣ ਨਾਲ ਜੈਜੈਵੰਤੀ ਦਾ ਆਪਣਾ ਸਰੂਪ ਬਣ ਜਾਂਦਾ ਹੈ। ਇਸ ਤਰ੍ਹਾਂ ਹੀ ਬਾਗੀਸ਼ਵਰੀ ਅੰਗ ਵਿੱਚ ਗੌਂਡ, ਬਿਲਾਵਲ, ਬਾਗੀਸ਼ਵਰੀ, ਤੇ ਦੇਸ ਇਹਨਾਂ ਦਾ ਮਿਸ਼ਰਨ ਨਜ਼ਰ ਆਉਂਦਾ ਹੈ। ਇਸ ਅੰਗ ਵਿੱਚ ਆਰੋਹ ਵਿੱਚ ਮ ਪ ਨ ਸੰ ਦੀ ਬਜਾਇ ਗ ਮ ਧ ਨ ਸੰ ਦਾ ਪ੍ਰਯੋਗ ਕੀਤਾ ਜਾਂਦਾ ਹੈ। ਰਾਗ ਜੈਜੈਵੰਤੀ ਵਿੱਚ ਕੁਝ ਪ੍ਰਮੁੱਖ ਸਵਰ-ਸੰਗਤੀਆਂ ਹਨ ਜਿਹਨਾਂ ਨਾਲ ਇਸ ਰਾਗ ਦਾ ਦੂਜੇ ਸਾਰੇ ਰਾਗਾਂ ਤੋਂ ਆਪਣਾ ਇੱਕ ਵੱਖਰਾ ਸਰੂਪ ਬਣ ਜਾਂਦਾ ਹੈ। ਜਿਵੇਂ ਸ ਨ਼ ਧ਼ ਪ਼, ਰ, ਜਾਂ ਸ ਨ਼ ਸ ਧ਼ ਨ਼ ਰ ਜਾਂ ਮ ਗ ਰ, ਰ ਗੁ ਰ ਸ। ਗੁਣੀਜਨ ਮੰਦਰ ਦੇ ਪੰਚਮ ਤੋਂ ਜਾਂ ਧ਼ ਨ਼ ਤੋਂ ਮੱਧ ਸਪਤਕ ਦੇ ਰਿਸ਼ਭ ਦੇ ਲਗਾਉ ਸਮੇਂ ਮ ਗ ਰ ਦੀ ਮੀਂਡ ਲੈ ਕੇ ਰ ਤੇ ਆਉਂਦੇ ਹਨ। ਮੱਧ ਕਾਲ ਵਿੱਚ ਪ੍ਰਚਲਿਤ ਸ਼ੁੱਧ, ਛਾਯਾਲਗ ਤੇ ਸੰਕੀਰਣ ਵਰਗੀਕਰਣ ਅਨੁਸਾਰ ਰਾਗ ਜੈਜੈਵੰਤੀ ਸੰਕੀਰਣ ਵਰਗ ਦਾ ਰਾਗ ਹੈ ਕਿਉਂ ਜੋ ਇਸ ਰਾਗ ਵਿੱਚ ਕੁਝ ਰਾਗਾਂ ਦੀ ਛਾਯਾ ਨਜ਼ਰ ਆਉਂਦੀ ਹੈ।

## ਰਾਗੁ ਜੈਜਾਵੰਤੀ

ਗੁਰਮਤ ਸੰਗੀਤ ਦੇ ਖੋਜੀਆਂ ਵਿੱਚੋਂ ਸ੍ਰੀਮਾਨ ਭਾਈ ਸਾਹਿਬ ਡਾਕਟਰ ਵੀਰ ਸਿੰਘ ਜੀ ਦੀ 'ਗੁਰਮਤ ਸੰਗੀਤ ਪਰ ਹੁਣ ਤੱਕ ਮਿਲੀ ਖੋਜ' ਪੰਨਾ ੩੦ ਅਨੁਸਾਰ ਰਾਗ ਜੈਜਾਵੰਤੀ ਇਹ ਭਿੰਨ ਰਾਗਣੀ ਹੈ ਜੋ ਰਾਗਾਂ ਦੀ ਬੰਸ ਵਿੱਚ ਨਹੀਂ ਆਉਂਦੀ। ਕਾਨੜਾ, ਸੋਰਠੀ ਦੇ ਮੇਲ ਤੋਂ ਜੈਜਾਵੰਤੀ ਬਣਦੀ ਹੈ। ਪ੍ਰੰਤੂ ਹੋਰਨਾਂ ਮਤਾਂ ਵਿੱਚ ਜੇਹਾ ਕਿ ਹਨਵੰਤ ਮੱਤ ਵਿੱਚ ਦੀਪਕ ਦੀ ਨੂੰਹ ਲਿਖੀ ਹੈ। ਇੱਥੇ ਧੌਲਸਿਰੀ ਸੋਰਠ ਬਿਲਾਵਲ ਦਾ ਮੇਲ ਦੀਪਕ ਦੀ ਛਾਇਆ ਸਮੇਤ ਜੈਜਾਵੰਤੀ ਬਣਦੀ ਹੈ। 'ਸ੍ਰੀਮਾਨ ਡਾਕਟਰ ਚਰਨ ਸਿੰਘ ਜੀ ਦੀ ਖੋਜ' ਪੰਨਾ ੪੦ ਅਨੁਸਾਰ ਇਸ ਰਾਗ ਨੂੰ ਰਾਗ ਮਾਲਾ ਵਿੱਚ ਜਗ੍ਹਾ ਨਹੀਂ ਮਿਲੀ ਤੇ ਹੋਰ ਕਿਸੇ ਸੰਗੀਤ ਗ੍ਰੰਥ ਨੇ ਕਿਸੇ ਰਾਗ ਦੀ ਬੰਸ ਵਿੱਚ ਨਹੀਂ ਲਿਖਿਆ। ਪਰੰਤੂ 'ਸੁਰ ਤਾਲ ਸਮੂਹ' ਵਿੱਚ ਦੀਪਕ ਦੀ ਨੂੰਹ ਕਰਕੇ ਲਿਖੀ ਹੈ। ਪਹਿਰ ਰਾਤ ਗਈ ਪਿਛੇ ਗਾਉਂਦੇ ਹਨ। ਧੌਲਸਿਰੀ, ਸੋਰਠ ਬਿਲਾਵਲ ਮਿਲਕੇ ਜੇਜੇਵੰਤੀ ਬਣਦੀ ਹੈ। ਸ੍ਰੀ ਮਾਨ ਭਾਈ ਕਾਨ੍ਹ ਸਿੰਘ ਨਾਭਾ ਨੇ 'ਮਹਾਨ ਕੋਸ਼' ਵਿੱਚ ਰਾਗ ਦਾ ਸਰੂਪ ਇਸ ਤਰ੍ਹਾਂ ਵਰਨਣ ਕੀਤਾ ਹੈ ਕਿ ਖਮਾਜ ਥਾਟ ਦੀ ਸੰਪੂਰਨ ਜਾਤੀ ਦੀ ਰਾਗਣੀ ਹੈ ਜੋ ਧੌਲਸ੍ਰੀ, ਬਿਲਾਵਲ ਅਤੇ ਸੋਰਠਿ ਦੇ ਮੇਲ ਤੋਂ ਬਣਦੀ ਹੈ। ਇਸ ਵਿੱਚ ਦੋਵੇਂ ਗੰਧਾਰ ਦੋਵੇਂ ਨਿਸ਼ਾਦ ਲੱਗਦੇ ਹਨ। ਆਰੋਹੀ ਵਿੱਚ ਸ਼ੁੱਧ ਨਿਸ਼ਾਦ ਤੇ ਸ਼ੁੱਧ ਗੰਧਾਰ ਹੈ ਅਵਰੋਹੀ ਵਿੱਚ ਦੋਵੇਂ ਕੋਮਲ ਹਨ। ਪੰਚਮ ਰਿਸ਼ਭ ਦੀ ਸੰਗਤ ਹੈ। ਰਿਸ਼ਭ ਵਾਦੀ ਪੰਚਮ ਸੰਵਾਦੀ ਹੈ। ਡਾਕਟਰ ਗੋਬਿੰਦ ਸਿੰਘ ਮ੍ਰਾਨਸੁਖਾਨੀ ਨੇ 'ਇੰਡੀਅਨ ਕਲਾਸੀਕਲ ਮਿਊਜ਼ਕ ਐਂਡ ਸਿਖ ਕੀਰਤਨ' ਵਿੱਚ ਅੱਜ ਦਾ ਖਮਾਜ ਥਾਟ ਦਾ ਪ੍ਰਚਲਿਤ ਸਰੂਪ ਹੀ ਦਿਤਾ ਹੈ। ਪੰਜਾਬੀ ਯੂਨੀਵਰਸਿਟੀ ਪਟਿਆਲਾ ਵਲੋਂ ਪ੍ਰਕਾਸ਼ਿਤ 'ਦ ਐਨਸਾਈਕਲੋਪੀਡੀਆ ਆਫ਼ ਸਿਖਇਜ਼ਮ ਵੋ. ੨ ਪੰ. ੧੭੭-੭੮ ਅਨੁਸਾਰ ਜੈਜਾਵੰਤੀ ਰਾਗੁ ਵਿੱਚ ਗੁਰੂ ਤੇਗ ਬਹਾਦਰ ਜੀ ਦੇ ੪ ਸ਼ਬਦਾਂ ਦੀ ਰਚਨਾ ਹੈ। ਇਸ ਰਾਗ ਦਾ ਜ਼ਿਕਰ 'ਰਾਗ ਮਾਲਾ' ਵਿੱਚ ਨਹੀਂ ਮਿਲਦਾ, ਪਰ ੧੪ਵੀਂ ਸਦੀ ਦੇ ਸ਼ੁਰੂ ਵਿੱਚ ਇਹ ਰਾਗ ਜਾਵੰਤਾ ਨਾਮ ਨਾਲ ਜਾਣਿਆ ਜਾਂਦਾ ਸੀ। ਅੱਜ ਇਹ ਇੱਕ ਮਹੱਤਵਪੂਰਨ ਰਾਗ ਮੰਨਿਆ ਜਾਂਦਾ ਹੈ ਜੋ ਖਮਾਜ ਥਾਟ ਦਾ ਹੈ। ਇਹ ਇੱਕ ਪ੍ਰਭਾਵਸ਼ਾਲੀ ਤੇ ਬਹੁਤ ਹੀ ਖਿੱਚ ਪੈਦਾ ਕਰਨ ਵਾਲਾ ਰਾਤ ਦਾ ਰਾਗ ਹੈ। ਵਾਦੀ ਰਿਸ਼ਭ ਤੇ ਸੰਵਾਦੀ ਪੰਚਮ ਹੈ। ਆਰੋਹ-ਸ, ਰ ਗ ਮ ਪ, ਨ ਸਂ। ਅਵਰੋਹ- ਸਂ ਨੁ ਧ ਪ, ਧ ਮ, ਰ ਗੁ ਰ ਸ।

ਗੁਰਮਤਿ ਸੰਗੀਤ ਦੇ ਗਾਇਕ ਗ੍ਰੰਥਕਾਰਾਂ ਵਿਚੋਂ ਪ੍ਰੋ. ਤਾਰਾ ਸਿੰਘ ਨੇ 'ਸ੍ਰੀ ਗੁਰੂ ਗ੍ਰੰਥ ਸਾਹਿਬ ਰਾਗ ਰਤਨਾਵਲੀ' ਵਿੱਚ ਰਾਗੁ ਜੈਜਾਵੰਤੀ ਦੇ ਦੋਨਾਂ ਅੰਗਾਂ, ਦੇਸ ਅੰਗ ਤੇ ਬਾਗੇਸ਼ਰੀ ਅੰਗ ਦਾ ਪਰੀਚੈ ਦਿੱਤਾ ਹੈ ਪਰ ਸ਼ਬਦ ਬੰਦਸ਼ ਦੇਸ ਅੰਗ ਵਿੱਚ ਹੀ ਦਿੱਤੀ ਹੈ। ਸੰਤ ਸਰਵਣ ਸਿੰਘ ਗੰਧਰਵ ਨੇ 'ਸੁਰ ਸਿਮਰਣ ਸੰਗੀਤ' ਵਿੱਚ ਜੈਜੇਵੰਤੀ ਸਰੂਪ ਦੇਸ ਅੰਗ ਦਾ ਮੰਨਿਆ ਹੈ। ਆਰੋਹ ਵਿੱਚ ਗੰਧਾਰ ਨੂੰ ਵਰਜਿਤ ਕਰਕੇ ਸ ਰ, ਮ ਪ ਨ ਸਂ ਦਿੱਤਾ ਹੈ। ਸ. ਗਿਆਨ ਸਿੰਘ ਐਬਟਾਬਾਦ ਨੇ 'ਗੁਰਬਾਣੀ ਸੰਗੀਤ', ਭਾਈ ਅਵਤਾਰ ਸਿੰਘ ਗੁਰਚਰਨ ਸਿੰਘ ਨੇ 'ਪ੍ਰਾਚੀਨ ਰੀਤ ਰਤਨਾਵਲੀ', ਪ੍ਰਿੰਸੀਪਲ ਦਿਆਲ ਸਿੰਘ ਨੇ 'ਗੁਰਮਤ ਸੰਗੀਤ ਸਾਗਰ' ਤੇ ਡਾ. ਗੁਰਨਾਮ ਸਿੰਘ ਨੇ 'ਆਦਿ ਗ੍ਰੰਥ ਰਾਗ-ਕੋਸ਼' ਵਿੱਚ ਜੈਜਾਵੰਤੀ ਦਾ ਦੇਸ ਅੰਗ ਵਿੱਚ ਪਰੀਚੇ ਤੇ ਬੰਦੇਸ਼ਾਂ ਦਿੱਤੀਆਂ ਹਨ। 'ਗੁਰੂ ਨਾਨਕ ਸੰਗੀਤ ਪੱਧਤੀ ਗ੍ਰੰਥ' ਜਵੱਦੀ ਟਕਸਾਲ ਵਿੱਚ ਵੀ ਜੈਜਾਵੰਤੀ ਦੇਸ ਅੰਗ ਵਿੱਚ ਹੀ ਪਰੀਚੇ ਤੇ ਬੰਦਸ਼ਾਂ ਹਨ। ਸੋ ਪ੍ਰਮਾਣਿਕ ਤੱਥਾਂ ਦੇ ਆਧਾਰ ਤੇ ਰਾਗ ਜੈਜਾਵੰਤੀ ਦੇ ਇਸ ਸਰੂਪ ਨੂੰ ਹੀ ਪ੍ਰਵਾਣਿਤ ਮੰਨ ਕੇ ਰਾਗ ਦਾ ਇਹੀ ਸਰੂਪ ਇੱਥੇ ਦਿੱਤਾ ਜਾ ਰਿਹਾ ਹੈ।

### ਸ਼ਬਦ ਤਰਤੀਬ:-

ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਰਾਗੁ ਤਰਤੀਬ ਵਿੱਚ ਰਾਗੁ ਜੈਜਾਵੰਤੀ ਅੰਤਮ ਰਾਗ ਹੈ ਤੇ ਇਸ ਨੂੰ ਇਕੱਤੀਵਾਂ ਅਸਥਾਨ ਪ੍ਰਾਪਤ ਹੈ। ਇਸ ਰਾਗ ਵਿੱਚ ਸ੍ਰੀ ਗੁਰੂ ਤੇਗ ਬਹਾਦਰ ਮਹਾਰਾਜ ਦੇ ਚਾਰ ਸ਼ਬਦ

ਪੰਨਾ ੧੩੫੨, ੫੩ ਤੇ ਅੰਕਤ ਹਨ। 'ਜਗਤ ਸੁਖ ਮਾਨੁ ਮਿਥਿਆ' ਤੇ 'ਪ੍ਰਭ ਜੂ ਕੀ ਸਰਨਿ ਲਾਗੁ' ਦਾ ਉਪਦੇਸ ਜਦੋਂ ਗੁਰੂ ਨੇ ਜੀਵ ਦੇ ਅੰਦਰ ਵਸਾ ਦਿਤਾ ਤੇ ਵਾਰੀ ਵਾਰੀ ਇਕੱਠੀ ਵੱਖ-ਵੱਖ 'ਰਾਗ ਨਾਦ ਸਬਦ ਸੋਹਣੇ' ਦਾ ਅੰਦਰ ਵਾਸਾ ਹੋ ਜਾਣ ਤੇ ਜੀਵ ਅਨੰਦਤ ਹੋ ਗਿਆ ਤਾਂ ਜੈ ਜੈ ਕਾਰ ਦੀਆਂ ਧੁਨਾਂ ਗੂੰਜਨ ਲਗ ਪਈਆਂ।

ਪਰੀਚੇ-

ਰਾਗੁ-ਜੈਜਾਵੰਤੀ ਥਾਟ-ਖਮਾਜ ਸਵਰ-ਦੋਵੇਂ ਗੰਧਾਰ, ਦੋਵੇਂ ਨਿਸ਼ਾਦ ਹੋਰ ਸਭ ਸ਼ੁੱਧ

ਵਰਜਿਤ ਸਵਰ-ਆਰੋਹ ਵਿੱਚ ਧ ਦੇਸ ਅੰਗ, ਪ ਬਾਗੀਸ਼ਵਰੀ ਅੰਗ ਜਾਤੀ-ਸ਼ਾੜਵ-ਸੰਪੂਰਨ

ਵਾਦੀ-ਰਿਸ਼ਭ ਸੰਵਾਦੀ-ਪੰਚਮ ਸਮਾਂ-ਰਾਤ ਦਾ ਦੂਜਾ ਪਹਿਰ

ਆਰੋਹ-ਸ ਰ ਗ ਮ ਪ, ਨ ਸਂ/ਸ ਰ ਗ ਮ ਧ ਨ ਸਂ। ਅਵਰੋਹ-ਸਂ ਨੁ ਧ ਪ, ਧ ਮ ਗ ਰ, ਰ ਗੁ ਰ ਸ।

ਮੁੱਖ ਅੰਗ (ਪਕੜ)- ਰ ਗੁ ਰ ਸ, ਨ਼ੁ ਧ਼ ਪ਼ ਰ।

ਸਵਰ ਵਿਸਥਾਰ (ਅਲਾਪ):-

ਸ, ਰ ਸ, ਰ ਨ਼ ਸ, ਰ ਗੁ ਰ, ਸ, ਸ ਨ਼ ਸ ਨ਼ੁ ਧ਼ ਪ਼ ਰ - ਸ, ਨ਼ ਸ ਧ਼ ਨ਼ੁ ਰ, ਮ ਗ ਰ, ਰ ਗ ਮ ਗ ਰ, ਰ ਗ ਮ ਪ ਮ ਗ ਰ, ਮ ਪ ਧ ਮ ਗ ਰ, ਮ ਪ ਮ ਗ ਰ, ਸ ਰ ਨ਼ ਸ, ਰ ਨ਼ੁ ਧ਼ ਪ਼, ਰ, ਰ ਗੁ ਰ, ਸ, ਨ਼ ਸ ਧ਼ ਨ਼ੁ ਰ, ਸ।

ਸ, ਨ਼ ਸ ਰ, ਮ ਗ ਰ, ਰ ਗ ਮ ਪ, ਮ ਪ ਮ ਗ ਰ, ਰ ਗ ਮ ਪ ਧ ਮ ਗ ਰ, ਰ ਗ ਮ ਨੁ ਧ ਪ, ਮ ਪ ਨ ਸਂ, ਸਂ ਰਂ ਨ ਸਂ ਮ ਪ ਨ ਸਂ, ਮ ਪ ਨ ਸਂ ਰਂ ਨੁ ਧ ਪ, ਪ ਧ ਮ ਪ ਮ ਗ ਰ, ਰ ਗ ਮ ਨੁ ਧ ਪ, ਰ ਗ ਮ ਪ ਮ ਗ ਰ, ਰ ਗ ਮ ਗ ਰ, ਰ ਗੁ ਰ ਸ, ਨ਼ ਸ ਧ਼ ਨ਼ੁ ਰ ਸ।

ਮ ਪ ਨ ਸਂ, ਸਂ ਰਂ ਨ ਸਂ, ਨ ਸਂ ਧ ਨੁ ਰਂ, ਰਂ ਗੁਂ ਰਂ ਸਂ, ਰਂ ਨ ਸਂ, ਨ ਸਂ ਰਂ, ਮਂ ਗਂ ਰਂ, ਰਂ ਗਂ ਮਂ ਪਂ ਮਂ ਗਂ ਰਂ, ਰਂ ਗੁਂ ਰਂ ਸਂ, ਨੁ ਧ ਪ, ਸਂ ਰਂ ਨ ਸਂ ਨੁ ਧ ਪ, ਪ ਧ ਮ ਗ ਰ, ਰ ਗ ਮ ਪ ਮ ਗ ਰ, ਰ ਗੁ ਰ ਸ, ਰ ਨ਼ੁ ਧ਼ ਪ਼ ਰ, ਰ ਨ਼ ਸ।

(ਸਲੋਕ ਸਹਸਕ੍ਰਿਤੀ ਮਹਲਾ ੫) (੧੩੫੮)

ਹੇ ਪ੍ਰਾਣ ਨਾਥ ਗੋਬਿੰਦਹ ਕ੍ਰਿਪਾ ਨਿਧਾਨ ਜਗਦ ਗੁਰੋ।। ਹੇ ਸੰਸਾਰ ਤਾਪ ਹਰਣਹ ਕਰੁਣਾ ਮੈ ਸਭ ਦੁਖ ਹਰੋ।। ਹੇ ਸਰਣਿ ਜੋਗ ਦਯਾਲਹ ਦੀਨਾ ਨਾਥ ਮਯਾ ਕਰੋ।। ਸਰੀਰ ਸ੍ਵਸਥ ਖੀਣ ਸਮਏ ਸਿਮਰੰਤਿ ਨਾਨਕ ਰਾਮ ਦਾਮੋਦਰ ਮਾਧਵਹ।।੫੦।।

ਪਦ ਅਰਥ:- ਪ੍ਰਾਣ ਨਾਥ-ਜੀਵਾਂ ਦੇ ਮਾਲਕ। ਨਿਧਾਨ-ਖ਼ਜ਼ਾਨੇ। ਜਗਦ ਗੁਰੋ-ਜਗਤ ਦੇ ਗੁਰੂ। ਤਾਪ ਹਰਣਹ-ਦੁੱਖਾਂ ਦੇ ਨਾਸ ਕਰਨ ਵਾਲੇ। ਕਰੁਣਾ ਮੈ-ਤਰਸ-ਸਰੂਪ ਪ੍ਰਭੂ। ਹਰੋ-ਦੂਰ ਕਰੋ। ਦਯਾਲਹ-ਦਯਾ ਦਾ ਘਰ। ਮਯਾ-ਮੇਹਰ। ਸ੍ਵਸਥ-ਅਰੋਗ। ਖੀਣ-ਨਾਸ। ਦਾਮੋਦਰ ਮਾਧਵਹ-ਪਰਮਾਤਮਾ।

## ਮੰਗਲਾਚਰਣ

## ਰਾਗੁ ਜੈਜਾਵੰਤੀ ਏਕ ਤਾਲ ਮਾਤਰਾਂ-12 ਵਿਲੰਭਿਤ ਲੈਅ

| 1 | 2 | 3 | 4 | 5 | 6 | 7 | 8 | 9 | 10 | 11 | 12 |
|---|---|---|---|---|---|---|---|---|---|---|---|
| | | | | | | | | | | | ਸ-ਧ਼ਨ਼ੁ |
| | | | | | | | | | | | ਵਾSਹਿS |
| ਰਰ | ਸ- | ਸਰਨ਼ਸ | ਨ਼ੁਧ਼ਪ਼- | ਰਰਰਰ | ਰਗੁਰਸ | ਨ਼ਨ਼ਸ- | ਰਗਮਗ | ਰਰ | ਸ--- | ਰਗਮਪ | ਰਗਮਨੁ |
| ਗੁਰੂ | SS | ਹੇSਪ੍ਰਾਣ | ਨਾSਥS | ਗੋਬਿੰਦਹ | ਕ੍ਰਿਪਾS | ਨਿਧਾਨS | ਜਗਦS | ਗੁਰੋ | SSSS | ਹੇਸੰਸਾਰ | ਤਾSSਪ |

